ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ॥

ਸੰਤ ਸੰਤੋਖ ਸਿੰਘ ਬਾਹੋਵਾਲ

ਕ੍ਰਿਤ

# ਸਤਿਗੁਰੂ ਬਿਲਾਸ

## ਭਾਗ ਦੂਜਾ

ਸੰਪਾਦਕ
ਜਸਵਿੰਦਰ ਸਿੰਘ

ਨਾਮਧਾਰੀ ਦਰਬਾਰ
ਸ੍ਰੀ ਭੈਣੀ ਸਾਹਿਬ, ਲੁਧਿਆਣਾ (ਪੰਜਾਬ)





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.


Contact Details

For further information about the process or your contribution - please contact

Email: NamdhariElibrary@gmail.com


kirpal singh chana

ਸੰਤ ਸੰਤੋਖ ਸਿੰਘ ਬਾਹੋਵਾਲ

ਕ੍ਰਿਤ

# ਸਤਿਗੁਰੂ ਬਿਲਾਸ

## ਭਾਗ–ਦੂਜਾ

*ਸੰਪਾਦਕ*

ਜਸਵਿੰਦਰ ਸਿੰਘ

**ਨਾਮਧਾਰੀ ਦਰਬਾਰ**

**ਸ੍ਰੀ ਭੈਣੀ ਸਾਹਿਬ, ਲੁਧਿਆਣਾ (ਪੰਜਾਬ)**

**Satguru Bilas Part-II**
By Santokh Singh Bahowal
Editor : Jaswinder Singh

ਸੰਨ ੨੦੦੫



*ਪ੍ਰਕਾਸ਼ਕ :*
**ਨਾਮਧਾਰੀ ਦਰਬਾਰ**
ਸ੍ਰੀ ਭੈਣੀ ਸਾਹਿਬ-੧੪੧੧੨੬
(ਲੁਧਿਆਣਾ) ਪੰਜਾਬ

*ਛਾਪਕ :*
ਭਾਰਤੀ ਪ੍ਰਿੰਟਰਜ਼
ਨਵੀਨ ਸ਼ਾਹਦਰਾ
ਫੋਨ : ੨੮੨੨੫੯੦

*ਟਾਈਪ ਸੈਟਿੰਗ*
ਕੈਡਕੌਨ, ਫੋਨ : ੯੮੧੮੫੧੫੮੧੫
**cadcon_inc@yahoo.com**

*ਰੂਪ ਸੱਜਾ :*
ਰਾਮ ਕਿਸ਼ੋਰ ਕਟਾਰੀਆ
ਪਹਾੜ ਗੰਜ (ਦਿੱਲੀ)
ਫੋਨ : ੯੮੬੮੧੧੩੬੪੬

ਮੁੱਲ : ੫੦੦ ਰੁਪਏ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਾਹਾਇ॥

# ਅਸ਼ੀਰਵਾਦ

## ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਸੋਭਾ ਵਿਚ ਸੰਤ ਧਿਆਨ ਸਿੰਘ ਜੀ ਨੇ ਲਿਖਿਐ:

*ਰਾਮ ਕਹਿਤ ਚਿਤ ਖਿਤ ਹੋਏ ਸਿੰਘ ਕਹਿਤ ਭੈ ਹਾਨ॥*
*ਤਾਂ ਤੇ ਮਿਤ ਨਿਤ ਮੰਤ ਜਪ ਰਾਮ ਸਿੰਘ ਭਗਵਾਨ॥*

ਬਰਤਾਨਵੀ ਹਾਕਮਾਂ ਨੇ ਆਪਣਾ ਰਾਜ ਖੁੱਸਣ ਦੇ ਭੈਅ ਕਾਰਨ ਨਾਮਧਾਰੀ ਸਿੰਘਾਂ ਨੂੰ ਫਾਂਸੀ ਦਿੱਤੀ, ਤੋਪਾਂ ਨਾਲ ਉਡਾਇਆ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਸੂਬਿਆਂ ਨੂੰ ਜਲਾਵਤਨ ਕੀਤਾ। ਮੁੱਖ ਕੇਂਦਰ ਸ੍ਰੀ ਭੈਣੀ ਸਾਹਿਬ ੫੦-੫੧ ਸਾਲਾਂ ਲਈ ਪੁਲਿਸ ਚੌਂਕੀ ਬਿਠਾਈ ਗਈ। ਗੁਰੂ ਘਰ ਜੇਲ੍ਹਖਾਨਾ ਬਣਾ ਦਿੱਤਾ। ਹਾਕਮਾਂ ਨੇ ਨਾਮਧਾਰੀ ਸਿੰਘਾਂ ਉਤੇ ਬਹੁਤ ਸਖ਼ਤੀਆਂ ਕੀਤੀਆਂ। ਪੰਜਾਂ ਸਿੰਘਾਂ ਤੋਂ ਵੱਧ ਇਕੱਠੇ ਹੋਣ ਉੱਤੇ ਪਾਬੰਦੀ ਸੀ। ਐਸੇ ਕਠਿਨ ਸਮੇਂ ਸਤਿਗੁਰੂ ਜੀ ਦੀ ਸੋਭਾ ਲਿਖਣੀ ਔਖੀ ਹੀ ਨਹੀਂ, ਅਸੰਭਵ ਸੀ। ਪਰ ਸਿੱਖਾਂ ਨੇ ਇਹ ਕੰਮ ਕੀਤਾ, ਸਤਿਗੁਰਾਂ ਦਾ ਜੱਸ ਲਿਖਿਆ। ਸੰਤ ਸੰਤੋਖ ਸਿੰਘ ਬਾਹੋਵਾਲ ਨੇ ਇਸ ਲਈ ਬੜਾ ਸੰਕਟ ਝੱਲਿਆ। ਉਹਨਾਂ ਨੇ ਸਤਿਗੁਰੂ ਬਿਲਾਸ ਗ੍ਰੰਥ ਲਿਖਿਆ। ਇਸ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਸਮੇਂ ਦਾ ਇਤਿਹਾਸ ਲਿਖਿਆ ਹੈ। ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰਕੇ ਨਾਮ ਬਾਣੀ ਦਾ ਨਿਤਨੇਮ ਕਰਕੇ ਗੋਹੇ ਕੂੜੇ ਦੀ ਸੇਵਾ ਕਰਨੀ ਅਤੇ ਫੇਰ ਗੁਰੂ-ਜੱਸ ਲਿਖਣਾ ਸੰਤਾਂ ਦਾ ਨਿਤ-ਕਰਮ ਸੀ। ਸਿੱਖਾਂ ਨੂੰ ਉਹਨਾਂ ਨੇ ਲੁਕ-ਲੁਕਾ ਕੇ ਮਿਲਣਾ, ਪੁਲਿਸ ਤੋਂ ਚੋਰੀ ਸਿੱਖਾਂ ਦੀਆਂ ਦੱਸੀਆਂ ਗੱਲਾਂ ਲਿਖ ਲੈਣੀਆਂ ਤੇ ਲੁਕਾ ਲੈਣੀਆਂ ਤਾਂ ਕਿ ਕਿਸੇ ਨੂੰ ਪਤਾ ਨਾ ਲੱਗ ਜਾਏ। ਉਹ ਸ੍ਰੀ ਭੈਣੀ ਸਾਹਿਬ ੨੭ ਸਾਲ ਰਹੇ। ਸੰਤ ਜੀ ਨੇ ਇਹ ਲਿਖਿਆ ਹੋਇਆ ਇਤਿਹਾਸ ਸਤਿਗੁਰੂ ਹਰੀ ਸਿੰਘ ਜੀ ਨੂੰ ਸੁਣਾਇਆ ਅਤੇ ਪ੍ਰਵਾਨਗੀ ਲੈ ਕੇ ਇਹ ਸਾਰੀ ਸਮੱਗਰੀ ਸੰਭਾਲੀ। ਇਹ ਪ੍ਰਮਾਣੀਕ ਇਤਿਹਾਸ ਹੈ। ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਜੀ ਨੇ ਮੇਲਿਆਂ ਵਿਚ ਇਸ ਦੀ ਕਥਾ ਕਰਵਾਉਣੀ ਸ਼ੁਰੂ ਕੀਤੀ। ਕਥਾ ਸੁਣ ਕੇ ਸੰਗਤ ਵੈਰਾਗੀ ਹੋ ਜਾਂਦੀ ਸੀ। ਸਤਿਗੁਰਾਂ ਦੀ ਬਖਸ਼ਸ਼ ਨਾਲ ਇਹ ਗ੍ਰੰਥ ਦੋ ਜਿਲਦਾਂ ਵਿਚ ਛਪਕੇ ਸੰਪੂਰਨ ਹੋ ਗਿਆ ਹੈ। ਸਤਿਗੁਰੂ ਬਿਲਾਸ ਜਿਥੇ ਗੁਰਸਿੱਖਾਂ ਲਈ ਅਨਮੋਲ ਰਤਨ ਹੈ, ਉਥੇ ਪੰਜਾਬੀ ਦੇ ਪਾਠਕਾਂ ਲਈ ਵਾਰਤਕ ਦਾ ਸ਼ਾਨਦਾਰ ਨਮੂਨਾ ਵੀ ਹੈ। ਗੁਰਵਾਕ ਹੈ :

***ਹਰਿ ਜਸੁ ਲਿਖਹਿ ਬੇਅੰਤ ਸੋਹਹਿ ਸੇ ਹਥਾ॥***



'ਇਹ ਭਾਰ ਮੇਰੇ ਅਤੇ ਤੇਰੇ ਚੁੱਕਣ ਦਾ ਹੀ ਹੈ।' ਪੰਥਕ ਜ਼ੁੰਮੇਵਾਰੀ ਦੇ ਭਵਿੱਖਤ ਬਚਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਹਰਿਦੁਆਰ ਅਰਧਕੁੰਭੀ ਮੇਲੇ ਸਮੇਂ ਗੰਗਾ ਕਿਨਾਰੇ ਭਾਰੀ ਗੇਲੀ ਚੁੱਕਦੇ ਹੋਏ ਆਪਣੇ ਛੋਟੇ ਭਾਈ ਬੁੱਧ ਸਿੰਘ ਨੂੰ ਕਹੇ ਸਨ ਜਿਨ੍ਹਾਂ ਨੇ ਸਤਿਗੁਰੂ ਜੀ ਦੇ ਬਦੇਸ ਜਾਣ ਉਪਰੰਤ ਸਤਿਗੁਰੂ ਹਰੀ ਸਿੰਘ ਜੀ ਦੇ ਨਾਂ ਨਾਲ ਨਾਮਧਾਰੀ ਪੰਥ ਦੀ ਜ਼ੁੰਮੇਵਾਰੀ ਸੰਭਾਲੀ।



ਫੈਰੀ ਸਟਰੀਟ (ਰੰਗੂਨ) ਤੇ ਸ਼ਿਵ ਮੰਦਰ ਜਿਥੇ ਪੰਜਾਬ ਤੋਂ ਆ ਕੇ ਨਾਮਧਾਰੀ ਸਿੰਘ ਠਹਿਰਿਆ ਕਰਦੇ ਸਨ। ਸਤਿਗੁਰੂ ਬਿਲਾਸ ਗ੍ਰੰਥ ਵਿੱਚ ਇਸ ਮੰਦਰ ਨੂੰ 'ਠਾਕੁਰਵਾੜੀ' ਕਰਕੇ ਲਿਖਿਆ ਹੋਇਆ ਹੈ। ਇਹੀ ਸੜਕ ਅੱਗੇ ਜਾ ਕੇ ਸਤਿਗੁਰੂ ਰਾਮ ਸਿੰਘ ਜੀ ਦੇ ਬੰਗਲੇ ਦੇ ਅੱਗੋਂ ਦੀ ਜਾਂਦੀ ਸੀ।




ਰੰਗੂਨ (ਬਰਮਾ) ਵਿਖੇ ਵਾਇਲਜ਼ ਰੋਡ ਤੇ ਇਹ ਸੀ ਬੰਗਲਾ ਜਿਸ ਵਿੱਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਰੱਖਿਆ ਗਿਆ ਸੀ। ਏਥੇ ਹੀ ਦੇਸ਼ ਤੋਂ ਆ ਕੇ ਸਿੰਘ ਦਰਸ਼ਨ ਕਰਦੇ ਅਤੇ ਹੁਕਮਨਾਮੇ ਲੈ ਕੇ ਜਾਂਦੇ ਸਨ।




ਅਲਾਹਾਬਾਦ ਕਿਲੇ ਦੇ ਦੋ ਸੈਲ ਜਿਨ੍ਹਾਂ ਵਿੱਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਸੂਬਿਆਂ ਨੂੰ ਪੰਜਾਬ ਤੋਂ ਲੈ ਜਾ ਕੇ ਰੱਖਿਆ ਗਿਆ ਸੀ। ਦੋਨਾਂ ਸੈਲਾਂ ਦੇ ਵਿਚਕਾਰ ਬਾਹਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਖੜ੍ਹੇ ਨਜ਼ਰ ਆ ਰਹੇ ਹਨ।

# ਤਤਕਰਾ


**ਸਤਿਗੁਰੂ ਰਾਮ ਸਿੰਘ ਜੀ ਪਰਾਗਰਾਜ ਮੇਂ** **੧੯**
ਕਾਵਨ ਉਤਾਰੂ ਕੀਤਾ ੧੯
ਗਊ ਬੱਧ ਬੰਦ ਕਰੋ ੨੦
ਪਰਾਗਰਾਜ ਮੇਂ ਸੂਬਿਆਂ ਦੇ ਬਿਆਨ ੨੦
ਨਹ ਬਢਨ ਘਟਨ ਤਿਲੁ ਸਾਰ ੨੧
ਰੱਛਿਆ ਹੋਵੇਗੀ ੨੨
ਸਿਦਕ ਬੜੀ ਚੀਜ ਹੈ ੨੨
ਕੂੰਜੀਆਂ ਨੂੰ ਮਿਲਨ ੨੨
ਮਹਾਰਾਜ ਜੀ ਕੋ ਕੂੰਜੀਆਂ ਮਿਲੀਆਂ ੨੩
ਇਕ ਰੂਪ ਹੈਂ ਦੋਨੋਂ ਭਾਈ ੨੩
**ਲਾਰਡ ਮਿਓ ਦਾ ਕਤਲ** **੨੪**
ਪਾਠਾਂ ਕਾ ਪ੍ਰਤਾਪ ੨੫
ਕਾਰਜ ਸਿੱਧ ਹੋਇ ਗਿਆ ੨੫
ਅਲਗ ਥਾਂ ਭੇਜੇ ੨੫
**ਸ੍ਰੀ ਸਤਿਗੁਰੂ ਜੀ ਰੰਗੂਨ ਵਿਚ** ੨੭
ਸੱਯਦ ਨੂੰ ਭਜਨ ੨੭
ਆਪਣੀ ਰਜਾਇ ਨਾਲ ਆਏ ਹੈਂ ੨੮
**ਪੰਜਾਬ ਵਿਚ ਕੂਕਿਆਂ ਤੇ ਸਖ਼ਤੀਆਂ** **੩੦**
ਕੂਕਪਣਾ ਛੱਡੋ ੩੧
ਅੰਮ੍ਰਿਤ ਛਕਿਆ ਹੈ ੩੧
ਹੋਰ ਬਣੋ ਕੂਕੇ ੩੨
ਹਜ਼ੂਰੋਂ ਸਾਹਿਬ ਮੇਂ ਪੁਛ ਪੜਤਾਲ ੩੨
ਕਿਸੇ ਜਾਲਸਾਜੀ ਕਰੀ ਹੈ ੩੨
ਦੂਈ ਮੂਰਤੀ ੩੩
ਦੁਸਹਿਰੇ ਤੇ ਅੰਖੰਡ ਪਾਠ ੩੩
ਬੁਧ ਸੁਧ ਹੋਇ ਜਾਂਦੀ ਹੈ ੩੪
ਸੁੱਖੂ ਨਿੰਦਕ ੩੫
ਨਿੰਦਕ ਅਰੜਾਇਕੇ ਮੋਏ ੩੫
ਕਾਣਾ ਹੌਲਦਾਰ ੩੫
ਬਾਹਰੋਂ ਦਰਸ਼ਨ ਕਰਕੇ ਚਲੇ ਜਾਣਾ ੩੬
ਬੈਠਾ ਜੜ੍ਹਾਂ ਕੁਤਰ ਦੇਈਂ ੩੬
ਲੰਗਰ ਦਾ ਪ੍ਰਸ਼ਾਦਾ ੩੭
ਗੜਵੇ ਮੇਂ ਪ੍ਰਸਾਦੇ ੩੭
ਰੇਤੇ ਮੇਂ ਬਿਸਤਰਾ ੩੭
**ਬਾਬਾ ਜੱਸਾ ਸਿੰਘ ਜੀ ਦਾ ਚਲਾਣਾ** **੩੯**
ਅਰਜੀ ਪਾਓ ੪੦
ਮੱਲਾ ਸਿੰਘ ਕਿਆਮਪੁਰੀਆ ੪੦
ਤੋਪ ਦੇ ਗੋਲੇ ੪੧
ਭੈਣੀ ਕੂਕਿਆਂ ਦੇ ਜ਼ੁੰਮੇ ਲਾਵੋ ੪੧
ਝੂਠ ਅਖਵਾਉਣ ਦੀ ਕੋਸ਼ਿਸ਼ ੪੨
ਸਾਧੂ ਸਿੰਘ ਦੀ ਮੌਤ ੪੩
ਡੇਰੇ 'ਚ ਪੁਟਾਈ ੪੩
**ਬਾਬਾ ਦਰਬਾਰਾ ਸਿੰਘ ਦਾ ਰੰਗੂਨ ਜਾਣਾ** **੪੫**
ਰੰਗੂਨ ਪਹੁੰਚੇ ੪੫
ਦਰਸ਼ਨ ਕੀਤਾ ੪੬
ਮੋਟਾ ਪ੍ਰਸਾਦਾ ਤੇ ਕਰੜਾ ਦਾਲਾ ੪੭
ਫ਼ਰੰਗੀਆਂ, ਰਾਜਿਆਂ, ਨਿੰਦਕਾਂ ਕੀਆਂ ਜੜ੍ਹਾਂ ਪਟ ਹੋਣਗੀਆਂ ੪੭
ਵਾਪਸ ਰਾਮਦਾਸਪੁਰੇ ਪੁੱਜੇ ੪੮
ਨਾਮ ਹਰੀ ਸਿੰਘ ਹੋਇਆ ੪੯
ਧਰੋਹਰਾਂ ਦੇ ਦਿੱਤੀਆਂ ੪੯
ਹਰਨਾਮ ਸਿੰਘ ਤੇ ਮਾਈ ਚੰਦੋ ਰੰਗੂਨ ਪਹੁੰਚੇ ੪੯
ਪੰਜ ਅਖੰਡ ਪਾਠ ੫੦
**ਮਰਯਾਦਾ** **੫੧**
ਅਖੰਡ ਪਾਠ ਦੀ ਮਰਯਾਦਾ ੫੧
ਧੂਪ ਬਣਾਉਣ ਕੀ ਬਿਧੀ ੫੨
ਗੁਪਤ ਅਖੰਡ ਭੋਗ ਪੈਣ ਲੱਗੇ ੫੩
ਅਰਦਾਸ ੫੩
ਲਿਖਾਰੀ ੫੫
ਮਰਯਾਦਾ ਸਧਾਰਨ ਪਾਠ ਦੀ ੫੫
ਜਨਮ ਅਤੇ ਅਨੰਦ ਕਾਰਜ ਦੀ ਮਰਯਾਦਾ ੫੬
ਪ੍ਰਾਣੀ ਚੜ੍ਹੇ ਤੇ ਰੀਤੀ ੫੭
ਵਰਨੀ ਜਪੁ ਸਾਹਿਬ ਕੀ ੫੮
ਮਾਲਾ ਦੀ ਵਰਨੀ ੫੮
ਭਗਉਤੀ ਦੀ ਮਾਲਾ ੫੯
**ਗਾਰਦ ਦੀ ਸਖ਼ਤਾਈ** **੬੧**
ਪਾਠਾਂ ਤੇ ਵੀ ਚੁਗਲੀ ੬੧
ਰਾਗਾ ਸਿੰਘ ੬੧
ਡੇਰੇ ਦੀ ਗਾਰਦ ੬੨
ਮੈਂ ਭੋਲੀ ਹਾਂ ੬੩
ਕਾਣਾ ਹੌਲਦਾਰ ੬੩
ਰੱਛਿਆ ਵਾਸਤੇ ੬੩
ਸਿੰਘਾਂ ਨੂੰ ਪਰਸਾਦੇ ੬੪
ਬਟਨ ਫਰੰਗੀ ੬੪
ਲਾਟ ਨੇ ਦਰਸ਼ਨ ਕੀਤੇ ੬੫
ਏਥੇ ਨਾ ਆਇਆ ਕਰੋ ੬੫
ਲੰਗਰ ਲਈ ਮਾਇਆ ੬੬
ਸਿੰਘ ਅੰਦਰ ਰਹਿਣ ਲਗੇ ੬੬
ਮੁੱਤੇ ਜੀਵ ਉਠਨੇ ਲਗੇ ੬੭
ਮੈਥੋਂ ਕੀ ਛੁਪਿਆ ਹੈ ੬੮
ਨਿੰਦਕਾਂ ਦੇ ਮੂੰਹ ਕਾਲੇ ਹੋਏ ੬੮
ਖੂਹੀ ਲਗੀ ੬੯
ਇਸੀ ਬਖਤ ਤੋਰ ਦਿਓ ੭੦
ਮਸਤਾਨ ਸਿੰਘ ਸਿੰਘ ਸਜਿਆ ੭੦
ਸੰਤ ਜਿਊਣ ਸਿੰਘ ਸਰੀਰ ਛਡਿਆ ੭੧
ਮੁੰਦਰੀ ਮਿਲ ਗਈ ੭੨
ਧੰਨਾ ਸਿੰਘ ਗੁੰਮਟੀ ਵਾਲਾ ੭੩
ਗੁਪਤ ਪਾਠ ੭੩
ਪ੍ਰਸਾਦੇ ਤੇ ਮੁਕਬਲ ੭੩
ਬੀਬੀ ਨੰਦਾ ਦੇ ਪੁਤਰ ਦਾ ਅਨੰਦ ਕਾਰਜ ੭੪
ਪਿਆਲਿਆਂ ਮੇਂ ਛਕੇਗੇ ੭੫
ਪੰਜਾਬ ਸਿੰਘ ਦੀ ਲੜਕੀ ਦਾ ਅਨੰਦ ੭੬
ਫੌਰਨ ਭੈਣੀ ਮੇਂ ਲੈ ਆਓ ੭੭
ਸਵੇਰੇ ਗਏ ੭੮
ਹੁਣੇ ਚਲੇ ਜਾਓ ਭੈਣੀ ਕੋ ੭੯
ਸਤਿਗੁਰੂ ਜੀ ਪੜਦਾ ਕਜਿਆ ੭੯
**ਔਖਾ ਸਮਾਂ** **੮੧**
ਕਰੜਾਈ ੮੧
ਲੋਹਗੜ ਗਏ ੮੧
ਮਾਘੀ ਮੁਕਤਸਰ, ੧੯੩੪ ਬਿ. (ਜਨਵਰੀ ੧੮੭੮ ਈ.) ੮੨
ਵਿਸਾਖੀ ਦਮਦਮੇ, ੧੯੩੫ ਬਿ. (ਅਪ੍ਰੈਲ ੧੮੭੮ ਈ.) ੮੨
ਰੂਪੇ ਤੋਂ ਬਦਲਾ ੮੩
ਮੁਕਬਲੀ ੮੩
ਵਾਪਸ ਰਾਮਦਾਸਪੁਰੇ ਨੂੰ ੮੪
ਅਰਜੀ ਪਾਈ ੮੪
ਪੇਸ਼ ਕੋਈ ਨਾ ਗਈ ੮੫
ਸਿੰਘ ਨਠਾਇ ਦੀਏ ਹੈਂ ੮੬
ਕੋਈ ਨਾ ਕਿਧਰੇ ਜਾਓ ੮੬
ਤੁਮ ਮਾਨਤੇ ਨਹੀਂ ਹੋ ੮੬
ਔਖਾ ਸਮਾ ੮੬
ਬੀਬੀ ਨੰਦਾਂ ਲੜਾਈ ਰੱਖਣੀ ੮੭
ਧੰਨ ਗੁਰੂ ਹਰੀ ਸਿੰਘ ਜੀ ੮੮
ਭੁੱਖੇ ਨੂੰ ਪ੍ਰਸਾਦਾ ਦਿੱਤਾ ਹੈ ੮੮
ਚੌਕੀਦਾਰ ਨੂੰ ਜੁਰਮਾਨਾ ੮੮
ਹਜ਼ਾਰਾ ਸਿੰਘ ਲਾਂਗਰੀ ੮੯

ਪੰਜਾਂ ਦੀ ਥਾਂ ਦਸ ੮੮
**ਰੰਗੂਨ ਦੇ ਬ੍ਰਿਤਾਂਤ** ੯੩
ਕਰੜਾਈ ਕੀਤੀ ੯੩
ਬਿੱਲਿਆਂ ਕੀ ਮੌਤ ੯੪
ਜਾਦੂ ਛਡਿਆ ੯੫
ਇਹ ਕਾਲ ਕੀ ਨਿਸ਼ਾਨੀ ਹੈ ੯੬
ਪੰਜਾਂ ਕੀ ਹਨੇਰੀ ਆਵੇਗੀ ੯੬
ਮੁਖ਼ਬਰ ਬ੍ਰਾਹਮਣ ਕੈਦੀ ੯੭
ਲੇਖਾ ਦੇ ਕੇ ਛੁੱਟੇਗਾ ੯੭
ਨਿੰਦਕ ਕਾ ਮੂੰਹ ਕਾਲਾ ਹੋਇਆ ੯੮
ਏਹ ਓਹ ਜੋਗੀ ਹੈ ੧੦੦
**ਗੁਰੂ ਦਰਸ਼ਨਾਂ ਲਈ ਪ੍ਰਵਾਹ** ੧੦੧
ਨੈਣਾ ਸਿੰਘ, ਨਿਧਾਨ ਸਿੰਘ,
ਭਗਵਾਨ ਸਿੰਘ ਗਏ ੧੦੧
ਹੋਰ ਸਿੰਘ ਚਲੇ ੧੦੨
ਸਰਮੁਖ ਸਿੰਘ, ਸੁਮੰਦ ਸਿੰਘ,
ਗੁਰਦਿਤ ਸਿੰਘ ਦਰਸ਼ਨ ਕੀਤਾ ੧੦੩
ਸ਼ਰਮਿੰਦੇ ਹੋਏ ੧੦੬
ਨਰੈਣ ਸਿੰਘ ਰੋੜਿਆਂ ਵਾਲਾ ੧੦੬
ਹਾਲ ਤਾਂ ਭਜਨ ਬਾਣੀ
ਕਾ ਵੇਲਾ ਹੈ ੧੦੬
ਕਾਲਾ ਸਿੰਘ, ਮੂਲਾ ਸਿੰਘ
ਨੇ ਦਰਸ਼ਨ ਕੀਤਾ ੧੦੯
ਪਾਣੀ ਪੁਲਾ ਹੇਠੋਂ ਲੰਘਣਾ ਹੈ ੧੧੦
ਹੋਰ ਸਿੰਘ ਦਰਸ਼ਨ ਕਰਨ ਗਏ ੧੧੦
ਭਗਵਾਨ ਸਿੰਘ, ਸੁੰਦਰ ਸਿੰਘ
ਰੰਗੂਨ ਗਏ ੧੧੨
**ਧੰਨਾ ਸਿੰਘ ਦਾ ਪਕੜਿਆ ਜਾਣਾ** ੧੧੩
ਤੁਸਾਂ ਨਹੀਂ ਮੰਨਣਾ ੧੧੫
ਧੰਨਾ ਸਿੰਘ ਪਕੜਿਆ ਗਿਆ ੧੧੬
ਹੀਰਾ ਸਿੰਘ ਸਦੌਰਾ ਅਤੇ ਸਾਥੀ
ਰੰਗੂਨ ਗਏ ੧੧੮
ਧੰਨਾ ਸਿੰਘ ਦੀ ਰਿਹਾਈ ੧੨੧
ਲੈਹਣਾ ਸਿੰਘ ਗੁਜਰਾਂਵਾਲੇ ਦਾ ੧੨੨
ਮੁਕਬਲੀ ੧੨੩
ਕੁਝ ਪੱਲੇ ਨਾ ਪਿਆ ੧੨੫
ਸਭ ਛੋਡ ਦੀਏ ੧੨੫
ਏਹ ਬੁੱਢਾ ਨਹੀਂ ਮੰਨਣ ਦੇਂਦਾ ੧੨੬
ਰਾਣੀਆਂ ਨੂੰ ਗੁਰਮੁਖੀ ਪੜਾਈ ੧੨੬
ਸਿੱਧੀ ਪਗ ਬੰਨ੍ਹ ਲਈ ੧੨੬
ਜਿੰਨਾਂ ਨੇ ਹੁਕਮ ਮੰਨਿਆ ੧੨੭
ਹੁਣ ਇਕ ਅੱਖਰ ਲਿਖ ਕੇ ਦੇਣਾ ੧੨੮
ਜਿੰਨਾ ਚਿਰ ਹੁਕਮ ਨਹੀਂ ਮੰਨਦੇ ੧੨੯
ਏਸ ਦੇਸ ਨਾ ਆਵੇ ੧੨੯
ਝਾੜਕੇ ਬਛਾਵਾਂਗੇ ੧੩੦
**ਸ੍ਰੀ ਸਤਿਗੁਰੂ ਜੀ ਮਸਤਾਨੇ ਹੋਏ** ੧੩੧

ਇਹ ਬੋਲਿਆ ਹੀ ਨਹੀਂ ੧੩੧
ਮਸਤਾਨੇ ਹੋਏ ੧੩੨
ਚਤਰਭੁਜ ਰੂਪ ੧੩੩
ਪੰਜਾਬ ਭੇਜਣੇ ਕਾ
ਸਾਂਗ ਰਚਿਆ ਹੈ ੧੩੪
ਹੱਥਕੜੀ ਲਗੀ ੧੩੫
ਅਗਨੀ ਲਗਾਇ ਦਿਤੀ ੧੩੬
ਹੋਰ ਟਾਪੂ ਮੇਂ ਜਾਣਾ ਹੋਗਾ ੧੩੭
ਸ੍ਰੀ ਸਤਿਗੁਰੂ ਜੀ ਮਰਗੋਈ ਵਿਚ ੧੩੮
ਆਪਣੀ ਮਰਜੀ ਨਾਲ ਆਏ ਹਾਂ ੧੩੯
ਸ਼ਾਹੂਕਾਰ ਤੇ ਕਿਰਪਾ ੧੩੯
ਮਾਰ ਕੁਟਾਈ ੧੪੦
ਮੀਹਾਂ ਸਿੰਘ ਮਰਗੋਈ ਭੇਜਿਆ ੧੪੧
ਕਲਕੱਤੇ ਪਹੁੰਚੇ ੧੪੧
ਰੰਗੂਨ ਪੁਜੇ ੧੪੨
ਮੋਲਮੀਨ ਗਏ ੧੪੨
ਮਰਗੋਈ ਵਿਚ ੧੪੨
ਮੀਹਾਂ ਸਿੰਘ ਸਤਿਗੁਰੂ ਜੀ
ਦੇ ਬੰਗਲੇ ਵਿਚ ੧੪੪
ਬਖਸ਼ ਲਏ ੧੪੫
ਪਕੜਿਆ ਗਿਆ ੧੪੬
ਰਿਹਾ ਕੀਤਾ ੧੪੭
ਨਾਨੂੰ ਸਿੰਘ ਪੰਜਾਬ ਭੇਜਿਆ ੧੪੮
**ਸ੍ਰੀ ਭੈਣੀ ਸਾਹਿਬ** ੧੫੦
ਲੇਖਕ ਸ੍ਰੀ ਭੈਣੀ ਸਾਹਿਬ ਆਇਆ ੧੫੦
ਸਵਾ ਲੱਖ ਵਰਨੀ
ਜਪੁ ਸਾਹਿਬ ਦੀ ੧੫੧
ਅਜੋਗ ਬਾਰਤਾ ਕੀਤੀ ਹੈ ੧੫੧
ਝੂਠੀਆਂ ਤੋਹਮਤਾਂ ਲਾਉਂਦੇ ਹੈਂ ੧੫੨
ਹੰਕਾਰੀ ਸਿਪਾਹੀ ੧੫੨
ਗਊਆਂ ਕੇ ਵਾਸਤੇ ੧੫੩
ਮੁਖ਼ਬਰ ਦਾ ਹਾਲ ੧੫੪
ਡੰਡੇ ਨਾਲ ਆਈ ਹਾਂ ੧੫੫
ਸਖ਼ਤੀਆਂ ੧੫੫
ਸੁੱਖੂ ਬਾਂਦਰ ੧੫੫
ਕਸਾਈ ਦਾ ਕਹਿਣ ੧੫੬
**ਗੋਂਦੇ ਸਿਪਾਹੀ ਦਾ ਕਤਲ** ੧੫੭
ਅੜਬੰਗ ਸਿੰਘ ਦਰਸ਼ਨ
ਕਰਨ ਆਇਆ ੧੫੭
ਲੁਧਿਆਣੇ ਖ਼ਬਰ ਕੀਤੀ ੧੫੯
ਮੌਕੇ ਤੇ ਪੜਤਾਲ ੧੬੦
ਗੁਰੂ ਜੀ ਗ਼ੁੱਛਿਆ ਕੀਤੀ ਹੈ ੧੬੨
ਮੁਕਬਰ ੧੬੨
ਪ੍ਰਗਟ ਰਹਿਣੇ ਲਗਾ ੧੬੩
ਨਰਮੀ ਹੋਈ ੧੬੩

ਪਾਠਾਂ ਦਾ ਪ੍ਰਵਾਹ ੧੬੪
ਕਚੈਹਰੀ ਮੇਂ ਮਸ਼ਾਲ ਬਾਲੀ ੧੬੪
ਚੰਗੇ ਬੋਲੇ ਕੀਤੇ ਹੈਨ ੧੬੬
ਕਲਜੁਗ ਦਾ ਰੋੜ ੧੬੬
ਸਤਿਗੁਰੂ ਜੀ ਦੀ ਖ਼ਬਰ ੧੬੭
ਦਾਹੜੀ ਪੁੱਟੀ ਗਈ ੧੬੭
ਸਾਖੀਆਂ ਲਿਖਣ ਲਗਾ ੧੬੮
ਬੇਦਰਦ ਕਾਰ ੧੬੯
ਏਹ ਦੇਗ ਗੁਰੂ ਜੀ
ਆਪ ਚਲਾਈ ਹੈ ੧੬੯
ਸਦਾ ਵਰਤ ੧੬੯
ਸਤਿਗੁਰੂ ਜੀ ਦਾ ਗੁਪਤ ਹੋਣਾ ੧੭੦
ਮਹਾਰਾਜਾ ਦਲੀਪ ਸਿੰਘ ੧੭੦
ਮਾਈ ਅਤਰ ਕੌਰ ੧੭੧
ਜਿਊਣ ਕੌਰ ਦਾ ਅਰਦਾਸਾ ੧੭੧
ਸਾਹਿਬਜਾਦੇ ਪਰਤਾਪ ਸਿੰਘ
ਦਾ ਪ੍ਰਕਾਸ਼ ੧੭੨
ਨਾਮ ਧਰਿਆ ੧੭੨
**ਜ਼ਿਲ੍ਹਾ ਅੰਮ੍ਰਿਤਸਰ ਦਾ ਦੌਰਾ** ੧੭੪
ਅੰਮ੍ਰਿਤਸਰ ਜੀ ਆਏ ੧੭੫
ਤਰਨ-ਤਾਰਨ ੧੭੫
ਅਨੰਦ ਕੀ ਰੀਤੀ ੧੭੫
ਸਿੱਧਾ ਦਸਤਾਰਾ ਬੱਧਾ ੧੭੬
ਸੱਤਾ ਹਰ ਲਈ ੧੭੬
ਖਾਲੀ ਰਹਿ ਗਏ ੧੭੭
ਤਰਨ ਤਾਰਨ ਬੁੰਗੇ ਦੀ
ਨੀਂਹ ਧਰੀ ੧੭੭
ਅੰਮ੍ਰਿਤਸਰ ਦੀ ਦੀਪਮਾਲਾ-
੧੯੪੯ ਬਿ. ੧੮੯੨ ਈ. ੧੭੭
ਜੱਟ ਨੂੰ ਭਜਨ ੧੭੮
ਠਰੂ ਆਏ ੧੭੯
ਅੰਤਰਯਾਮੀ ਗੁਰੂ ਹੈ ੧੭੯
ਰਾਇ ਕੇ ਬੁਰਜ ੧੭੯
ਸੰਘੀਂ ਆਏ ੧੮੦
**ਜ਼ਿਲ੍ਹਾ ਫ਼ਿਰੋਜ਼ਪੁਰ ਦਾ ਦੌਰਾ** ੧੮੧
ਖਾਲੀ ਹੀ ਰਿਹਾ ੧੮੧
ਤੁਸੀਂ ਕੁਝ ਨਹੀਂ ਆਖਦੇ ਹੋ ੧੮੧
ਮੁਕਤਸਰ ਹਰਿਮੰਦਰ ਮੇਂ
ਦੀਵਾਨ ਲਗਾ ੧੮੨
ਜਲ ਨਹੀਂ ਮੁਕੇਗਾ ੧੮੨
ਬੰਦ ਖਲਾਸ ਹੋਈ ੧੮੨
ਪਾਪ ਨਾਸ ਹੁੰਦੇ ਹੈਂ ੧੮੩
ਕਾਰ ਮੇਰੀ ਏਹੁ ਹੈ ੧੮੩
ਤਾਪ ਉਤਰ ਗਿਆ ੧੮੩
ਪੱਗ ਬੰਧਾਈ ੧੮੩
ਬਖਸ਼ਾਵਾਂਗੇ ੧੮੪

ਸਾਧ ਦੀ ਗੱਲ ੧੮੪
ਉਹ ਬਚਨ ੧੮੪
ਰੌਣਕ ਹੁੰਦੀ ਗਈ ੧੮੪
ਖੂਹੀ ਸਿੱਧੀ ਹੋਇ ਗਈ ੧੮੫
ਦੀਪਮਾਲਾ (੧੯੫੦ ਬਿ. ੧੮੯੩ ਈ.) ੧੮੫
**ਪ੍ਰੇਮ ਸਿੰਘ ਦਾ ਕਤਲ** ੧੮੬
ਮਾਘੀ ੧੯੫੦ ਬਿ. (੧੮੯੪ ਈ.) ੧੮੬
ਮੁਕਤਸਰ ਗਏ ੧੮੭
ਸੰਤਾ ਸਿੰਘ ਦੇ ਦਰਦ : ੧੯੫੧ ਬਿ. (੧੮੯੪ ਈ.) ੧੮੭
ਮਾਘੀ ੧੯੫੧ ਬਿ. ੧੮੮
ਤਿਨ ਸੌ ਬਾਈ ਭੋਗ ਪਏ ੧੮੮
ਮਹੱਲਾ ਖੇਡਨ ਚੜ੍ਹੇ ੧੮੯
ਗੁਰੂਸਰ ਆਏ ੧੯੦
ਭਾਈ ਬਖਤੌਰ ਆਏ ੧੯੦
ਥਰਾਜ ਆਏ ੧੯੧
**ਸ੍ਰੀ ਭੈਣੀ ਸਾਹਿਬ ਦੇ ਬ੍ਰਿਤਾਂਤ** ੧੯੨
ਏਤਨਾ ਇਕੱਠ ਕਿਉਂ ਕੀਤਾ ਹੈ ੧੯੨
ਸਿੱਧੇ ਰਾਹ ਪੈ ਗਿਆ ੧੯੨
ਹੋਰ ਦਰਵਾਜਾ ਕਢਿਆ ੫੯੩
ਖਰਾਸ ਲਗਾਇਆ ੧੯੩
ਅਖੰਡ ਭੋਗ ਪਾਵੇ ੧੯੪
ਤੂੰ ਭੀ ਓਧਰ ਹੋ ਜਾ ੧੯੪
ਮੁਰੱਬਿਆਂ ਲਈ ਅਰਜੀ ਦੇਵੇ ੧੯੪
ਗੁਰੂ ਜੀ ਨੂੰ ਦਰਦ ੧੯੪
ਨੱਥਾ ਸਿੰਘ ਨੂੰ ਕੈਦ ੧੯੫
ਸਰਦਾਰ ਨੇ ਭਜਨ ਲਿਆ ੧੯੬
ਪ੍ਰਚਾਰ ਦੌਰਾ ਅੰਮ੍ਰਿਤਸਰ ਅਤੇ ਗੁਰਦਾਸਪੁਰ ਦਾ : ੧੯੫੩ ਬਿ., ੧੮੯੬ ਈ. ੧੯੭
ਭੁਲ ਗਿਆ ਹਾਂ ੧੯੮
ਉਨਤੀ ਗੁਰੂ ਘਰ ਦੀ ੧੯੮
**ਨਿਮਾਣੀ ਦਾ ਮੇਲਾ** ੧੯੯
ਚਿਰ ਪਿਛੋਂ ਜੋਰਦਾਰ ਨਿਮਾਣੀ ੧੯੯
ਰੀਤੀ ਨਾਲ ਪਾਠਾਂ ਦਾ ਮਹਾਤਮ ੨੦੦
ਲੰਗਰ ਦੀ ਰੀਤੀ ੨੦੧
ਅੰਮ੍ਰਿਤਸਰ ਸਟੇਸ਼ਨ ਤੇ ਖਾਲਸਾ ੨੦੨
ਘੁਮੰਡੇ ਪਰ ਡਿਗਰੀ ੨੦੨
ਛੁੱਟੀ ਪੰਦਰਾਂ ਦਿਨਾਂ ਦੀ ੨੦੨
ਬ੍ਰਾਹਮਣ ਸ਼ਰਮਿੰਦਾ ਹੋਇਆ ੨੦੨
ਗ੍ਰੰਥ ਬਚ ਗਿਆ ੨੦੩
ਬਾਬੇ ਜਮੀਤ ਸਿੰਘ ਦੇ ਚਲਾਣੇ ਦਾ ਮੇਲਾ ੨੦੩
ਰਾਗੀ ਅੰਮ੍ਰਿਤ ਛਕਣ ਤੇ ਰੀਤੀ ਰੱਖਣ ੨੦੪
ਦੀਵਾਲੀ ਅੰਮ੍ਰਿਤਸਰ ੨੦੪
ਮਹਾਰਾਜ ਗੁਰਦਿਆਲ ਸਿੰਘ ਦਾ ਜਨਮ ੨੦੫
ਹਜ਼ਰੌਂ ਦਾ ਮਹੰਤ ਕਾਹਨ ਸਿੰਘ ਆਇਆ ੨੦੫
ਰਾਮਸਰ ਕੀ ਕਾਰ ਸੇਵਾ ੨੦੬
ਹਵਨ ਕੁੰਡ ਨਿਕਲਿਆ ੨੦੬
ਖਾਲ ਬੰਨ੍ਹਿਆ ੨੦੬
ਖੂਹੀਆਂ ਤੇ ਸਰੋਵਰ ੨੦੭
ਮਾਤਾ ਜੀ ਦੇ ਬਚਨ ੨੦੭
ਸੁੰਦਰ ਸਿੰਘ ਮਜੀਠੀਆ ਆਇਆ ੨੦੮
ਅਸੀਂ ਰਾਖੇ, ਮਾਲਕ ਓਹ ੨੦੮
ਰਾਮਸਰ ਬਾਰੇ ਹੁਕਮ ੨੦੮
ਚੋਰਾਂ ਤੇ ਝੂਠਿਆਂ ਦਾ ਹਾਲ ੨੦੮
ਲੱਖਾਂ ਦਾ ਵਾਪਾਰ ੨੦੯
ਖਾਣ ਕੇ ਮਾਰੇ ੨੦੯
**ਅੰਮ੍ਰਿਤਸਰ, ਲਾਹੌਰ, ਗੁਜਰਾਂਵਾਲਾ, ਸਿਆਲਕੋਟ ਦਾ ਦੌਰਾ** ੨੧੧
ਗਿਆਨੀ ਦਿੱਤ ਸਿੰਘ ੨੧੧
ਸਖਾਣਿਆਂ ਦਾ ਹੁਕਮ ਸਿੰਘ ੨੧੨
ਦੂਜਿਆਂ ਨਾਲ ਮੇਲ ਕਿਓਂ ਨਹੀਂ ? ੨੧੨
ਸਾਡਾ ਇਹ ਚਲਨ ਹੈ ੨੧੩
ਗੁਜਰਾਂਵਾਲੇ ਦਰਸ਼ਨ ੨੧੩
ਸੰਗਤ ਹਰੀ ਰੱਖੇਗਾ ੨੧੩
ਚੂਹੜਕਾਣੇ ਆਏ ੨੧੪
ਸ਼ੰਕਰ ਸਿੰਘ ਸੁਨਾਰ ੨੧੪
ਦੌਰੇ ਵਿਚੋਂ ਵਾਪਸੀ ੨੧੪
ਵਾਧੂ ਦੀ ਧਮਕੀ ੨੧੪
ਧੰਨਾ ਸਿੰਘ ਦਾ ਸੰਸਾ ੨੧੫
ਘੁਮੰਡੇ ਦੀ ਪੇਸ਼ ਨਾ ਗਈ ੨੧੫
ਜੋਤ ਕਾ ਜਾਮਾ ੨੧੫
ਸਿਰ ਤੇ ਪਰਨਾ ੨੧੬
ਰੂਸ ਆਵਣਗੇ ੨੧੬
ਸਤਿਗੁਰਾਂ ਦਾ ਪ੍ਰਤਾਪ ੨੧੬
ਨਵਾਂ ਹੌਲਦਾਰ ੨੧੬
ਗੁਰੂ ਜੀ ਰੱਛਿਆ ਕਰੀ ੨੧੭
ਸਰਬ ਰੋਗ ਕਾ ਅਉਖਧੁ ਨਾਮੁ ੨੧੭
ਮੈਂਹਦੀਪੁਰੀਆ ਸਿੰਘ ੨੧੭
**ਮੈਣ ਦੁਆਬ ਦਾ ਪ੍ਰਚਾਰ ਦੌਰਾ** ੨੧੯
ਲੁਧਿਆਣੇ ਪੇਸ਼ੀ ੨੨੦
ਗੁਰਦੇਈ ਦੀ ਸ਼ਿਕਾਇਤ ੨੨੧
ਕੁੰਜੀਆਂ ਮਾਤਾ ਜਿਉਣ ਕੌਰ ਜੀ ਪਾਸ ਆਈਆਂ ੨੨੧
ਬਿਸ਼ਨ ਸਿੰਘ ਖਰਾਸੀਆ ੨੨੨
ਸੁਹੇਲ ਸਿੰਘ ਨੂੰ ਸਜ਼ਾ ੨੨੨
ਸਪਾਹੀਆਂ ਦਾ ਕਹਿਣ ੨੨੨
ਜੁੱਧ ਦੇ ਅਸਾਰ ੨੨੨
ਦੈਂਤ ਅਤੇ ਸਾਧ ੨੨੩
**ਛਪੰਜੇ ਦਾ ਕਾਲ** ੨੨੪
ਜੈ ਗੁਪਾਲ ਨੂੰ ਉੱਤਰ ੨੨੪
ਛੁੱਟੀ ਨਹੀਂ ੨੨੪
ਕਾਲ ੨੨੪
ਭੁੱਖੇ ਨੂੰ ਰੋਟੀ ਦਿਆਂਗੇ ੨੨੫
ਰੱਛਿਆ ਕੀਤੀ ੨੨੬
ਲੰਗਰ ਦੀ ਉਪਮਾ ੨੨੬
ਗ੍ਰੰਥ ਸਾਹਿਬ ਅੰਗ੍ਰੇਜ਼ੀ ਮੇਂ ੨੨੬
ਖੱਚਰ ਘੋੜੇ ਤਿਆਰ ਰੱਖੋ ੨੨੬
ਅਸੀਂ ਤਾਂ ਉਡੀਕਦੇ ਹਾਂ ੨੨੬
ਬਾਬਾ ਖੇਮ ਸਿੰਘ ਬੇਦੀ ੨੨੭
ਜੇ ਬੁਰਾ ਨਹੀਂ ਦੇਣਾ ੨੨੭
ਇਹ ਘਰ ਖੁਦਾ ਕਾ ਹੈ ੨੨੭
ਦੁਨੀਆਂ ਦੇ ਕਾਲ ਚਾਲ ੨੨੮
ਗੁਰੂ ਨਾਨਕ ਦੀ ਜੋਤ ੨੨੮
ਭੈ ਕੀਆਂ ਗੱਲਾਂ ੨੨੮
ਰੂਸਾਂ ਕੇ ਬਚਨ ੨੨੯
ਖਾਨੇਵਾਲੀ ਮਾਈ ੨੨੯
ਦੁਨੀਆਂ ਦੀ ਦਸ਼ਾ ੨੨੯
ਭਾਣਾ ੨੩੦
ਲੈਣਾ-ਦੇਣਾ ੨੩੦
ਸਿੱਖੀ ਦਾ ਸਾਕ ੨੩੦
ਰੋਮਾਂ ਦੀ ਬੇਅਦਬੀ ਨਾ ਕਰੋ ੨੩੦
ਆਪਣੇ ਗੁਰੂ ਕਾ ਨਾਮ ੨੩੧
ਗਊ ਭਛਕਾਂ ਦਾ ਨਾਸ ੨੩੧
ਖੁੱਡੀ ਵਾਲੇ ਵੈਦ ਦਾ ਪਿਤਾ ੨੩੧
ਸਭ ਅਨੰਦਪੁਰ ਵਾਲੇ ੨੩੧
ਵਕਤ ਦਾ ਹਾਕਮ ੨੩੧
ਨੌਕਰੀ ਨਾ ਕਰੋ ੨੩੨
ਅਠਰਾਹ ਨਹੀਂ ੨੩੨
ਭੈ ਚੁੱਕਿਆ ੨੩੨
ਚੌਕੜੇ ਦਾ ਅਖੰਡ ਪਾਠੀ ੨੩੨
ਬੇਤਕਸੀਰੋਂ ਕੈਦ ੨੩੩
ਜਿੰਨੇ ਦਿਨ ਉਹ ਸੁਖ ਦੇ ੨੩੩
ਦੋ ਆਦਮੀ ੨੩੩
ਅਖੰਡ ਪਾਠਾਂ ਸੇ ਆਰਾਮ ੨੩੩
ਨਾਨੂੰ ਸਿੰਘ ੨੩੪
ਤਾਸੀਰ ਬਦਲ ਜਾਂਦੀ ਹੈ ੨੩੪
ਪਰਾਈ ਵਸਤ ੨੩੫
ਤੁਹਾਡੇ ਨੌਕਰ ਹਾਂ ੨੩੫
ਨੀਵੇਂ ਹੋ ਕੇ ਦਿਨ ਕੱਟੋ ੨੩੫

ਬੀਬੀ ਨੰਦਾਂ ੨੩੬
੧੦੭ ਵਰ੍ਹਿਆਂ ਦੀ ਮਾਈ ੨੩੬
ਥਾਨੇਦਾਰ ਦੀ ਗੱਲ ੨੩੭
ਸੱਚੇ ਸਾਧ ੨੩੮
**ਪਲੇਗ ਦੀ ਬਿਮਾਰੀ ੨੩੯**
ਪਟਿਆਲੇ ਦੇ ਰਾਗੀ ੨੩੯
ਬੁਰੇ ਕੀ ਬਾਇ ਖੜੇ ਕੀਤੇ ਹਾਂ ੨੩੯
ਨਾਮਧਾਰੀ ਨੂੰ ਛਾਇਆ ਨਹੀਂ ੨੪੦
ਪਲੇਗ ਦਾ ਡਰ ੨੪੦
ਕਾਬਲ ਦੀ ਗੱਲ ੨੪੧
ਗੁਰੂ ਕੇ ਊਠ ੨੪੧
ਮੰਗਲ ਸਿੰਘ ਦੀ ਵਾਰਤਾ ੨੪੨
ਮੌਤ ਬੀ ਡਰਦਿਆਂ ੨੪੪
ਸਰਾਪ ਦਾ ਡਰ ੨੪੪
ਤਮਾਕੂ ੨੪੫
ਖੁਦਾ ਇਕ ੨੪੫
ਮਾਤਾ ਜਿਊਣ ਕੌਰ ਜੀ ੨੪੫
ਰੰਡੀਆਂ ਤੀਮੀਆਂ
ਵਿਆਹ ਕਰਾਵਣ ੨੪੫
ਗਾਰਦ ਦਾ ਵਤੀਰਾ ੨੪੬
ਸਮਾ ਖਿਚਾਰੇ ੨੪੬
ਚੁਪ ਕਰਕੇ ਦਿਨ ਕੱਟੇ ੨੪੬
ਖਿਮਾ ਕੀ ਤਲਵਾਰ ੨੪੭
ਭੱਖ ਮਾਰ ਕੇ ਹੱਟ ਜਾਏਗਾ ੨੪੮
ਪਚ ਕੇ ਮਰ ਜਾਣਗੇ ੨੪੮
ਅਸੀਂ ਭੁਲ ਗਏ ਹਾਂ ੨੪੯
ਗੁਰੂ ਰੂਪ ੨੪੯
ਮਹੰਤ ਕਾਸ ਨੂੰ ਬਣਾਏ ਹੈਂ ੨੫੦
ਅੰਤਰਜਾਮੀ ੨੫੦
ਸਾਡਾ ਗੁਰੂ ਰਾਖਾ ਹੈ ੨੫੦
ਸੰਤਨ ਕੀ ਸੁਣ ਸਾਚੀ ਸਾਖੀ ੨੫੦
ਸਾਂਤਕੀ ਨੇ ਸਭ ਮਾਰ ਲਏ ੨੫੧
ਦ੍ਰਿੜ੍ਹ ਕਰ ਰਖੇ ਸਰੀਰ ੨੫੧
ਮਰ ਜਾਣ ਦੀ ਖਬਰ ਨਾ ਕੋਈ ੨੫੧
ਦੋਹਤੇ ਨਾਲ ੨੫੧
ਦਿਲ ਟਿਕਾਣੇ ਨਹੀਂ ੨੫੨
ਵਕੀਲ ਤੇ ਨਿੰਹਗ ੨੫੨
ਕੁੱਲ਼ੀ ਘੋੜੀ ਚਾਹੀਏ ੨੫੨
ਦੌਰੇ ਲਈ ਅਰਜੀ ੨੫੩
ਕਲਜੁਗ ਮੇ ਸੱਚਖੰਡ ੨੫੪
ਮੰਜੀਆਂ ੨੫੪
ਜੁਗਾਂ ਦੇ ਇਕੱਠੇ ੨੫੪
ਤੇਜਾ ਸਿੰਘ ਭਸੌੜੀਆ ੨੫੪
ਧਿੱਕਾਰ ਹੈ ੨੫੫
ਬੇਖਰਚ ਵਿਆਹ ੨੫੫
ਦਰਸਨੁ ਦੇਖਤ ਦੋਖ ਨਸੇ ੨੫੫
ਪਿੱਪਲ ਅਸਮੇਧ ਜਗ ਨੂੰ ੨੫੬
ਇਕ ਚੁੱਪ ਸੌ ਸੁਖ ੨੫੬
ਸੁਖ ਕਿਥੋਂ ਹੋਵੇ ੨੫੬
ਧਨ ਦੇ ਸਿਖ ੨੫੬
ਮੈਂ ਗੁਰੂ ਨਹੀਂ ੨੫੭
ਆਪ ਵਿਚ ਖੜੋਤੇ ਹੈਂ ੨੫੭
ਦਰਸ਼ਨ ਕਦੋਂ ੨੫੭
ਸਾਂਤਕੀ ਰੱਖੀ ੨੫੭
ਪੰਛੀਆਂ ਦੀ ਗਤੀ ੨੫੮
ਜੋ ਆਵੇ ਸੋ ਮੁਕਤੀ ਪਾਵੇ ੨੫੮
ਸੌ ਫੇਰੀਂ ਫਿਟੇ ਮੂੰਹ ੨੫੮
ਦਸ ਦਿਨ ਦੌਰੇ ਕੀ ਛੁਟੀ ੨੫੮
ਉਟਾਲੀ ਗਏ ੨੫੯
ਪਿੰਡ ਦੀਵੇ ਮੇ ਲੰਗਰ ੨੫੯
ਲੰਗਰ ਨੂੰ ਔਗ ੨੫੯
ਸੁਖਣਾ ਦੇ ਪਾਠ ੨੫੯
ਪੁੱਛ ਕੇ ਮਰੀਂ ੨੬੦
**ਸ਼ੇਖੂਪੁਰਾ ਅਤੇ ਸ੍ਰੀ ਅੰਮ੍ਰਿਤਸਰ**
**ਦਾ ਦੌਰਾ ੨੬੧**
ਏਕ ਮਹੀਨੇ ਦੀ ਛੁੱਟੀ ੨੬੧
ਦਸਤ ਲਗੇ ੨੬੧
ਹੈਜ਼ਾ ਫੈਲਿਆ ੨੬੧
ਭਾਈ ਦਿੱਤੂ ਦੀ ਚੜ੍ਹਾਈ ੨੬੨
ਸਿੰਘ ਸਭੀਆਂ ਅਖ਼ਬਾਰ
'ਚ ਲਿਖਿਆ ੨੬੨
ਸੁਖ ਸਾਂਤ ਹੋਈ ੨੬੩
ਕੋਈ ਉਤਰ ਨਾ ਦੀਆ ੨੬੩
ਖਾਨੇ ਵਾਲੀ ਦੀ ਉਕਸਾਹਟ ੨੬੩
**ਸਤਿਗੁਰੂ ਹਰੀ ਸਿੰਘ ਜੀ**
**ਦੇ ਬਚਨ ੨੬੫**
ਜੋਤਸ਼ੀਆਂ ਨੂੰ ਖ਼ਬਰ ਨਹੀਂ ੨੬੫
ਮੰਦਾ ਫਿਕਾ ਸਹਾਰਨਾ ਚਾਹੀਏ ੨੬੫
ਮਹਾਵੇ ਕਾ ਕੇਸਰ ਸਿੰਘ ੨੬੫
ਜਿਸਕਾ ਚੂਨਾ ਉਸੀ ਕਾ ਪੂਨਾ ੨੬੬
ਜਗੀਰਦਾਰ ਨੂੰ ਦਾਣੇ ੨੬੬
ਅਮੁਕ ਭੰਡਾਰ ੨੬੬
ਮਾੜੀ ਗੱਲ ੨੬੭
ਸੱਤਾ ਨੂੰ ਮੱਥਾ ੨੬੭
ਈਰਖਾ ਦੇ ਬੋਲ ੨੬੭
ਛੱਡਣੇ ਨਹੀਂ ੨੬੭
ਬਹਿਕਲ ਬੈਲ ੨੬੮
ਕਤੋਂ ਬਦੀ ਤੋਂ ਹਮਨ ੨੬੮
ਗ਼ਰੀਬਾਂ ਨਿਆਸਰਿਆਂ ਦਾ ਘਰ ੨੬੮
ਮੈਨੂੰ ਬਖਸ਼ੋ ੨੬੮
ਔਖਰ ਵਰ ੨੬੯
ਠੀਕ ਅੰਤਰਜਾਮੀ ਗੁਰੂ ਹੈ ੨੬੯
ਰੁਪੇ ਕੀ ਬਾਤ ੨੬੯
ਡਿਪਟੀ ਨੇ ਸੁਣੀ ੨੭੦
ਸਾਰੇ ਇਕੋ ਜਹੇ ਹੈਂ ੨੭੦
ਬਿਨਾਂ ਮਾਲਕੋਂ ੨੭੧
ਲੱਲ੍ਹੀਂ ਗਏ ੨੭੧
ਅਨੰਦ ਪੜ੍ਹਾ ਲਵੋ ੨੭੧
ਸੇਵਾ ਟਹਿਲ ਜ਼ਰੂਰੀ ੨੭੧
ਮਿਰਤਕ ਕਉ ਜੀਵਾਲਨਹਾਰ ੨੭੨
ਗੁਰੂ ਕਾ ਲੰਗਰ ੨੭੨
ਪੂਜਾ ਦਾ ਪੈਸਾ ੨੭੩
ਨਿੱਤ ਕਰਮ ੨੭੩
ਅਕੋਤਰ ਸੌ ਪਾਠ ੨੭੩
ਚੰਗੀ ਰੀਤੀ ੨੭੩
ਕਰਮਾਂ ਦਾ ਕੜਛਾ ੨੭੪
ਚੁੜੇਲ ਗਈ ੨੭੪
ਤੁਰਕ ਦੀ ਕਰਤੂਤ ੨੭੪
ਹੌਲਦਾਰ ਕੀ ਬਦਲੀ ੨੭੪
**ਪ੍ਰਚਾਰ ਦੌਰਾ ਦਿਵਾਲੀ ਬਾਅਦ ੨੭੫**
ਥੋੜੀ ਜਿਹੀ ਖੁਲ੍ਹ ੨੭੫
ਮੁਕਰੇ ਦਾ ਇਲਾਜ ੨੭੫
ਮਾਸਾ ਪ੍ਰੇਮ ਨਹੀਂ ੨੭੫
ਕੇਸਰ ਦੇ ਸਿੱਖ ੨੭੫
ਖਿੜਕਨ ੨੭੬
ਮੇਲਾ ਨਾਰਲੀ ਦਾ ੨੭੬
ਬੇਅਦਾਲਤੀਆਂ ੨੭੭
ਬਾਬਾ ਦਰਬਾਰਾ ਸਿੰਘ
ਦਾ ਚਲਾਣਾ ੨੭੭
**ਮੁਕਤਸਰ ਦੀ ਮਾਘੀ ੨੭੮**
ਜੰਗੀ ਭਜਨ ੨੭੮
ਗੁਰੂ ਇਕੋ ੨੭੮
ਕੁੜੀ ਸਾਡੀ ਰਹੀ ੨੭੯
ਅਤਰੀ ਦੀ ਵਾਰਤਾ ੨੭੯
ਆਪ ਪਰਮੇਸਰ ਆਏ ਹੈਂ ੨੮੦
ਅਤਰੀ ਫੇਰ ਆਈ ੨੮੦
ਮਲਿਕਾ ਚੜ੍ਹੀ ੨੮੧
ਕੁੜਮ ਕਬੀਲਾ ਤੇੜੀਦਾ ੨੮੧
ਤਿੰਨ ਜ਼ਰੂਰੀ ਗੱਲਾਂ ੨੮੧
ਦੋ ਦੀ ਥਾਂ ਤਿੰਨ ੨੮੧
ਤਲਾਸ਼ੀਆਂ ੨੮੨
**ਸੱਦੋਵਾਲ ਦਾ ਹੋਲਾ ੨੮੩**
ਦੋ ਮਹੀਨੇ ਕੀ ਛੁੱਟੀ ੨੮੩
ਹੋਲਾ ਸੱਦੋਵਾਲ ਦਾ ੨੮੩
ਸਿੰਘ ਸਭੀਏ ੨੮੪
ਪਾਖੰਡੀ ੨੮੪
ਦਰਸ਼ਨ ਦੌਰਾ ੨੮੪
ਮੇਲਾ ਤਮਾਸ਼ਾ ਨਾ ਦੇਖੋ ੨੮੬

ਅਤਰੀ ਨੂੰ ਬਚਨ ੨੮੬
ਭਜਨ ਦੇਣ ਦਾ ਹੁਕਮ ੨੮੬
ਤਖੇਲੇ ਨੂੰ ਔਗ ੨੮੬
ਅਰਦਾਸ ੨੮੭
ਰਾਮ ਚੌਣਾ ੨੮੭
**ਸ੍ਰੀ ਭੈਣੀ ਸਾਹਿਬ ਸਮੇਂ ਦੇ ਬ੍ਰਿਤਾਂਤ ੨੮੯**
ਚੇਤਾ ਸਿੰਘ ਮਹਾਵੇ ਵਾਲਾ ੨੮੯
ਮਸਤਾਨ ਸਿੰਘ ੨੯੦
ਬੀਬੀ ਨੰਦਾਂ ੨੯੦
ਮੈਨੂੰ ਕੀ ਹੁਕਮ ਹੈ ੨੯੧
ਜ਼ਿਲੇ ਕੁਰਸੀ ਦਿੱਤੀ ੨੯੧
ਕਾਲ ਘੇਰ ਕੇ ਲੈ ਚੱਲਿਆ ਸੀ ੨੯੨
ਅਗਨੀ ਬੁਝ ਗਈ ੨੯੨
ਜੇ ਰਾਜੀ ਹੋ ਜਾਏ ੨੯੨
ਰੱਖਣ ਵਾਲਾ ਜੋਰਾਵਰ ੨੯੨
ਉਪਮਾ ਕਰਦਾ ਹੈ ੨੯੩
ਹੰਕਾਰ ਵਿਚ ਰਿਹਾ ੨੯੩
ਅਕਲ ਟਿਕਾਣੇ ਨਾ ਰਹੀ ੨੯੩
ਝੂਠੀ ਰਿਪੋਟ ੨੯੪
ਤਨਖਾਹ ਲਾਈ ੨੯੪
ਰਾਜੀ ਹੋਇ ਜਾਵੇਂਗੀ ੨੯੪
ਇਹ ਮੰਗ ਮੰਗਦੇ ਹਾਂ ੨੯੫
ਕੋਈ ਤਕਲੀਫ ਤਾਂ ਨਹੀਂ ੨੯੫
ਬਖਸ਼ੋ ਜੀ ੨੯੫
ਨਵਾਂ ਹੌਲਦਾਰ ੨੯੬
ਤਾਂ ਛੱਡੂੰਗਾ ੨੯੬
ਤਸੀਲਦਾਰ ਡੇਰੇ ਆਇਆ ੨੯੬
ਫਰੰਗੀ ਡੇਰੇ ਆਇਆ ੨੯੭
ਚੂੰਨੀ ਲਾਲ ਡਿਪਟੀ ੨੯੭
ਜੀਵ ਦਇਆ ੨੯੮
ਗਊ ਦਾ ਦਰਦ ੨੯੮
ਅਬ ਰਾਜੀ ਹੋ ੨੯੮
ਰਾਮਸਰ ਤੀਰਥ ੨੯੯
ਆਖਣਗੇ ੨੯੯
ਬੜੀ ਬੰਦਗੀ ਵਾਲੇ ਸੀ ੨੯੯
ਅਸੀਂ ਤਾਂ ਨਹੀਂ ਕੁਛ ਕਹਿੰਦੇ ੩੦੦
ਦੀਪਮਾਲਾ ਅੰਮ੍ਰਿਤਸਰ ੩੦੦
ਸਾਡੇ ਗੁਰੂ ਹੈਨ ੩੦੧
ਮਿਹਰਬਾਨ ਹੋਏ ੩੦੧
ਬੜਾ ਆਦਰ ਕੀਤਾ ੩੦੧
ਮਾਮੇਂ ਦੀ ਨੂੰਹ ਭੋਲੀ ੩੦੧
ਅਸਾਂ ਕੁਝ ਨਹੀਂ ਕਹਿਣਾ ੩੦੨
ਓਥੇ ਭੀ ਦੇਵੇਗਾ ੩੦੩
ਅਸਮੇਧ ਜਗ ੩੦੩
ਝੱਟ ਭਜਨ ਲੈ ਗਿਆ ੩੦੩
ਸਾਰਾ ਟੱਬਰ ਨਿਹਾਲ ਹੋਇਆ ੩੦੩
ਕਰਮਾਂ ਕਾ ਕੜਛਾ ੩੦੩
ਓਹ ਸਮਾਂ ਬੀਤ ਗਿਆ.ਹੈ ੩੦੪
ਭਜਨ ਲੈ ਲਿਆ ੩੦੪
ਗੁਰੂ ਕਾ ਟਹਿਲਾ ਛੱਡ ਕੇ ਨਹੀਂ ਜਾਂਦਾ ਹਾਂ ੩੦੪
ਹੁਣ ਨਹੀਂ ਲੜੇਗਾ ਸਰਪ ੩੦੪
ਅਖੰਡ ਪਾਠ ਕੀ ਸੁਖਣਾ ੩੦੫
ਅਸੀਂ ਤਾਂ ਹਰ ਵਕਤ ਉਡੀਕਦੇ ਹਾਂ ੩੦੫
ਪ੍ਰਾਣ ਅਟਕੇ ਰਹੇ ੩੦੬
ਬੁਰੇ ਭਲੇ ਹਮ ਥਾਰੇ ੩੦੬
ਕੁਝ ਵੱਡਿਆ ਹੋਇਆ ਨਾ ਸੀ ੩੦੬
ਤੁਸੀਂ ਕਿਸੇ ਨੂੰ ਕੁਝ ਨਹੀਂ ਕਹਿੰਦੇ ਹੋ ੩੦੭
ਨਾਨੂੰ ਸਿੰਘ ਆਇਆ ੩੦੭
ਮਾਈ ਅਤਰੀ ੩੦੭
ਹੁਣ ਨਹੀਂ ਮੰਨਦਾ ੩੦੮
ਸੌਣ ਸਿੰਘ ਕੋ ਦਰਸ਼ਨ ੩੦੯
ਮੌਤ ਦਾ ਹੜ ੩੦੯
ਬੜੀ ਮਾੜੀ ਕੀਤੀ ੩੧੦
ਰਸਾਲਾ ਆਇਆ ੩੧੦
ਸਤਿਗੁਰੂ ਜੀ ਹੈਂ ਅੰਤਰਜਾਮੀਂ ੩੧੧
ਸਤਿਗੁਰਾਂ ਕਾ ਬਚਨ ਹੈ ੩੧੧
ਮਰਨ ਜੰਮਣ ਮੈ ਨਹੀਂ ੩੧੧
ਤੁਸੀਂ ਹੀ ਸਾਭੋਂ ੩੧੧
ਸੁਭਾਉ ਜੁਦੇ ਜੁਦੇ ਹੈਂ ੩੧੨
ਲਿਖਾਰੀ ਸੰਤੋਖ ਸਿੰਘ ੩੧੨
ਚੋਰੀ ਕਰਨ ਵਾਲਾ ੩੧੩
ਸਾਨੂੰ ਕਦ ਛੱਡਦੇ ਸੇ ੩੧੩
ਭਜਨ ਥੀਂ ਕੋਰੇ ਲੋਕ ਹੈਂ ੩੧੪
ਬਚਨ ਕਦੇ ਨਾ ਸੀ ਮੋੜਿਆ ੩੧੪
ਮਹੰਤ ਬਣਕੇ ਗਿਆ ੩੧੪
ਖਾਲੀ ਗਿਆ ੩੧੫
ਕਰ ਲੈਣ ਜੇੜ੍ਹੀ ਕਰਨੀ ਹੈ ੩੧੫
**ਮਟਵਾਂ ਜ਼ਿਲ੍ਹਾ ਗੁਜਰਾਂਵਾਲਾ ਦਾ ਹੋਲਾ ਅਤੇ ਹੋਰ ਬਚਨ ੩੧੭**
ਹੋਲੇ ਤੋਂ ਬਾਅਦ ਦਾ ਦੌਰਾ ੩੧੭
ਮੂਰਤੀ ਨਾ ਉਤਰੀ ੩੧੮
ਹਲਕ ਠੀਕ ਕੀਤਾ ੩੧੮
ਆਇਆ ਅਕੱਲਾ ਹੀ ੩੧੮
ਕਾਲਾ ਸਿੰਘ ਨੰਗਲ ੩੧੮
ਏਉਂ ਨਾ ਪਾਠ ਕਰੋ ੩੧੯
ਲਾਮ ਦਾ ਜ਼ੋਰ ਹੈ ੩੧੯
ਗਊ ਲੈ ਆਂਦੀ ੩੧੯
ਟਹਿਲੇ ਵਾਲਿਆਂ ਕੋ ਬੇਅੰਤ ਸੁਖ ਹੋਣਗੇ ੩੧੯
ਗੁਰੂ ਹਰੀ ਸਿੰਘ ਜੀ ਦੇ ਬਚਨ ੩੨੦
ਕੋਈ ਉਤਰ ਨਾ ਦੀਆ ੩੨੦
ਪਠਾਨ ਦੀ ਗੱਲ ੩੨੧
ਹੈਂ ਅਸੀ ਇਕੋ ੩੨੧
ਖੇਮਾ ਜ਼ਿਮੀਦਾਰ ੩੨੧
ਸੁਰਤ ਸਿੰਘ ੩੨੧
ਬਾਬੂ ਤੇਜਾ ਸਿੰਘ ਭਸੌੜ ੩੨੨
ਜਲਨ ਬੁਝ ਗਈ ੩੨੨
ਜਿਸਨੇ ਚੋਰੀ ਕੀਤੀ ੩੨੨
ਮੈਂ ਭੁੱਲਾ ਹੀ ਰਿਹਾ ਹਾਂ ੩੨੩
**ਸਤਿਗੁਰੂ ਹਰੀ ਸਿੰਘ ਜੀ ੩੨੪**
ਤਾਇਆ ਨੱਥਾ ਸਿੰਘ ੩੨੪
ਲਕਾਇਕੇ ਰੱਖੇ ਸੇ ੩੨੪
ਹਾਰ ਕੇ ਹਟ ਗਏ ਹੈਂ ੩੨੪
ਬਾਬਾ ਦਰਬਾਰਾ ਸਿੰਘ ੩੨੫
ਜਿਉਣ ਕੌਰ ਦੇ ਹਥ ਖਜ਼ਾਨਾ ੩੨੬
ਤੁਸੀਂ ਬਦਦੇ ਨਹੀਂ ਹੋ ੩੨੬
ਏਕ ਮਸਤਾਨੀ ੩੨੬
ਮੇਰੇ ਪਾਪ ਝਾੜੇ ਹੈਂ ੩੨੭
ਅਣ ਲਿਖਿਆ ਹੀ ਔਂਦਾ ਹੈ ੩੨੭
ਨਾਂਗੇ ਉਸਤਤ ਕਰਦੇ ਹੈਂ ੩੨੮
ਅਕਾਲ ਪੁਰਖ ਦਾ ਦਰਸ਼ਨ ੩੨੮
ਜੋ ਨਾਮ ਜਪੇਗਾ ੩੨੮
ਪਰਾਈ ਚੀਜ ੩੨੮
ਸਿੰਘ ਸਭੀਆਂ ਦਾ ਲੰਗਰ ੩੨੯
ਨਰੈਣ ਸਿੰਘ ਚੜ੍ਹਾਈ ਕੀਤੀ ੩੨੯
ਭਾਵੇਂ ਸੌ ਮੁਕਬਰੀਆਂ ਕਰਨ ੩੩੦
ਜੀਊਣਾ ਜਾਗਣਾ ਹੋਵੇਗਾ ੩੩੦
ਫੇਰ ਨਹੀਂ ਮੁਕਬਲ ਬੋਲਿਆ ੩੩੧
ਅਤੁੱਟ ਭੰਡਾਰ ਵਰਤੇਗਾ ੩੩੧
ਤੁਸੀਂ ਬਖਸ਼ਿੰਦ ਹੋ ੩੩੨
ਮੁਕਬਲ ੩੩੨
ਸਦਾ ਵਰਤ ੩੩੨
ਰਾਜੀ ਹੋਏ ੩੩੨
ਰਾਮਸਰ ਦੀ ਕਾਰ ਜੋ ਕੱਢੇਗਾ ੩੩੩
ਏਥੇ ਹਮਨ ਹੋਏ ਹੈਂ ੩੩੩
ਸੰਤ ਕਰਮ ਸਿੰਘ ਹੋਤੀ ਮਰਦਾਨ ੩੩੪
ਰਾਖ ਦਾ ਨਰੈਣ ਸਿੰਘ ੩੩੫
ਉਠਾਇਕੇ ਛੱਡਿਆ ੩੩੬
ਮੁਕਤਸਰ ਮੰਦਰ ਪਾਇਆ ੩੩੬
ਦੇ ਭਜਨ ੩੩੭
ਸਤਿਗੁਰੂ ਜੀ ਹੈਨ ੩੩੭
ਸਿੰਘ ਸਭਾ ਦਾ ਪ੍ਰਚਾਰ ੩੩੭
**ਗਿੱਲਾਂ ਦਾ ਹੋਲਾ ੩੩੯**
ਸੁਕਦਾ ਹਰਾ ਹੋਇਆ ੩੪੧
ਮਤ ਮਾਰੀ ਜਾਂਦੀ ਹੈ ੩੪੧
ਬਿਨਾ ਇਸ਼ਨਾਨ ੩੪੧
ਜਾਨਵਰਾਂ ਨੂੰ ਦਾਣਾ ੩੪੧
ਮੈਨੂੰ ਬਖਸ਼ੋ ਮੈਂ ਭੁਲ ਗਿਆ ਹਾਂ ੩੪੨

ਸਿੰਘ ਮੁੜ ਆਏ ੩੪੨
ਠਾਕੁਰ ਸਿੰਘ ਗਿਆਨੀ ਆਇਆ ੩੪੩
ਉਤਰ ਭੇਜਿਆ ੩੪੩
ਉਹ ਕਰਮਹੀਣ ਹਨ ੩੪੪
ਗੁਰੂ ਜੀ ਨੇ ਬਚਾਇਆ ਹੈ ੩੪੪
ਭਗਤ ਸਿੰਘ ਦੀ ਵਾਰਤਾ ੩੪੪
ਗੁਰੂ ਜੀ ਪ੍ਰਤਾਪ ਦਿਖਾਇਆ ੩੪੫
ਲੋਕ ਹੱਕੇ ਬੱਕੇ ਰਹੇ ੩੪੬
ਤੇਰੀ ਖ਼ੜੀ ਕਮਾਈ ਕੀਤੀ
ਹੋਈ ਹੈ ੩੪੬
ਸਿੰਘ ਸਾਜਿਆ ੩੪੬
ਮਿਰਤਕ ਕਉ ਜੀਵਾਲਨਹਾਰ ੩੪੭
ਸੁਆਰਦਾ ਨਹੀਂ ੩੪੮
ਆਪੇ ਆਵਣਗੇ ੩੪੮
**ਹੋਲਾ ਗੁਰੂ ਚੱਕ ਦਾ ੩੪੯**
ਤਿੰਨ ਜ਼ਿਲੇ ਕੀ ਛੁੱਟੀ ਮਿਲੀ ੩੪੯
ਗੁਰੂ ਚੱਕ ਗਏ ੩੪੯
ਖ਼ਬਰਦਾਰ ੩੪੯
ਅੰਮ੍ਰਿਤ ਛਕਿਆ ਕਛਹਿਰੇ ਪਾਏ ੩੫੦
ਅਗੇ ਨੂੰ ਮਿਲਕੇ ਰਹੋ ੩੫੦
ਹੋਰ ਕੀ ਪੂਰੀ ਪਾਉਣੀ ਹੈ ੩੫੦
ਵਸਾਖੀ ਅੰਮ੍ਰਿਤਸਰ ੩੫੧
ਗੁਰੂ ਜੀ ਕਾ ਬੜਾ ਪ੍ਰਤਾਪ ਹੈ ੩੫੧
ਬਚਨ ਨਾ ਮੰਨਿਆ ੩੫੧
ਭਰੋਸਾ ਹੋਇਆ ੩੫੨
ਇਹ ਗੱਫਾ ਮਿਲਿਆ ਹੈ ੩੫੨
ਹਿਰਦਾ ਅੱਜ ਸੀਤਲ ਹੋਇਆ ਹੈ ੩੫੨
ਏਹ ਝੂਠੇ ਕਰਨੇ ਹਨ ੩੫੩
ਤਮਾਂ ਤੇਲ ਜਾਕੇ ਮਿਲੇ ੩੫੩
ਫਿਟੇ ਮੂੰਹ ਏਨਾ ਦੇ ਰਾਜ ਨੂੰ ੩੫੩
ਕੋਈ ਉਤਰ ਨਾ ਆਇਆ ੩੫੫
ਅਰਜੀ ਖਾਰਜ ਹੋਈ ੩੫੫
ਮਤਾਬ ਸਿੰਘ ਪਕੌੜੀਆ ੩੫੬
ਕੇਸਾਂ ਵਿਚ ਜਲ ਪਾਵੇ ੩੫੬
ਬਚਨ ਮੰਨਿਆਂ ੩੫੬
ਜੋ ਬਚਨ ਮੰਨੇ ੩੫੬
ਸੂਬਾ ਲੱਖਾ ਸਿੰਘ ੩੫੭
ਤਦੇ ਦੁੱਖ ਪਾਉਂਦੇ ਹਨ ੩੫੭
ਤਪ ਹਟ ਗਿਆ ੩੫੭
**ਗਾਰਦ ਵਾਲੇ ਤੁਰਕਾਂ ਦੇ ਸੁਭਾਓ ੩੫੮**
ਜੇ ਨਾ ਖਾਣ ਨੂੰ ਦੇਣਾ ੩੫੮
ਕੋਈ ਭੀ ਨਹੀਂ ਸਮਝਦਾ ੩੫੮
ਪਿਛਲੇ ਗੁਨਾਹ ਬਖਸ਼ੇ ੩੫੯
ਕੋਸੀਂ ਜਲ ਪਾਇਆ ਕਰ ੩੬੦
ਆਪੇ ਹੀ ਚਲਾ ਗਿਆ ੩੬੦
ਗੁਰੂ ਘਰ ਦਾ ਨੁਕਸਾਨ ਨਾ ਕਰੋ ੩੬੧
ਸਜਾਇ ਚਾਹੀਏ ੩੬੧
ਕੰਮ ਕਰਨਾ ਚਾਹੀਏ ੩੬੧
ਹੁਣ .ਉਹ ਵੇਲਾ ਨਹੀਂ ਰਿਹਾ ੩੬੨
ਕਾਨ ਸਿੰਘ ਬ੍ਰਮਾਲੀ ਪੁਰੀਆ ੩੬੨
ਦੋਨੋਂ ਭਈਆ ਏਕ ਸਰੂਪ ੩੬੩
ਪੂਰਨ ਪੁਰਖ ਹੈਂ ੩੬੩
ਫਰੰਗੀ ਝੂਠ ਹੀ ਲਿਖਾ ਹੈ ੩੬੩
ਝੂਠੇ ਗਹਿਣੇ ਕਿਉਂ ਪਾਇ ਹੈਂ ੩੬੪
ਸਿੰਘ ਸਜ ਕੇ ਘਰ ਗਿਆ ੩੬੪
ਕੀ ਕਰ ਦਿੱਤਾ ਕੁੜੀ ਨੂੰ ੩੬੪
ਮਾਤਾ ਜਿਉਣ ਕੌਰ ਜੀ ੩੬੫
ਫਤਹ ਸਿੰਘ ਵਲਟੋਹਾ ੩੬੬
ਏਤਨਾ ਕਹਿਣ ਤੇ ੩੬੭
ਭੂਲ ਬਖਸ਼ਾਈ ੩੬੭
ਮਾਂਦਗੀ ਚੁਕੀ ਗਈ ੩੬੭
ਭੰਨ ਕੇ ਛੱਡਾਂਗੇ ੩੬੭
ਸਰਾਪ ੩੬੮
ਸਾਰੀ ਸੰਗਤ ਸੁਖੀ ਹੈ ੩੬੮
ਰੁਪਈਆ ਗੁਰਦੁਆਰੇ ਭੇਜ ਦਿਤਾ ੩੬੮
ਪ੍ਰਿਥਵੀ ਪਤ ੩੬੯
ਤਾਂ ਢੁੱਕੀ ਹੈ ੩੬੯
**ਦੀਪਮਾਲਾ ਸ੍ਰੀ ਅੰਮ੍ਰਿਤੰਸਰ ੩੭੦**
ਗੁਰੂ ਜੀ ਰੱਛਿਆ ਕੀਤੀ ੩੭੦
ਉਹ ਮਾਲਕ ਹੈਂ, ਮੈਂ ਸੇਵਕ ੩੭੧
ਰੰਗੀਲਾ ਸਿੰਘ ੩੭੧
ਅੱਛੀ ਮੰਗ ਮੰਗਦੇ ਹੋ ੩੭੨
ਏਹੀ ਪੁਛਣਗੇ ੩੭੩
ਬਚਨ ਪੂਰਾ ਹੋਇਆ ੩੭੩
ਪੂਰੇ ਗੁਰੂ ਕੀ ਕਮਾਈ ਹੈ ੩੭੩
ਬਾਰਸ਼ ਪੁਵਾਈ ੩੭੪
ਦਲਿਦ੍ਰੀ ੩੭੪
ਅਕਾਲ ਪੁਰਖ ਦੀ ਨੌਕਰੀ ਕਰੋ ੩੭੪
ਮਸਤਾਨੀ ਬਿਰਤੀ ੩੭੪
ਗਰੀਬਾਂ ਵਾਸਤੇ ਆਏ ਹਾਂ ੩੭੫
ਮਨਸਾ ਪੂਰੀ ਕੀਤੀ ੩੭੫
ਤਾਂ ਰਹਿਣ ਦੀਆ ੩੭੫
ਸਾਨੂੰ ਕੋਈ ਫਿਕਰ ਨਹੀਂ ੩੭੫
ਜਿਸ ਤੇ ਗੁਰੂ ਦੀ ਕਿਰਪਾ ੩੭੬
ਪ੍ਰਸ਼ਾਦਾ ੩੭੭
ਨਿਸ਼ਚਾ ਹੋਇਆ ੩੭੭
ਏਹੀ ਖੁਦਾਇ ਹੈ, ਰਾਮ ਹੈ ੩੭੭
ਮੁਕਤਸਰ ਗਏ ੩੭੭
ਸਾਹਿਬਜਾਦਿਆਂ ਦਾ ਦਰਸ਼ਨ ੩੭੮
ਨੇਤ੍ਰਾਂ ਦੀ ਨਿਗਾਹ ਘਟੀ ੩੭੮
ਭੁਚਾਲ ਆਇਆ ੩੭੮
**ਮਾਈ ਅਤਰੀ ਦਾ ਕਤਲ ੩੮੦**
**ਹੋਲਾ ਰਾਮਦਾਸਪੁਰੇ ਸਾਹਿਬ ਦਾ ੩੮੩**
ਫੁੱਲ ਨਹੀਂ ਚੁਣਨੇ ੩੮੩
ਪ੍ਰਤੀਤ ਹੋਈ ੩੮੪
ਰਾਜੀ ਹੋਇਆ ੩੮੪
ਬਧਾਵਾ ਸਿੰਘ ਅੰਮ੍ਰਿਤ ਛਕਿਆ ੩੮੪
ਦੋਨੋਂ ਭਾਈ ਜੋਤ ਸਰੂਪ ਹੈਂ ੩੮੪
ਅਨੰਦਪੁਰ ਵਾਲੇ ੩੮੫
ਰਾਜੀ ਹੋਈ ੩੮੫
ਤਨਖਾਹ ਲਾਈ ੩੮੬
ਰੁਪਏ ਨਾ ਦੇ ਹੋਏ ੩੮੬
ਜੋਹੜੇ ਕੰਮ ਲਾਏ ਹੈਂ ਸੋ ਕਰੋ ੩੮੬
ਸੁੱਖਣਾ ੩੮੬
ਨੇਤਰ ਕੱਚੇ ਹਨ ੩੮੭
ਅੰਮ੍ਰਿਤਸਰ ਜੀ ਗਏ ੩੮੭
ਚੁਪ ਕਰੋ ੩੮੭
ਫਰੰਗੀ ਕਪਤਾਨ ਤੇ
ਜਿਲਾ ਆਇਆ ੩੮੮
ਸਾਡੀਆਂ ਤਿੰਨੋਂ ਚੀਜਾਂ ਬੰਦ
ਕਰ ਦਿਤੀਆਂ ਹਨ ੩੮੯
ਝੂਠੇ ਤਮਾਸ਼ੇ ਨਾ ਦੇਖੋ ੩੮੯
ਵੱਡਾ ਵੈਦ ੩੮੯
ਬੇ-ਮਰਯਾਦਾ ਹੋਈ ਹੈ ੩੯੦
ਮਾਤਾ ਨਿਕਲੀ ੩੯੦
ਕੁਛ ਖਬਰ ਨਾ ਸੀ ੩੯੦
ਕਰਮ ਕਾ ਦੂਖ ੩੯੧
ਘਟ ਘਟ ਮੇ ਉਪਮਾ ਹੋਈ ੩੯੧
ਲਿਖਾਰੀ ਸੰਤੋਖ ਸਿੰਘ ੩੯੨
**ਸਤਿਗੁਰੂ ਹਰੀ ਸਿੰਘ ਜੀ ਦਾ**
**ਜੋਤੀ ਜੋਤ ਸਮਾਵੁਣਾ ੩੯੩**
ਮਾਨਾਂਵਾਲੇ ਦਾ ਹੋਲਾ ੩੯੩
ਧੰਨ ਜਨਮ ਹੈ ਤੇਰਾ ੩੯੩
ਰਵਾਲਸਰ ਕਿਤਨਾ ਕੁ ਹੈ ੩੯੩
ਅਸੀਂ ਚੜ੍ਹਾਈ ਕਰ ਜਾਣੀ ਹੈ ੩੯੩
ਬੀਮਾਰੀ ੩੯੪
ਮਾਲੀ ੩੯੪
ਹਕੀਮਾਂ ਦੇ ਕੀ ਅਖਤਿਆਰ ਹੈ ੩੯੫
ਅਸੀਂ ਥੋੜ੍ਹੇ ਦਿਨ ਹੈਂ ੩੯੫
ਡਿਪਟੀ ਆਇਆ ੩੯੬
ਸਰੀਰ ਸੀਤਲ ਹੋਇਆ ੩੯੭
ਵੈਰਾਗ ਮੇਂ ਹੋਏ ੩੯੮
ਨਿਮਾਣੀ ਨੂੰ ਮੇਲਾ ੩੯੮
ਗੱਦੀ ਪ੍ਰਤਾਪ ਸਿੰਘ ਕੀ ਹੈ ੩੯੯
ਅਗਾਊਂ ਬਚਨ ੪੦੦
ਗਾਰਦ ਦੀ ਜਗ੍ਹਾ ਬਦਲੀ ੪੦੧
ਨਿਮਾਣੀ ਦਾ ਮੇਲਾ ੪੦੧

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਬਖਸ਼ਸ਼ ਦੁਆਰਾ ਇਤਿਹਾਸਕ ਕਾਰਜ ਸੰਪੂਰਨ

ਇਤਿਹਾਸਕ ਮਹੱਤਵ ਵਾਲੀ ਸਾਹਿਤਕ ਰਚਨਾ 'ਸਤਿਗੁਰੂ ਬਿਲਾਸ' ਕ੍ਰਿਤ ਸੰਤ ਸੰਤੋਖ ਸਿੰਘ ਬਾਹੋਵਾਲ ਦਾ ਵਰਤਮਾਨ ਹਿੱਸਾ ਛਪਣ ਨਾਲ ਨਾਮਧਾਰੀ ਸਾਹਿਤ ਦਾ ਸਦੀ ਤੋਂ ਵੱਧ ਪੁਰਾਣਾ ਵਡਮੁੱਲਾ ਕਾਰਜ ਸ੍ਰੀ ਸਤਿਗੁਰੂ ਜੀ ਦੀ ਬਖਸ਼ਸ਼ ਸਦਕਾ ਸੰਪੂਰਨ ਹੋ ਗਿਆ ਹੈ।

ਸਤਿਗੁਰੂ ਬਿਲਾਸ ਗ੍ਰੰਥ ਕਿੰਨਾ ਕੁ ਵੱਡਾ ਸੀ, ਇਸ ਦਾ ਸ਼ਾਇਦ ਹੀ ਕਿਸੇ ਨੇ ਅੰਦਾਜਾ ਲਾਇਆ ਹੋਵੇ, ਕਿਉਂਕਿ ਨਾਮਧਾਰੀ ਸਾਧ ਸੰਗਤ ਤਾਂ ਆਮ ਤੌਰ ਤੇ ਜਪ-ਪ੍ਰਯੋਗ ਦੇ ਸਮੇਂ ਇਸ ਦੀ ਕਥਾ ਹੀ ਸੁਣਦੀ ਰਹੀ ਹੈ। ਪਰ ਸਤਿਗੁਰੂ ਸੱਚੇ ਪਾਤਸ਼ਾਹ, ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਇਸ ਗ੍ਰੰਥ ਦੀ ਮਹਾਨਤਾ ਪਤਾ ਸੀ ਅਤੇ ਸਤਿਗੁਰੂ ਜੀ ਨੂੰ ਇਹ ਵੀ ਪਤਾ ਹੈ ਕਿ ਇਹ ਗ੍ਰੰਥ ਅੱਜ ਹੀ ਨਹੀਂ, ਆਉਣ ਵਾਲੇ ਸਮੇਂ ਵਾਸਤੇ ਵੀ ਇਕ ਵੱਡਮੁਲੀ ਸਾਹਿਤਕ ਕ੍ਰਿਤ ਅਤੇ ਇਤਿਹਾਸਕ ਰਚਨਾ ਹੈ।

ਇਹ ਗ੍ਰੰਥ ਨਾਮਧਾਰੀ ਪੰਥ ਵਾਸਤੇ ਕਿਸੇ ਤਰ੍ਹਾਂ ਵੀ ਜਾਣ-ਪਹਿਚਾਣ ਦਾ ਮੁਹਤਾਜ ਨਹੀਂ ਕਿਉਂਕਿ ਅਣ-ਛਪਿਆ ਗ੍ਰੰਥ ਸਦੀ ਕੁ ਦੇ ਸਮੇਂ ਤੋਂ ਉਹਨਾਂ ਦੇ ਸੁਣਨ ਵਿਚ ਆਉਂਦਾ ਰਿਹਾ ਹੈ। ਇਸ ਗ੍ਰੰਥ ਵਿਚ ਸਤਿਗੁਰੂ ਰਾਮ ਸਿੰਘ ਜੀ ਦੇ ਕੌਤਕ, , ਉਹਨਾਂ ਦੀਆਂ ਸਿੱਖਾਂ ਸੇਵਕਾਂ ਤੇ ਬਖਸ਼ਸ਼ਾਂ ਅਤੇ ਉਸੇ ਭੰਡਾਰੇ ਨੂੰ, ਸਿੱਖੀ ਨੂੰ ਹਰੀ ਰੱਖਣ ਵਾਲੇ ਸਤਿਗੁਰੂ ਹਰੀ ਸਿੰਘ ਜੀ ਦੁਆਰਾ ਵਰਤਾਉਣ ਦਾ ਸਮਾਂ ਸਾਕਾਰ ਹੁੰਦਾ ਹੈ।

ਇਹ ਗ੍ਰੰਥ ਆਪਣੇ ਆਪ ਅੰਦਰ ਜਨਮਸਾਖੀ ਦੇ ਸਾਹਿਤਕ ਗੁਣ ਸਮੋਈ ਬੈਠਾ ਹੈ। ਇਹ ਗ੍ਰੰਥ ਥਾਂ-ਪਰ-ਥਾਂ ਘਟਨਾਵਾਂ, ਘਟਨਾਵਾਂ ਵਿਚ ਸ਼ਾਮਲ ਵਿਅਕਤੀਆਂ ਅਤੇ ਉਹਨਾਂ ਘਟਨਾਵਾਂ ਦੇ ਪ੍ਰਭਾਵ ਨੂੰ ਪੇਸ਼ ਕਰਦਾ ਹੈ। ਗ੍ਰੰਥ ਵਿੱਚ ਜੀਵਨ ਵਿਚ ਕੰਮ ਆਉਣ ਵਾਲੇ ਜੀਵਨ ਮੁੱਲਾਂ ਦੀ ਭਰਮਾਰ ਹੈ।

ਇਸ ਗ੍ਰੰਥ ਨੂੰ ਵਾਰ ਵਾਰ ਪੜ੍ਹਨ ਲਈ ਅਤੇ ਆਪਣੀ ਹਜ਼ੂਰੀ ਵਿਚ ਪੜ੍ਹ ਕੇ ਸੁਣਾਉਣ ਲਈ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਬਹੁਤ ਸਾਰਾ ਕੀਮਤੀ ਸਮਾਂ ਦੇਣ ਦੀ ਕਿਰਪਾ ਕੀਤੀ ਹੈ। ਉਸ ਪਾਠ ਸਮੇਂ ਨਾਮਧਾਰੀ ਪੰਥ ਦੇ ਬਹੁਤ ਸਾਰੇ ਵਿਦਵਾਨ ਹਾਜ਼ਰ ਹੁੰਦੇ ਸਨ। ਸ੍ਰੀ ਸਤਿਗੁਰੂ ਜੀ ਇਸ ਖਰੜੇ ਦੇ ਪਾਠ ਸਮੇਂ ਜਦੋਂ ਆਪਣੀ ਵੇਰਵੇ ਪੂਰਨ ਰਾਏ ਦਿੰਦੇ ਤਾਂ ਇੰਜ ਲਗਦਾ ਕਿ ਉਹਨਾਂ ਦੇ ਸਾਹਮਣੇ ਸਾਰੇ ਸਿਖਿਆਰਥੀ ਬੈਠੇ ਹੋਏ ਹਨ। ਉਹ ਕਿਸੇ ਵਿਅਕਤੀ, ਸਥਾਨ ਜਾਂ ਘਟਨਾ ਦੇ ਵੇਰਵੇ ਦੇ ਪਿਛੋਕੜ ਵਿਚ ਜਾਂਦੇ ਅਤੇ ਉਹ ਸਮਾਂ ਸਾਕਾਰ ਕਰ ਦਿੰਦੇ। ਉਸ ਵਿਅਕਤੀ ਦੇ ਪਰਵਾਰ ਅਤੇ ਗੁਰੂ ਘਰ ਨਾਲ ਉਸ ਦੀ ਸਾਂਝ ਬਾਰੇ ਪੂਰੇ ਵੇਰਵੇ ਦੇਣ ਦੀ ਕਿਰਪਾ ਕਰਦੇ ਸਨ। ਵਿਦਵਾਨਾਂ ਨੂੰ ਇਸ ਨਾਲ ਬਹੁਤ ਕੁਝ ਸਿੱਖਣ ਦਾ ਮੌਕਾ ਮਿਲਦਾ ਰਿਹਾ ਅਤੇ ਗਿਆਨ ਪੱਖੋਂ ਉਹਨਾਂ ਦੇ ਭੰਡਾਰੇ ਭਰਦੇ ਰਹੇ।

ਇਸ ਗ੍ਰੰਥ ਦਾ ਪਹਿਲਾ ਭਾਗ ਜਿਹੜਾ ਕਿ ਵੱਡੇ ਸਾਈਜ਼ ਦਾ ਪੰਜ ਕੁ ਸੌ ਸਫਿਆਂ ਦਾ ਸੀ, ੨੦੦੨ ਦੇ ਜਪ-ਪ੍ਰਯੋਗ ਮੇਲੇ ਸਮੇਂ ਰਲੀਜ਼ ਕੀਤਾ ਗਿਆ। ਉਸ ਹਿੱਸੇ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਦੇਸ ਗਵਨ ਕਰਨ ਤਕ ਦਾ ਸਮਾਂ ਕਲਮਬੰਦ ਕੀਤਾ ਗਿਆ ਸੀ। ਨਾਮਧਾਰੀ ਸਿੱਖਾਂ ਅਤੇ ਪੰਜਾਬੀ ਸਾਹਿਤ ਜਗਤ ਦੇ ਪਾਠਕਾਂ ਲਈ ਉਨ੍ਹੀਵੀਂ ਸਦੀ ਦੇ ਸਮੇਂ ਦੀ ਵੱਡਮੁਲੀ ਸਾਹਿਤਕ ਸਮੱਗਰੀ ਸੀ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਦੇ ਬਹੁਤ ਸਾਰੇ ਨਿੱਕੇ ਨਿੱਕੇ ਵੇਰਵੇ ਸਨ। ਉਹਨਾਂ ਵੇਰਵਿਆਂ ਨੂੰ ਸੰਤ ਸੰਤੋਖ ਸਿੰਘ ਜੀ ਨੇ ਸ੍ਰੀ ਸਤਿਗੁਰੂ ਜੀ ਦੇ ਵਰੋਸਾਏ ਹੋਏ ਸਿੱਖਾਂ ਤੋਂ ਸੁਣਿਆ ਸੀ ਅਤੇ ਆਪਣੇ ਕਲਾਮਈ ਤਰੀਕੇ ਨਾਲ ਕਲਮਬੰਦ ਕੀਤਾ ਸੀ। ਕੁਝ ਘਟਨਾਵਾਂ ਨੂੰ ਉਹਨਾਂ ਨੇ ਉਸ ਸਮੇਂ ਦੇ ਵਿਦੇਸ਼ੀ ਹਾਕਮ ਦੇ ਸਾਧਨਾਂ ਤੋਂ ਵੀ ਪ੍ਰਾਪਤ ਕੀਤਾ

ਪਰ ਉਹ ਸਾਰੇ ਕੁੱਝ ਦੀ ਸੁਰ ਆਪਣੇ ਧਰਮ, ਆਪਣੇ ਸਮਾਜ ਵਿਚਲੀ ਅਗਿਆਨਤਾ, ਕੁਰੀਤੀਆਂ ਤੇ ਬੇ ਕਾਯਦਗੀਆਂ ਆਦਿ ਨੂੰ ਜੜ੍ਹੋਂ ਪੁੱਟਣ ਨਾਲ ਸੰਬੰਧਤ ਸੀ। ਉਹ ਹਿੱਸਾ ਪੜ੍ਹਨ ਨਾਲ ਸਹਿਜੇ ਹੀ ਅਹਿਸਾਸ ਹੋ ਜਾਂਦਾ ਹੈ ਕਿ ਕਿਵੇਂ ਸਤਿਗੁਰੂ ਰਾਮ ਸਿੰਘ ਜੀ ਦੀ ਕੀਰਤੀ ਹੜ੍ਹ ਦੇ ਪਾਣੀ ਵਾਂਗ ਵਧਦੀ ਜਾ ਰਹੀ ਸੀ। ਜਿਥੇ ਦੇਸ਼ ਅਤੇ ਸਮਾਜ ਤਾਂ ਸੁਧਰ ਰਹੇ ਸਨ, ਉਥੇ ਅੰਗਰੇਜ਼ ਹਾਕਮਾਂ ਉਤੇ ਇਸ ਦਾ ਹੋਰ ਤਰ੍ਹਾਂ ਦਾ ਪ੍ਰਭਾਵ ਪੈ ਰਿਹਾ ਸੀ। ਉਹ ਸਤਿਗੁਰੂ ਜੀ ਨੂੰ ਸੱਤਾ ਦੇ ਕੇਂਦਰ ਬਣਦਾ ਦੇਖ ਰਹੇ ਸਨ। ਪਰ ਉਸ ਕੇਂਦਰ ਬਣਨ ਨਾਲ ਅੰਗਰੇਜ਼ ਹਾਕਮ ਕਿਵੇਂ ਤਿਲਮਿਲਾਏ, ਉਹਨਾਂ ਨੇ ਆਪਣੀਆਂ ਸਾਰੀਆਂ ਕਾਨੂੰਨੀ ਸੋਚਾਂ ਨੂੰ ਇਸ ਤਰਾਂ ਨਾਲ ਮੋੜਿਆ ਕਿ ਦੇਸ਼ ਦੀ ਆਜ਼ਾਦੀ ਲਈ ਉੱਠੀ ਨਾਮਧਾਰੀ ਲਹਿਰ ਦੇ ਸਿਰਲੱਥ ਸੂਰਿਆਂ ਨੂੰ ਫਾਂਸੀ ਦੇ ਕੇ, ਤਲਵਾਰ ਦੇ ਘਾਟ ਉਤਾਰ ਕੇ ਜਾਂ ਤੋਪਾਂ ਨਾਲ ਉਡਾ ਕੇ ਸ਼ਹੀਦ ਕੀਤਾ। ਉਹਨਾਂ ਸੁਤੰਤਰਤਾ ਸੰਗਰਾਮ ਦੇ ਮੋਢੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਬਿਨਾਂ ਮੁਕੱਦਮਾ ਚਲਾਏ ਜਲਾਵਤਨ ਕੀਤਾ।

ਸਤਿਗੁਰੂ ਬਿਲਾਸ ਦਾ ਵਰਤਮਾਨ ਹਿੱਸਾ (ਦੂਜਾ ਭਾਗ) ਉਸ ਤੋਂ ਅਗਲੇ ਸਮੇਂ ਨੂੰ ਮੂਰਤੀਮਾਨ ਕਰਦਾ ਹੈ। ਇਹ ਸਮਾਂ ਬੜਾ ਔਖਾ ਵੀ ਸੀ ਅਤੇ ਇਸ ਸਮੇਂ ਦੀਆਂ ਘਟਨਾਵਾਂ ਨੂੰ ਅਤੇ ਵੇਰਵਿਆਂ ਨੂੰ ਸੰਭਾਲਣਾ ਹੋਰ ਵੀ ਔਖਾ ਸੀ। ਇੰਜ ਲਗਦਾ ਸੀ ਕਿ ਦੇਸ਼ ਦਾ ਪੱਤਾ ਪੱਤਾ ਕੂਕਿਆਂ (ਨਾਮਧਾਰੀ ਸਿੱਖਾਂ) ਤੋਂ ਕਿਨਾਰਾ ਕਰਨਾ ਚਾਹੁੰਦਾ ਸੀ। ਉਸ ਦੇ ਮਨ ਵਿਚ ਸਰਕਾਰ ਵਲੋਂ ਐਸਾ ਭੈਅ ਬਿਠਾਇਆ ਗਿਆ ਸੀ ਕਿ ਜੇ ਕਿਸੇ ਕੂਕੇ ਦਾ ਪਰਛਾਵਾਂ ਵੀ ਪੈ ਗਿਆ ਤਾਂ ਉਹ ਸਰਕਾਰ ਰਾਹੀਂ ਕਿਸੇ ਵੀ ਕਾਰਵਾਈ ਲਈ ਤਿਆਰ ਰਹੇ। ਉਹ ਬੰਦਾ ਭਾਵੇਂ ਸਧਾਰਨ ਹੋਵੇ, ਪਿੰਡ ਦਾ ਨੰਬਰਦਾਰ ਹੋਵੇ ਜਾਂ ਕੋਈ ਹੋਰ। ਕੋਈ ਕਿਸੇ ਨੂੰ ਜਲ ਪਾਣੀ ਦੀ ਸੁਲ੍ਹਾ ਵੀ ਨਹੀਂ ਸੀ ਮਾਰ ਸਕਦਾ। ਉਸ ਨੂੰ ਤਾਂ ਸਗੋਂ ਸਰਕਾਰੇ ਦਰਬਾਰੇ ਖ਼ਬਰ ਦੇਣੀ ਪੈਂਦੀ ਸੀ ਕਿ ਉਸ ਦੇ ਪਿੰਡ ਵਿਚੋਂ ਕੋਈ ਨਾਮਧਾਰੀ ਸਿੰਘ ਲੰਘਿਆ ਹੈ। ਤੇ ਜੇ ਕਿਤੇ ਪੰਜ ਨਾਮਧਾਰੀ ਸਿੰਘ ਇਕੱਠੇ ਹੋ ਜਾਂਦੇ ਤਾਂ ਉਸ ਦੀ ਸ਼ਾਮਤ ਆ ਜਾਂਦੀ। ਕਿਸੇ ਤਰ੍ਹਾਂ ਦਾ ਵੀ ਕੋਈ ਵਰਨੀ, ਅਖੰਡ ਪਾਠ, ਹਵਨ ਕਰਨਾ ਮੁਸੀਬਤ ਨੂੰ ਸੱਦਾ ਦੇਣਾ ਸੀ। ਅਖੰਡ ਪਾਠ ਕਰਨ ਦੀ ਰੀਤ ਵੀ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਸ਼ੁਰੂ ਕੀਤੀ ਸੀ। ਇਸ ਤੋਂ ਪਹਿਲਾਂ ਅਖੰਡ ਪਾਠ ਨਹੀਂ ਸਨ ਕੀਤੇ ਜਾਂਦੇ। ਫਿਰ ਵੀ ਜੇ ਕਿਸੇ ਥਾਂ ਤੇ ਕੋਈ ਇਸ ਤਰਾਂ ਦਾ ਅਚਾਨਕ ਪ੍ਰੋਗਰਾਮ ਹੋਇਆ ਤਾਂ ਘਰ ਪਰਵਾਰ ਵਾਲਿਆਂ ਨੂੰ ਅਤੇ ਉਸ ਵਿਚ ਹਿੱਸਾ ਲੈਣ ਵਾਲਿਆਂ ਨੂੰ ਕੈਦ ਭੁਗਤਣੀ ਪਈ, ਜੁਰਮਾਨੇ ਤਾਰਨੇ ਪਏ ਅਤੇ ਤਸੀਹੇ ਝੱਲਣੇ ਪਏ।

ਸੰਤ ਸੰਤੋਖ ਸਿੰਘ ਦੇ ਗ੍ਰੰਥ ਵਿੱਚ ਉਸੇ ਪੰਜਾਬ ਦੇ ਸੰਤ ਸਿਪਾਹੀਆਂ, ਸੂਰੇ, ਗੁਰਸਿੱਖਾਂ ਦੀ ਸਤਿਗੁਰੂ ਪ੍ਰਤੀ ਸਾਂਝ ਦੀ ਗਾਥਾ ਹੈ ਜਿਸਨੂੰ ਅੰਗਰੇਜ਼ ਦੀ ਕੋਈ ਚਲਾਕੀ, ਉਸ ਦਾ ਕੋਈ ਜ਼ੁਲਮ, ਉਸ ਦਾ ਕੋਈ ਤਸ਼ੱਦਦ ਨਾ ਪਾੜ ਸਕੇ ਨਾ ਤੋੜ ਸਕੇ। ਸਗੋਂ ਹੌਲੀ ਹੌਲੀ ਉਹਨਾਂ ਰੂਹਾਂ ਵਿਚ ਫੇਰ ਪ੍ਰਾਣ ਰੁਮਕਣ ਲਗ ਪਏ ਜਿਨ੍ਹਾਂ ਉਤੇ ਉਦਾਸੀ ਛਾਈ ਸੀ। ਔਰ ਇਸ ਸਾਰੇ ਦਾ ਸਜੀਵ ਚਿਤਰਣ ਸੰਤ ਜੀ ਨੇ ਸਤਿਗੁਰੂ ਬਿਲਾਸ ਦੂਜੇ ਭਾਗ ਵਿਚ ਕੀਤਾ ਹੈ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਵਿਸ਼ੇਸ਼ ਕਿਰਪਾ ਨਾਲ ਇਹ ਗ੍ਰੰਥ ਸੰਪੂਰਨ ਹੋਇਆ ਹੈ। ਇਸ ਨੂੰ ਸੰਪਾਦਨ ਕਰਨ ਵਿਚ ਸ੍ਰ. ਜਸਵਿੰਦਰ ਸਿੰਘ ਨੇ ਬਹੁਤ ਮਿਹਨਤ ਕੀਤੀ ਹੈ। ਉਹਨਾਂ ਨੂੰ ਵੀ ਇਸ ਦੇ ਛਪਣ ਨਾਲ ਆਪਣੀ ਘਾਲਿ ਥਾਏਂ ਪਈ ਲਗਦੀ ਹੈ। ਜਸਵਿੰਦਰ ਸਿੰਘ ਨੇ ਜਿਥੇ ਲੋੜ ਸਮਝੀ ਹੈ, ਪਾਠਕਾਂ ਦੀ ਸਹੂਲਤ ਵਾਸਤੇ ਫੁਟ ਨੋਟ ਦੇ ਕੇ ਵੇਰਵੇ ਦਿਤੇ ਹਨ।

ਨਾਮਧਾਰੀ ਦਰਬਾਰ ਨੂੰ ਇਹ ਇਤਿਹਾਸਕ ਕਾਰਜ ਸੰਪੂਰਨ ਹੋਣ ਤੇ ਇਤਿਹਾਸਕ ਰਚਨਾ ਪਾਠਕਾਂ ਦੇ ਹੱਥਾਂ ਤਕ ਪਹੁੰਚਾਉਂਦਿਆਂ ਖ਼ੁਸ਼ੀ ਹੋ ਰਹੀ ਹੈ। ਇਸ ਮਿਹਨਤ ਦਾ ਪਾਠਕ ਵਰਗ ਵਲੋਂ ਭਰਪੂਰ ਸਵਾਗਤ ਹੋਵੇਗਾ। ਸ੍ਰੀ ਸਤਿਗੁਰੂ ਜੀ ਕਿਰਪਾ ਕਰਨ, ਇਸ ਸੇਵਾ ਨੂੰ ਪ੍ਰਵਾਨ ਕਰਨ।

੪ ਮਈ ੨੦੦੫

**ਹਰਵਿੰਦਰ ਸਿੰਘ ਹੰਸਪਾਲ**

*ਪ੍ਰਧਾਨ, ਨਾਮਧਾਰੀ ਦਰਬਾਰ*

# ਭੂਮਿਕਾ

ਸੰਤ ਸੰਤੋਖ ਸਿੰਘ ਬਾਹੋਵਾਲ ਦੀ ਅਮਰ ਵਾਰਤਕ ਰਚਨਾ 'ਸਤਿਗੁਰੂ ਬਿਲਾਸ' ਦਾ ਪਹਿਲਾ ਭਾਗ ਸੰਮਤ ੨੦੫੯ ਬਿਕਰਮੀ, ਅੱਸੂ ਦੇ ਮੇਲੇ ਦੌਰਾਨ ੧੪ ਅਕਤੂਬਰ ੨੦੦੨ ਈਸਵੀ ਨੂੰ ਛਪ ਕੇ ਪਾਠਕਾਂ ਤੱਕ ਪਹੁੰਚ ਚੁੱਕਾ ਹੈ। ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਪਵਿੱਤਰ ਹਸਤ ਕਮਲਾਂ ਨਾਲ ਇਸ ਗ੍ਰੰਥ ਨੂੰ ਰਲੀਜ਼ ਕੀਤਾ ਸੀ। ਇਸ ਗ੍ਰੰਥ ਦੇ ਦੂਸਰੇ ਅਤੇ ਅੰਤਮ ਭਾਗ ਨੂੰ ਪ੍ਰਕਾਸ਼ਤ ਕਰਕੇ ਪਾਠਕਾਂ ਤੀਕ ਪਹੁੰਚਾਉਣ ਦੀ ਮੈਂ ਖੁਸ਼ੀ ਲੈ ਰਿਹਾ ਹਾਂ।

'ਸਤਿਗੁਰੂ ਬਿਲਾਸ' ਗ੍ਰੰਥ ਬਾਰੇ ਅਤੇ ਇਸ ਦੇ ਕਰਤਾ ਸੰਤ ਸੰਤੋਖ ਸਿੰਘ ਬਾਰੇ ਸੰਖੇਪ ਜਾਣਕਾਰੀ ਗ੍ਰੰਥ ਦੇ ਪਹਿਲੇ ਭਾਗ ਦੀ ਭੂਮਿਕਾ ਵਿਚ ਦਿੱਤੀ ਜਾ ਚੁੱਕੀ ਹੈ, ਇਸ ਲਈ ਦੂਸਰੇ ਭਾਗ ਦੀ ਭੂਮਿਕਾ ਵਿਚ ਮੁੜ ਉਹੀ ਜ਼ਿਕਰ ਕਰਨ ਦੀ ਲੋੜ ਨਹੀਂ ਜਾਪਦੀ। ਗ੍ਰੰਥ ਦੇ ਪਹਿਲੇ ਭਾਗ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਗਟ ਹੋਣ ਤੋਂ ਲੈ ਕੇ ਸਤਿਗੁਰੂ ਜੀ ਨੂੰ ਗਰਿਫ਼ਤਾਰ ਕਰਕੇ ਪਰਾਗਰਾਜ ਭੇਜ ਦਿੱਤੇ ਜਾਣ, ਸ੍ਰੀ ਭੈਣੀ ਸਾਹਿਬ ਡੇਰੇ ਦੀ ਤਲਾਸ਼ੀ ਅਤੇ ਗਾਰਦ ਦੀ ਤੈਨਾਤੀ ਕੀਤੇ ਜਾਣ ਤੱਕ ਦਾ ਜ਼ਿਕਰ ਆ ਚੁੱਕਾ ਹੈ । 'ਸਤਿਗੁਰੂ ਬਿਲਾਸ' ਦੇ ਇਸ ਦੂਸਰੇ ਭਾਗ ਵਿਚ ਸਤਿਗੁਰੂ ਰਾਮ ਸਿੰਘ ਜੀ ਦੇ ਪਰਾਗਰਾਜ ਪੁੱਜਣ ਤੋਂ ਲੈ ਕੇ ਸਤਿਗੁਰੂ ਹਰੀ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਤੱਕ ਦੀ ਜਾਣਕਾਰੀ ਦਰਜ ਹੈ। ਇਹ ਸਮਾਂ ੧੮੭੨ ਤੋਂ ੧੯੦੬ ਈ.(੧੯੨੮ ਤੋਂ ੧੯੬੩ ਬਿਕਰਮੀ) ਚੌਂਤੀ ਸਾਲਾਂ ਦਾ ਹੈ ਜੋ ਨਾਮਧਾਰੀ ਇਤਿਹਾਸ ਅਤੇ ਸਮਾਜ ਪੱਖੋਂ ਬਹੁਤ ਹੀ ਮਹੱਤਵਪੂਰਨ ਹੈ।

'ਸਤਿਗੁਰੂ ਬਿਲਾਸ' ਦੇ ਦੋਨਾਂ ਗ੍ਰੰਥਾਂ ਵਿੱਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੋਂ ਲੈ ਕੇ ਸਤਿਗੁਰੂ ਹਰੀ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਤੱਕ ਦੇ ਆਏ ਸਮੇਂ ਨੂੰ ਮੈਂ ਉਸਦੇ ਪ੍ਰਭਾਵ ਅਨੁਸਾਰ ਚਾਰ ਭਾਗਾਂ ਵਿਚ ਵੰਡ ਕੇ ਦੇਖਦਾ ਹਾਂ। ਇਹ ਹਨ ਆਰੰਭਕ ਕਾਲ, ਪ੍ਰਚਾਰ ਕਾਲ, ਵਿਯੋਗ ਕਾਲ ਅਤੇ ਸਖ਼ਤੀਆਂ ਦਾ ਕਾਲ। ਆਰੰਭਕ ਕਾਲ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਗਟ ਹੋਣ ਤੋਂ ਲੈ ਕੇ ੧੮੫੭ ਈਸਵੀ ਦੀ ਵਸਾਖੀ ਤੱਕ ਦਾ ਸਮਾਂ ਹੈ। ਇਹ ਸਮਾਂ ਸਤਿਗੁਰੂ ਜੀ ਦੇ ਬਚਪਨ, ਫ਼ੌਜ ਵਿਚ ਭਰਤੀ ਹੋਣ ਅਤੇ ਗੁਰਤਾ ਪ੍ਰਾਪਤ ਕਰ ਇਕ ਮਹਾਨ ਅੰਦੋਲਨ ਦੀ ਤਿਆਰੀ ਦਾ ਕਾਲ ਹੈ ਜਿਸ ਵਿਚ ਧਾਰਮਿਕ, ਸਮਾਜਿਕ ਅਤੇ ਰਾਜਨੀਤਕ ਤਿੰਨੇ ਖੇਤਰ ਆ ਜਾਂਦੇ ਹਨ। ਦੂਸਰਾ ਹੈ ਪ੍ਰਚਾਰ ਕਾਲ। ਇਹ ਸਮਾਂ ੧੮੫੭ ਤੋਂ ਲੈ ਕੇ ੧੮੭੧ ਈ. ਤੱਕ ਦਾ ਬਣਦਾ ਹੈ। ਸੰਤ ਖ਼ਾਲਸੇ ਦੀ ਸਾਜਨਾ ਤੋਂ ਪੰਜਾਬ ਵਿਚ ਜੋ ਪ੍ਰਚਾਰ ਸਤਿਗੁਰੂ ਰਾਮ ਸਿੰਘ ਜੀ ਨੇ ਸ਼ੁਰੂ ਕੀਤਾ ਸੀ, ਇਹ ਸਮਾਂ ਉਸਦੇ ਪ੍ਰਭਾਵ ਖ਼ੇਤਰ ਦਾ ਹੈ। ਧਾਰਮਿਕ, ਸਮਾਜਿਕ ਅਤੇ ਰਾਜਨੀਤਕ ਚੇਤਨਾ ਦੇ ਇਸ ਦੌਰ ਵਿਚ ਪੰਜਾਬ ਦੀ ਜਨਤਾ ਮੁੜ ਪੂਰਵ ਸਤਿਗੁਰੂਆਂ ਦੇ ਉਪਦੇਸ਼ਾਂ ਅਤੇ ਨਾਮ ਬਾਣੀ ਵੱਲ ਤਾਂ ਰੁਚਿਤ ਹੋਈ ਹੀ, ਬਦੇਸ਼ੀ ਸਰਕਾਰ ਦੇ ਵਿਰੁੱਧ ਚਲਾਏ ਜਾ ਰਹੇ ਸ੍ਰੀ ਸਤਿਗੁਰੂ ਜੀ ਦੇ ਅੰਦੋਲਨ ਵਿਚ ਪਿੰਡਾਂ ਦੇ ਪਿੰਡ ਜੁੜਨ ਲੱਗ ਪਏ ਸਨ ਤੇ ਲੋਕਾਂ ਵਿਚ ਐਨਾ ਜੋਸ਼ ਭਰ ਗਿਆ ਸੀ ਕਿ ਉਹ ਕੁਛ ਕਰ ਗੁਜ਼ਰਨ ਲਈ ਉਤਾਵਲੇ ਸਨ। ਕੁਛ ਘਟਨਾਵਾਂ ਅਤੇ ਸ਼ਹੀਦੀਆਂ ਇਸ ਸਮੇਂ ਵਿਚ ਹੋਈਆਂ ਜਿਸ ਦੇ ਫਲ ਸਰੂਪ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਅੰਗਰੇਜ਼ ਸਰਕਾਰ ਨੇ ਜਨਵਰੀ

੧੮੭੨ ਈ. ਨੂੰ ਗਰਿਫ਼ਤਾਰ ਕਰਕੇ ਪਰਾਗਰਾਜ ਦੇ ਕਿਲੇ ਵਿਚ ਭੇਜ ਦਿੱਤਾ। ਉਪਰੋਕਤ ਦੋਨਾਂ ਕਾਲਾਂ ਬਾਰੇ ਵਰਣਨ 'ਸਤਿਗੁਰੂ ਬਿਲਾਸ' ਗ੍ਰੰਥ ਦੇ ਪਹਿਲੇ ਭਾਗ ਵਿਚ ਆ ਚੁੱਕਾ ਹੈ। ਬਾਕੀ ਦਾ ਸਾਰਾ ਸਮਾਂ ਇਸ ਗ੍ਰੰਥ ਦੇ ਦੂਸਰੇ ਭਾਗ ਦਾ ਹਿੱਸਾ ਹੈ।

ਦੂਸਰਾ ਭਾਗ ਸ੍ਰੀ ਸਤਿਗੁਰੂ ਜੀ ਦੇ ਪਰਾਗਰਾਜ ਪਹੁੰਚਾਏ ਜਾਣ ਤੋਂ ਸ਼ੁਰੂ ਹੁੰਦਾ ਹੈ। ਅੰਗਰੇਜ਼ਾਂ ਨੂੰ ਮੁਖ਼ਬਰਾਂ ਅਤੇ ਸਰਕਾਰੀ ਗੁਪਤਚਰਾਂ ਤੋਂ ਪਤਾ ਲੱਗ ਗਿਆ ਸੀ ਕਿ ਆਉਂਦੇ 'ਚੇਤਰ' (ਮਾਰਚ -ਅਪਰੈਲ ੧੮੭੨ ਈ.) ਵਿਚ ਸਤਿਗੁਰੂ ਰਾਮ ਸਿੰਘ ਜੀ ਨੇ ਬਦੇਸ਼ੀ ਸਰਕਾਰ ਵਿਰੁੱਧ ਇਕ ਵੱਡੇ ਵਿਦ੍ਰੋਹ ਦੀ ਯੋਜਨਾ ਬਣਾਈ ਹੋਈ ਹੈ, ਇਸ ਲਈ ਉਸਨੇ ਮਲੇਰਕੋਟਲੇ ਦੀ ਘਟਨਾ ਦਾ ਸਹਾਰਾ ਲੈ ਕੇ ਸਤਿਗੁਰੂ ਜੀ ਨੂੰ ਉਨ੍ਹਾਂ ਦੇ ਪ੍ਰਮੁੱਖ ਸੂਬਿਆਂ ਸਹਿਤ ਪੰਜਾਬ ਤੋਂ ਬਾਹਰ ਪਰਾਗਰਾਜ ਭੇਜ ਦਿੱਤਾ।

ਇਹਨੀਂ ਦਿਨੀਂ ਕੁਝ 'ਕੂਕੇ' ਫਿਲੌਰ ਫ਼ੌਜੀ ਛਾਉਣੀ ਵਿਚ ਸਿੱਖ ਫ਼ੌਜੀਆਂ ਨਾਲ ਗੁਪਤ ਰੂਪ ਵਿਚ ਮਿਲਦੇ ਦੇਖੇ ਗਏ ਤਾਂ ਪੰਜਾਬ ਸਰਕਾਰ ਦਾ ਡਰ ਹੋਰ ਵੀ ਵਧ ਗਿਆ ਅਤੇ ਉਸਨੇ ਪਹਿਲਾਂ ਸਿੱਖ ਫ਼ੌਜੀਆਂ ਨੂੰ ਤੁਰੰਤ ਰਾਵਲਪਿੰਡੀ ਬਦਲ ਕੇ ਭੇਜ ਦਿੱਤਾ ਅਤੇ ਹਿੰਦੁਸਤਾਨੀ ਰੈਜੀਮੈਂਟ ਫਿਲੌਰ ਲੈ ਆਂਦੀ ਲੇਕਿਨ ਫੇਰ ਕੁਝ ਸੋਚ ਕੇ ਹਿੰਦੁਸਤਾਨੀ ਸਿਪਾਹੀਆਂ ਨੂੰ ਵੀ ਬਦਲ ਕੇ ਗੋਰਾ ਪਲਟਨ ਫਿਲੌਰ ਲੈ ਆਂਦੀ। ਏਥੇ ਹੀ ਬਸ ਨਹੀਂ, ਹੋਲੇ ਤੇ 'ਸੰਭਾਵਤ ਵਿਦ੍ਰੋਹ' ਨੂੰ ਧਿਆਨ ਵਿਚ ਰੱਖਦਿਆਂ ਹੋਇਆਂ ਪਹਿਲਾਂ ਤਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ੯ ਮਾਰਚ, ਅੱਧੀ ਰਾਤ ਨੂੰ, ਚੁਪ-ਚਾਪ ਪਰਾਗਰਾਜ ਦੇ ਕਿਲੇ ਚੋਂ ਕੱਢਕੇ ਅਗਲੇ ਦਿਨ ਰੇਲ ਗੱਡੀ ਰਾਹੀਂ ਕਲਕੱਤੇ ਅਤੇ ਉਸੇ ਦਿਨ ਸਮੁੰਦਰੀ ਜਹਾਜ਼ ਤੇ ਚੜ੍ਹਾ ਕੇ ਰੰਗੂਨ ਭੇਜ ਦਿੱਤਾ ਅਤੇ ਫੇਰ ਪੰਜਾਬ ਦਾ ਲੈਫ਼ਟੀਨੈਂਟ ਗਵਰਨਰ ਵੱਡੀ ਫ਼ੋਰਸ ਲੈ ਕੇ ਖੁਦ ਹੋਲੇ ਵਾਲੇ ਦਿਨ ਅੰਮ੍ਰਿਤਸਰ ਹਾਜ਼ਰ ਰਿਹਾ ਜੋ ਇਕ ਵਿਲੱਖਣ ਗੱਲ ਸੀ। ਇਕ ਡਿਪਟੀ ਕਮਿਸ਼ਨਰ ਨੂੰ ਅਨੰਦਪੁਰ ਭੇਜਿਆ ਗਿਆ ਅਤੇ ਪਿੱਛੇ ਪਿੱਛੇ ਅੰਬਾਲੇ ਤੋਂ ਫ਼ੌਜ ਦੇ ਘੋੜਸਵਾਰ ਦਸਤੇ ਵੀ ਰੋਪੜ ਭੇਜ ਦਿੱਤੇ ਗਏ ਤਾਂ ਜੋ ਲੋੜ ਪੈਣ ਤੇ ਇਹਨਾਂ ਦੀ ਵਰਤੋਂ ਕੀਤੀ ਜਾ ਸਕੇ।

ਪੰਜਾਬ ਭਰ ਵਿਚ ਅਨੇਕਾਂ ਤਰ੍ਹਾਂ ਦੀਆਂ ਪਾਬੰਦੀਆਂ ਨਾਮਧਾਰੀ ਸਿੱਖਾਂ ਅਥਵਾ ਕੂਕਿਆਂ ਤੇ ਲਗਾ ਦਿੱਤੀਆਂ ਗਈਆਂ । ਸ੍ਰੀ ਭੈਣੀ ਸਾਹਿਬ ਡੇਰੇ ਦੇ ਦਰਵਾਜੇ ਤੇ ਇਕ ਸਥਾਈ ਪੁਲੀਸ ਗਾਰਦ ਬਿਠਾ ਦਿੱਤੀ ਗਈ ਅਤੇ ਸ਼ਰਧਾਲੂਆਂ ਨੂੰ ਉੱਥੇ ਆਉਣ ਜਾਣ ਤੋਂ ਰੋਕਿਆ ਜਾਣ ਲੱਗਾ। ਪੰਜ ਤੋਂ ਵੱਧ ਨਾਮਧਾਰੀ ਸਿੰਘ ਇਕੱਠੇ ਨਹੀਂ ਸਨ ਹੋ ਸਕਦੇ। ਅਨੰਦ ਕਾਰਜਾਂ ਤੇ ਭੋਗ ਪਾਠ ਸਮੇਂ ਵੀ ਸਰਕਾਰ ਤੋਂ ਆਗਿਆ ਲੈ ਕੇ ਸੀਮਿਤ ਤੌਰ ਤੇ ਹੀ ਆਯੋਜਨ ਕੀਤਾ ਜਾ ਸਕਦਾ ਸੀ। ਸਰਕਾਰੀ ਮਸ਼ੀਨਰੀ, ਪਿੰਡਾਂ ਦੇ ਨੰਬਰਦਾਰ, ਚੌਕੀਦਾਰ, ਡੇਰੇ ਬੈਠੀ ਗਾਰਦ ਅਤੇ ਭੈਣੀ ਸਾਹਿਬ ਪਿੰਡ ਦੇ ਲੋਗ ਜਿਸ ਤਰ੍ਹਾਂ ਨਾਮਧਾਰੀ ਸਿੱਖਾਂ ਤੇ ਜ਼ੁਲਮ ਅਤੇ ਸਖ਼ਤੀਆਂ ਕਰਦੇ ਸਨ ਇਹਨਾਂ ਸਾਰੀਆਂ ਘਟਨਾਵਾਂ ਦਾ ਜ਼ਿਕਰ 'ਸਤਿਗੁਰੂ ਬਿਲਾਸ' ਗ੍ਰੰਥ ਦੇ ਇਸ ਭਾਗ ਵਿਚ ਵਿਸਥਾਰ ਸਹਿਤ ਪਾਠਕਾਂ ਨੂੰ ਪੜ੍ਹਨ ਨੂੰ ਮਿਲੇਗਾ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਪਹਿਲਾਂ ਪਰਾਗਰਾਜ ਅਤੇ ਫੇਰ ਰੰਗੂਨ ਭੇਜ ਦੇਣ ਉਪਰੰਤ ਸਰਕਾਰ ਦੀ ਲਗਾਤਾਰ ਕੋਸ਼ਿਸ਼ ਰਹੀ ਕਿ ਸਤਿਗੁਰੂ ਜੀ ਦਾ ਪੰਜਾਬ ਵਿਚ ਰਹਿੰਦੇ ਉਹਨਾਂ ਦੇ ਸਿੱਖਾਂ ਸੇਵਕਾਂ ਨਾਲ ਸੰਪਰਕ ਬਿਲਕੁਲ ਨਾ ਬਣਨ ਦਿੱਤਾ ਜਾਵੇ। ਇਸ ਮਨੋਰਥ ਲਈ ਭਾਰਤ ਸਰਕਾਰ ਅਤੇ ਬਰਮਾ ਸਰਕਾਰ ਨੇ ਉਚੇਚੇ ਜਤਨ ਕੀਤੇ ਵੀ, ਲੇਕਿਨ ਆਪਣੇ ਸਤਿਗੁਰੂ ਦੇ ਪਿਆਰ ਵਿਚ ਰੰਗੇ ਹੋਏ ਸਿੱਖ ਗੁਪਤ ਰੂਪ ਵਿਚ ਰੰਗੂਨ ਜਾ ਚੀਨੀ ਵਾਲੇ ਪਾਤਸ਼ਾਹ ਦੇ ਦਰਸ਼ਨ ਕਰ ਆਉਂਦੇ ਅਤੇ ਹੁਕਮਨਾਮੇ ਵੀ ਲਿਆਉਂਦੇ। ਰੰਗੂਨ ਦੀ ਯਾਤਰਾ ਵਿਚ ਆਉਂਦੀਆਂ ਔਕੜਾਂ ਅਤੇ ਲੰਮੇ ਸਫ਼ਰ ਦੌਰਾਨ ਪਕੜੇ ਜਾਣ ਦੇ ਡਰ ਦੀਆਂ ਦਿਲਚਸਪ ਯਾਤਰਾਵਾਂ ਦਾ ਵਰਣਨ ਵੀ ਪਾਠਕ ਗ੍ਰੰਥ ਦੇ ਇਸ ਭਾਗ ਵਿਚ ਪੜ੍ਹ ਸਕਣਗੇ

ਅਤੇ ਜਾਣ ਸਕਣਗੇ ਕਿ ਕਿੰਨੀਆਂ ਔਕੜਾਂ ਝੱਲ ਕੇ ਨਾਮਧਾਰੀ ਸਿੱਖ ਆਪਣੇ ਮਹਿਬੂਬ ਸਤਿਗੁਰੂ ਦੇ ਦਰਸ਼ਨ ਕਰਨ ਜਾਂਦੇ ਸਨ।

ਸਾਲ ੧੯੯੫ ਈ. ਤੱਕ ਇਹ ਸਿਲਸਿਲਾ ਚੱਲਦਾ ਰਿਹਾ। ਇਸ ਦੌਰਾਨ ਬਰਮਾ ਸਰਕਾਰ ਨੇ ਸਤਿਗੁਰੂ ਰਾਮ ਸਿੰਘ ਜੀ ਨੂੰ ਮਰਗੋਈ ਦੇ ਟਾਪੂ ਵਿਚ ਵੀ ਬਦਲਕੇ ਦੇਖ ਲਿਆ। ਗੁਰੂ ਦੇ ਸਿੱਖ ਫੇਰ ਵੀ ਇਸ ਤੀਰਥ ਯਾਤਰਾ ਤੋਂ ਨਾ ਰੁਕੇ। ਹਾਰ ਕੇ ਬਰਮਾ ਸਰਕਾਰ ਨੇ ਸਤਿਗੁਰੂ ਜੀ ਨੂੰ ਕਿਸੇ ਦੁਰੇਡੀ ਥਾਂ ਤੇ ਚੁਪ ਚੁਪੀਤੇ ਬਦਲ ਦਿੱਤਾ ਅਤੇ ਐਲਾਨ ਕਰ ਦਿੱਤਾ ਕਿ ਉਹਨਾਂ ਦਾ ਦੇਹਾਂਤ ਹੋ ਗਿਆ ਹੈ। ਸਤਿਗੁਰੂ ਹਰੀ ਸਿੰਘ ਜੀ ਨੇ ਉਸੇ ਸਮੇ ਹੀ ਇਸ ਖ਼ਬਰ ਤੇ ਯਕੀਨ ਕਰਨ ਤੋਂ ਇਨਕਾਰ ਕਰ ਦਿੱਤਾ ਸੀ ਅਤੇ ਹੁਣ ਲੱਭੇ ਗਏ ਸਰਕਾਰੀ ਦਸਤਾਵੇਜ਼ ਵੀ ਇਸੇ ਤੱਥ ਦੀ ਪੁਸ਼ਟੀ ਕਰਦੇ ਹਨ। ਨਾਮਧਾਰੀ ਸਿੱਖਾਂ ਦਾ ਵਿਸ਼ਵਾਸ ਹੈ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਛੇਤੀਂ ਹੀ ਦਰਸ਼ਨ ਦੇਣਗੇ। ਇਹ ਸਾਰਾ ਸਮਾਂ ਨਾਮਧਾਰੀ ਸਿੱਖਾਂ ਨੇ ਵਿਯੋਗ ਵਿਚ ਤੜਫ਼ਦਿਆਂ ਗੁਜ਼ਾਰਿਆ ਅਤੇ ਸਤਿਗੁਰੂ ਦਰਸ਼ਨਾਂ ਲਈ ਅਨੇਕਾਂ ਯਾਤਰਾਵਾਂ ਬਰਮਾ ਦੀਆਂ ਕੀਤੀਆਂ, ਸਖ਼ਤੀਆਂ ਵੀ ਝੱਲੀਆਂ ਲੇਕਿਨ ਗੁਰੂ ਚਰਨਾਂ ਤੋਂ ਮੂੰਹ ਨਹੀਂ ਮੋੜਿਆ। ਇਥੋਂ ਤੀਕ ਦੇ ਤੀਸਰੇ ਭਾਗ ਨੂੰ ਮੈਂ 'ਵਿਯੋਗ ਕਾਲ' ਦੇ ਰੂਪ ਵਿਚ ਦੇਖਦਾ ਹਾਂ।

ਨਾਮਧਾਰੀ ਸਮਾਜ ਤੇ ਸਖ਼ਤੀਆਂ ਦਾ ਦੌਰ ਤਾਂ ੧੮੭੨ ਈ. ਤੋਂ ਹੀ ਸ਼ੁਰੂ ਹੋ ਚੁੱਕਾ ਸੀ। ਕਿਉਂਕਿ ਇਸ ਸਮੇ ਵਿਚ ਨਾਮਧਾਰੀ ਸਿੱਖਾਂ ਦੀ ਜ਼ਿਆਦਾ ਬਿਰਤੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬਾਰੇ ਜਾਨਣ ਅਤੇ ਬਰਮਾ ਦੇਸ ਦੀਆਂ ਯਾਤਰਾਵਾਂ ਕਰਨ ਵਿਚ ਰੁੱਝੀ ਹੋਈ ਸੀ, ਸਖ਼ਤੀਆਂ ਸਹਾਰਦਿਆਂ ਹੋਇਆਂ ਵੀ ਉਹਨਾਂ ਦੀ ਪਹਿਲੀ ਤਵੱਜੋ ਪਰਦੇਸ ਗਏ ਚੀਨੀ ਵਾਲੇ ਪਾਤਸ਼ਾਹ ਵੱਲ ਸੀ। ੧੮੯੫ ਈ. ਤੋਂ ਅਗਲਾ ਦੌਰ ਨਿਰੋਲ ਸਖ਼ਤੀਆਂ ਦਾ ਹੈ। ਨਾਮਧਾਰੀ ਸਿੱਖਾਂ ਦੇ ਸ੍ਰੀ ਭੈਣੀ ਸਾਹਿਬ ਡੇਰੇ ਆਉਣ, ਘਰਾਂ ਵਿਚ ਅਨੰਦ ਕਾਰਜ ਅਥਵਾ ਪਾਠ ਆਦਿ ਕਰਵਾਉਣ ਤੇ ਅਨੇਕਾਂ ਪਾਬੰਦੀਆਂ ਪੰਜਾਬ ਸਰਕਾਰ ਨੇ ਲਗਾਈਆਂ ਹੋਈਆਂ ਸਨ। ਇਥੋਂ ਤੀਕ ਕਿ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੂੰ ਮਾਘੀ, ਦੀਵਾਲੀ ਅਥਵਾ ਵਸਾਖੀ ਮੇਲਿਆਂ ਤੇ ਜਾਣ ਦੀ ਇਜਾਜ਼ਤ ਵੀ ਮੇਲੇ ਲੰਘ ਜਾਣ ਤੋਂ ਬਾਅਦ ਹੀ ਸੀਮਿਤ ਤੌਰ ਤੇ ਮਿਲਦੀ ਸੀ। ਅਗਰ ਦੌਰੇ ਸਮੇ ਇਜਾਜ਼ਤ ਮਿਲੇ ਪਿੰਡਾਂ ਅਤੇ ਜ਼ਿਲ੍ਹਿਆਂ ਵਿਚ ਦੌਰਾ ਕਰਦਿਆਂ ਅੱਗਾ ਪਿੱਛਾ ਹੋ ਜਾਂਦਾ ਸੀ ਤਾਂ ਤੁਰੰਤ ਉਹਨਾਂ ਨੂੰ ਵਾਪਸ ਸ੍ਰੀ ਭੈਣੀ ਸਾਹਿਬ ਭੇਜ ਦਿੱਤਾ ਜਾਂਦਾ ਸੀ। ਪਾਬੰਦੀਆਂ ਦਾ ਆਲਮ ਇਹ ਸੀ ਕਿ ੧੮੯੯ ਈ. ਦੇ ਭਿਆਨਕ ਕਾਲ ਸਮੇ ਰਾਜਸਥਾਨ ਤੋਂ ਵੱਡੀ ਗਿਣਤੀ ਵਿਚ ਉੱਜੜ ਕੇ ਆਏ ਬਾਗੜੀਆਂ ਨੂੰ ਲੰਗਰ ਤਾਂ ਸ੍ਰੀ ਭੈਣੀ ਸਾਹਿਬ ਡੇਰੇ ਤੋਂ ਮਿਲਦਾ ਸੀ, ਪਰ ਲੰਗਰ ਲਈ ਉਗਰਾਹੀ ਕਰਨ ਦੀ ਆਗਿਆ ਸਤਿਗੁਰੂ ਹਰੀ ਸਿੰਘ ਜੀ ਨੂੰ ਸਰਕਾਰ ਨੇ ਨਾ ਦਿੱਤੀ। ਡੇਰੇ ਵਿੱਚ ਸੇਵਾ ਕਰਦੇ ਸਿੱਖਾਂ ਅਤੇ ਦਰਸ਼ਨ ਕਰਨ ਆਉਂਦੇ ਸ਼ਰਧਾਲੂਆਂ ਨਾਲ ਗਾਰਦ ਕੈਸਾ ਸਲੂਕ ਕਰਦੀ ਸੀ, ਇਸ ਗ੍ਰੰਥ ਦੇ ਪੜ੍ਹਨ ਤੋਂ ਪਾਠਕਾਂ ਨੂੰ ਚੰਗੀ ਤਰ੍ਹਾਂ ਪਤਾ ਲੱਗ ਜਾਂਦਾ ਹੈ। ਧੰਨ ਸਨ ਉਹ ਸਿੱਖ ਜੋ ਡੇਰੇ ਸੇਵਾ ਕਰਦਿਆਂ ਗਾਰਦ ਦੀਆਂ ਸਖ਼ਤੀਆਂ ਸਹਾਰਦੇ, ਗਾਲ੍ਹਾਂ ਖਾਂਦੇ, ਕੈਦਾਂ ਵੀ ਭੁਗਤਦੇ, ਪਰ ਫੇਰ ਡੇਰੇ ਆ ਸੇਵਾ ਵਿਚ ਹਾਜ਼ਰ ਹੋ ਜਾਂਦੇ। ਇਸ ਗ੍ਰੰਥ ਦਾ ਲੇਖਕ ਸੰਤ ਸੰਤੋਖ ਸਿੰਘ ੧੮੮੨ ਈ. ਵਿਚ ਸ੍ਰੀ ਭੈਣੀ ਸਾਹਿਬ ਡੇਰੇ ਆਇਆ ਸੀ। ਸਖ਼ਤੀਆਂ ਦਾ ਸਾਰਾ ਸਮਾਂ ਉਸਨੇ ਆਪਣੀ ਅੱਖੀਂ ਦੇਖਿਆ ਅਤੇ ਹੰਢਾਇਆ। ਉਸਨੂੰ ਵੀ ਪਿੰਡ ਦੇ ਲੋਕਾਂ ਅਤੇ ਗਾਰਦ ਦੀਆਂ ਗਾਲ੍ਹਾਂ ਖਾਣੀਆਂ ਪਈਆਂ ਅਤੇ ਕੈਦ ਵੀ ਕੱਟਣੀ ਪਈ, ਲੇਕਿਨ ਜੇਲ੍ਹ ਚੋਂ ਰਿਹਾ ਹੋ ਕੇ ਘਰ ਜਾਣ ਦੀ ਬਜਾਏ ਲੇਖਕ ਫੇਰ ਡੇਰੇ ਆ ਸੇਵਾ ਕਰਦਾ ਰਿਹਾ। ਲੇਖਕ ਸੰਤ ਸੰਤੋਖ ਸਿੰਘ ਵੱਲੋਂ ਅੱਖੀਂ ਦੇਖੇ ਅਤੇ ਆਪੂੰ ਹੰਢਾਏ ਸਖ਼ਤੀਆਂ ਦੇ ਦੌਰ ਬਾਰੇ ਉਸਦੀ ਕਲਮ 'ਕਠੋਰ ਸੱਚ' ਬਿਆਨ ਕਰਦੀ ਹੈ ਜਿਸ ਤੇ ਰੰਚਕ ਮਾਤਰ ਵੀ ਸ਼ੰਕਾ ਨਹੀਂ ਕੀਤੀ ਜਾ ਸਕਦੀ।

'ਸਤਿਗੁਰੂ ਬਿਲਾਸ' ਗ੍ਰੰਥ ਦੀ ਪ੍ਰਮਾਣਿਕਤਾ ਸ਼ੰਕਾ ਰਹਿਤ ਹੈ। ਲੇਖਕ ਨੇ ਆਪਣੇ ਗ੍ਰੰਥ ਵਿਚ ਦਰਜ ਘਟਨਾਵਾਂ ਉਹਨਾਂ ਸਿੱਖਾਂ ਸਾਧਾਂ ਪਾਸੋਂ ਪੁੱਛ ਪੁੱਛ ਕੇ ਲਿਖੀਆਂ ਸਨ ਜੋ ਆਪ ਉਹਨਾਂ ਘਟਨਾਵਾਂ ਨਾਲ ਸੰਬੰਧਤ ਅਤੇ ਚਸ਼ਮਦੀਦ ਗਵਾਹ ਸਨ। ਲੇਖਕ ਡੇਰੇ ਆਏ ਸਿੱਖਾਂ ਪਾਸੋਂ ਤਾਂ ਸਾਖੀਆਂ ਪੁੱਛ ਸੁਣ ਕੇ ਲਿਖਦਾ ਹੀ ਹੁੰਦਾ ਸੀ, ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨਾਲ ਦੌਰੇ ਤੇ ਗਿਆਂ ਹੋਇਆਂ ਵੀ ਜਦੋਂ ਮੌਕਾ ਮਿਲਦਾ ਪੁੱਛ ਪੁੱਛ ਗੁਰੂ ਜੱਸ ਲਿਖਦਾ। ਸੰਤ ਸੰਤੋਖ ਸਿੰਘ ਦੇ ਪ੍ਰੇਰਨਾ ਸਰੋਤ ਸਨ ਸਤਿਗੁਰੂ ਹਰੀ ਸਿੰਘ ਜੀ ਜਿਨ੍ਹਾਂ ਦੇ ਹੁਕਮਾਨੁਸਾਰ ਸੰਤ ਜੀ ਨੇ ਲਿਖਣਾ ਸ਼ੁਰੂ ਕੀਤਾ ਸੀ। ਸਾਖੀਆਂ ਲਿਖੇ ਜਾਣ ਤੋਂ ਬਾਅਦ ਸਤਿਗੁਰੂ ਜੀ ਆਪ ਲਿਖੀਆਂ ਗਈਆਂ ਸਾਖੀਆਂ ਦੀ ਪੜਤਾਲ ਕਰਦੇ ਤੇ ਆਪ ਵੀ ਲਿਖਵਾਉਂਦੇ। ਇਸ ਤੱਥ ਦੀ ਪੁਸ਼ਟੀ 'ਸਤਿਗੁਰੂ ਬਿਲਾਸ' ਗ੍ਰੰਥ ਵਿਚੋਂ ਹੀ ਹੁੰਦੀ ਹੈ। ਇਸੇ ਤਰ੍ਹਾਂ ਪੰਜਾਬ ਵਾਪਸ ਭੇਜ ਦਿੱਤੇ ਗਏ ਸੂਬਿਆਂ ਅਤੇ ਸੇਵਕ ਨਾਨੂੰ ਸਿੰਘ ਪਾਸੋਂ ਵੀ ਸੰਤ ਸੰਤੋਖ ਸਿੰਘ ਨੇ ਬਹੁਤ ਸਾਰੀਆਂ ਘਟਨਾਵਾਂ ਸੁਣ ਕੇ ਲਿਖੀਆਂ।

ਇਕ ਸਮੇ ਸਤਿਗੁਰੂ ਰਾਮ ਸਿੰਘ ਜੀ ਨੇ 'ਗੁਰੂ ਬਿਲਾਸ' ਗ੍ਰੰਥ ਬਣਨ ਦਾ ਭਵਿੱਖਤ ਬਚਨ ਕੀਤਾ ਸੀ (ਸਤਿਗੁਰੂ ਬਿਲਾਸ-ਭਾਗ ਪਹਿਲਾ, ਪੰਨਾ-੪੨੦), ਅਤੇ ਸਤਿਗੁਰੂ ਹਰੀ ਸਿੰਘ ਜੀ ਨੇ ਪ੍ਰੇਰਨਾ ਕਰਕੇ ਗ੍ਰੰਥ ਆਪਣੀ ਜਾਣਕਾਰੀ ਹੇਠ ਲਿਖਵਾਇਆ। ਹੁਣ ਵਰਤਮਾਨ ਸਤਿਗੁਰੂ ਸਤਿਗੁਰੂ ਜਗਜੀਤ ਸਿੰਘ ਜੀ ਨੇ ਕਿਰਪਾ ਕਰਕੇ ਲੰਮੇ ਸਮੇਂ ਤੋਂ ਅਪ੍ਰਕਾਸ਼ਤ ਪਿਆ ਹੋਇਆ ਇਹ ਗ੍ਰੰਥ ਛਪਵਾਇਆ ਹੈ। ਇਸ ਦੇ ਛਪਣ ਨਾਲ ਪਾਠਕਾਂ ਪ੍ਰਚਾਰਕਾਂ ਅਤੇ ਲੇਖਕਾਂ ਨੂੰ ਨਵੀਆਂ ਜਾਣਕਾਰੀਆਂ ਮਿਲਣਗੀਆਂ। 'ਸਤਿਗੁਰੂ ਬਿਲਾਸ' ਗ੍ਰੰਥ ਦੇ ਦੂਸਰੇ ਭਾਗ ਦੀਆਂ ਕੁਝ ਵਿਸ਼ੇਸ਼ ਘਟਨਾਵਾਂ ਸੰਖੇਪ ਵਿਚ ਇਹ ਹਨ:-

- ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਪਰਾਗਰਾਜ ਤੋਂ ਰੰਗੂਨ ਭੇਜਣਾ ਅਤੇ ਸੂਬਿਆਂ ਨੂੰ ਵੀ ਅਲੱਗ ਅਲੱਗ ਥਾਵਾਂ ਤੇ ਭੇਜ ਕੇ ਨਜ਼ਰਬੰਦ ਕਰਨਾ।
- ਸ੍ਰੀ ਭੈਣੀ ਸਾਹਿਬ ਡੇਰੇ ਦੇ ਦਰਵਾਜੇ ਤੇ ਗਾਰਦ ਬਿਠਾਈ ਜਾਣੀ ਅਤੇ ਅਤੇ ਉਹਨਾਂ ਵੱਲੋਂ ਦਰਸ਼ਨ ਕਰਨ ਆਉਂਦੇ ਸ਼ਰਧਾਲੂਆਂ ਤੇ ਕਰੜਾਈ।
- ਬਾਬਾ ਜੱਸਾ ਸਿੰਘ ਦੀ ਚੜ੍ਹਾਈ ਦਾ ਹਾਲ।
- ਨਾਮਧਾਰੀ ਸਿੱਖਾਂ ਦੀਆਂ ਰੰਗੂਨ ਅਤੇ ਮਰਗੋਈ ਯਾਤਰਾਵਾਂ ਅਤੇ ਹੁਕਮਨਾਮੇ ਲਿਆਉਣ ਦਾ ਹਾਲ।
- ਸੇਵਕ ਨਾਨੂੰ ਸਿੰਘ ਨੂੰ ਪੰਜਾਬ ਵਾਪਸ ਭੇਜਣਾ।
- ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦੇਹਾਂਤ ਦੀ ਝੂਠੀ ਖ਼ਬਰ।
- ਸਤਿਗੁਰੂ ਹਰੀ ਸਿੰਘ ਜੀ ਦਾ ਬੜੇ ਹੀ ਹੌਸਲੇ ਅਤੇ ਸ਼ਾਂਤ ਭਾਵ ਨਾਲ ਸਰਕਾਰ, ਗਾਰਦ ਅਤੇ ਨੰਬਰਦਾਰਾਂ ਦੀਆਂ ਸਖ਼ਤੀਆਂ ਸਹਾਰਦਿਆਂ ਹੋਇਆਂ ਪ੍ਰਚਾਰ ਜਾਰੀ ਰੱਖਣਾ।
- ਸਿਪਾਹੀ ਗੋਂਦੇ ਅਤੇ ਮਾਈ ਅਤਰੀ ਦੇ ਕਤਲ।
- ਸਤਿਗੁਰੂ ਹਰੀ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਦਾ ਵਿਸਤ੍ਰਿਤ ਹਾਲ, ਆਦਿ।

ਇਹ ਗ੍ਰੰਥ ਵਾਰਤਕ ਸ਼ੈਲੀ ਵਿਚ ਲਿਖਿਆ ਗਿਆ ਸੀ ਜੋ ਉਸ ਸਮੇ ਵਿਕਾਸ ਦੇ ਆਰੰਭਕ ਦੌਰ ਵਿਚ ਸੀ। ਮੈਂ 'ਸਤਿਗੁਰੂ ਬਿਲਾਸ' ਗ੍ਰੰਥ ਦੇ ਪਹਿਲੇ ਭਾਗ ਦੀ ਭੂਮਿਕਾ ਵਿਚ ਦੱਸ ਆਇਆ ਹਾਂ ਕਿ ਉਸ ਸਮੇ ਜਿਵੇਂ ਪੰਜਾਬੀ ਬੋਲੀ ਜਾਂਦੀ ਸੀ ਉਸੇ ਤਰ੍ਹਾਂ ਹੀ ਠੇਠ ਰੂਪ ਵਿਚ ਲਿਖੀ ਜਾਂਦੀ ਸੀ। ਇਸ ਲਈ ਇਸ ਗ੍ਰੰਥ ਵਿਚ ਬਹੁਤ ਸਾਰੇ ਸ਼ਬਦ ਠੇਠ ਰੂਪ ਵਿਚ ਲਿਖੇ ਮਿਲਦੇ ਹਨ ਅਤੇ ਵੰਨਗੀ ਦੇ ਤੌਰ ਤੇ ਕੁਛ ਸ਼ਬਦ ਪਹਿਲੇ ਭਾਗ ਵਿਚ ਦਿੱਤੇ ਵੀ ਹੋਏ ਹਨ। ਫੇਰ ਵੀ ਜਾਣਕਾਰੀ ਵੱਜੋਂ ਕੁਝ ਸ਼ਬਦ: ਕਿਓਂ-ਕਿਉਂ,

ਸਪਾਹੀ-ਸਿਪਾਹੀ, ਇਕੱਤ੍ਰ—ਅਕੇਤ੍ਰ, ਲੁਧਿਆਣਾ-ਲੁਦਿਆਣਾ, ਲੁਦਿਹਾਣਾ, ਅਸ਼ਨਾਨ-ਇਸ਼ਨਾਨ, ਪ੍ਰਸਾਦਿ-ਪਰਸਾਦ-ਪ੍ਰਸ਼ਾਦ, ਪੈਹਰਾ-ਪਹਿਰਾ ਆਦਿ। ਇਸੇ ਤਰ੍ਹਾਂ ਸੰਪਾਦਨ ਬਾਰੇ ਵੀ ਭਾਗ ਪਹਿਲੇ ਵਿਚ ਕਾਫੀ ਕੁਝ ਸਪਸ਼ਟ ਕਰ ਦਿੱਤਾ ਗਿਆ ਹੈ। ਗ੍ਰੰਥ ਨੂੰ ਸਿਲਸਿਲੇਵਾਰ ਕੀਤਾ ਗਿਆ ਹੈ ਤਾਂ ਜੋ ਘਟਨਾਵਾਂ ਅਤੇ ਸੰਨ ਸੰਮਤ ਤਰਤੀਬ ਅਨੁਸਾਰ ਹੋ ਸਕਣ। ਚੈਪਟਰ ਬਣਾਏ ਗਏ ਹਨ ਅਤੇ ਇਹਨਾਂ ਦੇ ਹੈਡਿੰਗ ਅਤੇ ਸਬ ਹੈਡਿੰਗ ਵੀ ਸੰਪਾਦਕੀ ਦਾ ਹੀ ਹਿੱਸਾ ਹਨ। ਗ੍ਰੰਥ ਵਿਚ ਆਈਆਂ ਘਟਨਾਵਾਂ ਬਾਰੇ ਪ੍ਰਮਾਣਿਕਤਾ ਲਈ ਜਿੱਥੇ ਤੱਕ ਸੰਭਵ ਹੋ ਸਕਿਆ ਹੈ ਸੰਬੰਧਤ ਪੁਸਤਕਾਂ ਅਥਵਾ ਦਸਤਾਵੇਜ਼ਾਂ ਦਾ ਹਵਾਲਾ ਫੁਟ ਨੋਟਾਂ ਵਿਚ ਦੇ ਦਿੱਤਾ ਗਿਆ ਹੈ।

'ਸਤਿਗੁਰੂ ਬਿਲਾਸ' ਗ੍ਰੰਥ ਦੇ ਸੰਪਾਦਨ ਦਾ ਔਖਾ ਕੰਮ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਕਿਰਪਾ ਸਦਕਾ ਹੀ ਸੰਭਵ ਹੋ ਸਕਿਆ ਹੈ।

ਇਸ ਗ੍ਰੰਥ ਨੂੰ ਤਰਤੀਬਵਾਰ ਕਰਨ ਤੋਂ ਬਾਅਦ ਸ੍ਰੀ ਸਤਿਗੁਰੂ ਜੀ ਨੇ ਆਪਣੇ ਰੁਝੇਵਿਆਂ 'ਚੋਂ ਲੰਮਾ ਸਮਾਂ ਕੱਢ ਕੇ ਆਪ ਸੁਣਿਆ ਅਤੇ ਸੁਝਾਅ ਵੀ ਦਿੱਤੇ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਮਿਹਰ ਅਤੇ ਕ੍ਰਿਪਾ ਲਈ ਮੈਂ ਨਿਮਰਤਾ ਸਹਿਤ ਕ੍ਰਿਤੱਗਤਾ ਪ੍ਰਗਟ ਕਰਦਾ ਹਾਂ। ਇਸ ਗ੍ਰੰਥ ਨੂੰ ਪੜ੍ਹਨ ਸੁਣਨ ਲਈ ਕੀਤੀਆਂ ਜਾਂਦੀਆਂ ਬੈਠਕਾਂ ਵਿਚ ਸ੍ਰੀ ਸਤਿਗੁਰੂ ਜੀ ਤਾਂ ਉਚੇਚਾ ਸਮਾਂ ਦੇਂਦੇ ਹੀ ਸਨ ਪੰਡਤ ਗੋਪਾਲ ਸਿੰਘ ਜੀ, ਸਵ. ਮਾਸਟਰ ਨਿਹਾਲ ਸਿੰਘ ਜੀ ਅਤੇ ਪ੍ਰੀਤਮ ਸਿੰਘ ਕਵੀ ਜੀ ਤੋਂ ਇਲਾਵਾ ਸੇਵਕ ਹਰਪਾਲ ਸਿੰਘ ਅਤੇ ਰਛਪਾਲ ਸਿੰਘ ਵੀ ਸ਼ਾਮਲ ਹੁੰਦੇ ਅਤੇ ਆਪਣੇ ਆਪਣੇ ਢੰਗ ਨਾਲ ਸੰਪਾਦਕ ਨੂੰ ਸਹਿਯੋਗ ਦਿੰਦੇ ਰਹੇ ਹਨ। ਇਹਨਾਂ ਸਾਰੇ ਸਹਿਯੋਗੀਆਂ ਦਾ ਮੈਂ ਦਿਲੋਂ ਧੰਨਵਾਦੀ ਹਾਂ। ਨਾਮਧਾਰੀ ਦਰਬਾਰ ਅਤੇ ਪੰਜਾਬ ਪ੍ਰਦੇਸ਼ ਕਾਂਗਰਸ ਕਮੇਟੀ ਦੇ ਪ੍ਰਧਾਨ ਸ੍ਰ. ਹਰਵਿੰਦਰ ਸਿੰਘ ਹੰਸਪਾਲ ਨੇ 'ਸਤਿਗੁਰੂ ਬਿਲਾਸ' ਗ੍ਰੰਥ ਦੇ ਪਹਿਲੇ ਭਾਗ ਨੂੰ ਬੜੀ ਹੀ ਰੀਝ ਅਤੇ ਉਚੇਚ ਨਾਲ ਛਪਵਾਇਆ ਹੈ ਅਤੇ ਹੁਣ ਇਸ ਦੂਸਰੇ ਭਾਗ ਨੂੰ ਵੀ ਉਸੇ ਰੀਝ ਨਾਲ ਛਪਵਾਕੇ ਪਾਠਕਾਂ ਤੱਕ ਪਹੁੰਚਾਉਣ ਲਈ ਵਿਸ਼ੇਸ਼ ਯਤਨ ਕੀਤੇ ਹਨ। ਹੰਸਪਾਲ ਜੀ ਦਾ ਵੀ ਬਹੁਤ ਬਹੁਤ ਧੰਨਵਾਦ ਹੈ।

'ਸਤਿਗੁਰੂ ਬਿਲਾਸ' ਗ੍ਰੰਥ ਦੀ ਟਾਈਪ ਸੈਟਿੰਗ ਵੀ ਕਾਫ਼ੀ ਔਖਾ ਕੰਮ ਸੀ। ਕੈਡਕੌਨ ਦੇ ਸ੍ਰ. ਹਰਕੀਰਤ ਸਿੰਘ ਨੇ ਬਾਰ ਬਾਰ ਇਸ ਦੀ ਸੁਧਾਈ ਨੂੰ ਬੜੇ ਹੀ ਧਿਆਨ ਅਤੇ ਮਿਹਨਤ ਨਾਲ ਕੀਤਾ ਹੈ ਅਤੇ ਛਪਵਾਈ ਦਾ ਸਾਰਾ ਕਾਰਜ ਇੰਦਰਜੀਤ ਸਿੰਘ, ਮੈਨੇਜਰ ਸਤਿਜੁਗ ਦੀ ਭੱਜ ਦੌੜ ਦਾ ਨਤੀਜਾ ਹੈ। ਇਹਨਾਂ ਸਾਰਿਆਂ ਦਾ ਵੀ ਧੰਨਵਾਦ।

'ਸਤਿਗੁਰੂ ਬਿਲਾਸ' ਗ੍ਰੰਥ ਨਾਮਧਾਰੀ ਇਤਿਹਾਸ ਦਾ ਬੁਨਿਆਦੀ ਸ੍ਰੋਤ ਹੈ ਅਤੇ ਇਸ ਵਿਚ ਦਰਜ ਅਨੇਕਾਂ ਜਾਣਕਾਰੀਆਂ ਹੋਰ ਕਿਤੇ ਉਪਲਬਧ ਨਹੀਂ ਹਨ। ਐਸੇ ਮਹਤਵਪੂਰਨ ਗ੍ਰੰਥ ਦਾ ਦੂਸਰਾ ਭਾਗ ਵੀ ਪਾਠਕਾਂ ਤੱਕ ਪਹੁੰਚਾਉਣ ਦੀ ਮੈਂ ਖੁਸ਼ੀ ਲੈ ਰਿਹਾ ਹਾਂ ਜੋ ਕੇਵਲ ਅਤੇ ਕੇਵਲ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਸਦਕਾ ਹੀ ਸੰਭਵ ਹੋ ਸਕਿਆ ਹੈ। ਆਸ ਕਰਦਾ ਹਾਂ ਕਿ ਇਹ ਗ੍ਰੰਥ ਪ੍ਰਚਾਰਕਾਂ, ਵਿਦਵਾਨ ਲੇਖਕਾਂ, ਇਤਿਹਾਸਕਾਰਾਂ ਅਤੇ ਸ਼ਰਧਾਵਾਨ ਪਾਠਕਾਂ ਲਈ ਲਾਹੇਵੰਦ ਸਿੱਧ ਹੋਵੇਗਾ ਅਤੇ ਉਹ ਇਸ ਵਿਚ ਆਈ ਜਾਣਕਾਰੀ ਦਾ ਪੂਰਾ ਪੂਰਾ ਲਾਭ ਉਠਾਉਣਗੇ।

**ਜਸਵਿੰਦਰ ਸਿੰਘ**

**੨੩੪੮-ਬੀ, ਰਾਜਾ ਪਾਰਕ, ਰਾਣੀ ਬਾਗ,**

**ਦਿੱਲੀ-੧੧੦੦੩੪.**

**ਫ਼ੋਨ : ੦੧੧-੨੭੧੮੨੩੦੨**

# ਸਤਿਗੁਰੂ ਰਾਮ ਸਿੰਘ ਜੀ ਪਰਾਗਰਾਜ ਮੇਂ

ਪਰਾਗਰਾਜ ਮੈ ਜੋ ਫ਼ਰੰਗੀ ਸਾ ਉਸਨੂੰ ਕੁਝ ਪਤਾ ਨਾ ਲਗੇ ਕੇ ਕਿਵੇਂ (ਭੈਣੀ ਸਾਹਿਬ) ਗੁਜਰੀ ਹੈ। ਅੰਬਾਲੇ ਵਾਲੇ ਕਮਿਸ਼ਨਰ ਕੀ ਤੇ ਜਿਲੇ ਲੁਧਗੜ (ਲੁਧਿਆਣੇ) ਕੀ ਤੇ ਨਿੰਦਕਾਂ ਕੀ ਏਹੁ ਮਰਜੀ ਸੀ ਕੇ ਫਾਂਸੀ ਹੋਵੇ। ਉਸ ਫ਼ਰੰਗੀ ਨੇ ਸਮਝਾ ਜੋ ਮੌਕੇ ਪਰ ਬੇਲੀ ਸਾਹਿਬ ਥਾ ਤਿਸ ਥੀਂ ਪੁਛਿਆ ਚਾਹੀਏ। ਬੇਲੀ ਸਾਹਿਬ ਕੋ ਸੱਦਿਆ ਪਰਾਗਰਾਜ ਮੈ। ਪਰਾਗਰਾਜ ਵਾਲੇ ਫ਼ਰੰਗੀ ਨੇ ਪੁਛਿਆ ਕਿਵੇਂ ਗੁਜ਼ਰੀ ਸੀ, ਮੌਕੇ ਪਰ ਤੁਮਨੇ ਕੀ ਦੇਖਿਆ ਥਾ। ਉਸ ਕਹਾ ਜਬ ਹਮ ਗਏ ਸੇ ਤੋ ਇਨਕੇ ਜਿਤਨੇ ਸਿੰਘ ਸੇ ਤਿਨਾਂ ਕੇ ਹਾਥੋਂ ਮੈ ਚਿੱਟੀਆਂ ਮਾਲਾ ਫੜੀਆਂ ਹੋਈਆਂ ਸੀ। ਖੁਦਾਇ ਨੂੰ ਯਾਦ ਕਰਦੇ ਸੇ। ਮਾਲਾ ਥੀਂ ਇਨਾ ਇਨਾਂ ਕੇ ਹਾਥੋਂ ਮੈ ਕਾਠ ਕੀ ਛਟੀ ਭੀ ਨਾ ਸੀ। ਇਹ ਤਾਂ ਖੁਦਾਇ ਪ੍ਰਸਤ ਲੋਗ ਹੈਂ। ਏਹਨਾਂ ਕੋਲੋਂ ਤਾਂ ਕੋਈ ਸ਼ਸਤਰ ਭੀ ਨਹੀਂ ਨਿਕਲਿਆ। ਏਧੇ ਸਿੰਘਾਂ ਕੋ ਫੜਿਆ ਸੀ ਜਿਸ ਵਕਤ ਤਾਂ ਅਗੇ ਸੇ ਉਜਰ ਨਾ ਸੀ ਕੀਤਾ। ਤੱਤਾ ਨੇਤਰ ਭੀ ਨਾ ਸੀ ਕਿਸੇ ਨੇ ਕੀਤਾ। ਮੈਂ ਨਹੀਂ ਕਹਿ ਸਕਦਾ ਇਨ ਕੋ ਫਾਂਸੀ ਦਿਓ। ਅਰ ਇਤਲਾਹ ਭੀ ਇਹਨਾਂ ਨੇ ਪਹਿਲੇ ਦਿੱਤੀ ਸੀ ਕੇ ਸਰਕਾਰ ਬੰਦੋਬਸਤ ਕਰੇ ਤੇਰਾਂ ਸਰੀਰ ਬੇਵਸ ਹੈਂ ਮੈਥੋਂ। ਸੋ ਬੰਦੋਬਸਤ ਨਾ ਕੀਤਾ। ਉਹਨਾਂ ਸਿੰਘਾਂ ਨੇ ਹਮਲਾ ਜਾਇ ਕੀਤਾ। ਜੋ ਗੁਰੂ ਰਾਮ ਸਿੰਘ ਹੈ ਏਹ ਤੋ ਆਪ ਖੁਦਾਇ ਹੈ। ਮੈਂ ਨਹੀਂ ਕਹਿ ਸਕਦਾ ਇਸ ਕੋ ਫਾਂਸੀ ਦਿਓ। ਏਹ ਜਹਾਰ ਸੁਣਕੇ ਫ਼ਰੰਗੀ ਨੇ ਜੋ ਪਿਛਲਾ ਪਰਵਾਨਾ ਸੀ ਸੋ ਪਾੜ ਦੀਆ।

## ਕਾਵਨ ਉਤਾਰੂ ਕੀਤਾ

ਮਹਾਰਾਜ ਬੁੱਧ ਸਿੰਘ ਜੀ ਸੇ ਭੀ ਆਇ ਪੁਛਿਆ ਗੁਰੂ ਰਾਮ ਸਿੰਘ ਏਸ ਦੇਸ ਜਾਂ ਮੁਲਖ ਵਿਖੇ ਆਇ ਜਾਏ ਤਾਂ ਦੰਗਾ ਤਾਂ ਨਾ ਹੋਵੇਗਾ? ਮਹਾਰਾਜ ਜੀ ਬਚਨ ਕੀਤਾ ਸੰਗਤ ਉਹਨਾਂ ਕੀ ਹੈ, ਉਹ ਗੁਰੂ ਹਨ। ਦੰਗਾ ਨਾ ਆਗੇ ਕੀਤਾ ਨਾ ਹੋਵੇਗਾ। ਜਿਨ੍ਹਾਂ ਸਿੰਘਾਂ ਨੇ ਕੀਤਾ ਹੈ ਦੰਗਾ ਸੋ ਕੁਛ ਤੋਂ ਫਾਂਸੀ ਦੀਏ ਗਏ ਕੁਝ ਤੋਪਾਂ ਅੱਗੇ ਉਡਾਏ ਗਏ ਕੁਝ ਕਾਲੇ ਪਾਨੀ ਨੂੰ ਲੈ ਗਏ ਹੈਂ।

ਜਿਨ ਜਾਇਕੇ ਸਿੰਘ ਉਡਾਏ ਥੇ ਲਾਹੌਰ ਵਾਲੇ ਲਾਟ ਨੇ ਸੁਣਕੇ ਸੋ ਫ਼ਰੰਗੀ ਉਤਾਰੂ ਕਰ

ਦਿੱਤਾ।[੧] ਤਾਂ ਉਸਨੇ ਸਾਰੇ ਪੰਜਾਬ ਕੀਆਂ ਮੋਹਰਾਂ ਲੁਵਾਇ ਲਈਆਂ ਰਾਜਿਆਂ ਕੀਆਂ ਪੁਜਾਰੀਆਂ ਕੀਆਂ। ਹੋਰ ਜੋ ਲੋਕ ਥੇ ਸਭ ਨੇ ਮੋਹਰਾਂ ਲਗਾਇ ਦਿੱਤੀਆਂ ਕੇ ਏ ਜਿਊਂਦਾ ਨਾ ਆਵੇ ਏਸ ਦੇਸ। ਜੇ ਆਇ ਗਿਆ ਤੇ ਨਾ ਧੁਆਨੂੰ ਛੱਡੇ ਤੇ ਨਾ ਸਾਨੂੰ ਛੱਡੇ। ਰਾਜ ਖੋਸ ਲੈਣਗੇ ਰਣਜੀਤ ਸਿੰਘ ਵਾਂਗੂੰ।

ਪਹਿਲੀ ਮੋਹਰ ਰਾਜੇ ਮਹਿੰਦਰ ਸਿੰਘ ਪਟਿਆਲੇ ਵਾਲੇ ਨੇ ਲਾਈ ਕਿ ਏਹ ਏਸ ਦੇਸ ਮੇਂ ਨਾ ਆਵੇ। ਜੇ ਆਇ ਗਿਆ ਨਾ ਤਾਂ ਧੁਆਨੂੰ ਛੱਡੇ ਨਾ ਸਾਨੂੰ ਛੱਡੇ। ਏਸ ਰਾਏ ਦੀ ਮੋਹਰ ਸਾਰਿਆਂ ਰਾਜਿਆਂ ਨੇ ਲਾਈ।

ਜਿਹਨਾਂ ਨੇ ਨਹੀਂ ਮੋਹਰਾਂ ਲਾਈਆਂ ਤਿਨਾਂ ਕੇ ਨਾਮ (੧) ਮਹੰਤ ਬ੍ਰਹਮ ਬੂਟਾ ਸ੍ਰੀ ਅੰਮ੍ਰਿਤਸਰ (੨) ਸੰਤ ਨਰੈਣ ਸਿੰਘ ਜੀ ਸੇਖਵਾਂ ਜਿਲਾ ਫਿਰੋਜ਼ਪੁਰ (੩) ਮਹੰਤ ਧਿਆਨਪੁਰੀਏ ਬੈਰਾਗੀ ਜਿਲਾ ਗੁਰਦਾਸਪੁਰ।

ਪਰਾਗਰਾਜ ਵਾਲੇ ਫ਼ਰੰਗੀ ਨੇ ਸਤਿਗੁਰੂ ਜੀ ਕੋ ਮੋਹਰਾਂ ਦਿਖਾਈਆਂ ਦੇਖੋ ਤੁਮਾਰੇ ਪੰਜਾਬ ਦੀਆਂ ਮੋਹਰਾਂ ਲਗੀਆਂ ਹੋਈਆਂ ਹੈਂ। ਪੰਜਾਬ ਦੇ ਰਾਜੇ ਔਰ ਰੱਯਤ ਸਭਨਾਂ ਨੇ ਮੋਹਰਾਂ ਲਾਈਆਂ ਹੈਂ ਕੇ ਏਹ ਜਿਊਂਦਾ ਏਸ ਦੇਸ ਨਾ ਆਵੇ। ਮੋਹਰਾਂ ਦੇਖਕੇ ਗੁਰੂ ਜੀ ਧਰਤੀ ਪਰ ਦੁਹੱਥੜ ਮਾਰੀ ਕੇ ਮੈਂ ਕੀ ਇਨ੍ਹਾਂ ਲੋਕਾਂ ਦਾ ਨੁਕਸਾਨ ਕੀਤਾ ਹੈ ਜੋ ਮੇਰੇ ਉੱਤੇ ਮੋਹਰਾਂ ਲਾਈਆਂ ਹੈਂ।

## ਗਊ ਬਧ ਬੰਦ ਕਰੋ

ਫੇਰ ਫ਼ਰੰਗੀ ਨੇ ਕਹਾ ਕੇ ਕੈਸੇ ਦੰਗਾ ਹੋਇਆ ਸੀ? ਦੀਨ ਦਇਆਲ ਜੀ ਬਚਨ ਕੀਤਾ ਕੇ ਪੰਜਾਬ ਧਰਤੀ ਹਿੰਦੂਆਂ ਸਿੱਖਾਂ ਕੀ ਹੈ। ਪੈਹਲੇ ਗਊ ਬਧ ਨਾ ਸੀ ਹੁੰਦਾ। ਤੁਮਾਰੇ ਰਾਜ ਮੈ ਜਗਾ ਜਗਾ ਬੁੱਚੜਖ਼ਾਨੇ ਲਾਏ ਹੈਂ। ਏਹ ਦੰਗਾ ਤਾਂ ਹੋਇਆ ਹੈ। ਸਿੰਘਾਂ ਕੋ ਗਊ ਘਾਤ ਹੱਛਾ ਨਹੀਂ ਲਗਦਾ ਹੈ। ਸਾਰੀ ਪੰਜਾਬ ਸਿੰਘਾਂ ਦੀ ਹੈ। ਏਕ ਦਮ ਸਭ ਬਿਗੜ ਜਾਏਗਾ ਨਹੀਂ ਤੋ ਬੁੱਚੜਖ਼ਾਨੇ ਬੰਦ ਕਰੋ। ਜੇਕਰ ਬੁੱਚੜਖ਼ਾਨੇ ਰਹੇ ਤਾਂ ਦੰਗਾ ਜ਼ਿਆਦਾ ਹੋਏਗਾ, ਹਟੇਗਾ ਨਹੀਂ। ਉਸੀ ਦਿਨ ਸੇ ਸ਼ਹਿਰਾਂ ਮੈ ਗਊ ਬਧ ਕਰਨਾ ਬੰਦ ਹੋਇਆ। ਉਸ ਫ਼ਰੰਗੀ ਕੇ ਕਹੇ ਸੇ ਕੋਈ ਚਿਰ ਹਟੇ ਰਹੇ ਫੇਰ ਕਰਨ ਲਗ ਪਏ। ਫੇਰ ਫ਼ਰੰਗੀ ਨੇ ਲਿਖਿਆ ਲਾਲ ਕੁੜਤੀ ਮੈ ਕਰੋ ਸ਼ਹਿਰਾਂ ਮੈ ਨਾ ਹੋਵੇ। ਓਸ ਦਿਨ ਥੀਂ ਲਾਲ ਕੁੜਤੀ ਮੈ ਕਰਦੇ ਹੈਂ ਗਊ ਬਧ। ਏਸ ਗਊ ਬਧ ਕੇ ਵਾਸਤੇ ਸਿੱਖਾਂ ਤੇ ਤੁਰਕਾਂ ਦਾ ਮੁੱਢ ਥੀਂ ਵੈਰ ਭਾਵ ਚਲਾ ਆਉਂਦਾ ਹੈ ਹਟਦਾ ਨਹੀਂ ਹੈ।

## ਪਰਾਗਰਾਜ ਮੇਂ ਸੂਬਿਆਂ ਦੇ ਬਿਆਨ

ਮੰਗਲ ਸਿੰਘ ਬਿਸ਼ਨਪੁਰੀਏ ਨੇ ਕਹਾ ਕੇ ਜਿਸ ਜਗਾ ਵਾਕਿਆ ਹੋਇਆ ਹੈ ਮੈਂ ਉਸ

---

੧. ਕਾਵਨ, ਡਿਪਟੀ ਕਮਿਸ਼ਨਰ ਨੂੰ ਨੌਕਰੀ ਤੋਂ ਹਟਾ ਦਿੱਤਾ ਗਿਆ ਸੀ।

ਜਗਾ ਭੀ ਨਾ ਥਾ। ਮੇਰੀ ਕੋਈ ਨਾਲ ਸਲਾਹ ਭੀ ਨਾ ਥੀ। ਮੈਂ ਆਪਣੇ ਘਰ ਮੇਂ ਥਾ। ਹੋਰ ਤਾਂ ਨਹੀਂ ਇਕ ਏਹ ਹੈ ਮੇਰਾ ਭਜਨ ਲਿਆ ਹੋਇਆ ਹੈ। ਕੂਕਾ ਨਾਮ ਕਰਕੇ ਫੜ ਲਿਆਏ ਹੈਂ। ਸੂਬਿਆਂ ਨੇ ਕਹਾ ਛੋਟੀ ਅਵਸਥਾ ਥੀਂ ਲੈ ਕੇ ਕੋਈ ਕਰਮ ਮਾੜਾ ਨਹੀਂ ਕੀਤਾ, ਨਾ ਮਾੜਾ ਕਰਮ ਕਰਨਾ ਹੈ। ਭਜਨ ਬੰਦਗੀ ਕਰਦੇ ਆਏ ਹੈਂ। ਭਜਨ ਅੱਗੇ ਕਰਨਾ ਹੈ। ਸਾਰਿਓਂ ਕਾ ਏਹੁ ਬਿਆਨ ਹੈ। ਜਿੱਥੇ ਰਹਾਂਗੇ ਓਥੇ ਬੰਦਗੀ ਕਰਾਂਗੇ। ਸੁਣਕੇ ਫ਼ਰੰਗੀ ਬੜਾ ਪ੍ਰਸੰਨ ਹੋਇਆ।[੧]

ਫੇਰ ਫ਼ਰੰਗੀ ਦੀਨਾਨਾਥ ਜੀ ਸੇ ਬੋਲਿਆ ਜੀ ਆਪ ਕੋ ਹਮ ਨਹੀਂ ਲਜਾਂਦੇ ਹੈਂ, ਧੁਹਾਡੇ ਪੰਜਾਬ ਕੇ ਜੋ ਹੈਂ ਸੋ ਸਾਨੂੰ ਲਿਖਦੇ ਹੈਂ ਜੇ ਤੁਸੀਂ ਏਸਨੂੰ ਛੋਡ ਦੀਆ ਤਾਂ ਨਾ ਸਾਨੂੰ ਛੱਡੇ ਨਾ ਧੁਆਨੂੰ ਛੱਡੇ। ਇਸ ਕੀ ਫੌਜ ਬਿਨਾ ਦਮਾਂ ਥੀਂ ਨੌਕਰ ਹੁੰਦੀ ਹੈ। ਜਿੱਧਰ ਕਹਿੰਦਾ ਹੈ ਓਧਰੇ ਈ ਅੱਗੇ ਹੋ ਕੇ ਸੀਸ ਦਿੰਦੇ ਹੈਂ। ਤਨ ਮਨ ਧਨ ਕਰਕੇ ਪੂਰੇ ਸਿਦਕ ਵਾਲੇ ਹੈਂ। ਚਾਂਦੀ ਸੋਨਾ ਲਿਆਇਕੇ ਅੱਗੇ ਮੱਥਾ ਟੇਕਦੇ ਹੈਂ। ਕਹਿੰਦੇ ਹੈਨ ਹੇ ਗੁਰੂ ਜੀ ਸੀਸ ਤੁਸਾਂ ਦਾ ਈ ਹੈ। ਜਿਥੇ ਮਰਜੀ ਹੈ ਤਿਥੇ ਬਰਤੋ। ਸ੍ਰੀ ਸਤਿਗੁਰੂ ਜੀ ਬਚਨ ਕੀਤਾ ਜੋ ਮੇਰੇ ਪੰਜਾਬ ਆਉਨੇ ਮੈ ਨਰਾਜ ਹੈਂ ਤਿਨਾਂ ਕੇ ਨਾਮ ਔਰ ਮੋਹਰਾਂ ਲਾਈਆਂ ਹੋਈਆਂ ਸੁਣਾਓ। ਜੇਹੜੀਆਂ ਮੋਹਰਾਂ ਲਗੀਆਂ ਹੋਈਆਂ ਸੀਆਂ ਸੋਈ ਫ਼ਰੰਗੀ ਨੇ ਕੱਢਕੇ ਦਿਖਾਈਆਂ, ਸਭਨਾਂ ਕੇ ਨਾਮ ਸੁਣਾਏ। ਫ਼ਰੰਗੀ ਕਹਿਣੇ ਲਗਾ ਪੰਜਾਬੀ ਲੋਗੋਂ ਕੇ ਭਾਗ ਮਾੜੇ ਹੈਂ ਜਿਨ੍ਹਾਂ ਨੇ ਐਸੇ ਖ਼ੁਦਾ ਪ੍ਰਸਤਾਂ ਕੋ ਆਪਨੇ ਦੇਸ ਤੇ ਤੋਰ ਦੀਆ ਹੈ। ਹਮ ਲੋਗੋਂ ਕੇ ਭਾਗ ਬਡੇ ਹੈਂ ਜੋ ਐਸੇ ਖ਼ੁਦਾ ਪ੍ਰਸਤਾਂ ਕੇ ਦੀਦਾਰ ਹੋਏ ਹੈਂ। ਫੇਰ ਕਹਿਨੇ ਲਗਾ ਕੇ ਏਹ ਤਾਂ ਬਡੇ ਬਲੀ ਬੰਦਗੀ ਕਰਨ ਵਾਲੇ ਹੈਂ ਜਿਨ੍ਹਾਂ ਕਾ ਦਰਸਨ ਕਰਨੇ ਸੇ ਸਰੀਰ ਕੀ ਤਾਸੀਰ ਬਦਲ ਜਾਂਦੀ ਹੈ ਤੇ ਸਾਂਤ ਆਇ ਜਾਂਦੀ ਹੈ। ਖ਼ੁਦਾਇ ਚਿਤ ਆਉਂਦਾ ਹੈ।

ਪਹਿਲੇ ਚਾਰ ਚਾਰ ਆਨੇ ਰੋਜ ਕੇ ਖ਼ਰਚ ਵਾਸਤੇ ਦੇਤੇ ਥੇ, ਉਸ ਦਿਨ ਥੀਂ ਚਾਰ ਆਨੇ ਕੀ ਜਗਾ ਰੁਪਯਾ ਰੋਜ ਕਰ ਦੀਆ, ਬਸਤਰ ਬਖਰੇ ਰਹੇ। ਏਕ ਏਕ ਆਦਮੀ ਸਭਨਾਂ ਦੀ ਟਹਿਲ ਵਾਸਤੇ ਤੇ ਪਲੰਘ ਸਭਨਾਂ ਨੂੰ ਦੇ ਦੀਏ। ਫਰੰਗੀ ਨੇ ਕਹਿਆ ਕੇ ਕਰੋ ਬੰਦਗੀ।

## ਨਹ ਬਢਨ ਘਟਨ ਤਿਲੁ ਸਾਰ

ਪੰਜਾਬ ਧਰਤੀ ਸੇ ਜੋ ਮੋਹਰਾਂ ਲਾਈਆਂ ਸੀਆਂ ਸੋ ਮੋਹਰਾਂ ਸਤਿਗੁਰੂ ਜੀ ਨੂੰ ਦਿਖਾਈਆਂ, ਬਿਆਨ ਲਿਖਿਆ ਅਰ ਅੱਠ ਕੌਂਸਲ ਕੋਲ ਭੇਜਿਆ। ਬਿਆਨ ਸਾਰਾ ਤੇ ਮੋਹਰਾਂ ਦੇਖਕੇ ਅੱਠ ਕੌਂਸਲ ਤੇ ਕਲੱਕਤੇ ਵਾਲੇ ਲਾਟ ਨੇ ਫਾਂਸੀ ਕੀ ਰਾਇ ਲਾਈ ਕੇ ਸਭ ਕੋ ਫਾਂਸੀ ਦੇ ਦੇਓ।

੧. ਸੂਬਾ ਸਾਹਿਬ ਸਿੰਘ, ਜਵਾਹਰ ਸਿੰਘ ਅਤੇ ਲੱਖਾ ਸਿੰਘ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਭਾਈ ਨਾਨੂੰ ਸਿੰਘ ਦੇ ਨਾਲ ਹੀ ਇਲਾਹਬਾਦ ਭੇਜ ਦਿੱਤਾ ਸੀ। ਪਿੱਛੇ ਪਿੱਛੇ ਹੀ ਸੂਬੇ ਬ੍ਰਹਮਾ ਸਿੰਘ, ਕਾਨ੍ਹ ਸਿੰਘ, ਪਹਾੜਾ ਸਿੰਘ, ਹੁਕਮਾ ਸਿੰਘ, ਰੂੜ ਸਿੰਘ, ਮਾਨ ਸਿੰਘ ਅਤੇ ਮਲੂਕ ਸਿੰਘ ਨੂੰ ਵੀ ਉਥੇ ਪਹੁੰਚਾ ਦਿੱਤਾ ਗਿਆ। ਸ੍ਰ. ਮੰਗਲ ਸਿੰਘ ਨੂੰ ਪਟਿਆਲਾ ਪੁਲਿਸ ਨੇ ਗ਼ਰਿਫ਼ਤਾਰ ਕਰਕੇ ਅੰਗਰੇਜ਼ਾਂ ਦੇ ਹਵਾਲੇ ਕਰ ਦਿੱਤਾ ਅਤੇ ਉਹ ਵੀ ਇਲਾਹਬਾਦ ਭੇਜ ਦਿੱਤਾ ਗਿਆ।

ਫ਼ਰੰਗੀ ਨੇ ਆਇਕੇ ਨਾਨੂੰ ਸਿੰਘ ਨੂੰ ਕਹਿਆ ਕੇ ਤੁਮ ਸਭ ਕੋ ਫਾਂਸੀ ਦੀਆ ਜਾਏਗਾ। ਬਾਬੇ ਜਵਾਹਰ ਸਿੰਘ ਜੀ ਪੁਛਿਆ ਨਾਨੂੰ ਸਿੰਘ ਬਿੱਲਾ ਕੀ ਕਹਿੰਦਾ ਹੈ? ਨਾਨੂੰ ਸਿੰਘ ਨੇ ਕਹਾ ਕੇ ਫਾਂਸੀ ਦਾ ਹੁਕਮ ਦੱਸ ਗਿਆ ਹੈ। ਸੁਣਕੇ ਬਾਬੇ ਜਵਾਹਰ ਸਿੰਘ ਜੀ ਬਚਨ ਕੀਤਾ 'ਫਨਿ ਘਾਲੇ ਸਭ ਦਿਵਸ ਸਾਸ ਨਹ ਬਢਨ ਘਟਨ ਤਿਲੁ ਸਾਰ। ਜੀਵਨ ਲੋਰਹਿ ਭਰਮ ਮੋਹ ਨਾਨਕ ਤੇਊ ਗਵਾਰ।'

ਜੋ ਜੋ ਕਰਤਾਰ ਕੀ ਮਰਜੀ ਹੈ ਸੋ ਹੋਣੀ ਹੈ। ਜਿਤਨੇ ਸੁਆਸ ਲਿਖੇ ਗਏ ਹੈਂ ਤਿਲ ਨਹੀਂ ਬਧਦੇ ਘਟਦੇ। ਬਾਬੇ ਸਾਹਿਬ ਸਿੰਘ ਜੀ ਕਹਾ ਕੇ ਕੇਸੀਂ ਜਲ ਪਾਂਵਦਿਆਂ ਕੇ ਕੇਸ ਭੀ ਉਖੜ ਗਏ ਹੈਂ, ਫੇਰ ਭੀ ਅੰਤ ਕੋ ਏਹੋ ਈ ਹਾਲ ਹੋਇਆ। ਕੋਈ ਸੁਖ ਨਾ ਨਿਕਲਿਆ। ਦੀਨ ਦਇਆਲ ਜੀ ਬਚਨ ਕੀਤਾ ਅੱਛਾ ਅਕਾਲ ਪੁਰਖ ਤੇਰੀ ਰਜਾਇ, ਜੋ ਤੈਨੂੰ ਹੱਛੀ ਲਗਦੀ ਹੈ ਸੋ ਕਰ। ਤੇਰਾ ਕੀਆ ਮੀਠਾ ਲਾਗੈ।

### ਰੱਛਿਆ ਹੋਵੇਗੀ

ਬਾਬੇ ਜਵਾਹਰ ਸਿੰਘ ਜੀ ਕਾ ਬਿੱਲੇ ਭੀ ਬੜਾ ਅਦਬ ਰੱਖਦੇ ਹੈਂ ਸੀਸ ਨਿਵਾਉਂਦੇ ਹੈਂ। ਦੀਨ ਦਇਆਲ ਜੀ ਬਚਨ ਕੀਤਾ ਸਾਰੇ ਸਿੰਘ ਪੱਚੀ ਪੱਚੀ ਪਾਠ ਜਪੁ ਸਾਹਿਬ ਕੇ ਰੋਜ਼ ਕਰਿਆ ਕਰੋ ਰੱਛਿਆ ਹੋਵੇਗੀ। ਸਿੰਘ ਲਗੇ ਪਾਠ ਕਰਨ। ਨੀਂਦ ਵੀ ਨਾ ਸੀ ਆਉਂਦੀ। ਨਾਨੂੰ ਸਿੰਘ ਪ੍ਰਸ਼ਾਦਾ ਭੀ ਬਨਾਉਂਦਾ ਸੀ ਇਸ਼ਨਾਨ ਭੀ ਕਰਾਉਂਦਾ ਸੀ। ਨਾਨੂੰ ਸਿੰਘ ਨੇ ਅਰਜ ਕੀਤੀ ਜੀ ਮੈਨੂੰ ਕੀ ਹੁਕਮ ਹੈ? ਸਤਿਗੁਰੂ ਜੀ ਬਚਨ ਕੀਤਾ ਤੈਨੂੰ ਖੁਲ੍ਹ ਹੈ, ਤੂੰ ਸਭਨਾਂ ਦਾ ਸਾਂਝਾ ਹੋਇਆ। ਸਭ ਅਸੀਂ ਤੇਰੀ ਮਦਦ ਹੈਂ ਤੂੰ ਟਹਿਲ ਮੇਂ ਹਾਜਰ ਰਹਿ।

### ਸਿਦਕ ਬੜੀ ਚੀਜ ਹੈ

ਇਕ ਦਿਨ ਸ੍ਰੀ ਸਤਿਗੁਰੂ ਜੀ ਕਿਲੇ ਵਿਚ ਬੈਠਿਆਂ ਬਚਨ ਕੀਤਾ ਕਿ ਬਾਣੀ ਬੜੀ ਚੀਜ ਹੈ। ਫੇਰ ਕਿਹਾ ਕਿ ਬਾਣੀ ਤਾ ਨਾੜ ਹੈ ਸਿੱਟਾ ਨਾਮ ਹੈ। ਫੇਰ ਥੋੜੇ ਚਿਰ ਪਿੱਛੋਂ ਬਚਨ ਕੀਤਾ ਕਿ ਨਾਮ ਵੀ ਤੋਹ ਹੀ ਹੈ। ਤਾਂ ਬਾਬਾ ਜਵਾਹਰ ਸਿੰਘ ਜੀ ਪਿੱਟਨ ਲਗ ਪਏ ਤੇ ਕਹਿਣ ਲਗੇ ਕਿ ਦੱਸੋ ਦਾਣਾ ਕੇਹੜੀ ਚੀਜ ਹੈ? ਸ੍ਰੀ ਸਤਿਗੁਰੂ ਜੀ ਬਚਨ ਕੀਤਾ ਬਾਬਾ ਜੀ ਦਾਣਾ ਸਿਦਕ ਹੈ। ਜੇ ਬਾਣੀ ਪੜਕੇ ਨਾਮ ਜਪਕੇ ਸਤਿਗੁਰੂ ਤੇ ਸਿਦਕ ਨ ਹੋਇਆ ਤਾ ਕਿਸੇ ਕੰਮ ਨਹੀਂ।

### ਕੁੰਜੀਆਂ ਕਿਸ ਨੂੰ ਮਿਲਨ

ਇਕ ਦਿਨ ਫ਼ਰੰਗੀ ਨੇ ਪੁਛਿਆ ਬਾਬਾ ਜੀ ਕੁੰਜੀਆਂ ਤੁਮਾਰੀਆਂ ਕਿਸ ਨੂੰ ਮਿਲਨ। ਦੀਨ ਦਇਆਲ ਜੀ ਸੂਬਿਆਂ ਥੀਂ ਪੁਛਿਆ ਕੁੰਜੀਆਂ ਕਿਸ ਨੂੰ ਦੇਈਏ। ਪਹਿਲੇ ਤਾਂ ਸੂਬਿਆਂ ਨੇ ਕਹਿਆ ਕੇ ਦੇਸ ਦੇਸ ਮੈ ਮਹੰਤ ਬਣਾਇ ਦੇਵੋ ਆਪੋ ਆਪਨੇ ਦੇਸ ਕੀ ਕਾਰ ਕਰਨ। ਉਹਨਾਂ ਦਾ ਹੁਕਮ ਮੰਨਣ, ਕਾਰ ਤੁਰੀ ਰਹੇਗੀ। ਏਹ ਭੀ ਸੂਬਿਆਂ ਕੀ ਰਾਇ ਸੀ ਕੇ ਕੁੰਜੀ ਗੁਪਾਲ ਸਿੰਘ ਕੋ ਮਿਲੇ। ਬਾਬਾ ਨਿਹੰਗ ਸਿੰਘ (ਕਾਹਨ ਸਿੰਘ) ਚੱਕ ਦਾ ਸੀ ਤਿਸ ਥੀਂ ਪੁਛਿਆ। ਬਾਬੇ

ਕਾਹਨ ਸਿੰਘ ਨੇ ਕਹਿਆ ਕੇ ਹੋਰ ਮੈਨੂੰ ਕੋਈ ਨਹੀਂ ਦਿਸਦਾ ਜੋ ਏਸ ਕਾਰ ਨੂੰ ਤੋਰ ਲਵੇ। ਤੁਹਾਡਾ ਭਾਈ ਭਾਵੇਂ ਏਸ ਕਾਰ ਨੂੰ ਚਲਾਵੇ ਹੋਰ ਕਿਸੇ ਜੀਵ ਕੀ ਸ਼ਕਤ ਨਹੀਂ ਹੈ। ਦੀਨ ਦਿਆਲ ਜੀ ਬਚਨ ਕੀਤਾ ਪ੍ਰਸੰਨ ਹੋਇਕੇ ਸਾਡੀ ਭੀ ਏਹੋ ਰਾਇ ਸੀ ਕੇ ਓਹੀ ਚਲਾਵਨਗੇ। ਬਿੱਲੇ ਨੂੰ ਕਹਿ ਦੀਆ ਕੇ ਦੋ ਹੈਨ ਮੇਰੇ ਘਰ ਦੇ - ਬਾਬਾ ਜੱਸਾ ਸਿੰਘ ਤੇ ਭਾਈ ਬੁੱਧ ਸਿੰਘ। ਬਾਬੇ ਜਵਾਹਰ ਸਿੰਘ ਤੇ ਹੋਰ ਸੂਬਿਆਂ ਨੇ ਸੁਣਕੇ ਕੋਲੋਂ ਕਹਾ ਜੀ ਘਰ ਵੰਨੇ ਨਿਗ੍ਹਾ ਕੀਤੀ ਹੈ। ਸ੍ਰੀ ਸਤਿਗੁਰੂ ਜੀ ਬਚਨ ਕੀਤਾ ਏਹ ਭਾਈ ਕੇ ਹੀ ਚੁਕਣੇ ਕਾ ਭਾਰ ਹੈ। ਏਹ ਕਾਰ ਏਸੇ ਕੇ ਚਲਾਵਣ ਕੀ ਹੈ ਹੋਰ ਕਿਸੇ ਸੇ ਨਹੀਂ ਚਲ ਸਕਦੀ ਤਾਂ ਏਹਨਾਂ ਨੂੰ ਬਖਸ਼ੀ ਹੈ। ਏਸ ਦਿਨ ਵਾਸਤੇ ਗੁਪਤ ਰੱਖਿਆ ਹੋਇਆ ਸੀ। ਜੇ ਆਗੇ ਪ੍ਰਗਟ ਹੋਇਆ ਹੁੰਦਾ ਤਾਂ ਮੇਰੇ ਨਾਲ ਹੀ ਫੜ ਲਿਆਉਂਦੇ। ਏਸੇ ਵਾਸਤੇ ਲੁਕਾਇਕੇ ਰੱਖਿਆ ਹੋਇਆ ਸੀ।

## ਮਹਾਰਾਜ ਜੀ ਕੋ ਕੁੰਜੀਆਂ ਮਿਲੀਆਂ

ਥਾਨੇ ਸਾਹਨੇ ਮੈ ਹੁਕਮ ਆਇ ਗਿਆ। ਥਾਨੇਦਾਰ ਰਾਮਦਾਪੁਰੇ ਸਾਹਿਬ ਆਇਕੇ ਦੋਹਾਂ ਕੋ ਬੁਲਾਇਕੇ ਕਹਾ ਤੁਮਾਰੇ ਦੋਹਾਂ ਕੇ ਨਾਮ ਕੀ ਮਾਲਕੀ ਹੈ। ਜਿਸਨੂੰ ਕਹੋ ਉਸਨੂੰ ਕੁੰਜੀਆਂ ਦੇ ਦੇਈਏ। ਬਾਬੇ ਜੱਸਾ ਸਿੰਘ ਜੀ ਬਚਨ ਕੀਤਾ ਕੇ ਮੇਰੀ ਥਾਂਇ ਬੁੱਧ ਸਿੰਘ ਹੋਇਆ। ਬੀਬੀ ਨੰਦਾ ਨੇ ਸਮਝਿਆ ਜੋ ਮੇਰਾ ਚਾਚਾ ਲਗਦਾ ਹੈ ਏਸੇ ਨੂੰ ਕੁੰਜੀਆਂ ਚਾਹੀਏ। ਬੀਬੀ ਨੇ ਭੀ ਕਹਿ ਦੀਆ ਜੋ ਮੇਰੀ ਤਰਫ਼ ਸੇ ਭੀ ਏਹੀ ਮਾਲਕ ਰਿਹਾ। ਥਾਨੇਦਾਰ ਨੇ ਲਿਖਵਾਇਕੇ ਤਾਂ ਕੁੰਜੀਆਂ ਦਿੱਤੀਆਂ ਮਹਾਰਾਜ ਬੁੱਧ ਸਿੰਘ ਜੀ ਕੋ। ਅਠ੍ਹਾਰਮੇ ਦਿਨ ਕੁੰਜੀਆਂ ਮਿਲ ਗਈਆਂ। ਲੁਦਿਹਾਣੇ ਸੱਦਕੇ ਸਭ ਚੀਜ ਜੋ ਕਾਗਜ਼ ਪਰ ਚੜੀ ਹੋਈ ਸੀ ਸੋ ਸਭ ਨਾਮਾ ਬੋਲ ਬੋਲ ਕੇ ਦੇਈ ਜਾਂਦੇ ਹੈਨ। ਏਕ ਸੰਦੂਕ ਮੈ ਖੋਖਰੀਆਂ ਪਈਆਂ ਸੀਆਂ, ਸੋ ਕੁੰਜੀਆਂ ਨਾ ਮਿਲਨ ਕਰਕੇ ਲਗਾ ਲਗਾਇਆ ਜਿੰਦਾ ਈ ਮੋੜ ਦੀਆ। ਇਕ ਇਕ ਕਰਕੇ ਗਹਿਣੇ ਆਦਿ ਸਭ ਚੀਜ ਮੋੜ ਦਿੱਤੀ। ਨਗਦ ਰੁਪੈਆ ਜੋ ਸੀ ਸੋ ਗੌਰਮਿੰਟ ਪਾਸ ਰਿਹਾ। ਡੇਰੇ ਕੀਆਂ ਕੁੰਜੀਆਂ ਮਿਲ ਗਈਆਂ ਹੈਂ। ਚੰਦਰਮਾ ਕੀ ਤਰ੍ਹਾਂ ਮਹਾਰਾਜ ਜੀ ਪਰਗਟ ਹੋਣਗੇ।

## ਇਕੋ ਰੂਪ ਹੈਂ ਦੋਨੋਂ ਭਾਈ

ਦੂਈ ਮੂਰਤੀ ਭਾਈ ਭਰਥ ਵਾਂਗੂ ਗੱਦੀ ਪਰ ਬੈਠੇ ਹੈਂ। ਅਠਾਰਵੇਂ ਦਿਨ ਸਭ ਚੀਜ ਵਰਤਨ ਲਗੀ ਜਿਵੇਂ ਅੱਗੇ ਵਰਤਦੀ ਸੀ। ਸੁਣ ਸੁਣਕੇ ਸਿੰਘਾਂ ਕੇ ਦਿਲ ਹਰੇ ਹੋਏ ਕੇ ਦੂਈ ਮੂਰਤੀ ਨੂੰ ਕੁੰਜੀਆਂ ਮਿਲੀਆਂ ਹੈਂ। ਸੰਗਤ ਨੇ ਸੁਣਕੇ ਬੜੀ ਖੁਸ਼ੀ ਕੀਤੀ ਕੇ ਸੰਗਤ ਕੇ ਸਾਂਭਨੇ ਵਾਸਤੇ ਛੱਡ ਗਏ ਹੈਂ ਸ੍ਰੀ ਸਤਿਗੁਰੂ ਜੀ। ਇਕੋ ਰੂਪ ਹੈਂ ਦੋਨੋਂ ਭਾਈ। ਪਰ ਰਾਮਦਾਸਪੁਰੇ ਕੀ ਪਟੜੀ ਕੋਲ ਅੰਦਰ ਨਾ ਸੀ ਬੜਨਾ ਮਿਲਦਾ। ਜੋ ਕੂਕਾ ਦਰਵਾਜੇ ਕੇ ਆਗੇ ਆਵੇ ਜਾਂ ਪਟੜੀ ਮੈ ਆਵੇ ਉਸ ਕਾ ਚਲਾਨ ਕਰੋ ਏਹ ਹੁਕਮ ਸੀ। ਗਾਰਦ ਬੈਠੀ ਹੋਈ ਸੀ। ਸਿੰਘ ਸੰਤ ਸਭ ਏਹੀ ਕਹਿਨ ਜੋ ਘਰ ਕੀ ਘਰ ਮੈ ਛੋਟੇ ਭਾਈ ਨੂੰ ਕਾਰ ਬਖਸ਼ੀ ਹੈ। ਜੇਹੜੇ ਨਿੰਦਕ ਦੁਸ਼ਟ ਹੈਂ ਸੋ ਖੁਸ਼ੀ ਹੁੰਦੇ ਹੈਂ ਚੰਗਾ ਹੋਇਆ ਚਲਾ ਗਿਆ। ਏਹਨਾਂ ਕਾ ਪੰਥ ਬੰਦ ਹੋਇ ਜਾਇਗਾ।

# ਲਾਰਡ ਮਿਓ ਦਾ ਕਤਲ

ਜਿਸ ਫ਼ਰੰਗੀ ਨੇ ਸਤਿਗੁਰੂ ਜੀ ਕੋ ਫਾਂਸੀ ਕਾ ਹੁਕਮ ਸੁਨਾਇਆ ਸੀ ਉਹ ਹਿੰਦ ਦਾ ਵਾਇਸਰਾਏ ਸੀ।[1] ਉਸਕੇ ਕਤਲ ਕਾ ਹਾਲ ਕਹਿਤੇ ਹੈਂ। ਏਕ ਪਸ਼ੌਰ ਕਾ ਪਠਾਨ ਸੀ ਉਮਰ ਕੈਦ ਹੋਇਆ ਹੋਇਆ ਗੁਲ ਸ਼ੇਰ ਖਾਂ ਅੰਡੇਮਾਨ ਟਾਪੂ ਕੀ ਜ਼ੇਲ ਮੈ। ਪਾਛੇ ਉਸਕੇ ਭਾਈ ਨੇ ਉਸ ਲਾਟ ਕੋਲ ਅਪੀਲ ਕੀਤੀ। ਉਸਨੇ ਨਾਮਨਜ਼ੂਰ ਕੀਤੀ। ਗੁਲ ਸ਼ੇਰ ਖਾਂ ਕੇ ਭਾਈ ਨੇ ਲਿਖ ਭੇਜਿਆ ਕਿ ਫ਼ਰੰਗੀ ਆਉਂਦਾ ਹੈ ਜਿਸ ਕੋਲ ਤੇਰੀ ਅਪੀਲ ਕੀਤੀ ਸੀ। ਉਸਨੇ ਨਾਮਨਜ਼ੂਰ ਕੀਤੀ ਹੈ। ਅੱਗੇ ਜਿਵੇਂ ਤੇਰੀ ਮਰਜੀ ਹੈ ਕਰ। ਉਹ ਲਾਟ ਦੌਰਾ ਕਰਨ ਚੜ੍ਹਿਆ। ਅੰਡੇਮਾਨ ਟਾਪੂ ਮੈ ਜਾਇਕੇ ਜਹਾਜ ਪਰ ਜਾਂ ਚੜਨੇ ਲਗਾ ਤਾਂ ਅਸਬਾਬ ਚਕਨੇ ਕੋ ਕੈਦੀ ਆਉਂਦੇ ਹੈਂ, ਉਹ ਪਠਾਨ ਗੁਲ ਸ਼ੇਰ ਖਾਂ ਭੀ ਆਇਆ। ਐਸਾ ਸਬੱਬ ਬਣਿਆ ਜਦ ਫੱਟੇ ਵੱਲ ਲਾਟ ਆਉਂਦਾ ਸੀ ਅੱਗੋਂ ਉਹ ਪਠਾਨ ਮਿਲ ਪਿਆ ਗੁਲ ਸ਼ੇਰ ਖਾਂ। ਤਕਦੀਰ ਕਾ ਤੇ ਕਾਲ ਕਾ ਜੋ ਪ੍ਰੇਰਕ ਹੈ ਅੰਤਰਜਾਮੀ, ਉਸਦੇ ਪ੍ਰੇਰੇ ਹੋਏ ਨੇ ਕੋਲੋਂ ਕੱਢਕੇ ਛੁਰਾ ਲਾਟ ਕੇ ਪੇਟ ਮੈ ਛੇਤੀ ਸੇ ਫੇਰ ਦੀਆ। ਫ਼ਰੰਗੀ ਪਾਣੀ ਮੈ ਜਾਇ ਪਿਆ। ਏਕ ਮਾਲਵੇ ਕਾ ਸਿੰਘ ਸੀ ਜਹਾਜ ਮੈ। ਤਿਸਨੇ ਛਾਲ ਮਾਰ ਕੇ ਫੌਰਨ ਚੁਕ ਕੇ ਜਮੀਨ ਪਰ ਪਾ ਕੇ ਲਾਟ ਕੇ ਪੇਟ ਪਰ ਕਪੜਾ ਬੰਨ੍ਹ ਦੀਆ ਘੁਟ ਕੇ। ਉਸ ਲਾਟ ਨੇ ਕਾਗਜ਼ ਲੈ ਕੇ ਲਿਖਾ ਕੇ ਜੇਕਰ ਪੰਜਾਬੀ ਸਿੰਘਾਂ ਕੀ ਪੁਲੀਸ ਹੁੰਦੀ ਤਾਂ ਮੇਰੇ ਕੋ ਨਾ ਮਰਨੇ ਦੇਂਦੀ। ਇਸ ਮੁਲਕ ਕੇ ਲੋਗ ਪਸ਼ੂ ਕੀ ਮਾਨਿੰਦ ਹੈਂ। ਖੜੇ ਦੇਖਦੇ ਰਹੇ ਕੁਝ ਨਾ ਸਰੀ। ਇਸ ਪੁਲੀਸ ਕੀ ਜਗ੍ਹਾ ਇਸ ਟਾਪੂ ਮੈ ਸਿੰਘਾਂ ਦੀ ਪੁਲੀਸ ਚਾਹੀਏ। ਬੜੇ ਹੁਸ਼ਿਆਰ ਹੈਂ। ਜਿਸ ਮਲਵਈ ਨੇ ਕੱਢਿਆ ਸੀ ਉਸ ਕੋ ਹਜਾਰ ਰੁਪਯਾ ਇਨਾਮ ਦੀਆ ਤੇ ਨੇਕ ਨਾਮੀ ਕਾ ਕਾਗਜ਼ ਦੀਆ ਲਾਟ ਨੇ। ਜਹਾਜ ਉਸੀ ਵਕਤ ਕਲਕੱਤੇ ਕੋ ਤੋਰ ਦੀਆ। ਰਸਤੇ ਮੈ ਲਾਟ ਮਰ ਗਿਆ।[2]

ਉਸ ਲਾਟ ਕੇ ਕਹਿਨੇ ਸੇ ਉਸ ਟਾਪੂ ਮੈ ਸਿੰਘਾਂ ਕੀ ਗਾਰਦ ਦਾ ਹੁਕਮ ਆਇਆ। ਨੌਕਰ ਰੱਖਨ ਨੂੰ ਸੌ ਜੁਆਨ ਰੱਖਕੇ ਭੇਜਿਆ ਸੀ। ਇਕ ਚੇਤ ਸਿੰਘ ਨਾਮੇ ਸਿੰਘ ਸੀ ਉਹਨਾਂ ਬਿਚ। ਉਸਕਾ ਭਜਨ ਲਿਆ ਹੋਇਆ ਸੀ। ਉਸ ਦਿਨ ਸੇ ਉਸ ਟਾਪੂ ਮੈ ਸਿੰਘਾਂ ਦੀ ਪਲਟਨ ਹੈ। ਚੇਤ ਸਿੰਘ ਨੇ ਏਹ ਸਾਖੀ ਰਾਮਦਾਸਪੁਰੇ ਆਇ ਦੱਸੀ ਕੇ ਇਉਂ ਲਾਟ ਮਾਰਿਆ ਸੀ।

---

੧. ਲਾਰਡ ਮਿਓ।

੨. ਉਸੇ ਰਾਤ ਅਰਥਾਤ ੮ ਫ਼ਰਵਰੀ ੧੮੭੨ ਈ. ਨੂੰ ਵਾਇਸਰਾਏ ਮਰ ਗਿਆ ਸੀ।

## ਪਾਠਾਂ ਕਾ ਪ੍ਰਤਾਪ

ਉਸੀ ਰਾਤ ਕੋ ਜੋ ਪਾਠ ਕੀਤੇ ਸੇ ਤਿਨਾਂ ਕਾ ਪ੍ਰਤਾਪ ਦਿਖਾਇਆ। ਨਾਨੂੰ ਸਿੰਘ ਕੋ ਦਿਖਾਇਆ ਕੇ ਇਕ ਸਰਪ ਹੈ ਮੂੰਹ ਟੱਡੀ ਆਉਂਦਾ ਹੈ। ਨਾਨੂੰ ਸਿੰਘ ਸ੍ਰੀ ਸਤਿਗੁਰੂ ਜੀ ਕੋ ਕਹੇ ਜੀ ਮੂੰਹ ਟੱਡੀ ਆਉਂਦਾ ਹੈ ਸਰਪ। ਸ੍ਰੀ ਸਤਿਗੁਰੂ ਜੀ ਭੂਰਾ ਲਪੇਟ ਕੇ ਉਸਕੇ ਮੂੰਹ ਮੈ ਦੀਆ। ਬਚਨ ਕੀਤਾ ਮਾਰ ਨਾਨੂੰ ਸਿੰਘਾ। ਨਾਨੂੰ ਸਿੰਘ ਨੇ ਪਊਆ ਮਾਰਿਆ। ਪਊਆ ਗੜਵੇ ਨੂੰ ਜਾਇ ਲਗਾ। ਗੜਵਾ ਡਿਗ ਪਿਆ, ਪਾਣੀ ਭੀ ਡੁਲ ਗਿਆ ਤੇ ਸਰਪ ਭੀ ਮਰ ਗਿਆ। ਨਾਨੂੰ ਸਿੰਘ ਸਾਰਾ ਦ੍ਰਿਸ਼ਟਾਂਤ ਸੁਣਾਇਆ। ਦੀਨ ਦਿਆਲ ਜੀ ਬਚਨ ਕੀਤਾ ਸਰਪ ਮਰ ਗਿਆ ਹੈ।

## ਕਾਰਜ ਸਿੱਧ ਹੋਇ ਗਿਆ

ਜੋ ਸ੍ਰੀ ਸਤਿਗੁਰੂ ਜੀ ਕੋ ਕਹਿੰਦਾ ਸੀ ਫਾਂਸੀ ਨੂੰ ਸੋ ਆਪ ਜਮਾਂ ਕੀ ਫਾਂਸੀ ਜਾਇ ਪਿਆ। ਅਠਵੇਂ ਦਿਨ ਖ਼ਵਰ ਆਈ ਕੇ ਫ਼ਰੰਗੀ ਮਰ ਗਿਆ ਹੈ ਜੇਹੜਾ ਸਤਿਗੁਰੂ ਜੀ ਕੋ ਫਾਂਸੀ ਨੂੰ ਕਹਿੰਦਾ ਸੀ। ਸਾਰੇ ਖਵਰਾਂ ਹੋਈਆਂ ਲਾਟ ਕੇ ਮਰ ਜਾਨੇ ਕੀਆਂ। ਪਾਠ ਜੋ ਕੀਤੇ ਸੇ ਤਿਨਾਂ ਕਾ ਪ੍ਰਤਾਪ ਅੱਠਾਂ ਦਿਨਾਂ ਮੈ ਕਾਰਜ ਸਿੱਧ ਹੋਇ ਗਿਆ। ਫ਼ਰੰਗੀ ਨੇ ਆਇ ਹੁਕਮ ਸੁਣਾਇਆ ਕੇ ਫਾਂਸੀ ਕਾ ਹੁਕਮ ਮਾਕੂਫ ਹੈ। ਸੁਣ ਕੇ ਸਭ ਤਰ੍ਹਾਂ ਕੀ ਖੁਸ਼ੀ ਹੋਈ। ਮੰਗਲ ਸਿੰਘ ਸਰਦਾਰ ਕੋ ਰਿਹਾਈ ਹੋਈ ਤੇ ਹੁਕਮ ਦੀਆ ਤੁਮਨੇ ਭੈਣੀ ਨਹੀਂ ਜਾਣਾ। ਦੇਸ ਮੈ ਲਿਆਇਕੇ ਜਮਾਨਤ ਲੈ ਕੇ ਛੱਡਿਆ।[1] ਏਕ ਨਾਲ ਕਾਰਦਾਰ ਸੀ ਦਸੌਂਦਾ ਸਿੰਘ, ਦੋਨੋਂ ਕੋ ਰਿਹਾ ਕੀਤਾ।

## ਅਲੱਗ ਅਲੱਗ ਥਾਂ ਭੇਜੇ

ਕਿਸੇ ਨੇ ਅਰਜ ਕੀਤੀ ਜੀ ਫ਼ਰੰਗੀ ਕਹਿੰਦੇ ਹੈਂ ਤੋਪਾ ਨਾਲ ਉਡਾਉਣ ਨੂੰ। ਸ੍ਰੀ ਸਤਿਗੁਰੂ ਜੀ ਬਚਨ ਕੀਤਾ ਇਕ ਤਾਂ ਪੰਥ ਨਹੀਂ ਬੰਦ ਹੋਣਾ ਦੂਆ ਸਾਨੂੰ ਉਡਾਉਣਾ ਨਹੀਂ। ਕੋਈ ਸੰਸਾ ਨ ਕਰੋ, ਸਾਨੂੰ ਖਿੰਡਾਇ ਦੇਣਗੇ। ਬਾਬੇ ਜਵਾਹਰ ਸਿੰਘ ਅਰਜ ਕੀਤੀ ਸੱਚੇ ਪਾਤਸਾਹ ਜੀ ਕੋਈ ਚਮਤਕਾਰ ਭੀ ਨਾ ਦਿਖਾਇਆ ਫ਼ਰੰਗੀਆਂ ਨੂੰ। ਅੰਤਰਜਾਮੀ ਜੀ ਬਚਨ ਕੀਤਾ ਪਹਿਲੇ ਤੁਸੀਂ ਚਮਤਕਾਰਾ ਏਹ ਦੇਖਿਓ ਅੱਜ ਥੀਂ ਅਠਵੇਂ ਰੋਜ ਨੂੰ ਮੈਨੂੰ ਲੈ ਜਾਣਗੇ। ਫੇਰ ਸਾਡੇ ਤੋਂ ਬਾਅਦ ਤੁਹਾਨੂੰ ਵੀ ਖਿੰਡਾਇ ਦੇਣਗੇ। ਜਾਂ ਅਠਵਾਂ ਦਿਨ ਹੋਇਆ ਤਾਂ ਸਤਿਗੁਰੂ ਜੀ ਤੇ ਨਾਨੂੰ ਸਿੰਘ ਕੋ ਲੈ ਗਏ ਵਿਚੋਂ ਤਾਂ ਸੂਬਿਆਂ ਨੇ ਜਾਣਿਆਂ ਜੋ ਹੁਣ ਸਭ ਕੁਛ ਹੋਊਗਾ।[2]

ਸੂਬਿਆਂ ਕੋ ਭੀ ਖਿੰਡਾਇ ਦੀਆ। ਬਾਬਾ ਜਵਾਹਰ ਸਿੰਘ ਜੀ, ਬਾਬਾ ਬ੍ਰਹਮਾ ਸਿੰਘ ਜੀ,

---

੧. ਸ੍ਰ. ਮੰਗਲ ਸਿੰਘ ਮਾਰਚ ੧੮੭੩ ਈਸਵੀ ਨੂੰ ਪਟਿਆਲੇ ਵਾਪਸ ਭੇਜਿਆ ਗਿਆ ਸੀ।—ਕੂਕਾ ਮੂਵਮੈਂਟ, ਫ਼ਰੀਡਮ ਸਟ੍ਰਗਲ ਇਨ ਪੰਜਾਬ - ਪੰਨਾ ੨੩੦.

੨. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਅੰਗਰੇਜ਼ਾਂ ਨੇ ੯ ਮਾਰਚ ੧੮੭੨ ਈ. ਅੱਧੀ ਰਾਤ ਨੂੰ ਚੁਪ ਚੁਪੀਤੇ ਕਿਲ੍ਹੇ ਵਿਚੋਂ ਕਢਿਆ। ੧੦ ਮਾਰਚ ਨੂੰ ਇਲਾਹਬਾਦ ਤੋਂ ਰੇਲ ਰਾਹੀਂ ਚੱਲਕੇ ੧੧ ਮਾਰਚ ਨੂੰ ਕਲਕੱਤੇ ਪਹੁੰਚੇ। ਉਸੇ ਦਿਨ ਸ਼ਾਮ ਨੂੰ ਪਾਣੀ ਵਾਲੇ ਜਹਾਜ ਚੜ੍ਹਕੇ ੧੬ ਮਾਰਚ ਨੂੰ ਸਤਿਗੁਰੂ ਜੀ ਰੰਗੂਨ ਪਹੁੰਚ ਗਏ।

ਬਾਬਾ ਲੱਖਾ ਸਿੰਘ ਜੀ ਏਹ ਤਿੰਨੋਂ ਮੌਲਮੀਨ ਟਾਪੂ ਮੈ ਭੇਜ ਦੀਏ।[੧] ਬਾਬਾ ਪਹਾੜਾ ਸਿੰਘ ਜੀ, ਬਾਬਾ ਅਰੂੜ ਸਿੰਘ ਜੀ, ਬਾਬਾ ਮਲੂਕ ਸਿੰਘ ਜੀ ਅਸੀਰਗੜ੍ਹ ਕੇ ਕਿਲੇ ਮੈ ਭੇਜ ਦੀਏ। ਬਾਬਾ ਹੁਕਮਾ ਸਿੰਘ ਜੀ, ਬਾਬਾ ਮਾਨ ਸਿੰਘ ਜੀ ਚੁਨਾਰ ਕੇ ਕਿਲੇ ਮੈ ਭੇਜ ਦੀਏ।[੨] ਬਾਬਾ ਕਾਹਨ ਸਿੰਘ ਜੀ ਬਾਬਾ ਸਾਹਿਬ ਸਿੰਘ ਜੀ ਮੱਕੇ ਦੀ ਤਰਫ਼ ਅਦਨ ਮੇਂ ਭੇਜ ਦੀਏ। ਫੇਰ ਹਜਾਰੀ ਬਾਗ ਮੈ ਆਇ ਗਏ।[੩]

ਸੂਬਿਆਂ ਕੋ ਰੁਪਈਆ ਰੋਜ਼ ਸੀ ਖ਼ਰਚ ਵਾਸਤੇ। ਸ੍ਰੀ ਸਤਿਗੁਰੂ ਜੀ ਜਿਤਨਾ ਖ਼ਰਚ ਕਰ ਲੈਣ ਉਤਨਾ ਦਿੰਦੇ ਹੈਂ ਹਰ ਰੋਜ਼।



---

੧. ਤਿੰਨੋਂ ਸੂਬੇ ੧੪ ਦਿਸੰਬਰ ੧੮੭੨ ਨੂੰ ਕਲਕੱਤਾ ਪਹੁੰਚੇ। ੨੨ ਦਿਸੰਬਰ ਨੂੰ ਉਹਨਾਂ ਨੂੰ ਮੌਲਮੀਨ (ਬਰਮਾਂ) ਰਵਾਨਾ ਕਰ ਦਿੱਤਾ ਅਤੇ ੩੦ ਦਿਸੰਬਰ ੧੮੭੨ ਨੂੰ ਸੂਬੇ ਮੌਲਮੀਨ ਪਹੁੰਚੇ ਗਏ।

੨. ਨਵੰਬਰ ੧੮੭੨ ਨੂੰ ਅਸੀਰਗੜ੍ਹ ਅਤੇ ਚੁਨਾਰ ਭੇਜ ਦਿੱਤੇ ਗਏ।

੩. ਬਾਬਾ ਕਾਨ੍ਹ ਸਿੰਘ ਅਤੇ ਬਾਬਾ ਸਾਹਿਬ ਸਿੰਘ ੨੪ ਮਾਰਚ ੧੮੭੩ ਈ. ਨੂੰ ਅਦਨ ਪਹੁੰਚੇ ਸਨ। ਉਥੋਂ ਦਾ ਹਵਾ ਪਾਣੀ ਮਾਫ਼ਕ ਨਾ ਹੋਣ ਕਰਕੇ ਬਾਬਾ ਸਾਹਿਬ ਸਿੰਘ ਬਹੁਤ ਬੀਮਾਰ ਹੋ ਗਏ ਸਨ। ਇਸ ਲਈ ਮਈ ੧੮੭੫ ਈ. ਵਿਚ ਦੋਨ੍ਹਾਂ ਨੂੰ ਹਜ਼ਾਰੀ ਬਾਗ ਜੇਲ੍ਹ ਵਿਚ ਭੇਜ ਦਿੱਤਾ ਗਿਆ।

# ਸ੍ਰੀ ਸਤਿਗੁਰੂ ਜੀ ਰੰਗੂਨ ਵਿੱਚ

## ਸੱਯਦ ਨੂੰ ਭਜਨ

ਸ੍ਰੀ ਸਤਿਗੁਰੂ ਜੀ ਕੋ ਰੰਗੂਨ ਕੇ ਟਾਪੂ ਮੈ ਜਾਇ ਉਤਾਰਿਆ ਅਰ ਜੇਲ੍ਹਖ਼ਾਨੇ ਮੈ ਲੈ ਗਏ।[1] ਜਾਂਦੇ ਈ ਬੀਮਾਰਾਂ ਵਾਂਗੂ ਸਰੀਰ ਕਰ ਲਿਆ। ਸੰਗਤ ਕੇ ਵਿਛੋੜੇ ਕੇ ਵੈਰਾਗ ਮੈ ਛਕਣਾ ਬੰਦ ਕਰ ਦੀਆ। ਜੇ ਛਕਣਾ ਤਾਂ ਥੋੜਾ ਜਿਹਾ ਛਕਣਾ। ਕਿਸੇ ਦਿਨ ਨਾਮ ਮਾਤਰ ਛਕਣਾ। ਸੂਖ਼ਮ ਸਰੀਰ ਹੋਇ ਗਇਆ। ਏਕ ਸੱਯਦ ਡਾਕਦਾਰ ਆਇਆ ਕਰਦਾ ਸੀ ਖ਼ਵਰ ਨੂੰ। ਉਸਨੇ ਅਰਜ ਕੀਤੀ ਸੀ ਮੈਨੂੰ ਭੀ ਸ਼ਬਦ ਮਿਲੇ, ਮੈਂ ਦੁਆਈ ਕੇ ਬਹਾਨੇ ਏਥੇ ਆਇਆ ਹਾਂ ਧੁਹਾਡੇ ਤਾਈਂ। ਐਵੇਂ ਕੌਣ ਆਉਣ ਦਿੰਦਾ ਹੈ। ਹੁਣ ਮੈਨੂੰ ਮੰਤਰ ਮਿਲੇ। ਤਾਂ ਉਸਕੋ ਭਜਨ ਦੀਆ। ਮੱਥਾ ਟੇਕਦਾ ਈ ਚਲਾ ਗਿਆ। ਰੰਗੂਨ ਕੀ ਧਰਤੀ ਪ੍ਰਸੰਨ ਹੋਈ ਕੇ ਆਪ ਠਾਕੁਰ ਜੀ ਚੜਕੇ ਆਏ ਹੈਂ, ਮੇਰੇ ਉਤੇ ਚਰਨ ਪਾਏ ਹੈਂ। ਮੇਰੇ ਪਾਪਾਂ ਕੋ ਦੂਰ ਕਰਨਗੇ। ਸਭ ਲੋਕ ਪ੍ਰਸੰਨ ਹੋਏ। ਦੀਦਾਰ ਕਰਕੇ ਸ਼ਾਂਤ ਆਉਂਦੀ ਹੈ, ਰੱਬ ਯਾਦ ਆਉਂਦਾ ਹੈ। ਉਹ ਲੋਕ ਕਹਿੰਦੇ ਹੈਂ ਪੰਜਾਬੀ ਲੋਕਾਂ ਕੇ ਭਾਗ ਮਾੜੇ ਹੈਂ। ਐਸੇ ਪਰਮੇਸਰ ਦਾ ਨਾਮ ਜਪਣ ਵਾਲਿਆਂ ਕੋ ਆਪਣੇ ਦੇਸੋਂ ਤੋਰ ਦੀਆ ਹੈ। ਐਸੇ ਦੀਦਾਰ ਕਰਨੇ ਸੇ ਸਤਿਗੁਰੂ ਰਾਮ ਸਿੰਘ ਜੀ ਕੇ ਅਰ ਭਜਨ ਲੈਨੇ ਸੇ ਸ਼ਾਂਤ ਆਉਂਦੀ ਹੈ। ਕੁਝ ਤਾਰੀਫ਼ ਨਹੀਂ ਕਰੀ ਜਾਂਦੀ ਹੈ। ਇਉ ਨਿਸਚਾ ਹੋਇਆ ਜੋ ਇਹ ਰੱਬ ਦਾ ਰੂਪ ਹੈਂ, ਪ੍ਰਮੇਸਰ ਆਪ ਰੂਪ ਆਇ ਧਾਰਿਆ ਹੈ।

ਫ਼ਰੰਗੀ ਸ੍ਰੀ ਸਤਿਗੁਰੂ ਜੀ ਕੋਲ ਔਂਦਾ ਸੀ।[2] ਤਿਸ ਨੂੰ ਸ੍ਰੀ ਸਤਿਗੁਰੂ ਜੀ ਬਚਨ ਕੀਤਾ ਕੇ ਸਾਨੂੰ ਏਥੇ ਕੀ ਪੌਣ ਮਾਫਕ ਨਹੀਂ ਹੈ, ਗਰਮੀ ਬਹੁਤ ਹੈ। ਬਿੱਲਿਆਂ ਨੇ ਸਲਾਹ ਕਰਕੇ ਸ੍ਰੀ ਸਤਿਗੁਰੂ ਜੀ ਨੂੰ ਓਸ ਬੰਗਲੇ ਮੈ ਲੈ ਆਂਦਾ ਜਿੱਥੇ ਅੱਗੇ ਦਿੱਲੀ ਵਾਲਾ ਬਾਦਸ਼ਾਹ ਰਿਹਾ ਸੀ।[3] ਚੌਹਾਂ ਪਾਸਿਆਂ ਕੀਆਂ ਸੜਕਾਂ ਔਂਦੀਆਂ ਸੀਆਂ ਨਾਲੇ ਪ੍ਰੇਟ ਕਰਨੇ ਵਾਲੀ ਜਗ੍ਹਾ ਹੈ। ਖੁਲ੍ਹੀ ਪੌਣ ਲਗਦੀ ਹੈ। ਚੌਹਾਂ ਪਾਸਿਆਂ ਬੰਗਲੇ ਕੇ ਅੰਦਰ ਝਾੜ ਫਨੂਸ ਝੁਲਾਏ ਸੇ।[4]

---

੧. ਰੰਗੂਨ ਦੀ ਸੈਂਟਰਲ ਜੇਲ੍ਹ ਵਿਚ। -ਗੁਰੂ ਰਾਮ ਸਿੰਘ ਐਂਡ ਦੀ ਕੂਕਾ ਸਿੱਖਜ਼, ਪੰਨਾ ੨੧੨.

੨. ਮਿਸਟਰ ਈਡਨ, ਆਫੀਸ਼ਿਏਟਿੰਗ ਚੀਫ਼ ਕਮਿਸ਼ਨਰ, ਬਰਮਾ।

੩. ਬਹਾਦੁਰ ਸ਼ਾਹ ਜ਼ਫਰ।

੪. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵਾਇਲਜ਼ ਰੋਡ (ਅਜਕਲ ਇਸ ਸੜਕ ਦਾ ਨਾਂ ਊ ਵਿਜ਼ਾਰਾ ਰੋਡ ਹੈ) ਵਾਲੇ ਬੰਗਲੇ ਵਿਚ ੧੯੨੯ ਬਿਕ੍ਰਮੀ ਅਸੂ ਦੀ ਸੰਗ੍ਰਾਂਦ (੧੬ ਸਤੰਬਰ ੧੮੭੨ ਈ.) ਨੂੰ ਆਏ। ੪੪x੪੪ ਫੁਟ ਲੰਮੇ ਚੌੜੇ ਬੰਗਲੇ ਵਿਚ ਚਾਰ ਕਮਰੇ, ਨਾਲ ਗੁਸਲਖ਼ਾਨੇ ਅਤੇ ਰਸੋਈ ਸੀ।

## ਆਪਣੀ ਰਜਾਇ ਨਾਲ ਆਏ ਹੈਂ

ਰੰਗੂਨ ਸੇ ਕੋਸ ਪਰ ਏਕ ਦਰਿਆਇ ਸੇ ਸਤਿਗੁਰੂ ਜੀ ਸਵਾ ਪਹਿਰ ਰਾਤ ਨਾਲ ਇਸ਼ਨਾਨ ਕਰਕੇ ਤੇ ਬਾਣੀ ਪੜਦੇ ਆਉਂਦੇ ਹੈਂ।[1] ਕੋਸ ਪਰ ਫ਼ਰੰਗੀ ਕਾ ਬੰਗਲਾ ਸੀ ਸ੍ਰੀ ਸਤਿਗੁਰੂ ਜੀ ਕੇ ਬੰਗਲੇ ਸੇ। ਜਾਂ ਫ਼ਰੰਗੀ ਨੇ ਦੇਖਿਆ ਜਾਣਿਆ ਰਾਜਾ ਰਾਮ ਸਿੰਘ ਹੈਂ। ਝਟਾ ਝਟ ਕਾਠੀ ਪਾਇਕੇ ਤੇ ਘੋੜਾ ਭਜਾਇਕੇ ਜਮਾਦਾਰ ਕੋਲ ਜਾਇਕੇ ਘੂਰਿਆ ਤੁਮਨੇ ਜੰਦਰਾ ਨਹੀਂ ਲਗਾਇਆ ਹੈ? ਮੈਂ ਆਪਣੀ ਅੱਖੀਂ ਦੇਖਕੇ ਆਇਆ ਹਾਂ ਪਾਛੇ ਨਦੀ ਬਿਖੇ ਇਸ਼ਨਾਨ ਕਰਕੇ ਬਾਣੀ ਪੜਦੇ ਆਉਂਦੇ ਹੈਂ। ਜਮਾਦਾਰ ਕਹੇ ਕੇ ਮੈਂ ਹੁਣੇ ਅੰਦਰ ਦੇਖ ਕੇ ਆਇਆ ਹਾਂ। ਜਾਂ ਜਾਇਕੇ ਜੰਦਰਾ ਖੋਹਲਕੇ ਦੇਖਣ ਤਾਂ ਸ੍ਰੀ ਸਤਿਗੁਰੂ ਜੀ ਅੰਦਰ ਬੈਠੇ ਹੈਂ। ਦੇਖਕੇ ਫ਼ਰੰਗੀ ਗੁੰਮ ਹੋ ਗਿਆ ਚਿਤਰ ਬਚਿਤਰ ਕੋ। ਮੁੜ ਗਿਆ ਜੰਦਰਾ ਮਾਰ ਕੇ ਤਤ ਛਿਨ। ਫ਼ਰੰਗੀ ਪਾਂਚ ਫੇਰੀ ਫਿਰਿਆ। ਬੈਠੀ ਮੂਰਤੀ ਦੇਖਕੇ ਫੇਰ ਮੁੜ ਜਾਏ। ਫੇਰ ਉਸੀ ਮੂਰਤੀ ਕੇ ਮਗਰ ਤੁਰਿਆ ਆਇਆ। ਸ੍ਰੀ ਸਤਿਗੁਰੂ ਜੀ ਅੰਦਰ ਜਾਇ ਬੜੇ ਜੰਦਰੇ ਲਗੇ ਲਗਾਏ ਈ। ਫ਼ਰੰਗੀ ਕੋ ਨਿਸਚਾ ਹੋਇਆ ਠੀਕ ਕਰਨ ਕਾਰਨ ਪ੍ਰਮੇਸਰ ਹੈਂ ਸਮਰੱਥ। ਇਨਕੋ ਜੰਦਰਾ ਨਾ ਚਾਹੀਏ। ਹੁਕਮ ਦੀਆ ਨਜ਼ਰਬੰਦ ਰਹਿਣ, ਕੁਝ ਜਰੂਰਤ ਨਹੀਂ ਜੰਦਰੇ ਅਰ ਪਹਿਰੇ ਕੀ। ਇਨਕੋ ਅਖ਼ਤਿਆਰ ਹੈ ਜਹਾਂ ਮਰਜੀ ਚਾਹੇਂ ਜਾਵੇਂ। ਕਿਸੇ ਕੇ ਏਹ ਫੜਨੇ ਕੇ ਨਹੀਂ ਹੈਂ। ਆਪਣੀ ਰਜਾਇ ਨਾਲ ਆਏ ਹੈਂ। ਨਜਰਸਾਨੀ ਰੱਖੋ। ਜੋ ਮੂੰਹੋਂ ਕਹਿਣ ਸੋ ਕਰੋ। ਆਗਿਆ ਮੈ ਰਹੋ। ਬੱਘੀ ਪਰ ਚੜਾਕੇ ਸੈਲ ਕਰਾਉਣਾ ਜਬ ਕਹਿਣ।

ਰੋਜ ਬੱਘੀ ਵਾਲਾ ਆਇ ਖੜਾ ਹੁੰਦਾ ਸੀ ਚਾਹੇ ਜਾਵਣ ਚਾਹੇ ਨਾ ਜਾਵਣ ਸੈਲ ਕੋ। ਕਹਿੰਦੇ ਹੈਂ ਫ਼ਰੰਗੀ ਬੜੀ ਮਾੜੀ ਕਰੀ ਹੈ ਏਡੇ ਕਰਾਮਾਤੀ ਕੋ ਕਿਉਂ ਦੁਖ ਦੇਣਾ ਸੀ, ਏਡੀ ਦੂਰ ਆਂਦਾ ਹੈ। ਪੰਜਾਬ ਧਰਤੀ ਮੈ ਕਿਸੇ ਇਕ ਗੁਰਦੁਆਰੇ ਮੈ ਰੱਖਦੇ, ਪਹਿਰਾ ਖੜਾ ਰਹਿੰਦਾ, ਸਭ ਲੋਕ ਦਰਸ਼ਨ ਕਰਦੇ। ਇਸਦੇ ਸਿੰਘ ਭੀ ਰਾਜੀ ਰਹਿੰਦੇ। ਇਹ ਤਾਂ ਕਿਸੇ ਕੇ ਫੜਨੇ ਕਾ ਨਹੀਂ ਹੈ, ਸਮਰੱਥ ਪੁਰਖ ਹੈ। ਜਿਨ੍ਹਾਂ ਨੇ ਦੰਗਾ ਕੀਆ ਸੋ ਤਾਂ ਉਡਾਏ ਗਏ ਹੈਂ। ਇਨਕੋ ਕਿਉਂ ਲਿਆਵਣਾ ਸੀ? ਇਹ ਤਾਂ ਆਪ ਪਰਮੇਸਰ ਜੀ ਹੈਂ। ਐਸੀਆਂ ਦਲੀਲਾਂ ਫ਼ਰੰਗੀਆਂ ਨੂੰ ਫੁਰੀਆਂ। ਉਸੀ ਦਿਨ ਸੇ ਫੇਰ ਬਹੁਤ ਤਕੜਾਈ ਨਾ ਕੀਤੀ ਕਿਉਂਕਿ ਐਸੀ ਤਕੜਾਈ ਕਰਨੀ ਮਹਾਪੁਰਖਾਂ ਕੀ ਹੱਛੀ ਨਹੀਂ। ਏਹ ਕਰਾਮਾਤੀ ਹੈ, ਜੋ ਚਾਹੇ ਸੋ ਕਰ ਸਕਦਾ ਹੈ। ਬੜੀ ਸਾਂਤਕੀ ਰੱਖੀ ਹੋਈ ਹੈ। ਹਮਾਰੀ ਤਲਵਾਰ ਤਾਂ ਹਾਥ ਸੇ ਮਾਰਨੇ ਕਰਕੇ ਬਾਢ ਕਰਦੀ ਹੈ, ਇਨਕੀ ਤਲਵਾਰ ਰਸਨਾ ਹੈ। ਜੋ ਬਚਨ ਕਰ ਦੇਣਾ ਸੋ ਪੂਰਾ ਹੁੰਦਾ ਹੈ। ਜਹਾਂ ਮਰਜੀ ਹੈ ਤਹਾਂ ਸੈਲ ਕਰਨ।

ਅਗੇ ਬਾਹਰ ਨਾ ਸੇ ਨਿਕਲਨ ਦੇਂਦੇ। ਉਸ ਦਿਨ ਸੇ ਬਾਹਰ ਫਿਰਨੇ ਕਾ ਹੁਕਮ ਫ਼ਰੰਗੀ ਦੇ ਗਿਆ। ਜਬ ਮਰਜੀ ਜਾਵਨ ਸੈਲ ਕਰ ਆਵਣ। ਅੱਗੇ ਸੇ ਕੋਈ ਨਹੀਂ ਬੋਲ ਸਕਦਾ ਸੀ,

---
੧. ਇਰਾਵਤੀ ਨਦੀ।

ਜੋ ਮਰਜੀ ਸੋ ਕਰਨ। ਬਾਰ੍ਹਵਾਂ ਜਾਮਾ ਜੋਤ ਕਾ ਪੰਥ ਕੇ ਵਾਲੀ ਖ਼ਾਲਸਾ ਨਿਆਰਾ ਕਰ ਆਪ ਭੀ ਨਿਆਰੇ ਹੋਇਕੇ ਜਾਇ ਬੈਠੇ ਹੈਂ।

ਸਤਿਗੁਰੂ ਜੀ ਏਕ ਤਖ਼ਤਪੋਸ਼ ਪਰ ਆਸਨ ਕੀਤਾ। ਮੰਜੇ ਮੈ ਕੀੜੇ ਪੈਦਾ ਹੋ ਜਾਂਦੇ ਸੇ। ਚੌਹਾਂ ਪਾਵਿਆਂ ਕੇ ਹੇਠਾਂ ਜਲ ਕੇ ਗਮਲੇ ਭਰ ਕੇ ਦੇ ਦੀਏ ਕਿਉਂਕਿ ਕੋਈ ਬਿਸਖਪਰਾ ਜੀਅ ਨਾ ਚੜ੍ਹ ਜਾਵੇ। ਚਾਰ ਬ੍ਰਾਹਮਣ ਕੈਦੀ ਮਿਲੇ। ਫ਼ਰੰਗੀ ਨੇ ਕਹਾ ਕੇ ਤੁਮਾਰੀ ਟਹਿਲ ਕਰਨੇ ਕੋ ਹੈਂ। ਦੋ ਤਾਂ ਰੱਖੇ ਦੋ ਮੋੜ ਦੀਏ। ਮੁਕਬਲੀ ਤੌਰ ਥੇ। ਉਹ ਬ੍ਰਾਹਮਣ ਦੋਨੋਂ ਕੈਦੀ ਥੇ, ਤੀਆ ਨਾਨੂੰ ਸਿੰਘ ਨਾਲ ਏਥੋਂ ਜੋ ਗਿਆ ਸੀ। ਦੋਹਰਾ ਪਹਿਰਾ ਹੈ। ਦਿਨ ਕੋ ਮਦਰਾਸੀ ਲੋਕਾਂ ਕਾ, ਰਾਤ ਨੂੰ ਫ਼ਰੰਗੀ ਗੋਰਿਆਂ ਕਾ। ਬੰਗਲੇ ਕੇ ਇਕ ਪਾਸੇ ਤੋਪਖਾਨਾ ਹੈ, ਇਕ ਪਾਸੇ ਗੋਰਿਆਂ ਕੀ ਪਲਟਨ ਹੈ। ਤੀਏ ਪਾਸੇ ਮਦਰਾਸੀਆਂ ਕੀ ਪਲਟਨ ਹੈ। ਚੌਥੇ ਪਾਸੇ ਪ੍ਰੇਟ ਕਰਨ ਵਾਲੀ ਜਗਾ ਹੈ। ਪੁਲੀਸ ਕੀ ਭੀ ਏਕ ਲਾਈਨ ਹੈ। ਚਾਰੋਂ ਤਰਫਾਂ ਕੀਆਂ ਸੜਕਾਂ ਜਾਂਦੀਆਂ ਆਉਂਦੀਆਂ ਹੈਂ।



# ਪੰਜਾਬ ਵਿੱਚ ਕੂਕਿਆਂ ਤੇ ਸਖ਼ਤੀਆਂ

ਜੋ ਨਾਮ ਸੁਣੇਗਾ ਸੋ ਪਵਿੱਤਰ ਹੋਵੇਗਾ। ਮਾਇਆ ਕਾ ਜਾਲ ਤਾਣਿਆ ਹੈ। ਵਿਰਲੇ ਸਿਦਕੀ ਰਹਿ ਜਾਣਗੇ। ਹੁਕਮ ਪਹਿਲੇ ਹੀ ਹੋਇਆ ਸੀ ਤੁਸੀਂ ਮੈਨੂੰ ਚੀਤਾ ਵੀ ਨਹੀਂ ਛੱਡਣ ਦਿੰਦੇ ਹੋ, ਐਸਾ ਸਮਾਂ ਆਵੇਗਾ ਤੁਸੀਂ ਕਛਹਿਰੇ ਬਾੜਾਂ ਤੇ ਝਾੜਾਂ ਮੈ ਲੁਕਾਉਂਦੇ ਫਿਰੋਗੇ। ਅਕੰਤ ਜਾਇ ਬੈਠਾਂਗਾ। ਸੋ ਵਾਕ ਪੂਰਾ ਹੋਇਆ ਹੈ। ਸਿਦਕੀ ਸਿੰਘ ਸਾਬਤ ਰਹੇ ਹੋਰ ਡੋਲ ਖੜੋਤੇ ਕੇ ਪੰਥ ਪੈਦਾ ਕਰਨ ਵਾਲੇ ਚਲੇ ਗਏ ਹੈਂ।

ਬਗੁਲੀ ਵਾਲਾ ਸੁੱਧ ਸਿੰਘ[1] ਕਹਿਣ ਲਗਾ ਕੇ ਸਤਿਗੁਰੂ ਜੀ ਕੇ ਗਏ ਤੇ ਪਾਛੇ ਬਗੁਲੀ ਗ੍ਰਾਮ ਮੈ ਫ਼ਰੰਗੀ ਨੇ ਡੌਂਡੀ ਪਿਟਵਾਈ ਜੋ ਇਉਂ ਨਾ ਕੋਈ ਕਹੇ ਰਾਮ ਸਿੰਘ ਮੁੜ ਆਵੇਗਾ। ਜੋ ਕਹੇਗਾ ਉਸਨੂੰ ਸਜਾਇ ਦੇਵਾਂਗੇ। ਮੈਨੇ ਚੌਂਕੀਦਾਰ ਨੂੰ ਕਹਿਆ ਟੌਡਿਆ ਗੁਰੂ ਆਇਆ ਨਾ ਕਹੀਏ ਤਾਂ ਸੂਰ ਸੂਰ ਕਹੀਏ? ਛੁਰ ਹੋਇ ਗਿਆ ਤੁਰਕ, ਬੋਲਿਆ ਨਹੀਂ।

ਪਟੜੀ ਪਿੰਡ (ਰਾਮਦਾਸਪੁਰੇ ਦੀ ਹੱਦ) ਕੀ ਮੈ ਕੋਈ ਸਿੰਘ ਨਹੀਂ ਬੜਨ ਦੇਂਦੇ ਹੈਂ। ਜੋ ਬੜਦਾ ਹੈ ਉਸਕਾ ਚਲਾਨ ਕਰਕੇ ਲੁਦਿਹਾਣੇ ਭੇਜ ਦੇਨ ਦਾ ਹੁਕਮ ਹੈ। ਇਸ ਕਰਕੇ ਸਿੰਘ ਆਉਣੋਂ ਬੰਦ ਹੋ ਗਏ ਹੈਂ। ਦੀਵਾਨ ਲਾਵਨਾ ਤੇ ਭੋਗ ਪਾਵਨਾ ਭੀ ਬੰਦ ਹੋਇ ਗਿਆ ਫ਼ਰੰਗੀ ਕੇ ਹੁਕਮ ਨਾਲ। ਸੁੰਨਸਮਾਧ ਵਾਂਗੂੰ ਬਰਤੀ। ਜਿਤਨੇ ਜੀਵ ਹੈਂ ਸੋ ਸਭ ਸੰਸੇ ਮੇਂ ਹੈਂ ਖ਼ਵਰੇ ਕਿੱਧਰ ਲੈ ਗਏ ਹੈਂ ਸ੍ਰੀ ਸਤਿਗੁਰੂ ਜੀ ਕੋ। ਪਤਾ ਨਾ ਲੱਗੇ ਕੇ ਪਰਾਗਰਾਜ ਸੇ ਕਿੱਥੇ ਲੈ ਗਏ ਹੈਂ। ਸਿੰਘ ਸਭ ਸੋਚਾਂ ਕਰਦੇ ਹੈਂ।

ਫ਼ਰੰਗੀਆਂ ਨੇ ਖ਼ਾਲਸੇ ਪਰ ਕਰੜਾਈ ਕੀਤੀ ਕੇ ਪਾਂਚ ਕੂਕੇ ਭੀ ਇਕੱਠੇ ਨਾ ਹੋਣ। ਜੋ ਕਿਧਰੇ ਜਾਏ ਤਾਂ ਇਤਲਾਹ ਕਰਕੇ ਜਾਏ ਥਾਨੇ ਮੈ।[2] ਜੋ ਬਿਨਾ ਇਤਲਾਹ ਜਾਏਗਾ ਉਸਕੋ ਸਜਾ ਹੋਵੇਗੀ। ਭੋਗ ਪਉਣਾ ਹੋਵੇ ਤਾਂ ਪਹਿਲਾਂ ਇਤਲਾਹ ਦੇ ਕੇ ਪਉਣਾ।[3]

---

੧. ਪਿਤਾ ਸ੍ਰ. ਸੁੱਖਾ ਸਿੰਘ।

੨. ਪੰਜਾਬ ਸਰਕਾਰ ਦੇ ਅੰਡਰ ਸੈਕਟਰੀ ਦਾ ੨੩ ਜਨਵਰੀ ੧੮੭੨ ਦਾ ਮੈਮੋ ਨੰ: ੧੧ ਅਤੇ ੨੬ ਫ਼ਰਵਰੀ ਦਾ ਮੈਮੋ ਨੰ: ੪੭. ਗੁਰੂ ਰਾਮ ਸਿੰਘ ਐਂਡ ਦੀ ਕੂਕਾ ਸਿੱਖਜ਼, ਹਿੱਸਾ ੨ - ਪੰਨਾ ੧੨੧ ਅਤੇ ੧੮੯.

੩. ਸਰਕੂਲਰ ਨੰਬਰ ੧੧੩. - ਉਹੀ -ਪੰਨਾ ੨੧੭.

## ਕੂਕਪੁਣਾ ਛੱਡੋ

ਸਾਰਿਆਂ ਰਾਜਿਆਂ[੧] ਨੇ ਆਪੋ ਆਪਣੇ ਇਲਾਕਿਆਂ ਦੇ ਸਿੰਘ ਸੱਦ ਲਏ ਜੋ ਜੋ ਨਾਮਧਾਰੀ ਥੇ। ਸਾਰਿਆਂ ਨੂੰ ਕਹਿਆ ਤੁਸੀਂ ਕੂਕਪੁਣਾ ਛੱਡੋ। ਸਿੰਘਾਂ ਨੇ ਕਹਿਆ ਕੀ ਕੂਕਪੁਣਾ ਛਡੀਏ? ਧਨੋਲੇ ਵਾਲੇ ਸੂਬੇ ਨੂੰ ਕਹਿਆ ਕੇ ਪਾਣੀ ਬੋਕੇ ਕਾ ਪੀਓ ਤੇ ਕਛਹਿਰੇ ਲਾਹ ਦੇਓ। ਤੁਸੀਂ ਕਿਸੇ ਕੇ ਨਾ ਜਾਓ ਨਾ ਕਿਸੇ ਨੂੰ ਬੜਨ ਦੇਓ। ਜੋ ਤੁਸੀਂ ਇਕੱਠੇ ਹੋਇਕੇ ਸ਼ਬਦ ਪੜਦੇ ਹੋ ਸੋ ਨਾ ਪੜੋ। ਜਿੱਥੇ ਜਾਮੋਂ ਇਤਲਾਹ ਦੇ ਕੇ ਜਾਓ। ਸਿੰਘਾਂ ਨੇ ਕਿਹਾ ਕਿ ਕਛਹਿਰੇ ਬੀ ਨਹੀਂ ਲਾਹ ਸਕਦੇ, ਬੋਕੇ ਕਾ ਪਾਣੀ ਬੀ ਨਹੀਂ ਪੀਂਦੇ। ਸਿੰਘਾਂ ਕੋ ਬੀ ਨਹੀਂ ਹਟਾਇ ਸਕਦੇ ਹੈਂ। ਰੁਖ਼ਸਦ ਦੇ ਕੇ ਤੋਰ ਦੀਆ, ਕਹਾ ਕੇ ਆਏ ਸਿੰਘਾਂ ਕੋ ਪ੍ਰਸਾਦਿ ਛਕਾਇਕੇ ਤੋਰ ਦਿਆ ਕਰੋ। ਸਿੰਘ ਆਪੋ ਆਪਨੇ ਘਰਾਂ ਨੂੰ ਚਲੇ ਗਏ।

## ਅੰਮ੍ਰਿਤ ਛਕਿਆ ਹੈ

ਛੇਮੇ ਦਿਨ ਫੇਰ ਮੰਗਵਾਇਕੇ ਕਹਾ ਕੇ ਅੰਮ੍ਰਿਤਸਰ ਜਾਇਕੇ ਲਿਖਵਾਇ ਲਿਆਓ ਇਸ਼ਨਾਨ ਕੀਤਾ ਹੈ ਅੰਮ੍ਰਿਤ ਛਕਿਆ ਹੈ, ਗੁਰੂ ਕੇ ਸਿੰਘ ਹੈਨ। ਸਿੰਘਾਂ ਨੇ ਕਹਿਆ ਅਸੀਂ ਨਿਤ ਜਾਂਦੇ ਹੈਂ ਅੰਮ੍ਰਿਤਸਰ। ਸਾਨੂੰ ਕੰਮੋਂ ਕਿਉਂ ਰੱਖਦੇ ਹੋ, ਕੀ ਗੁਨਾਹ ਹੈ? ਕਹਾ ਕੇ ਰਾਜੇ ਨੇ ਲਿਖਾ ਹੈ ਇਨਕੋ ਅੰਮ੍ਰਿਤਸਰ ਭੇਜੋ ਬਖਸ਼ਾਇ ਆਵਨ। ਰਣ ਸਿੰਘ[੨] ਨੇ ਕਹਾ ਕੇ ਮੈਂ ਸਾਰਿਆਂ ਕਾ ਈ ਲਿਖਵਾਇ ਲਿਆਮਦਾ ਹਾਂ। ਸਾਰਿਆਂ ਕਾ ਮੈਂ ਜੁੰਮੇਵਾਰ ਰਹਿਆ ਜੇਕਰ ਕੋਈ ਨੁਕਸਾਨ ਹੋਵੇ। ਰਣ ਸਿੰਘ ਅੰਮ੍ਰਿਤਸਰ ਗਿਆ। ਪੁਜਾਰੀ ਨਾਭੇ ਕਾ ਬਾਕਬ ਸੀ। ਉਸਨੇ ਝੱਟ ਲਿਖ ਦੀਆ ਕਿ ਇਸ਼ਨਾਨ ਕੀਤਾ ਹੈ ਅੰਮ੍ਰਿਤ ਛਕਿਆ ਹੈ, ਗੁਰੂ ਕੇ ਸਿੰਘ ਹੈਂ। ਪੰਚਮੇ ਦਿਨ ਫੇਰ ਪੱਚੀ ਸਿੰਘ ਇਕੱਠੇ ਕਰਕੇ ਨਾਭੇ ਮੈ ਭੇਜੇ ਨਰਾਇਣ ਸਿੰਘ ਮਹੰਤ ਕੇ ਪਾਸ ਕਿ ਇਨਕੋ ਅੰਮ੍ਰਿਤ ਛਕਾਵੇ। ਸੋ ਕਰੋ ਜਿਸ ਕਰਕੇ ਏਨਾ ਕੋ ਕੋਈ ਨਾ ਬੁਲਾਵੇ। ਜਦ ਸਿੰਘ ਗਏ ਤਾਂ ਅੱਗੇ ਦਰੀ ਨੀਲੀ ਵਿਛੀ ਹੋਈ ਸੀ। ਦੇਖਕੇ ਸਿੰਘਾਂ ਨੇ ਪੈਰ ਵੀ ਨਾ ਧਰਿਆ ਦਰੀ ਪਰ। ਨਰਾਇਣ ਸਿੰਘ ਮਹੰਤ ਨੇ ਕਹਾ ਕਿ ਮੈਨੂੰ ਏਹ ਹੁਕਮ ਹੈ ਤਖ਼ਤਾਂ ਕਾ ਇਨਕੀ ਪਗ ਉਤਰਦੀ ਹੈ। ਅੰਮ੍ਰਿਤ ਕਰਕੇ ਛਕਾਉਣ ਲਗਾ। ਭਗਵਾਨ ਸਿੰਘ ਪਿੱਥੋ ਵਾਲੇ ਨੇ ਕਹਾ ਕੇ ਮੈਂ ਨਹੀਂ ਅੰਮ੍ਰਿਤ ਛਕਦਾ। ਮਹੰਤ ਨੇ ਕਹਾ ਕਿ ਅੰਮ੍ਰਿਤ ਕਲਗੀਧਰ ਜੀ ਕਾ ਹੈ। ਭਗਵਾਨ ਸਿੰਘ ਪਿੱਥੋ ਨੇ ਕਿਹਾ ਕਿ ਅੰਮ੍ਰਿਤ ਤਾਂ ਮੇਰਾ ਛਕਿਆ ਹੋਇਆ ਹੈ। ਅੰਮ੍ਰਿਤ ਨਾ ਛਕਿਆ। ਮਹੰਤ ਚੁਪ ਕਰ ਰਹਿਆ। ਰਣ ਸਿੰਘ ਨੇ ਕਹਾ ਕੇ ਸਾਨੂੰ ਲਿਖ ਦੇਓ ਜੋ ਟੋਕ ਨਾ ਕੋਈ ਕਰੇ। ਅਨੰਦ ਭੀ ਪੜਾਮਾਂਗੇ, ਕੇਸੀਂ ਜਲ ਭੀ ਪਾਮਾਂਗੇ, ਬਬੇਕ ਭੀ ਰੱਖਾਂਗੇ, ਭਜਨ ਬਾਣੀ ਭੀ ਕਰਾਂਗੇ। ਜੇਹੜੀ ਇਹਨਾਂ ਬਿਚੋਂ ਨਹੀਂ ਕਰਨੀ ਸੋ ਸਾਨੂੰ ਤੁਸੀਂ ਕਹੋ। ਮਹੰਤ ਨੇ ਕਿਹਾ ਕੇ ਮੈਂ ਕਿਵੇਂ ਕਹਾਂ

---

੧. ਪਟਿਆਲਾ, ਨਾਭਾ, ਫ਼ਰੀਦਕੋਟ, ਕਪੂਰਥਲੇ, ਜੀਂਦ ਆਦਿ ਰਿਆਸਤਾਂ।

੨. ਪਿਤਾ ਦਾ ਨਾਂ ਕੌਲਾ, ਪਿੰਡ ਸਿਆੜ੍ਹ ਜ਼ਿਲ੍ਹਾ ਲੁਧਿਆਣਾ।

ਕਿ ਗੁਰੂ ਕੀ ਰੀਤੀ ਨਾ ਕਰੋ। ਥਾਨੇ ਪਰਥਾਨੇ ਸਾਰਿਆਂ ਕੋ ਲਿਖ ਭੇਜਿਆ ਕਿ ਰਾਜੇ ਕੋ ਕਹੇ ਬਮੂਜਬ ਰੀਤੀ ਕੀਤੀ ਗਈ ਹੈ। ਏਹਨਾਂ ਕੋ ਰੋਕ ਨਾ ਹੋਵੇ, ਤਾਂ ਸਿੰਘ ਟਿਕਣੇ ਦੀਏ।

## ਹੋਰ ਬਣੋ ਕੂਕੇ

ਸਾਹਲਿਆਂਪੁਰ ਜਿਲਾ ਗੁਜਰਾਂਵਾਲੇ ਵਾਲਿਆਂ ਕੋ ਭੀ ਫੜ ਕੇ ਲੈ ਗਏ। ਲੋਕ ਕਹਿਣ ਤੋਪਾਂ ਨਾਲ ਉਡਾਇ ਦੇਣਗੇ। ਜਮਾਨਤਾਂ ਲੈ ਕੇ ਛੱਡੇ। ਨਾਮਧਾਰੀਆਂ ਨੂੰ ਲੋਕ ਮਛਕਰੀਆਂ ਕਰਦੇ ਹੈਂ ਹੋਰ ਬਣੋ ਕੂਕੇ, ਹੁਣ ਤੋਪਾਂ ਨਾਲ ਉਡੋਗੇ। ਨਿੰਦਕ ਦੁਸ਼ਟ ਤਾਂ ਕਹਿੰਦੇ ਹੈਂ ਸਾਡੇ ਸਿਰੋਂ ਬਲਾ ਟਲੀ ਹੈ। ਹੁਣ ਪੰਥ ਬੰਦ ਹੋ ਜਾਏਗਾ।

ਪਹਿਲੇ ਪਹਿਲੇ ਫ਼ਰੰਗੀ ਨੇ ਮਹਾਰਾਜ ਬੁੱਧ ਸਿੰਘ ਜੀ ਨੂੰ ਕਿਹਾ ਕੇ ਅਸਾਂ ਛੋਟਾ ਈ ਬੂਟਾ ਪੱਟ ਦਿੱਤਾ ਹੈ, ਵੱਡਾ ਤੋ ਕਹੀਆਂ ਕੁਹਾੜੀਆਂ ਨਾਲ ਵਢਣਾ ਪੈਣਾ ਸੀ। ਮਹਾਰਾਜ ਜੀ ਚੁਪ ਕਰ ਰਹੇ। ਦਿਲ ਵਿਚ ਹੋਈ ਦੇਖ ਤਾਂ ਸਈ ਕਰਤਾਰ ਕੀ ਕਰਦਾ ਹੈ।

## ਹਜ਼ਰੋਂ ਸਾਹਿਬ ਮੇਂ ਪੁਛ ਪੜਤਾਲ

ਹਜ਼ਰੋਂ ਸਾਹਿਬ ਮੇਂ ਭੀ ਜਾਇ ਪੁਛਿਆ ਫ਼ਰੰਗੀ ਨੇ ਤੁਮ ਕੂਕੇ ਹੋ? ਬਹੁਤੇ ਮੁਕਰ ਗਏ ਅਸੀਂ ਨਹੀਂ ਹੈਂ ਕੂਕੇ। ਕਿਉਂਕਿ ਏਹ ਖ਼ਬਰਾਂ ਅੱਗੇ ਈ ਹੋਈਆਂ ਸੀਆਂ ਕਿ ਸਿੰਘ ਤੋਪਾਂ ਨਾਲ ਉਡਾਏ ਹੈਂ ਅਤੇ ਜੋ ਨਾਮ ਕੂਕਾ ਕੌਮ ਹੈ ਸੋ ਸਭ ਕੋ ਉਡਾਇ ਦੇਣਗੇ। ਇਸ ਸਬੱਬ ਸੇ ਮੁਕਰ ਗਏ ਕਿ ਅਸੀਂ ਨਹੀਂ ਕੂਕੇ ਹੈਂ। ਇਕ ਅਮਰ ਸਿੰਘ ਤੇ ਪੁੱਤ ਸੁੰਦਰ ਸਿੰਘ ਤੇ ਇਕ ਹਰਨਾਮ ਸਿੰਘ ਏਹਨਾਂ ਨੇ ਕਹਾ ਕੇ ਹਮ ਕੂਕੇ ਹੈਂ। ਰੁਜਗਾਰ ਕਰਕੇ ਛਕਦੇ ਹੈਂ ਸਾਨੂੰ ਫੜਕੇ ਲੈ ਚਲੋ। ਕਿਸੇ ਕੀ ਬੁਰੀ ਭਲੀ ਮੇਂ ਨਹੀਂ ਹੈਂ। ਜਿਮੇ ਹੋਰ ਮੁਕਰੇ ਹੈਂ ਅਸੀਂ ਨਹੀਂ ਮੁਕਰਦੇ ਹੈਂ। ਲਿਖ ਲਿਖਾਇਕੇ ਫ਼ਰੰਗੀ ਚਲਾ ਗਿਆ। ਫਿਰ ਸਾਰੇ ਪਛਤਾਵਣੇ ਲਗੇ ਕਿ ਅਸੀਂ ਕਿਉਂ ਮੁਕਰਨਾ ਸੀ, ਤੋਪਾਂ ਅੱਗੇ ਤੇ ਨਾ ਸੀ ਉਡਾਉਣਾ। ਕੂੜ ਕਾ ਬਰਤਾਰਾ ਬਰਤਾਵਣੇ ਲਗੇ ਹੈਂ, ਸੱਚ ਕੋ ਛਪਾਵਨ ਲਗੇ ਹੈਂ।

## ਕਿਸੇ ਜਾਲਸਾਜੀ ਕਰੀ ਹੈ

ਅੱਗੇ ਜੇਠ ਹਾੜ ਮੈ ਚੌਥੇ ਮਹੀਨੇ ਇਕ ਚਿੱਠੀ ਝੂਠੀ ਜਾਲਸਾਜੀ ਕੀ ਲਿਖਕੇ ਮਹਾਰਾਜ ਬੁੱਧ ਸਿੰਘ ਜੀ ਕੋ ਸੁਨਾਣੇ ਲਗਾ ਥਾਨੇਦਾਰ। ਸਿੰਘਪੁਰੀਆਂ ਕਾ ਨਾਮ ਲਿਖਿਆ ਕਿ ਸਾਨੂੰ ਭੀ ਖ਼ਵਰ ਕਰਦੇ ਤਾਂ ਨਾਲ ਜੁੱਧ ਮੇਂ ਹਾਜਰ ਹੁੰਦੇ। ਹੁਨ ਜੇ ਜੁੱਧ ਛਿੜੇ ਤਾਂ ਸਾਨੂੰ ਭੀ ਖ਼ਵਰ ਕਰਨੀ ਅਸੀਂ ਹਾਜਰ ਹੋਮਾਂਗੇ। ਫੇਰ ਥਾਨੇਦਾਰ ਨੇ ਕਿਹਾ ਕਿ ਧੁਆਡੇ ਨਾਮ ਕਾ ਪਰਮਾਨਾ ਹੈ। ਮਹਾਰਾਜ ਜੀ ਬਚਨ ਕੀਤਾ ਕਿਸੇ ਨੇ ਜਾਲਸਾਜੀ ਕਰੀ ਹੈ, ਪਰਮਾਨਾ ਪਾੜ ਦੀਆ। ਥਾਨੇਦਾਰ ਨੇ ਸੋਚਿਆ ਕਿ ਇਹ ਪਰਮਾਨਾ ਅਦਾਲਤ ਮੇਂ ਭੇਜਨਾ ਸੀ। ਫੇਰ ਜਾਇਕੇ ਮੰਗਨੇ ਲਗਾ ਮਹਾਰਾਜ ਜੀ ਸੇ। ਜੋ ਪਾੜੇ ਪਏ ਸੇ ਕਾਗਜ ਸੋ ਚੁਗਕੇ ਜੋੜ ਕੇ ਜਿਲੇ ਮੈ ਭੇਜ ਦੀਏ। ਜਿਲੇ ਨੇ ਸੱਦਾ ਭੇਜਿਆ। ਮਹਾਰਾਜ ਜੀ ਭੀ ਗਏ। ਜਿਲਾ ਜਗਰਾਮੀਂ ਜਾਇ ਰਿਹਾ। ਮਹਾਰਾਜ ਜੀ

ਭੀ ਜਗਰਾਮੀਂ ਗਏ। ਇਕ ਦੋ ਘਰ ਗਏ, ਉਸਨੇ ਨਾ ਰਹਿਨ ਦੀਆ। ਇਕ ਬਾਕਬ ਸੀ ਤਖਾਣ ਸਿੰਘ ਉਸਕੇ ਘਰ ਗਏ। ਆਦਰ ਕਰਕੇ ਬਠਾਲੇ, ਰਾਤ ਕੱਟੀ। ਦਿਨੇ ਜਿਲੇ ਕੋਲ ਗਏ। ਜਿਲੇ ਨੇ ਕਹਿਆ ਏਹ ਪਰਵਾਨਾ ਸਿੰਘਪੁਰੀਆਂ ਨੇ ਭੇਜਿਆ ਹੈ। ਸਾਰਾ ਸੁਣਾਇਆ। ਮਹਾਰਾਜ ਜੀ ਬਚਨ ਕੀਤਾ ਕਿਸੇ ਨੇ ਜਾਲਸਾਜੀ ਕੀਤੀ ਹੈ, ਸੱਚ ਨਹੀਂ ਹੈ। ਜਿਲੇ ਨੇ ਕਿਹਾ ਕਿ ਜਾਓ ਤੁਮ ਭੈਣੀ ਕੋ। ਮਹਾਰਾਜ ਜੀ ਮੁੜ ਆਏ।

## ਦੂਈ ਮੂਰਤੀ

ਚਾਰ ਮਹੀਨੇ ਬੜੀ ਕਰੜਾਈ ਰਹੀ ਫੇਰ ਕੁਛ ਨਰਮਾਈ ਹੋਈ। 'ਪ੍ਰਗਟੇ ਜਗ ਮੈ ਦੋਨੋਂ ਭਈਆ। ਮਹਾਂ ਪ੍ਰਕਾਸ ਪ੍ਰਕਾਸ ਹੈ ਤਹੀਆ।' ਮਾਨੋਂ ਸੂਰਜ ਚੰਦ੍ਰਮਾ ਵਤ ਹੈਂ ਦੋਨੋਂ ਭਾਈ। ਸੂਰਜ ਤਾਂ ਹੋਰ ਬਲੈਤ ਜਾਇਕੇ ਪ੍ਰਕਾਸ਼ ਕੀਤਾ ਹੈ ਦੂਈ ਮੂਰਤੀ ਦੂਤੀ ਕੇ ਚੰਦ ਕੀ ਮਾਨਿੰਦ ਹੈ, ਪ੍ਰਗਟ ਹੋਣੇ ਲਗੇ ਹੈਂ। ਜੋ ਸਿੰਘ ਭਜਨ ਕਰਦਾ ਹੈ ਹਿਰਦੇ ਵਿਚ ਚਿਤਵਨ ਕਰਦਾ ਹੈ ਕਿਸੇ ਕਿਸੇ ਸਿੰਘ ਨੂੰ ਦਰਸਨ ਦੇਣ ਲਗੇ। ਸਿੰਘਾਂ ਜਾਣਿਆ ਅਜੇ ਗਏ ਨਹੀਂ ਹੈਂ ਗੁਪਤ ਰੂਪ ਕਰਕੇ ਹਾਜਰ ਹਜ਼ੂਰ ਹੈਂ ਸਦਾ ਈ। ਗਾਫ਼ਲਾਂ ਨੂੰ ਦੂਰ ਹੈ, ਕੈਂਦੇ ਹੈਂ ਚਲਾ ਗਿਆ ਹੈ ਹੁਣ ਇਸਕਾ ਪੰਥ ਬੰਦ ਹੋਇ ਜਾਇਗਾ। ਪੈਦਾ ਹੁੰਦਿਆਂ ਮਾਰ ਕੁਟ ਸ਼ੁਰੂ ਕੀਤੀ ਹੈ। ਉਧ ਮੂਲ ਚੁੱਕਿਆ ਹੋਇਆ ਸੀ ਸੋ ਅਸਾਂ ਕਢ ਦਿੱਤਾ ਹੈ। ਏਹ ਨਹੀਂ ਖ਼ਵਰ ਕਿ ਦੂਜੇ ਭਾਈ ਕੋ ਕੁੰਜੀਆਂ ਮਿਲੀਆਂ ਹੈਂ ਤੇ ਮਾਲਕ ਹੈ।

ਸੰਗਤ ਵਿਚ ਸੁਣਕੇ ਖੁਸ਼ੀ ਹੋਈ ਕਿ ਸੱਚੇ ਖ਼ਜਾਨੇ ਕੀਆਂ ਕੁੰਜੀਆਂ ਮਿਲੀਆਂ ਹੈ। ਗੱਦੀ ਪਰ ਬਠਾਲੇ ਹੈਂ ਦੂਏ ਭਾਈ ਸੰਗਤ ਕੇ ਸੰਭਾਲਨੇ ਕੋ। ਸੁਣਕੇ ਸਿੰਘ ਔਣੇ ਲਗੇ ਦਰਸ਼ਨ ਨੂੰ। ਸੁੱਕੇ ਦਿਲ ਹਰੇ ਹੁੰਦੇ ਹੈਂ। ਮੂਰਤੀ ਕਾ ਦਰਸ਼ਨ ਕਰਕੇ ਸ਼ਾਂਤੀ ਔਂਦੀ ਹੈ। ਕੰਵਲ ਟਹਿਕ ਆਉਂਦੇ ਹੈਂ 'ਤਨੁ ਮਨੁ ਥੀਵੈ ਹਰਿਆ'। ਮਹਾਰਾਜ ਬੁੱਧ ਸਿੰਘ ਜੀ ਦਾ ਦਰਸ਼ਨ ਕਰਕੇ ਹਰੇਬਾਈ ਹੁੰਦੀ ਹੈ। ਦਿਲ ਦੀਆਂ ਦਲੀਲਾਂ ਦੂਰ ਹੋਇ ਜਾਂਦੀਆਂ ਹੈਂ। ਪਰਤੀਤ ਹੁੰਦੀ ਹੈ ਕਿ ਗੁਰੂ ਜੀ ਕੇ ਜੋ ਭਾਈ ਹੈਂ ਸੋ ਭੀ ਕਰਾਮਾਤੀ ਹੈਂ। ਏਸ ਮੂਰਤੀ ਕੋ ਗੰਗਾ ਕੇ ਬੇਲੇ ਕਾ ਬਚਨ ਸੀ ਕਿ ਕੰਮ ਦੇਣਗੇ। ਫੇਰ ਹੁਕਮ ਆਪ ਦੀਆ ਸੀ ਛੇ ਮਹੀਨੇ ਅੱਗੇ ਖੇਤੀ ਛੱਡ ਦੇ ਤੇ ਭਜਨ ਕਰਿਆ ਕਰ, ਲੰਗਰੋਂ ਪਰਸਾਦਾ ਛਕਿਆ ਕਰ। ਫੇਰ ਫ਼ਰੰਗੀ ਨੇ ਜਦ ਪੁਛਿਆ ਸੀ ਸਤਿਗੁਰੂ ਜੀ ਕੋ ਪਰਾਗਰਾਜ ਮੈ ਕੇ ਕੁੰਜੀਆਂ ਕਿਸ ਨੂੰ ਮਿਲਨ ਤਾਂ ਬਚਨ ਕੀਤਾ ਸੀ ਕੇ ਮੇਰੇ ਭਾਈ ਬੁੱਧ ਸਿੰਘ ਕੋ ਮਿਲਨ। ਸੱਚੇ ਖਜ਼ਾਨੇ ਕੀਆਂ ਕੁੰਜੀਆਂ ਮਿਲੀਆਂ ਹੈਂ। ਸੰਗਤ ਮੈ ਐਸ ਤਰ੍ਹਾਂ ਕੇ ਬਚਨ ਬਿਲਾਸ ਹੋਇ ਰਹੇ ਹੈਂ।

## ਦੁਸਹਿਰੇ ਤੇ ਅਖੰਡ ਪਾਠ

ਅੱਗੇ ਸੰਮਤ ੧੯੨੯ ਦੁਸਹਿਰੇ ਪਰ ਭੀ ਸਿੰਘ ਆਏ। ਸੁਣ ਸੁਣ ਕੇ ਸੰਗਤਾਂ ਦਰਸਨ ਕੋ ਔਂਦੀਆਂ ਜਾਂਦੀਆਂ ਹੈਂ। ਮਹਾਰਾਜ ਬੁੱਧ ਸਿੰਘ ਜੀ ਕੋ ਅਵਾਜਾ ਆਇਆ ਕਿ ਸਾਡੇ ਨਮਿਤ ਅਖੰਡ ਭੋਗ ਪਾਓ। ਪਾਂਚ ਭੋਗ ਮੰਦਰ ਮੇਂ ਥੜੇ ਸਾਹਿਬ ਬਾਲੇ ਕਮਰੇ ਮੇਂ ਪਾਏ। ਭੋਗ ਪੈਂਦੇ

ਥੇ ਤਾਂ ਮੁਕਬਲਾਂ ਬਟਨ ਕੋਲ ਕਹਿਆ ਕਿ ਉਨਕੇ ਭੋਗ ਧਰੇ ਹੋਏ ਹੈਂ। ਸਿੰਘ ਔਣੇ ਜਾਣੇ ਲਗੇ ਹੈਂ ਜਿਮੇ ਅੱਗੇ ਆਉਂਦੇ ਜਾਂਦੇ ਥੇ। ਬਟਨ ਚੜ੍ਹਕੇ ਆਇਆ।[੧] ਭੋਗ ਪੈ ਚੁਕੇ ਸੇ। ਬਟਨ ਨੇ ਦੇਖਿਆ ਪਾਠ ਤਾਂ ਕੋਈ ਨਹੀਂ ਹੈ। ਕੈਹਣੇ ਲਗਾ ਮਹਾਰਾਜ ਜੀ ਕੋ ਕੇ ਜੇਕਰ ਭਾਈ ਮਾਂਗੂੰ ਕਰੇਂਗਾ ਤਾਂ ਤੈਨੂੰ ਬੀ ਓਧੇ ਈ ਪਾਸ ਭੇਜਾਂਗੇ। ਭੋਗ ਨਾ ਪਾਵੋ। ਦੀਵਾਨ ਲਾਇਕੇ ਸ਼ਬਦ ਭੀ ਨਾ ਪੜ੍ਹੋ ਅਰ ਇਥੇ ਸਿੰਘ ਭੀ ਨਾ ਔਣੇ ਦੇਓ। ਮਹਾਰਾਜ ਬੁੱਧ ਸਿੰਘ ਜੀ ਬਚਨ ਕੀਤਾ ਜੇਕਰ ਹੁਕਮ ਦੇਓ ਤਾਂ ਭੋਗ ਗ੍ਰੰਥ ਸਾਹਿਬ ਜੀ ਕਾ ਪਾਇ ਲਈਏ। ਫ਼ਰੰਗੀ ਬੋਲਿਆ ਤੁਮਾਰੀ ਹਲਵਾ ਖਾਨੇ ਕੀ ਮਰਜੀ ਹੋਗੀ। ਭੋਗ ਨਹੀਂ ਪਾਓ ਅਰ ਏਥੇ ਸਿੰਘ ਭੀ ਨਾ ਔਣੇ ਦੇਓ।

ਮੁਕਬਲਾਂ ਨੇ ਕਿਹਾ ਕਿ ਜਿੱਥੇ ਭੋਗ ਪੌਂਦੇ ਹੈ ਓਥੇ ਈ ਇਕੱਠੇ ਹੁੰਦੇ ਹੈਂ ਤੇ ਗਲਬੇ ਕੀਆਂ ਬਾਤਾਂ ਕਰਦੇ ਹੈਂ। ਗਲਬਾ ਜਾਇਕੇ ਕਰਦੇ ਹੈਂ। ਭੋਗ ਗ੍ਰੰਥ ਸਾਹਿਬ ਕੇ ਪਾਉਣੇ ਤੇ ਇਕੱਠੇ ਹੋਣਾ ਏਹਨਾ ਕਾ ਏ ਈ ਬੰਦ ਕਰੋ। ਮੁਕਬਲਾਂ ਕੇ ਕਹੇ ਤੇ ਫ਼ਰੰਗੀ ਨੇ ਹੁਕਮ ਦੀਆ ਕਿ ਜੇਕਰ ਭੋਗ ਪਾਇਆ ਜਾਂ ਪਾਂਚ ਸਿੰਘ ਭੀ ਇਕੱਠੇ ਹੋਏ ਦੇਖ ਲਏ ਤਾਂ ਛੇ ਮਹੀਨੇ ਕੀ ਕੈਦ ਕਰਾਂਗੇ। ਜੋ ਜੋ ਨਾਮਧਾਰੀਆ ਸੀ ਸੋ ਸਭ ਨੂੰ ਸੁਣਾਇਆ ਗਿਆ ਏਹ ਹੁਕਮ।

## ਬੁੱਧ ਸੁੱਧ ਹੋਇ ਜਾਂਦੀ ਹੈ

ਦੁਸਹਿਰੇ ਕੇ ਬਾਦ ਜਿਸਨੇ ਆਇਕੇ ਦਰਸਨ ਕਰਨਾ ਤਾਂ ਭਰੋਸਾ ਹੋਣਾ ਕਿ ਦੋਨੋਂ ਭਾਈ ਏਕੋ ਰੂਪ ਹੈਂ। ਦੂਈ ਮੂਰਤੀ ਮੈ ਜੋਤ ਧਰਕੇ ਖੇਡ ਚਲਾਵਣਗੇ। ਗੁਪਤ ਰੂਪ ਧਾਰਕੇ ਅੰਦਰ ਤਾਂ ਹੱਥ ਰੱਖਣਗੇ, ਉਤੇ ਪਰਾਇਆਂ ਕੀਆਂ ਸੱਟਾਂ ਲਗਣ ਗੀਆਂ। ਰਾਜੇ ਫ਼ਰੰਗੀ ਰੱਯਤ ਸਭ ਰਲਕੇ ਏਸ ਪੰਥ ਨਾਲ ਵੈਰ ਭਾਵ ਪੁੱਜਕੇ ਕਰਨਗੇ। ਸਤਿਗੁਰੂ ਜੀ ਕੋ ਪ੍ਰਦੇਸਾਂ ਕੋ ਲੈ ਗਏ ਹੈਂ ਬਿਨਾ ਗੁਨਾਹਾਂ ਥੀਂ। ਪਾਛੇ ਸੰਗਤ ਨਾਲ ਕਰੜਾਈ ਕੀਤੀ ਹੈ। ਜਗਾ ਪਰ ਜਗਾ ਸਿੰਘ ਰੋਕ ਦੀਏ ਹੈਂ। ਸੁੱਖੂ ਸਫ਼ੈਦਪੋਸ਼ ਤੇ ਨੰਦਬਰਦਾਰ ਭੀ ਸੀ। ਮਹਾਰਾਜ ਬੁੱਧ ਸਿੰਘ ਜੀ ਕੋ ਕਹਿਣੇ ਲਗਾ ਜੇਕਰ ਖ਼ਵਰ ਹੁੰਦੀ ਕੇ ਤੁਸਾਂ ਬੀ ਉਸੇ ਹੀ ਤਰ੍ਹਾਂ ਕਰਨੀ ਹੈ ਤਾਂ ਤੈਨੂੰ ਬੀ ਨਾਲ ਈ ਤੁਰਾਇ ਦੇਂਦੇ।

ਅੱਗੇ ਦੀਪਮਾਲਾ ਆਈ। ਸੁਣ ਸੁਣ ਕੇ ਸਿੰਘ ਆਏ ਕਿ ਦੂਈ ਮੂਰਤੀ ਗੱਦੀ ਪਰ ਬੈਠੀ ਹੈ, ਦਿਨੋ ਦਿਨ ਪ੍ਰਗਟ ਹੋਣਗੇ। ਜਿਨਾਂ ਜਿਨਾਂ ਕੋ ਪ੍ਰੇਰਿਆ ਸੋ ਸੋ ਆਏ। ਧਰਮ ਰੀਤੀ ਫੇਰ ਤੁਰੀ, ਸਭ ਨਿਰਭੈ ਹੋਏ। ਬੜੀਆਂ ਖੁਸ਼ੀਆਂ ਹੋਈਆਂ ਕੇ ਘਰ ਕੀ ਘਰ ਮੈ ਰਹੀ ਹੈ। ਏਹ ਕਾਰ ਹੋਰ ਕਿਸੇ ਕੇ ਚਲਾਵਣ ਕੀ ਨਹੀਂ ਸੀ। ਏਹ ਖੇਡ ਭਾਈ ਕੇ ਈ ਚਲਾਵਣੇ ਕੀ ਸੀ, ਸੋ ਕਾਰ ਭਾਈ ਨੂੰ ਬਖਸ਼ੀ ਹੈ। ਦੂਈ ਮੂਰਤੀ ਕਾ ਪ੍ਰਤਾਪ ਪ੍ਰਕਾਸੇਗਾ ਦਿਨੋ ਦਿਨ ਜੈਸੇ ਚੰਦਰਮਾ ਕੀਆਂ ਕਲਾ ਬਧਦੀਆਂ ਹੈਂ। ਮਹਾਰਾਜ ਬੁੱਧ ਸਿੰਘ ਜੀ ਕਾ ਦੀਦਾਰ ਕਰਕੇ ਬੁੱਧ ਸੁੱਧ ਹੋਇ ਜਾਂਦੀ ਹੈ, ਭਜਨ ਕਰਨ ਲੱਗ ਜਾਂਦੀ ਹੈ। ਚਿਤ ਕੀ ਬਿਰਤੀ ਚਲਨੇ ਵਾਲੀ ਖੜੀ ਹੋਇ ਜਾਂਦੀ ਹੈ।

---

੧. ਡੀ. ਐਸ. ਪੀ. ਲੁਧਿਆਣਾ, ਜੇ. ਪੀ. ਬਾਰਬਰਟਨ।

## ਸੁੱਖੂ ਨਿੰਦਕ

ਨਹਿਰ ਨਿਕਲਦੀ ਸੀ।[੧] ਗੁਰੂ ਜੀ ਕੀ ਹੱਟੀ ਸੀ ਓਥੇ। ਡਿਉਢੀ ਭਰੀ ਹੋਈ ਸੀ ਕਣਕ ਕੀ। ਊਠਾਂ ਉਤੇ ਲੱਦਕੇ ਜਾਇ ਬੇਚੀ। ਕਣਕ ਬਿਕਨੇ ਲਗੀ। ਆਪ ਵੀ ਮਹਾਰਾਜ ਜੀ ਹੋਇ ਔਂਦੇ ਹੈਂ। ਦੀਪਮਾਲਾ ਮੈ ਸਿੰਘ ਆਏ ਦੇਖਕੇ ਸੁੱਖੂ ਨਿੰਦਕ ਨੇ ਲੁਧਿਹਾਣੇ ਮੇਂ ਪੁਕਾਰ ਕੀਤੀ ਏਕ ਤਾਂ ਤੋਰਿਆ ਹੈ ਦੂਜਾ ਹੋਰ ਪ੍ਰਗਟਿਆ ਹੈ। ਦੁਸਹਿਰੇ ਪਰ ਪੰਜ ਸੈ ਕੂਕਾ ਇਕੱਠਾ ਹੋਇਆ ਸੀ ਤੇ ਦੀਪਮਾਲਾ ਉੱਤੇ ਹਜ਼ਾਰ ਕੂਕਾ ਇਕੱਠਾ ਹੋਇਆ ਹੈ। ਔਂਦੀ ਮਾਘੀ ਨੂੰ ਖਵਰੇ ਕਿਤਨੇ ਹਜ਼ਾਰ ਸਿੰਘ ਕੂਕਾ ਇਕੱਠਾ ਹੋਊਗਾ। ਏਸ ਮੂਰਤੀ ਦੇ ਲੱਛਨ ਉਸੇ ਤਰ੍ਹਾਂ ਕੇ ਹੈਨ, ਏਸ ਕਾ ਬੰਦੋਬਸਤ ਕਰ ਲਵੋ। ਜਿਸ ਤਰ੍ਹਾਂ ਉਸ ਮੂਰਤੀ ਕੇ ਆਗੇ ਕੂਕੇ ਔਂਦੇ ਥੇ ਤਿਸੀ ਤਰ੍ਹਾਂ ਏਸ ਮੂਰਤੀ ਕੋਲ ਔਂਦੇ ਹੈਂ। ਧੁਆਡੇ ਹੈਨ ਮੁਦਈ। ਜੇ ਬਹੁਤ ਕੂਕੇ ਇਕੱਠੇ ਹੋ ਗਏ ਤਾਂ ਫੇਰ ਕੋਈ ਗਲਬਾ ਕਰਨਗੇ। ਤੁਹਾਡਾ ਈ ਰਾਜ ਲੈਨਗੇ, ਫੇਰ ਕੋਈ ਜਤਨ ਨਈਂ ਬਨੇਗਾ।

## ਨਿੰਦਕ ਅਰੜਾਇਕੇ ਮੋਏ

ਡਿਉਢੀ ਬਿੱਚੋਂ ਕਣਕ ਬਿਕ ਗਈ ਸੀ। ਡਿਉਢੀ ਮੇਂ ਗਾਰਦ ਨੇ ਮੰਜੇ ਡਾਹ ਲਏ। ਕਾਣਾ ਹੌਲਦਾਰ ਚਾਰ ਸਿਪਾਹੀ ਇਕ ਮੁਨਸ਼ੀ। ਨਿੰਦਕਾਂ ਕੇ ਕੈਹਣੇ ਸੇ ਰੋਜ ਕੀ ਰੋਜ ਖ਼ਵਰ ਲਿਖਕੇ ਭੇਜਨ ਲਗੇ। ਜੋ ਰੁੜਕੇ ਬਾਲਾ ਨਿੰਦਕ ਸੀ ਸਾਹਬਾ, ਜਿਸਨੇ ਸਾਨ੍ਹੇ ਸੇ ਥਾਨੇਦਾਰ ਚਾੜ੍ਹ ਆਂਦਾ ਸੀ, ਤਿਸਕੀ ਅੱਖ ਬਰਸ ਰੋਜ਼ ਤਾਂ ਸੁੱਜੀ ਰਹੀ, ਫੇਰ ਏਕ ਬਰਸ ਕੀੜੇ ਪਏ ਰਹੇ। ਅਰੜਾਇਕੇ ਨਿੰਦਕ ਮੋਇਆ। ਬੜਾ ਦੁਖ ਪਾਇਕੇ ਨਰਕਾਂ ਮੈ ਜਾਇ ਪਿਆ।

ਇਕ ਨਿੰਦਕ ਲੁਧਿਹਾਣੇ ਮੇਂ ਜਿਸਨੇ ਕਿਹਾ ਸੀ ਕਿ ਗਊਆਂ ਕੇ ਬੁੱਚੜ ਮਰਵਾਏ ਸੇ ਹੁਣ ਮਲੇਰ ਕੋਟਲੇ ਪਰ ਧਾਵਾ ਕੀਤਾ ਹੈ, ਕੱਲ ਕੋ ਧੁਆਡਾ ਰਾਜ ਖੋਸ ਲੈਣਗੇ ਏਸਨੂੰ ਏਸ ਦੇਸੋਂ ਲੈ ਜਾਵੋ, ਏ ਈ ਫਸਾਦ ਕਰਦਾ ਹੈ, ਸਤਿਗੁਰੂ ਜੀ ਕੇ ਭੇਜਣੇ ਮੇਂ ਮੂਹਰੇ ਸੀ, ਦੁਸ਼ਟ ਕੀ ਪਿੱਠ ਪਰ ਫੋੜਾ ਹੋਇਆ। ਕਿਰਮ ਚਲ ਗਏ। ਮਾਸ ਖਾਇ ਗਏ। ਚਰਲ ਪਾਇ ਦੀਆ। ਫੇਰ ਸਿਆਨਿਆਂ ਨੇ ਮਾਸ ਉਸ ਚਰਲ ਫੋੜੇ ਮੈ ਪਾਇ ਦੇਨਾ। ਅੱਠਾਂ ਪਹਿਰਾਂ ਮੈ ਮਾਸ ਖਾਇ ਜਾਣ। ਹੋਰ ਪੌਣਾ ਰੋਜ ਹੀ। ਇਉਂ ਕਰਦੇ ਰਹੇ। ਥੋੜੇ ਦਿਨਾਂ ਪਿੱਛੇ ਨਿੰਦਕ ਅਰੜਾਇਕੇ ਮੋਇਆ। ਬੜਾ ਦੁਖ ਪਾਇਆ। ਅੰਤ ਕੋ ਨਰਕਾਂ ਮੈ ਜਾਇ ਪਿਆ। ਅਰੜਾਵੈ ਬਿਲਲਾਵੈ ਨਿੰਦਕੁ।

## ਕਾਣਾ ਹੌਲਦਾਰ

ਕਾਣੇ ਹੌਲਦਾਰ ਨੇ ਆਇਕੇ ਨਵਾਂ ਤਹਿਤ ਜਮਾਇਆ ਕੇ ਪਟੜੀ ਕੇ ਅੰਦਰ ਕੋਈ ਕੂਕਾ ਨਾ ਆਵੇ। ਜੇੜ੍ਹਾ ਸਿੰਘ ਆਵੇ ਉਸਕੋ ਪਟੜੀ ਸੇ ਬਾਹਰ ਕਰ ਦੇਣਾ ਜਾਂ ਥਾਨੇ ਮੈ ਭੇਜ ਦੇਣਾ ਤੇ ਕੈਹਣਾ ਫੇਰ ਨਾ ਏਸ ਪਿੰਡ ਦੀ ਪਟੜੀ ਮੇਂ ਬੜੀਂ। ਸਿੰਘਾਂ ਲੁਕ ਛਿਪਕੇ ਦਿਨ ਕਟਨਾ। ਮਹਾਰਾਜ ਬੁੱਧ ਸਿੰਘ ਜੀ ਕਾ ਦਰਸ਼ਨ ਕਰਕੇ ਮੁੜ ਜਾਵਨਾ ਚੁਪ ਚਾਪ ਈ। ਸਾਰੀ ਸੰਗਤ

---

੧. ਨਹਿਰ ਸਰਹਿੰਦ।

ਮੇਂ ਖ਼ਵਰਾਂ ਹੋਈਆਂ ਕਿ ਗਾਰਦ ਰਾਮਦਾਸਪੁਰੇ ਸਾਹਿਬ ਮੈ ਬੈਠੀ ਹੈ। ਸਿੰਘਾਂ ਕੋ ਖੜੋਨ ਨਹੀਂ ਦਿੰਦੇ ਦਰਵਾਜੇ ਅੱਗੇ। ਬੜੀ ਕਰੜਾਈ ਕੀਤੀ ਹੈ। ਸਿੰਘਾਂ ਨੂੰ ਪਟੜੀ ਕੇ ਅੰਦਰ ਨਹੀਂ ਬੜਨ ਦਿੰਦੇ ਹੈਂ। ਜੇ ਕੋਈ ਜਾਂਦਾ ਹੈ ਤਾਂ ਉਸਕੋ ਪਟੜੀ ਸੇ ਬਾਹਰ ਕਰ ਦਿੰਦੇ ਹੈਂ। ਕੈਂਹਦੇ ਹੈਂ ਜੇਕਰ ਫੇਰ ਤੂੰ ਆਇਆ ਤੈਨੂੰ ਲੁਦਿਹਾਣੇ ਮੇਂ ਪੁਚਾਮਾਂਗੇ ਹਥਕੜੀ ਲਾਇਕੇ। ਸਿੰਘ ਫੇਰ ਜਕ ਗਏ ਕਿ ਗਾਰਦ ਬਠਾਈ ਹੈ। ਮੁਕਬਲਾਂ ਨੇ ਮੁਕਬਲੀ ਕਰਕੇ ਬਠਾਈ ਹੈ।

ਪੈਲ੍ਹੇ ਤਿੰਨ ਸਪਾਹੀ ਇਕ ਹੌਲਦਾਰ ਸੀ। ਕਾਣਾ ਹੌਲਦਾਰ ਅਨਪੜ ਸੀ। ਉਸਨੇ ਅਰਜੀ ਕਰਕੇ ਇਕ ਹੋਰ ਮੁਨਸ਼ੀ ਸਦਵਾਇ ਲਿਆ। ਰੋਜਨਾਮਚਾ ਲਿਖਣਾ ਸ਼ੁਰੂ ਕੀਤਾ। ਰੋਜ ਕੀ ਰੋਜ ਲਿਖਕੇ ਖ਼ਵਰ ਭੇਜਣੀ। ਫੇਰ ਅਰਜੀ ਕਰਕੇ ਚੌਥਾ ਸਪਾਹੀ ਮੰਗਵਾਇਆ। ਛੇ ਰੈਹਣੇ ਲਗੇ।

## ਬਾਹਰੋਂ ਦਰਸ਼ਨ ਕਰਕੇ ਚਲੇ ਜਾਣਾ

ਸਿੰਘ ਔਣ, ਰਾਤ ਕੱਟਕੇ ਬਾਹਰ ਮਹਾਰਾਜ ਜੀ ਕਾ ਦਰਸ਼ਨ ਕਰਕੇ ਚਲੇ ਜਾਨਾ। ਮਹਾਰਾਜ ਜੀ ਬਾਹਰ ਹੀ ਜਾਇਕੇ ਦਰਸਨ ਦੇ ਔਣਾ। ਸਿੰਘਾਂ ਦੀ ਭੌਣੀ ਪੂਰੀ ਹੁੰਦੀ ਹੈ, ਪਰ ਜੇ ਕੋਈ ਅੰਦਰੋਂ ਬੜਿਆ ਸਪਾਹੀ ਫੜ ਲੈਨ ਤਾਂ ਉਸਦਾ ਚਲਾਨ ਕਰਕੇ ਥਾਨੇ ਭੇਜਨਾ। ਥਾਨੇਦਾਰ ਨੇ ਛਡਨਾ ਤੇ ਕੈਹਣਾਂ ਭੈਣੀ ਜਾਇਕੇ ਨਾ ਬੜੀਂ। ਥਾਨੇ ਕੀ ਮਤਹਿਤ ਘਰ ਕੋ ਭੇਜ ਦੇਨਾ। ਭੈਣੀ ਸਾਹਿਬ ਮੈ ਪਾਠ ਕਰਨਾ ਗ੍ਰੰਥ ਸਾਹਿਬ ਕਾ ਤੇ ਦੀਵਾਨ ਲਗਾਨਾ ਬੰਦ ਕਰ ਦੀਆ। ਬੇ ਅਦਾਲਤੀਆਂ ਕਰਨੇ ਲਗੇ।

## ਬੈਠਾ ਜੜ੍ਹਾਂ ਕੁਤਰ ਦੇਈਂ

'ਬੈਠਾ ਵੇਖੈ ਵਖ ਇਕੇਲਾ' ਸੋ ਇਕੰਤ ਜਾਏ ਬੈਠੇ ਹੈਂ। ਸਾਰੇ ਸਿੰਘਾਂ ਕਾ ਬਰਤੰਤ ਦੇਖਦੇ ਹੈਂ ਅੰਤਰਜਾਮੀ ਗੁਰੂ ਜੀ। ਏਕ ਸਮੇਂ ਸ੍ਰੀ ਸਤਿਗੁਰੂ ਜੀ ਬਚਨ ਕੀਤਾ ਸੀ ਕੋਈ ਹਰਿਆ ਬੂਟ ਰਹਿ ਜਾਵੇਗਾ। ਨਾਮ ਦੇ ਆਸਰੇ ਜੈਸੇ ਕੀਲੀ ਕੋਲ ਚੱਕੀ ਮੇਂ ਦਾਨੇ ਬਚ ਰਹਿੰਦੇ ਹੈਂ, ਜੋ ਨ਼ਾਮ ਤੇ ਬਾਣੀ ਪੜੇਗਾ ਸੋ ਬਚੇਗਾ ਹੋਰ ਸਭ ਮਾਇਆ ਮੂੰਹ ਆਵੇਗੀ। ਪੰਜਾਂ ਤੱਤਾਂ ਕੀ ਅਗਨੀ ਕੋ ਛੁੱਟੀ ਦਿਤੀ ਹੈ। ਸੋ ਹੁਣ ਕਲਜੁਗ ਮੈ ਸਤਿਜੁਗ ਬਰਤਾਵਨ ਨੂੰ ਜੋਤ ਕਾ ਜਾਮਾ ਧਾਰਿਆ ਹੈ। ਸਾਰੀ ਪਿਰਥੀ ਪਰ ਧਰਮ ਬਰਤਾਵਣਾ ਹੈ। ਸੋ ਸ਼ਬਦ ਨੇ ਦੋਨੋਂ ਮੂਰਤਾਂ ਧਾਰੀਆਂ ਹੈਂ।

ਰਾਮਦਾਸਪੁਰੇ ਮੇਂ ਗਾਰਦ ਨੇ ਬੜੀ ਕਰੜਾਈ ਕੀਤੀ। ਕਿਸੇ ਸਿੰਘ ਕੋ ਨਾ ਸੇ ਨੇੜੇ ਔਣ ਦੇਂਦੇ। ਸਿੰਘਾਂ ਨੇ ਦੁਖ ਸੁਖ ਦੀ ਰਾਤ ਕੱਟਕੇ ਮਹਾਰਾਜ ਬੁੱਧ ਸਿੰਘ ਜੀ ਕਾ ਦਰਸ਼ਨ ਕਰਕੇ ਹਰਿਆਂ ਹੋਇ ਜਾਣਾ। ਦੁਖ ਸੁਖ ਕੀ ਸੁਣਨੀ। ਮਹਾਰਾਜ ਜੀ ਜਿਮੇ ਬਚਨ ਕਰਨਾ ਤਿਮੇ ਮੰਨਣਾ। ਨਿਸਚਾ ਹੋਇ ਜਾਣਾ ਦੋਨੋਂ ਭਾਈ ਏਕੋ ਰੂਪ ਹੈਂ ਜੋਤ ਕਾ ਜਾਮਾ। ਸਿੱਖ ਕੇ ਦਿਲ ਕੀ ਦਲੀਲ ਪੂਰੀ ਕਰਨੀ, ਸ਼ਾਂਤ ਆਇ ਜਾਣੀਂ, ਸੰਸਾ ਦੂਰ ਹੋਣਾ। ਪ੍ਰਸਾਦਾ ਗਾਰਦ ਸੇ ਚੋਰੀ ਲਜਾਇਕੇ ਦੇਣਾ ਹਨੇਰੇ ਹੋਏ।

## ਲੰਗਰ ਦਾ ਪ੍ਰਸ਼ਾਦਾ

ਸਿਆਲ ਕੀ ਮੌਸਮ ਮੇਂ ਨੇੜੇ ਪਿੰਡੀਂ ਸਿੰਘਾਂ ਨੇ ਜਾਇ ਰਾਤ ਕੱਟਕੇ ਹਨ੍ਹੇਰੇ ਹੀ ਹਨ੍ਹੇਰੇ ਨਿਕਲ ਜਾਣਾ। ਦਰਵਜੇ ਅੱਗੇ ਤੇ ਅਕਾਲ ਬੁੰਗੇ ਤੇ ਰਾਮਸਰ ਤਿੰਨੀਂ ਜਗ੍ਹਾ ਸਿੰਘ ਕੋ ਖੜਾ ਭੀ ਨਾ ਸੇ ਹੋਣੇ ਦਿੰਦੇ। ਲੰਬਰਦਾਰ ਨੇ ਜਾਂ ਸਪਾਹੀ ਨੇ ਸਿੰਘ ਦੇਖ ਲੈਣਾ, ਉਸਕੋ ਪਿੰਡ ਕੀ ਪਟੜੀ ਸੇ ਬਾਹਰ ਕਰ ਦੇਣਾ। ਉਸਕੋ ਇਉਂ ਦਬਕਾ ਦੇਨਾ ਜੇ ਜੂਹ ਮੈ ਬੜਿਆ ਦੇਖ ਲਿਆ ਹਥਕੜੀ ਲਾਇਕੇ ਲੁਦਿਹਾਣੇ ਜ਼ਿਲੇ ਵਿਚ ਭੇਜ ਦੇਮਾਂਗੇ। ਜੇ ਖ਼ਵਰ ਹੋਵੇ ਸਿੰਘ ਨੂੰ ਕਿ ਸਪਾਹੀ ਔਂਦਾ ਹੈ ਤਾਂ ਸਿੰਘ ਨੇ ਦੂਰੋਂ ਪਾਸੇ ਹੋਇ ਜਾਨਾ। ਹੋਰ ਜੋ ਜਾਤ ਆਵੇ ਉਸਕੋ ਲੰਗਰੋਂ ਪ੍ਰਸਾਦਾ ਬੇਸ਼ਕ ਮਿਲੇ, ਜੇਕਰ ਨਾਮਧਾਰੀ ਸਿੰਘ ਆਵੇ ਉਸਕੋ ਪ੍ਰਸਾਦਾ ਭੀ ਨਾ ਸੀ ਦੇਨ ਦਿੰਦੇ ਸਪਾਹੀ ਹੌਲਦਾਰ। ਜੇਹੜਾ ਕੋਈ ਪ੍ਰਸਾਦਾ ਲਜਾਏ ਉਸਕੋ ਪਕੜ ਲੈਨਾ ਤੇ ਥਾਨੇ ਭੇਜ ਦੇਨਾ ਕਿ ਜੇ ਪ੍ਰਸਾਦਾ ਮਿਲਿਆ ਤਾਂ ਜਮਾਂ ਹੁੰਦੇ ਹੈਂ। ਗਾਰਦ ਨੇ ਸਲਾਹ ਕੀਤੀ ਕਿ ਆਏ ਨੂੰ ਪ੍ਰਸਾਦਾ ਨਾ ਲੈਨ ਦਿਓ ਤਾਂ ਨਾ ਜਮਾ ਹੋਨਗੇ। ਜੇ ਨਾਮਧਾਰੀ ਆਵੇ ਉਸਨੂੰ ਭੁੱਖੇ ਨੂੰ ਹੀ ਛਛਕੇਰ ਦਿੰਦੇ ਹੈਂ, ਅੰਦਰ ਨਹੀਂ ਬੜਨ ਦਿੰਦੇ ਹੈਂ। ਜਿੱਥੇ ਸਿੰਘ ਨੇ ਜਾਇ ਬੈਹਣਾ ਉਥੇ ਈ ਸੂਹ ਰੱਖਣੀ।

## ਗੜਵੇ ਮੇਂ ਪ੍ਰਸਾਦੇ

ਜੇਕਰ ਇਕ ਦੋ ਸਿੰਘ ਹੋਵਨ ਤਾਂ ਸਿੰਘਾਂ ਗੜਵੇ ਮੇਂ ਪਾਇਕੇ ਪ੍ਰਸਾਦੇ ਬਾਹਰ ਪੁਚਾਏ ਦੇਨੇ। ਮਹਾਰਾਜ ਜੀ ਬੀ ਓਸੇ ਦਿਸ਼ਾ ਕੋ ਜਾਣਾ, ਦਰਸਨ ਦੇ ਆਉਣਾ। ਬੈਠਕੇ ਜੋ ਬਚਨ ਹੋਵੇ ਸੋ ਕਰਨਾ। ਉਸ ਸਿੰਘ ਕਾ ਸੰਸਾ ਦੂਰ ਹੋਣਾ। ਖੁਸ਼ੀਆਂ ਲੈਣੀਆਂ, ਭੇਟਾ ਧਰਨੀ ਤੇ ਮੁੜ ਜਾਨਾ। ਬਾਰਸ਼ ਅੰਧੇਰੀ ਸਿੰਘਾਂ ਨੇ ਸਿਰ ਤੇ ਸਹਾਰਨੀ। ਮਹਾਰਾਜ ਜੀ ਕਾ ਜਾਇਕੇ ਸਿਘਾਂ ਨੂੰ ਸਾਰਾ ਹਾਲ ਦਸਨਾ ਕਿ ਦੋਨੋਂ ਭਾਈ ਇਕੋ ਰੂਪ ਭਾਸੇ ਹੈਂ। ਕਲੂਕਾਲ ਮੈ ਅਵਤਾਰ ਧਾਰਿਆ ਹੈ। ਦੋਨੋਂ ਭਾਈ ਇਕੋ ਰੂਪ ਹੈਂ ਨਾਲੇ ਕੁੰਜੀਆਂ ਛੋਟੇ ਭਾਈ ਕੋ ਦਿੱਤੀਆਂ ਹੈਂ ਸੱਚੇ ਖਜਾਨੇ ਕੀਆਂ। ਅੰਦਰ ਕੀ ਦੁਬਿਧਾ ਦੂਰ ਕਰਦੇ ਹੈਂ, ਸ਼ਾਤ ਆਇ ਜਾਂਦੀ ਹੈ। ਸੁਣ ਸੁਣ ਕੇ ਸਿੰਘ ਆਉਣੇ ਲਗੇ। ਬਾਹਰ ਈ ਠੈਹਰ ਕੇ ਦਰਸ਼ਨ ਕਰਕੇ ਬਾਹਰੋਂ ਈ ਚਲੇ ਜਾਣਾ। ਜੇ ਕਿਸੇ ਸਿੰਘ ਨੇ ਦਰਵਜੇ ਅਗੇ ਔਣਾ ਤਾਂ ਗਾਰਦ ਨੇ ਉਸਨੂੰ ਘੂਰਨਾ ਕੇ ਪਿੰਡ ਕੀ ਪਟੜੀ ਕੇ ਅੰਦਰ ਬੜਨ ਕਾ ਹੁਕਮ ਨਹੀਂ ਹੈ ਤੂੰ ਕਿਉਂ ਆਇਆ ਹੈਂ? ਖੜੇ ਬੀ ਨਾ ਹੋਨ ਦੇਨਾ, ਤਤਕਾਲ ਪਟੜੀ ਸੇ ਕਢਣਾ ਤੇ ਕੈਹਣਾ ਫੇਰ ਨਾ ਆਈਂ ਏਥੇ। ਜੇ ਫੇਰ ਦੇਖ ਲਿਆ ਕੈਦ ਹੋਵੇਗੀ। ਤੁਮ ਔਣੋਂ ਕਿਉਂ ਨਹੀਂ ਬੰਦ ਹੁੰਦੇ।

## ਰੇਤੇ ਮੇਂ ਬਿਸਤਰਾ

ਸਪਾਹੀਆਂ ਭੁਖੇ ਸਿੰਘਾਂ ਕੋ ਧੱਕੇ ਦੇਣੇ ਗਾਲ੍ਹਾਂ ਕਢਣੀਆਂ, ਪ੍ਰਸਾਦਾ ਨਾ ਲੈਣ ਦੇਨਾ। ਮਹਾਰਾਜ ਜੀ ਤਤਕਾਲ ਦਾਓ ਬਚਾਇਕੇ ਦਰਸ਼ਨ ਦੇ ਔਣਾ। ਬਗਲ ਮੇਂ ਪ੍ਰਸਾਦਾ ਲੈ ਕੇ ਉੱਤੋਂ

ਦੀ ਬੁੱਕਲ ਮਾਰਕੇ ਅੱਖ ਬਚਾਇਕੇ ਪ੍ਰਸਾਦਾ ਪੁਚਾਇ ਦੇਣਾ। ਜੇ ਰਾਤ ਪੈ ਜਾਏ ਤਾਂ ਰੇਤੇ ਮੈ ਬਿਸਤਰਾ ਕਰਕੇ ਸਿੰਘਾਂ ਰਾਤ ਕਟ ਲੈਣੀ ਜਲ ਕਾ ਆਸਰਾ ਦੇਖਕੇ। ਜੇ ਇਕ ਸਿੰਘ ਹੋਵੇ ਤਿਸਨੇ ਭੀ ਹਨੇਰੇ ਹੋਏ ਨੇੜੇ ਅਕਾਲ ਬੁੰਗੇ ਜਾ ਰਾਮਸਰ ਰਾਤ ਕਟਣੀ ਜਾਂ ਕਟਾਣੀਂ ਮੀਂਹ ਕਣੀ ਸਮੇਂ ਸਿੰਘ ਨੇ ਜਾਇ ਰਹਿਣਾ। ਹਨੇਰੇ ਹਨੇਰੇ ਸਿੰਘਾਂ ਨੇ ਨਿਕਲ ਕੇ ਚਲੇ ਜਾਣਾ। ਮਹਾਰਾਜ ਜੀ ਇਹ ਬਚਨ ਕਰਨਾ ਦਰਸ਼ਨ ਦੇਵਿਆ ਕਰੋ, ਸਤਿਗੁਰੂ ਜੀ ਭੀ ਆਇ ਜਾਣੇ। ਭਜਨ ਕਰੋ ਬਾਣੀਆਂ ਪੜੋ। ਭੋਗ ਗ੍ਰੰਥ ਸਾਹਿਬ ਜੀ ਕਾ ਪਾਵੋ ਧੁਆਡਾ ਭਲਾ ਹੋਵੇਗਾ। ਜਹਾਂ ਜਹਾਂ ਜਾਮੋਂ ਤਹਾਂ ਤਹਾਂ ਸਾਡੀ ਫਤੇ ਬੁਲਾਉਣੀ।



# ਬਾਬਾ ਜੱਸਾ ਸਿੰਘ ਜੀ ਦਾ ਚਲਾਣਾ

## (੧੯੩੧ ਬਿ., ੧੮੭੪ ਈ.)

ਦੋ ਕੁ ਬਰਸ ਸ੍ਰੀ ਸਤਿਗੁਰੂ ਜੀ ਗਇਆਂ ਨੂੰ ਹੋਏ। ਇਕ ਰਾਤ ਬਾਬੇ ਜੱਸਾ ਸਿੰਘ ਜੀ ਕੋ ਦ੍ਰਿਸਟਾਨ ਮੇਂ ਦੋਨੋ ਭਾਈ, ਸਤਿਗੁਰੂ ਰਾਮ ਸਿੰਘ ਜੀ ਤੇ ਮਹਾਰਾਜ ਬੁੱਧ ਸਿੰਘ ਜੀ, ਇਸ਼ਨਾਨ ਕਰਾਇਕੇ ਰੱਥ ਉਤੇ ਚੜ੍ਹਾਇਕੇ ਗੁਪਤ ਹੋਇ ਗਏ। ਬਾਬੇ ਦੇ ਨੇਤਰ ਖੁਲ੍ਹ ਗਏ। ਬਾਬੇ ਜੀ ਨੇ ਬਚਨ ਕੀਤਾ ਸਾਨੂੰ ਤਾਂ ਚਲਾਣਿਆਂ ਦਾ ਹੁਕਮ ਹੈ। ਅੱਜ ਅੰਮ੍ਰਿਤ ਵੇਲੇ ਮੈਨੂੰ ਦੋਏ ਭਾਈ ਇਸ਼ਨਾਨ ਕਰਾਇਕੇ ਰੱਥ ਪਰ ਚਾੜ੍ਹਕੇ ਗੁਪਤ ਹੋਇ ਗਏ ਹੈਂ। ਅਗਲੀ ਰਾਤ ਬਾਬਾ ਜੱਸਾ ਸਿੰਘ ਜੀ ਬਚਨ ਕੀਤਾ ਦੇਖੋ ਸਤਿਗੁਰੂ ਜੀ ਬੈਠੇ ਹੈਂ ਮੈਨੂੰ ਦਿਸਦੇ ਹੈਂ। ਏਕ ਸਮੇਂ ਬਾਬੇ ਜੱਸਾ ਸਿੰਘ ਨੇ ਸਤਿਗੁਰੂ ਜੀ ਅੱਗੇ ਅਰਜ ਕੀਤੀ ਸੀ ਜਦ ਮੇਰਾ ਅੰਤ ਸਮਾ ਹੋਵੇ ਤੁਸੀਂ ਕੋਲ ਹੋਵੋ। ਬਾਬੇ ਜੀ ਦੀ ਮੰਗ ਪੂਰੀ ਕਰਨ ਵਾਸਤੇ ਦਰਸ਼ਨ ਦੇ ਰਹੇ ਹੈਂ। ਸਵਾ ਪਹਿਰ ਰਾਤ ਨਾਲ ਬਾਬੇ ਜੱਸਾ ਸਿੰਘ ਜੀ ਕਾ ਇਸ਼ਨਾਨ ਕਰਾਇਆ। ਮੰਜੇ ਪਰ ਬੈਠੇ ਈ ਬਾਬਾ ਜੀ ਸਮਾਇ ਗਏ। ਬਬਾਨ ਪਰ ਚੜ੍ਹਕੇ ਗੁਰੂ ਜੀ ਕੀ ਪੁਰੀ ਕੋ ਗਏ। ਏਕ ਸਿੰਘ ਨੇ ਹੱਥ ਲਾਇਕੇ ਬਾਬੇ ਜੀ ਨੂੰ ਦੇਖਿਆ ਪ੍ਰਾਨ ਹੈਂ ਨਹੀਂ, ਦੇਹ ਕਰਕੇ ਬੈਠੇ ਹੈਂ। ਚਾਰੋਂ ਤਰਫਾਂ ਮੇਂ ਬੈਠਕੇ ਭਜਨ ਕਰਨੇ ਲਗੇ ਸਾਰਾ ਪਰਵਾਰ। ਸੁਣ ਸੁਣਕੇ ਸਿੰਘ ਆਉਣ ਲਗੇ।

ਦਿਨ ਚੜ੍ਹੇ ਸੇ ਰਾਮਸਰ ਦਾਹ ਕਰਨੇ ਕੀ ਤਿਆਰੀ ਕੀਤੀ। ਚਿਖਾ ਚਿਨੀ ਹੋਈ ਸੀ। ਪਿੰਡ ਦੇ ਨੰਬਰਦਾਰ ਨੇ ਕਿਹਾ ਕੇ ਰਾਮਸਰ ਨਹੀਂ ਫੂਕਨ ਦਿਆਂਗੇ। ਪਿੰਡ ਕੇ ਮਸਾਣਾਂ ਮੇਂ ਫੂਕੋ। ਸਾਡੇ ਖੇਤਾਂ ਮੇਂ ਹੱਡੀਆਂ ਦਾਣਿਆਂ ਮੈ ਰਲਦੀਆਂ ਹੈਂ। ਅਸੀਂ ਨਹੀਂ ਏਥੇ ਫੂਕਨ ਦਿਆਂਗੇ।

ਜਿਸ ਬਖਤ ਬਾਬਾ ਜੀ ਚੜ੍ਹਾਈ ਕਰਨ ਲਗੇ ਉਸ ਬਖਤ ਬਾਬੇ ਜੀ ਕੇ ਕੋਲ ਇਕ ਸਿੰਘ ਸੀ। ਬਾਬੇ ਜੀ ਬਚਨ ਕੀਤਾ ਸੀ ਕਿ ਮੈਨੂੰ ਮਨਸਾ ਰਾਮ ਕੀ ਸਮਾਧ ਕੋਲ ਦਾਹ ਕਰਨਾ। ਬਾਬੇ ਜੱਸਾ ਸਿੰਘ ਜੀ ਕਾ ਵਾਕ ਪੂਰ ਹੋਣੇ ਕੇ ਵਾਸਤੇ ਪਿੰਡ ਦਿਆਂ ਕੋ ਬੁਰਾ ਦੇਣਾ ਸੀ। ਸੀਂਹੇ ਸੁੱਖੂ ਹੋਰਾਂ ਨੇ ਨਾਂਹ ਕੀਤੀ ਕੇ ਅਸੀਂ ਆਪਣੇ ਖੇਤਾਂ ਮੇਂ ਦਾਹ ਨਹੀਂ ਹੋਣ ਦਿੰਦੇ। ਚਿਖਾ ਚਿਨੀ ਹੋਈ ਬੰਦ ਕਰਵਾਈ।[੧] ਮਹਾਰਾਜ ਜੀ ਸਿੰਘ ਭੇਜਿਆ ਰਾਈਆਂ ਮੇਂ। ਉਸ ਸਾਧ ਨੇ ਕਿਹਾ ਲੈ ਆਓ। ਲਕੜੀਆਂ ਸੁਟੀਆਂ ਤੇ ਬਾਬੇ ਜੀ ਕੋ ਮਨਸਾ ਰਾਮ ਕੀ ਸਮਾਧ ਕੋਲ ਜਾਇ ਦਾਹ ਕੀਤਾ ਚੜ੍ਹਦੇ

---

੧. ਰੰਗੂਨ ਤੋਂ ੧੮੭੯ ਈ. ਵਿਚ ਨਰਾਇਣ ਸਿੰਘ ਰੋੜਿਆਂ ਵਾਲੇ ਹੱਥੀਂ ਭੇਜੇ ਹੁਕਮਨਾਮੇ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਰਾਮਸਰ ਵਿਖੇ ਬਾਬਾ ਜੱਸਾ ਸਿੰਘ ਜੀ ਦਾ ਪਿੰਡ ਵਾਲਿਆਂ ਵੱਲੋਂ ਦਾਹ ਨਾ ਕਰਨ ਦੇਣ ਬਾਰੇ ਜ਼ਿਕਰ ਕੀਤਾ ਸੀ। -ਕੂਕਾ ਮੂਵਮੈਂਟ, ਫਰੀਡਮ ਸਟ੍ਰਗਲ ਇਨ ਪੰਜਾਬ - ਪੰਨਾ ੪੯.

ਪਾਸੇ ਸਮਾਧ ਕੇ।

ਬਟਨ ਫ਼ਰੰਗੀ ਪੁਲਸ ਕਾ ਤਿਸਨੇ ਮੁਕਬਲ ਖੜੇ ਕੀਤੇ ਹੋਏ ਸੇ, ਸਭ ਖ਼ਵਰ ਭੇਜ ਦਿੰਦੇ ਸੇ। ਮਹਾਰਾਜ ਜੀ ਅਰਜੀ ਦਿੱਤੀ ਕਿ ਸਾਡਾ ਪਿਤਾ ਚੜ੍ਹਾਈ ਕਰ ਗਿਆ ਹੈ। ਬਾਬੇ ਜੀ ਕੇ ਨਮਿਤ ਭੋਗ ਧਰਾਂਗੇ ਗ੍ਰੰਥ ਸਾਹਿਬ ਜੀ ਕਾ। ਪਾਠ ਅੱਗੇ ਬੰਦ ਸੇ ਉਸੀ ਦਿਨ ਸੇ ਖੋਲਿਆ ਹੈ। ਪਾਠ ਹੋਣੇ ਲਗਾ। ਮਹਾਰਾਜ ਜੀ ਨੇ ਸਿੰਘ ਭੇਜਕੇ ਰਾਗੀ ਸਿੰਘ ਦੁਆਬੇ ਬਿਚੋਂ ਮੰਗਵਾਏ। ਬਾਬੇ ਚੜੇ ਥੀਂ ਤੀਏ ਦਿਨ ਆਇ ਮੱਥਾ ਟੇਕਿਆ। ਆਸਾ ਕੀ ਵਾਰ ਲਾਵਨੀ ਪੈਹਲੀ ਰਾਤ ਕਾ ਦੀਵਾਨ ਦੋ ਬਖਤ ਕਾ ਸ਼ੁਰੂ ਕੀਤਾ।

## ਅਰਜੀ ਪਾਓ

ਪਿੰਡ ਕਾ ਮਰਾਸੀ ਗੁੱਡਾ ਬੰਨ੍ਹਕੇ ਮੂੰਹ ਕਾਲਾ ਕਰਕੇ ਦਰਵਜੇ ਆਇਆ ਬਕਦਾ। ਮਹਾਰਾਜ ਜੀ ਸਿੰਘ ਭੇਜਿਆ ਕਿ ਅਰਜੀ ਪਾਓ ਮਰਾਸੀ ਨਾਲੇ ਗਾਲਾਂ ਕਢਦਾ ਹੈ ਨਾਲੇ ਗੁੱਡਾ ਬੰਨਿਆ ਹੈ ਨਾਲੇ ਸੀਂਹੇ ਨੇ ਸਾਡੇ ਪਿਤਾ ਕਾ ਸਰੀਰ ਦਾਹ ਨਹੀਂ ਹੋਣ ਦੀਆ ਪਿੰਡ ਮੇਂ। ਰਾਈਆਂ ਕੀ ਜੂਹ ਮੇਂ ਜਾਇਕੇ ਸਸਕਾਰੇ ਹੈਂ। ਕੁਲ ਕਾ ਮਰਾਸੀ ਸੀ। ਦੁਸਾਲਾ ਨਾਈ ਕੋ ਦੇ ਦੀਆ। ਨਾਈ ਕਹੇ ਕੇ ਮੇਰਾ ਹੈ। ਮਰਾਸੀ ਕੇ ਗੁੱਡਾ ਬੰਨਨੇ ਅਰ ਗਾਲਾਂ ਕਢਨੇ ਸੇ ਮਰਾਸੀ ਕੋ ਸਿੰਘ ਮਾਰਨੇ ਲਗੇ। ਮਹਾਰਾਜ ਜੀ ਨਾ ਮਾਰਨ ਦੀਆ ਕਿ ਮਾਰੋ ਨਾ ਅਰਜੀ ਦੇ ਦਿਉ। ਅਰਜੀ ਦੇਨੇ ਸੇ ਸੀਹੇਂ ਕੋ ਹਥਕੜੀ ਲਾਇਕੇ ਲੈ ਗਏ। ਮਰਾਸੀ ਭੀ ਸੱਦ ਭੇਜਿਆ। ਮਰਾਸੀ ਕੋ ਤੀਨ ਮਹੀਨੇ ਕੀ ਕੈਦ ·ਤੇ ਬੀਹ ਰੁਪੈ ਜੁਰਮਾਨਾ ਕੀਤਾ। ਸੀਹੇਂ ਨੂੰ ਭੀ ਕੈਦ ਹੋਨੀ ਸੀ ਪਰ ਮਹਾਰਾਜ ਜੀ ਅੱਗੇ ਬੇਨਤੀ ਕਰਨੇ ਲਗਾ ਕਿ ਮਹਾਰਾਜ ਜੀ ਸਾਤੋਂ ਤਾਂ ਹੋ ਗਈ ਹੈ ਤੁਸੀਂ ਬਖਸ਼ੋ, ਅਸੀਂ ਭੁਲ ਗਏ ਹੈਂ। ਬਟਨ ਮਹਾਰਾਜ ਜੀ ਕੋ ਆਖੇ ਤੁਸੀਂ ਨਾ ਰਾਜੀਨਾਮਾ ਪੌਣਾ। ਫੇਰ ਭੀ ਮਹਾਰਾਜ ਜੀ ਛੁਡਾਇ ਦੀਆ ਮੇਹਰਵਾਨ ਹੋਇਕੇ ਨਹੀਂ ਤੇ ਛੇ ਮਹੀਨੇ ਕੀ ਕੈਦ ਹੋਨੀ ਸੀ। ਕਹਿੰਦਾ ਸੀ ਕੇ ਸਾਡੇ ਦਾਣਿਆਂ ਮੈ ਹੱਡੀਆਂ ਰਲਦੀਆਂ ਹੈਂ।

## ਮੱਲਾ ਸਿੰਘ ਕਿਆਮਪੁਰੀਆ

ਮੱਲਾ ਸਿੰਘ ਕਿਆਮਪੁਰ ਵਾਲੇ ਨੇ ਕਹਾ ਜਿਸ ਸਾਲ ਸਤਿਗੁਰੂ ਜੀ ਜਾਣਾ ਸੀ ਉਸ ਸਾਲ ਬਚਨ ਕੀਤਾ ਸਾਨੂੰ ਲੈ ਜਾਣਗੇ। ਮੱਲਾ ਸਿੰਘ ਨੇ ਕਹਿਆ ਜੀ ਜਾਓਗੇ ਤਾਂ ਫੇਰ ਕਦ ਆਓਗੇ। ਬਚਨ ਹੋਇਆ ਦੋ ਢਾਈ ਬਰਸ ਕੋ ਆਵਾਂਗੇ। ਜਾਂ ਗਿਆਂ ਨੂੰ ਦੋ ਢਾਈ ਬਰਸ ਹੋਏ ਤਾਂ ਮੱਲਾ ਸਿੰਘ ਆਇਆ। ਮਹਾਰਾਜ ਜੀ ਦਾ ਦਰਸ਼ਨ ਕੀਤਾ। ਮਨ ਵਿਚ ਸੰਕਲਪ ਹੋਇਆ ਮਹਾਪੁਰਖਾਂ ਕਾ ਬੋਲਣਾ ਹੋਵੇ ਕਿਤੈ ਪਰਥਾਇ। ਦਿਲ ਵਿਚ ਆਖੇ ਕਿ ਮੈਂ ਕਿਵੇਂ ਪੁੱਛਾਂ ਮਹਾਰਾਜ ਜੀ ਪਾਸੋਂ।

ਏਤਨੇ ਮੈ ਬਾਬਾ ਕੁਸ਼ਾਲ ਸਿੰਘ ਆਇਆ ਥਰਾਜਵਾਲਾ।[੧] ਬਾਬੇ ਨਾਲ ਮਹਾਰਾਜ ਜੀ

---

੧. ਪਿਤਾ ਦਾ ਨਾਮ ਕਰਮ ਸਿੰਘ।

ਬਚਨ ਕੀਤਾ ਜਾਂ ਸਤਿਗੁਰੂ ਜੀ ਚਲੇ ਗਏ ਤਾਂ ਮੈਂ ਬਾਹਰ ਜਾਕੇ ਧਾਹੀਂ ਮਾਰ ਕੇ ਰੋਣਾ। ਜੋੜ੍ਹਾ ਪਾਂਚ ਹਜਾਰ ਰੁਪਈਆ ਜਮਾ ਕਰ ਗਏ ਸੇ ਸੋ ਭੀ ਵਰਤਿਆ ਗਿਆ ਤਾਂ ਸਾਨੂੰ ਸੋਚ ਪ੍ਰਾਪਤ ਹੋਈ ਕਿ ਕਿਵੇਂ ਹੋਵੇਗੀ, ਖਰਚ ਬਹੁਤ ਹੈ। ਇਕ ਦਿਨ ਬਾਹਰ ਜਾਇਕੇ ਬੜਾ ਰੋਏ। ਬਹੁਤ ਬੈਰਾਗ ਕੀਤਾ। ਜਾਂ ਘਰ ਨੂੰ ਆਉਨ ਲਗੇ ਤਾਂ ਸਤਿਗੁਰੂ ਜੀ ਪਰਗਟ ਦਰਸ਼ਨ ਦਿੱਤਾ। ਬਚਨ ਕੀਤਾ ਭਾਈ ਤੂੰ ਕਿਉਂ ਉਦਾਸ ਹੋਇਆ ਹੈਂ। ਮੈਂ ਤੇਰੇ ਪਾਸ ਹਾਂ ਗਿਆ ਨਹੀਂ ਹਾਂ। ਤੂੰ ਲੰਗਰ ਤੋਰ ਤੇ ਚਿੰਤਾ ਨਾ ਕਰ। ਉਸੀ ਵਕਤ ਥੀਂ ਸਾਡੀ ਸਭ ਚਿੰਤਾ ਦੂਰ ਹੋਈ। ਮੱਲਾ ਸਿੰਘ ਕੀ ਭੀ ਸਭ ਚਿੰਤਾ ਦੂਰ ਹੋਈ, ਸੰਸੇ ਕੱਟੇ ਗਏ। ਜਾਣਿਆ ਦੋਨੋਂ ਮੂਰਤਾਂ ਇਕੋ ਰੂਪ ਹੈਨ।

## ਤੋਪ ਦੇ ਗੋਲੇ

ਰਾਈਆਂ ਬਾਲੇ ਡੇਰੇ ਮੇਂ ਇਕ ਸੂਰਦਾਸ ਰਹਿੰਦਾ ਸੀ। ਬਾਬੇ ਜੱਸਾ ਸਿੰਘ ਚੜ੍ਹੇ ਤੇ ਛੇ ਮਹੀਨੇ ਬਾਦ ਮਹੰਤ ਨਿਹਾਲ ਦਾਸ ਨਾਲ ਲੜ ਕੇ ਲੁਦਿਹਾਣੇ ਮੇਂ ਜਾਇਕੇ ਕੈਹਣੇ ਲਗਾ ਕਿ ਰਾਈਆਂ ਬਾਲੇ ਡੇਰੇ ਮੇਂ ਗੋਲੇ ਦਬੇ ਹੋਏ ਹੈਂ ਨ੍ਹੌਣ ਬਾਲੀ ਜਗਾ ਮੈ।[੧] ਥਾਨੇਦਾਰ ਤੇ ਫਰੰਗੀ ਚੜ੍ਹਕੇ ਆਏ। ਜਗਾ ਪੁਟਵਾਈ। ਨ੍ਹੌਣ ਵਾਲੀ ਜਗਾ ਸੇ ਗੋਲੇ ਨਿਕਲ ਆਏ। ਮਹੰਤ ਨੂੰ ਪੁਛਿਆ ਕਿਸਕੇ ਗੋਲੇ ਹੈਂ। ਮਹੰਤ ਨਿਹਾਲ ਦਾਸ ਨੇ ਕਹਿਆ ਬਾਬਾ ਸਾਹਿਬ ਸਿੰਘ ਊਨੇ ਵਾਲਾ ਆਇਆ ਸੀ। ਉਸਨੇ ਮਲੇਰ ਕੋਟਲਾ ਮਾਰਿਆ ਸੀ।[੨] ਫੇਰ ਜੰਡਿਆਲੀਂ ਜੋ ਗਊ ਬੱਧ ਕਰਦੇ ਸੀ ਸੋ ਸਿੱਧੇ ਕੀਤੇ। ਜੋ ਗੋਲੇ ਬਚੇ ਸੋ ਗੋਲੇ ਬਾਬਾ ਸਾਹਿਬ ਸਿੰਘ ਜੀ ਆਪਨਾ ਡੇਰਾ ਜਾਣਕੇ ਭੇਜੇ ਸੇ। ਊਠਾਂ ਉੱਤੇ ਲਦਕੇ ਪੈਲੇ ਤਾਂ ਭੜੋਲੇ ਮੇਂ ਪਾਏ ਸੇ ਫੇਰ ਚੌਧੇ ਕੇ ਗਦਰ ਮੇਂ ਖ਼ਰਾਸ ਕੀ ਪੈੜ ਮੇਂ ਦਬਾਏ। ਫੇਰ ਪੁੱਟਕੇ ਨ੍ਹੌਣ ਵਾਲੀ ਜਗਾ ਮੈ ਦਬਾਏ। ਸੱਚ ਸੱਚ ਬਾਤ ਕਹਿ ਦਿੱਤੀ।

## ਭੈਣੀ ਕੂਕਿਆਂ ਕੇ ਜ਼ੁੰਮੇ ਲਾਵੋ

ਨਿੰਦਕਾਂ ਤੇ ਥਾਨੇਦਾਰ ਨੇ ਰਲਕੇ ਸਲਾਹ ਕੀਤੀ ਕਿ ਭੈਣੀ ਕੂਕਿਆਂ ਕੇ ਜ਼ੁੰਮੇ ਲਾਵੋ। ਨਿਹਾਲ ਦਾਸ ਨੂੰ ਕਹਿਆ ਤੁਰਕਾਂ ਨੇ ਰਲਕੇ ਤੁਮ ਭੈਣੀ ਵਾਲਿਆਂ ਕੇ ਨਾਂ ਲਾਵੋ ਕੇ ਕੂਕੇ ਲੈ ਕੇ ਓਥੋਂ ਆਏ ਸੇ। ਜੇਕਰ ਤੇਰੇ ਡੇਰੇ ਦਾ ਲਿਖਿਆ ਤਾਂ ਤੁਸੀ ਕੈਦ ਹੋ ਜਾਉਗੇ। ਤੂੰ ਕੈਹਦੇ ਜੋ ਭੈਣੀ ਕੇ ਡੇਰੇ ਸੇ ਕੂਕੇ ਦਬਾ ਗਏ ਹੈਂ ਗੋਲੇ। ਝੂਠੇ ਉਗਾਹ ਬਣਾ ਲੈਂਦੇ ਹੈਂ। ਕਣਕ ਉਨਾਂ ਕੀ ਪਈ ਹੈ। ਨਿਹਾਲ ਦਾਸ ਨੇ ਕਹਿਆ ਕਿ ਮੈਂ ਝੂਠ ਨਹੀਂ ਕਹਿ ਸਕਦਾ। ਝੂਠੇ ਉਗਾਹ ਬਨਾਇ ਲਏ। ਉਗਾਹ ਨੰਬਰਦਾਰ ਨੇ ਬਨਾਏ। ਕੈਹਨ ਕੇ ਅਸਾਂ ਦੇਖਿਆ ਹੈ ਕਣਕ ਗੱਡਿਆਂ ਮੈ ਪਾਇਕੇ ਨਾਲੇ ਗੋਲੇ ਬਿੱਚ ਲੁਕਾਇਕੇ ਏਥੇ ਪਾਇ ਦਿੱਤੀ। ਕਣਕ ਵੀ ਪਈ ਤੇ ਗੋਲੇ ਵੀ

---

੧. ਤੋਪ ਦੇ।

੨. ਬਾਬਾ ਸਾਹਿਬ ਸਿੰਘ ਬੇਦੀ ਦਾ ਮਲੇਰਕੋਟਲੇ ਉੱਤੇ ਗਊ-ਬੱਧ ਕਰਨ ਵਾਲਿਆਂ ਬੁੱਚੜਾਂ ਕਾਰਨ ਹਮਲਾ ੧੭੯੪ ਈ. ਵਿਚ ਹੋਇਆ ਸੀ।

ਪਏ ਹੈਂ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਏਥੇ ਹੁੰਦਿਆਂ ਈ ਕਣਕ ਰਾਈਆਂ ਬਿਚੋਂ ਲੈ ਕੇ ਡੇਰੇ ਮੇਂ ਪਾਇ ਦਈ ਥੀ ਖਰੀਦ ਕੇ।

ਝੂਠੇ ਉਗਾਹ ਕੈਹਨ ਗੁਰਦਿੱਤ ਸਿੰਘ ਗੱਡੇਵਾਲਾ ਤੇ ਲੈਹਣਾ ਸਿੰਘ ਦੋਵੇਂ ਆਏ ਥੇ ਕਣਕ ਲੈ ਕੇ। ਦੋਵੇਂ ਰਾਈਆਂ ਮੇਂ ਸੱਦੇ। ਗੁਰਦਿੱਤ ਸਿੰਘ ਨੂੰ ਪੁਛਿਆ ਕਿ ਤੂੰ ਗੋਲੇ ਗੱਡੇ ਮੇਂ ਪਾਇਕੇ ਕਣਕ ਮੇਂ ਲਿਆਇਆ ਸੀ? ਮਹੰਤ ਗੁਰਦਿੱਤ ਸਿੰਘ ਨੇ ਕਿਹਾ ਕਿ ਮੈਂ ਖੂਹ ਚਲਾਉਂਦਾ ਸੀ ਜਦ ਕਣਕ ਖਰੀਦ ਕੇ ਏਥੇ ਕੀ ਏਥੇ ਪਾਇ ਦਿੱਤੀ ਸੀ। ਓਧਰੋਂ ਤਾ ਗੱਡਾ ਈ ਭਰ ਕੇ ਨਹੀਂ ਆਇਆ ਕਦੀ। ਲੈਹਣਾ ਸਿੰਘ ਜਦੋਂ ਭੈਣੀ ਸਾਹਿਬ ਸੇ ਤੁਰਿਆ ਸੀ ਇਕ ਜੱਟ ਨੇ ਕਿਹਾ ਕਿ ਖਿੱਤੀ ਪਰ ਧਰਕੇ ਫੂਕ ਦੇਨਗੇ ਬੈਂਗਣ ਜੇਹੇ ਨੂੰ।

## ਝੂਠ ਅਖਵਾਉਣ ਦੀ ਕੋਸ਼ਿਸ਼

ਥਾਨੇਦਾਰ ਨੇ ਪੁਛਿਆ ਕਿ ਲੈਹਣਾ ਸਿੰਘ ਕੈਂਦੇ ਹੈਂ ਭੈਣੀ ਡੇਰੇ ਸੇ ਗੱਡੇ ਮੇਂ ਪਾਇਕੇ ਕਣਕ ਮੇਂ ਲੁਕਾਇਕੇ ਏਥੇ ਛੱਡ ਗਏ ਹੈ ਗੋਲੇ। ਲੈਹਣਾ ਸਿੰਘ ਨੇ ਕਿਹਾ ਜਦ ਅਸੀਂ ਗੱਡਿਆਂ ਮੇਂ ਗੋਲੇ ਪਾਏ ਥੇ ਤਦੇ ਈ ਰੋਕ ਦੇਨਾ ਸੀ ਸਰਕਾਰ ਕੀ ਗਾਰਦ ਨੇ ਜੋ ਓਥੇ ਹਾਜਰ ਰੈਂਹਦੀ ਹੈ ਖ਼ਵਰਦਾਰੀ ਨੂੰ। ਨਾਲੇ ਜੇਹੜੀ ਕਣਕ ਤੁਸੀਂ ਕਹਿੰਦੇ ਹੋ ਸੋ ਸਤਿਗੁਰੂ ਜੀ ਏਥੋਂ ਖਰੀਦ ਕੇ ਏਥੇ ਈ ਪਾ ਗਏ ਸੀ। ਭੈਣੀ ਸਾਹਿਬ ਸੇ ਤਾਂ ਕੋਈ ਗੱਡਾ ਨਹੀਂ ਆਇਆ ਕਣਕ ਦਾ, ਗੋਲੇ ਤਾਂ ਕੀ ਔਣੇ ਸੇ। ਥਾਨੇਦਾਰ ਚੁਪ ਕਰ ਗਿਆ। ਤੁਰਕ ਕੋ ਉਤਰ ਨਾ ਫੁਰਿਆ। ਅੱਗੇ ਸੇ ਫੇਰ ਝੂਠ ਅਖਵਾਵਨ ਲਗੇ। ਪੈਹਲੇ ਤਾਂ ਨਿਹਾਲ ਦਾਸ ਨੂੰ ਕੁਟਿਆ ਤੇ ਕਹਾ ਕੇ ਤੂੰ ਕਹੁ ਕਿ ਕੂਕਿਆਂ ਕੇ ਡੇਰੇ ਸੇ ਆਏ ਹੈਂ, ਨਹੀਂ ਤੋਪਾਂ ਦੱਸ ਕਿੱਥੇ ਹੈਂ। ਗੋਲੇ ਜੋ ਤੇਰੇ ਕੋਲ ਹਾਜਰ ਹੈਂ ਅਤੇ ਤੋਪਾਂ ਭੀ ਦੱਸ ਨਹੀਂ ਤੇ ਭੈਣੀ ਕਾ ਨਾਮ ਕੈਹਦੇ। ਫੇਰ ਨੰਬਰਦਾਰਾਂ ਕੋ ਕੁਟਿਆ ਕਿਹਾ ਕਿੱਥੇ ਹੈਂ ਤੋਪਾਂ।

ਜੇੜ੍ਹੇ ਨਾਮਧਾਰੀਏ ਸਿੰਘ ਸੇ ਤਿਨਾਂ ਨੂੰ ਕਿਹਾ ਕਿ ਤੁਮ ਕਹੋ ਗੋਲੇ ਭੈਣੀ ਕੇ ਡੇਰੇ ਸੇ ਆਏ ਹੈਂ। ਸਿੰਘਾਂ ਨੇ ਕਿਹਾ ਕੇ ਅਸੀਂ ਝੂਠ ਨਹੀਂ ਕੈਹ ਸਕਦੇ ਹੈਂ ਜੋ ਡੇਰੇ ਸੇ ਆਏ ਹੈਂ। ਫੇਰ ਛਮਕਾਂ ਮਰਵਾਇਕੇ ਤੁਤ ਕੀਆਂ ਮਸਤਾਨ ਸਿੰਘ[1] ਨੂੰ ਕੇਸਾਂ ਥੀਂ ਬੰਨ੍ਹ ਕੇ ਛਤ ਨਾਲ ਲਮਕਾਇਕੇ ਕੈਹਣ ਕਿ ਤੁਸੀਂ ਕੈਹ ਦਿਓ ਜੋ ਕਣਕ ਮੇਂ ਪਾਇਕੇ ਗਡਿਆਂ ਮੇਂ ਏਥੇ ਦਬ ਗਏ ਹੈਂ। ਏਹ ਗੱਲ ਅਖਵਾਂਵਦੇ ਸੇ। ਮਸਤਾਨ ਸਿੰਘ ਨੇ ਕਿਹਾ ਕੇ ਝੂਠ ਬਾਰਤਾ ਅਸੀਂ ਨਹੀਂ ਕਹਿ ਸਕਦੇ ਹੈਂ। ਹੋਰ ਸਭਨਾਂ ਸਿੰਘਾਂ ਕੋ ਮਾਰਿਆ ਕੇ ਕਹੋ ਗੋਲੇ ਡੇਰੇ ਕੇ ਹੈਂ, ਲੈਹਣਾ ਸਿੰਘ ਤੇ ਗੁਰਦਿੱਤ ਸਿੰਘ ਗੱਡੇ ਮੇਂ ਪਾਇਕੇ ਛੱਡ ਗਏ ਹੈਂ। ਮਸਤਾਨ ਸਿੰਘ ਨੇ ਕਿਹਾ ਕੇ ਜੇਕਰ ਤੁਸੀਂ ਮਾਰ ਕੇ ਅਖਵਾਇ ਲਮੋਂਗੇ ਤਾਂ ਸਰਕਾਰੇ ਜਾਇਕੇ ਕਹਿ ਦੇਮਾਂਗੇ ਕਿ ਸਾਨੂੰ ਮਾਰ ਕੇ ਅਖਵਾਇਆ ਹੈ ਕਿ ਗੋਲੇ ਡੇਰੇ ਸੇ ਆਏ ਹੈਂ। ਮਸਤਾਨ ਸਿੰਘ ਕਹੇ ਕਿ ਝੂਠ ਨਹੀਂ ਬੋਲਨਾ ਭਾਵੇਂ ਜਿੰਦ ਜਾਂਦੀ ਰਹੇ। ਕਈ ਫੇਰੀ ਛਮਕਾਂ ਮਾਰ ਕੇ ਹਾਰ ਗਏ। ਰਾਤ ਪੈ ਗਈ।

---

੧. ਪਿਤਾ ਦਾ ਨਾਂ ਲੱਖਾ ਸਿੰਘ, ਪਿੰਡ ਰਾਈਆਂ।

## ਸਾਧੂ ਸਿੰਘ ਦੀ ਮੌਤ

ਭਾਗਪੁਰੇ ਕੇ ਨੰਬਰਦਾਰ ਨੇ ਕਿਹਾ ਕਿ ਭੈਣੀ ਸੇ ਆਏ ਹੈਂ ਗੋਲੇ। ਮਹਾਰਾਜ ਬੁੱਧ ਸਿੰਘ ਜੀ ਬਚਨ ਕੀਤਾ ਜਾਹ ਤੇਰੀਆਂ ਜੜ੍ਹਾਂ ਪਟੀਆਂ ਜਾਣ। ਥੋੜੇ ਦਿਨਾਂ ਮੇਂ ਚਾਰ ਪੁਤ ਸੇ ਚਾਰੇ ਮਰ ਗਏ। ਬਚਨ ਪੂਰਾ ਹੋਇਆ। ਸਾਧੂ ਸਿੰਘ ਨੂੰ ਕੈਹਨ ਕਿ ਤੂੰ ਕੈਹਦੇ ਭੈਣੀ ਸੇ ਆਏ ਹੈਂ ਗੋਲੇ ਨਹੀਂ ਤੇ ਤੈਨੂੰ ਭੀ ਮਾਰਾਂਗੇ। ਮਾਰ ਥੀਂ ਡਰਦੇ ਨੇ ਕਹਿ ਦੀਆ ਕਿ ਗੋਲੇ ਭੈਣੀਓਂ ਆਏ ਹੈਂ ਡੇਰੇ ਸੇ। ਸਾਧੂ ਸਿੰਘ ਨੇ ਸਮਝਿਆ ਜੋ ਮੈਥੋਂ ਝੂਠ ਅਖਵਾਇ ਲਿਆ ਹੈ। ਝੂਠ ਬੋਲਣੇ ਸੇ ਮੇਰਾ ਧਰਮ ਨਾ ਰਿਹਾ ਟੁੱਟ ਗਿਆ ਹੈ। ਹੁਣ ਹੋਵੇ ਤਾਂ ਮਰਨਾ ਚੰਗਾ ਹੈ। ਦੁੱਧ ਛਕ ਕੇ ਜਾਇਕੇ ਖੂਹ ਮੇਂ ਛਾਲ ਮਾਰ ਕੇ ਮਰ ਗਿਆ।[੧]

## ਡੇਰੇ 'ਚ ਪੁਟਾਈ

ਮੁਕਬਲਾਂ ਨੇ ਤੇ ਸਫੈਦਪੋਸ਼ਾਂ ਨੰਬਰਦਾਰਾਂ ਨੇ ਭੀ ਕਹਾ ਕਿ ਭੈਣੀ ਭੀ ਗੋਲੇ ਦਬੇ ਹੋਏ ਹੈਂ। ਸਵੇਰੇ ਹੀ ਉਠਕੇ ਆਏ। ਸ੍ਰੀ ਸਤਿਗੁਰੂ ਜੀ ਕੇ ਬੰਦਗੀ ਕਰਨ ਵਾਲਾ ਥੜਾ ਸੀ ਬਣਿਆ ਹੋਇਆ, ਨਿੰਦਕਾਂ ਨੇ ਕਿਹਾ ਕੇ ਏਥੇ ਗੋਲੇ ਦਬੇ ਹੈਂ। ਕਹੀਆਂ ਨਾਲ ਪੁਟਵਾਇਆ। ਜਾਂ ਆਦਮੀ ਜਿਨਾਂ ਪੁਟਿਆ ਤਾਂ ਕੁਛ ਖੜਕਿਆ। ਨਿੰਦਕ ਦੁਸਟ ਮਹਾਰਾਜ ਜੀ ਕੋ ਕੈਹਣ ਲਓ ਬੁੱਧ ਸਿੰਘ ਕੁਛ ਖੜਕਿਆ ਹੈ, ਸ਼ਤਾਬੀ ਕਿਮੇ ਨਿਕਲ ਆਉਨ। ਜਾਂ ਤੁਰਕ ਕਢਕੇ ਦੇਖਨ ਤਾਂ ਤਵਾ ਹੈ। ਨਿੰਦਕਾਂ ਦੁਸਟਾਂ ਕਾ ਮੂੰਹ ਕਾਲਾ ਕਰਨ ਕੋ ਨਿਕਲਿਆ ਹੈ। ਫੇਰ ਬੇਹੜੇ ਮੇ ਪਟ ਕੇ ਦੇਖਿਆ। ਫੇਰ ਨਿੰਦਕਾਂ ਨੇ ਕਹਿਆ ਕਿ ਖੂਹ ਕੇ ਉਤੇ ਦੀ ਜੋ ਕੰਧ ਹੈ ਤਿਸ ਵਿਚ ਤੋਪ ਲੁਕਾਇਕੇ ਰੱਖੀ ਹੋਈ ਹੈ। ਜਾਂ ਢਹਾਵਨ ਲਗੇ ਤਾਂ ਮਹਾਰਾਜ ਜੀ ਬਚਨ ਕੀਤਾ ਕੇ ਮੁਚਲਕਾ ਲਿਖਿਆ ਜਾਏ। ਜੇ ਨਾ ਕੁਝ ਨਿਕਲਿਆ ਤਾਂ ਮੁਚਲਕਾ ਭਰਿਆ ਜਾਏਗਾ। ਸਭਨਾਂ ਕੇ ਮੂੰਹ ਠਿੱਠ ਹੋਇ ਗਏ। ਕੋਈ ਨਾ ਫੁਰੀ। ਚੁਪ ਕਰਕੇ ਚਲੇ ਗਏ ਝੱਖ ਮਾਰਕੇ। ਨਿੰਦਕਾਂ ਕੇ ਮੁਖ ਕਾਲੇ ਹੋਏ, ਦੀਨ ਦੁਨੀਆਂ ਕੇ ਦਰਬਾਰ ਸ਼ਰਮਿੰਦੇ ਹੋਏ।

ਇਕ ਰਾਮਗੜ੍ਹ ਦਾ ਨੰਬਰਦਾਰ ਸੀ ਮੁਸਲਮਾਨ। ਉਸਨੇ ਇਕ ਗੋਲਾ ਦਿਖਾਇਆ ਕੇ ਏਧੇ ਨਾਲ ਦਾ ਗੋਲਾ ਮੇਰੇ ਪਾਸ ਵੀ ਹੈ ਪਿਆ ਹੋਇਆ। ਬਾਬੇ ਸਾਹਿਬ ਸਿੰਘ ਜੀ ਊਨੇ ਵਾਲੇ ਧਰ ਗਏ ਸੇ ਸਾਡੇ ਪਾਸ। ਸੱਚ ਬਾਰਤਾ ਏਉਂ ਹੈ ਏਹ ਸੁਣਕੇ ਸਭ ਸ਼ਰਮਿੰਦੇ ਅਤੇ ਨਰਮ ਹੋਏ।

ਮਗਰੋਂ ਸਾਧੂ ਸਿੰਘ ਕੀ ਖ਼ਵਰ ਆਈ ਕਿ ਖੂਹ ਮੈ ਪੈ ਕੇ ਮਰ ਗਿਆ ਹੈ, ਖੂਹ ਬਿਚੋਂ

---

੧. ਸਾਧੂ ਸਿੰਘ ਪਹਿਲੇ ਰਾਈਆਂ ਡੇਰੇ ਦੇ ਮਹੰਤ ਦਾ ਚੇਲਾ ਸੀ। ਇਸ ਦਾ ਨਾਂ ਸਾਧੂ ਰਾਮ ਸੀ। ਸਿੰਘ ਸੱਜਿਆ ਅਤੇ ਨਾਮ ਸਾਧੂ ਸਿੰਘ ਰੱਖਿਆ। ਸੰਤ ਸੰਤੋਖ ਸਿੰਘ ਇਸ ਘਟਨਾ ਨੂੰ 'ਬਾਬਾ ਜੱਸਾ ਸਿੰਘ ਚੜ੍ਹੇ ਤੇ ਛੇ ਮਹੀਨੇ ਬਾਅਦ' ਦਸਦੇ ਹਨ। ਇਸ ਤਰ੍ਹਾਂ ੧੮੭੫ ਈ. ਦਾ ਸ਼ੁਰੂ ਬਣਦਾ ਹੈ। ਸਰਕਾਰੀ ਰਿਕਾਰਡ ਦੀਆਂ ਫਾਈਲਾਂ ਹੋਮ ਜੁਡੀਸ਼ੀਅਲ ਡਿਪਾਰਟਮੈਂਟ ਅਕਤੂਬਰ ੧੮੮੧, ਨੰ: ੧੮੮-੧੯੫ ਵਿਚ ਸਾਧੂ ਸਿੰਘ ਦੇ ਖੂਹ ਵਿਚ ਡਿਗ ਕੇ ਆਤਮ ਹੱਤਿਆ ਕਰਨ ਦਾ ਸਾਲ ੧੮੭੩ ਲਿਖਿਆ ਮਿਲਦਾ ਹੈ। ਸਤਿਗੁਰੂ ਰਾਮ ਸਿੰਘ ਜੀ ਨੇ ੧੮੭੯ ਈ. ਨੂੰ ਰੰਗੂਨ ਤੋਂ ਲਿਖੇ ਇਕ ਹੁਕਮਨਾਮੇ ਵਿਚ ਇਸ ਘਟਨਾ ਬਾਬਤ ਜਾਣਕਾਰੀ ਮੰਗੀ ਸੀ। -ਕੂਕਾ ਮੂਵਮੈਂਟ ਫ਼ਰੀਡਮ ਸਟ੍ਰਗਲ ਇਨ ਪੰਜਾਬ -ਪੰਨਾ ੬੦.

ਕਢਿਆ ਹੈ। ਏਹ ਸੁਣਕੇ, ਤੁਰਕਾਂ ਕੇ ਸਾਹ ਬੰਦ ਹੋ ਗਏ ਤੇ ਰੰਗ ਪੀਲੇ ਜੇਹੇ ਹੋਏ। ਸਾਰੀਆਂ ਸੁਰਾਂ ਤੇ ਗੱਲਾਂ ਬੰਦ ਹੋਇ ਗਈਆਂ। ਫਿਕਰ ਹੋਇਆ ਕਿ ਖੂਨ ਹੋਇ ਗਿਆ ਹੈ। ਜੇ ਦਾਵਾ ਕਰ ਦਿੱਤਾ ਕਿ ਮਾਰ ਮਾਰ ਕੇ ਝੂਠ ਅਖਵਾਂਮਦੇ ਸੇ, ਸੋ ਮਾਰ ਥੀਂ ਡਰਦੇ ਮਾਰੇ ਖੂਹ ਮੇਂ ਪੈ ਕੇ ਮਰ ਗਿਆ ਹੈ, ਉਲਟੀ ਪੈ ਜਾਵੇਗੀ। ਗੁਰੂ ਜੀ. ਨੇ ਐਸੀ ਕੀਤੀ ਕਿ ਜਾਨ ਛੁਡੌਨੀ ਔਖੀ ਹੋ ਗਈ। ਥਾਨੇਦਾਰ ਕਹੇ ਕਿ ਤੁਸੀਂ ਦਾਵਾ ਨਾ ਕਰਨਾ। ਕੰਨ ਬਲੇਟ ਕੇ ਚਲੇ ਗਏ। ਗੋਲੇ ਲੁਦਿਹਾਨੇ ਲੈ ਗਏ।

ਇਕ ਨੰਬਰਦਾਰ ਚੱਕ ਦਾ ਦੂਜਾ ਨੰਬਰਦਾਰ ਭਾਗਪੁਰੇ ਦਾ ਤੀਜਾ ਭੈਣੀ ਸਾਹਿਬ ਦਾ ਨੰਬਰਦਾਰ ਬ੍ਾਹਮਣ ਸੀ।" ਚੌਥਾ ਸੁੱਖੂ ਨਿੰਦਕ ਨੰਬਰਦਾਰ, ਏਹ ਚਾਰੇ ਉਗਾਹ ਥੇ ਝੂਠੇ ਈ ਕੇ ਅਸਾਂ ਦੇਖਿਆ ਹੈ, ਸੋ ਭੀ ਸ਼ਰਮਿੰਦੇ ਹੋਏ।



# ਬਾਬਾ ਦਰਬਾਰਾ ਸਿੰਘ ਦਾ ਰੰਗੂਨ ਜਾਣਾ
## (ਜਨਵਰੀ ੧੮੭੫ ਈ.)

ਅਬ ਬਾਬੇ ਦਰਬਾਰਾ ਸਿੰਘ ਜੀ ਕਾ ਪ੍ਰਸੰਗ ਜਿਸ ਤਰ੍ਹਾਂ ਸਤਿਗੁਰਾਂ ਦੇ ਦਰਸ਼ਨ ਕਰਨ ਗਏ ਰੰਗੂਨ ਮੈ ਸਭ ਤੋਂ ਪਹਿਲੇ, 'ਸਮੁੰਦੁ ਸਾਗਰੁ ਹੋਵੈ ਬਹੁਖਾਰਾ ਗੁਰਸਿਖੁ ਲੰਘਿ ਗੁਰ ਪਹਿ ਜਾਈ' ਵਾਕ ਪੂਰਾ ਕਰਨ ਵਾਸਤੇ। ਮਹੀਨਾ ਪੋਹ ਸੰਮਤ ੧੯੩੧।

ਮਹਾਰਾਜ ਬੁੱਧ ਸਿੰਘ ਜੀ ਤੇ ਸਾਰੀ ਸੰਗਤ ਸੋਚਾਂ ਕਰਦੇ ਹੈਂ ਕੇ ਕੁਝ ਪਤਾ ਨਹੀਂ ਲਗਦਾ ਕੇ ਪਰਾਗਰਾਜ ਥੀਂ ਸ੍ਰੀ ਸਤਿਗੁਰੂ ਜੀ ਨੂੰ ਕਿੱਥੇ ਲੈ ਗਏ ਹੈਂ ਦੁਸਟ। ਜੇ ਪਤਾ ਲਗੇ ਤਾਂ ਦਰਸਨ ਕਰਨ ਜਾਈਏ। ਬਾਬਾ ਦਰਬਾਰਾ ਸਿੰਘ[1] ਬਟਨ (ਬਾਰਬਰਟਨ) ਪਾਸ ਜਾਂਦਾ ਹੁੰਦਾ ਸੀ ਲੁਦਿਹਾਣੇ ਕਈਆਂ ਕੰਮਾਂ ਵਾਸਤੇ। ਇਕ ਦਿਨ ਗਿਆ ਤਾਂ ਬਟਨ ਕੀ ਮੇਂਮ ਨੇ ਕਹਿਆ ਕੇ ਦਰਬਾਰਾ ਸਿੰਘ ਆਪ ਕੋ ਮਾਲੂਮ ਹੈ ਜੋ ਗੁਰੂ ਰਾਮ ਸਿੰਘ ਕਹਾਂ ਹੈਂ ? ਬਾਬੇ ਜੀ ਕਹਿਆ ਨਹੀਂ ਮਾਲੂਮ। ਮੇਂਮ ਨੇ ਕਹਿਆ ਗੁਰੂ ਰਾਮ ਸਿੰਘ ਰੰਗੂਨ ਕੇ ਬੰਗਲੇ ਮੇਂ ਹੈਂ। ਬਟਨ ਮੇਂਮ ਕੋ ਗੁੱਸੇ ਹੋਏ ਕੇ ਤੈਂ ਕਿਉਂ ਦਸਿਆ ਹੈ, ਏਹ ਤਾਂ ਰੰਗੂਨ ਜਾਇ ਰਹਿਨਗੇ। ਮੇਂਮ ਨੇ ਕਹਿਆ ਕੀ ਡਰ ਹੈ ਇਨਕੇ ਗੁਰੂ ਹੈਨ। ਜੇਕਰ ਕੋਈ ਤਹਾਡੇ ਪੈਕੰਬਰ ਦੀ ਦੱਸ ਪਾਵੇ ਤਾਂ ਉਸਨੂੰ ਕੀ ਡਰ ਹੈ, ਇਸ ਵਿਚ ਕੀ ਹਰਜ ਹੈ। ਫੇਰ ਮੇਂਮ ਨੇ ਬਾਬੇ ਜੀ ਨੂੰ ਕਹਾ ਕਿ ਪਹਿਲੇ ਏਥੋਂ ਰੇਲ ਚੜਕੇ ਕਲਕੱਤੇ, ਕਲਕੱਤੇ ਤੋਂ ਜਹਾਜ ਚੜਕੇ ਰੰਗੂੰਨ ਜਾਵੇ। ਉਥੇ ਜਾ ਕੇ ਫਲਾਨੀ ਤਰਫ ਬੰਗਲਾ ਹੈ, ਓਥੇ ਗੁਰੂ ਰਾਮ ਸਿੰਘ ਜੀ ਹੈਂ।

### ਰੰਗੂਨ ਪਹੁੰਚੇ

ਬਾਬੇ ਦਰਬਾਰਾ ਸਿੰਘ ਨੇ ਮਹਾਰਾਜ ਜੀ ਪਾਸ ਸਾਰਾ ਹਾਲ ਸੁਨਾਇਆ ਕੇ ਰੰਗੂੰਨ ਮੈ ਦੱਸ ਪਈ ਹੈ ਸ੍ਰੀ ਸਤਿਗੁਰੂ ਜੀ ਕੀ। ਸੁਨਕੇ ਬੜੀਆਂ ਖੁਸ਼ੀਆਂ ਹੋਈਆਂ। ਮਹਾਰਾਜ ਜੀ ਬਚਨ ਕੀਤਾ ਤੂੰ ਹੀ ਜਾ ਰੰਗੂੰਨ ਨੂੰ। ਤੇਰੇ ਬਿਨਾ ਕੋਈ ਖ਼ਵਰ ਨਹੀਂ ਲਿਆ ਸਕਦਾ, ਏਹ ਹੋਰ ਕਿਸੇ ਦਾ ਕੰਮ ਨਹੀਂ ਹੈ। ਬਾਬਾ ਜੀ ਨੇ ੧ ਮਹੀਨੇ ਦੀ ਛੁੱਟੀ ਲਈ ਕੇ ਮੈਂ ਆਪਨੇ ਪੁੱਤਰ ਪਾਸ ਪਟਿਆਲੇ ਜਾਨਾ ਹੈ। ਪਟਿਆਲੇ ਜਾ ਕੇ ਆਪਨੇ ਪੁੱਤਰ ਨੂੰ ਕਹਿ ਦਿੱਤਾ ਕਿ ਜੇ ਕੋਈ ਪੁੱਛੇ ਤਾਂ ਕਹਿ ਦੇਈਂ ਅੰਦਰ ਨਿਤਨੇਮ ਕਰਦਾ ਹੈ, ਬੋਲਦਾ ਨਹੀਂ ਕਿਸੇ ਨਾਲ। ਏਹ ਬਚਨ ਕਰਕੇ

---

੧. ਪਿਤਾ ਦਾ ਨਾਂ ਮਹਿਤਾਬ ਸਿੰਘ। ਬਾਬਾ ਦਰਬਾਰਾ ਸਿੰਘ ਪਿੰਡ ਰਾਏਪੁਰ ਦੇ ਨੰਬਰਦਾਰ ਸਨ। ਜਵਾਨੀ ਵੇਲੇ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਵਿਚ ਨੌਕਰੀ ਕੀਤੀ। ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਮਾਸ ਸ਼ਰਾਬ ਅਮਲ ਛੱਡ ਕੇ ਨਾਮਧਾਰੀ ਸਿੰਘ ਸਜੇ ਅਤੇ ਫੇਰ ਆਪਣੀ ਸਾਰੀ ਜ਼ਮੀਨ ਜੈਦਾਦ ਵੇਚ ਕੇ ਧਰਮ ਲੇਖੇ ਲਾ ਸ੍ਰੀ ਭੈਣੀ ਸਾਹਿਬ ਸਤਿਗੁਰੂ ਹਰੀ ਸਿੰਘ ਜੀ ਪਾਸ ਆ ਸੇਵਾ ਕਰਦੇ ਰਹੇ। - ਕੂਕਾਜ਼ ਆਫ਼ ਨੋਟ ਇੰਨ ਦੀ ਪੰਜਾਬ - ਪੰਨਾ ੨੬।

ਬਾਬਾ ਦਰਬਾਰਾ ਸਿੰਘ ਅਰਦਾਸਾ ਕਰਕੇ ਰੇਲ ਪਰ ਚੜ੍ਹਕੇ ਕਲਕੱਤੇ ਜਾਇ ਉਤਰਿਆ। ਉਥੋਂ ਜਹਾਜ ਪਰ ਚੜ੍ਹਕੇ ਰੰਗੂੰਨ ਜਾਇ ਉਤਰਿਆ। ਜਾਂ ਬੰਗਲਾ ਸਤਿਗੁਰੂ ਜੀ ਕਾ ਦੇਖਿਆ ਤਾਂ ਮੱਥਾ ਟੇਕਿਆ ਬਾਬੇ ਦਰਬਾਰਾ ਸਿੰਘ ਨੇ। ਉਹਨਾਂ ਲੋਕਾਂ ਨੇ ਸਮਝਿਆ ਜੋ ਗੋਤਮ ਕੇ ਮੰਦਰ ਕੋ ਮੱਥਾ ਟੇਕਿਆ ਹੈ। ਬਾਬੇ ਦਰਬਾਰਾ ਸਿੰਘ ਨੇ ਉਹਨਾਂ ਲੋਕਾਂ ਨੂੰ ਪੁਛਿਆ ਏਥੇ ਕੌਨ ਹੈ? ਉਹਨਾਂ ਕਹਿਆ ਪੰਜਾਬ ਸੇ ਆਏ ਹੈਂ ਬੜੇ ਕਲਾ ਵਾਲੇ ਹੈਂ। ਬਾਬੇ ਦਰਬਾਰਾ ਸਿੰਘ ਨੇ ਕਹਿਆ ਜੋ ਕਲਾ ਵਾਲਾ ਹੁੰਦਾ ਤਾਂ ਏਥੇ ਕਿਉਂ ਆਉਂਦਾ। ਉਹਨਾਂ ਲੋਕਾਂ ਕਹਿਆ ਕੇ ਜੇ ਏਥੇ ਨਾ ਆਉਂਦਾ ਤਾਂ ਅਸਾਂ ਲੋਕਾਂ ਦਾ ਭਲਾ ਕਿਵੇਂ ਹੁੰਦਾ। ਪ੍ਰਮੇਸਰ ਨੇ ਕਲਾ ਧਾਰੀ ਹੈ ਕਲੂਕਾਲ ਮੇਂ ਅਸਾਂ ਪਾਪੀਆਂ ਦੇ ਉਧਾਰ ਕਰਨ ਵਾਸਤੇ।

ਸ੍ਰੀ ਸਤਿਗੁਰੂ ਜੀ ਨੇ ਰੰਗੂੰਨ ਮੇਂ ਤੀਏ ਬਰ੍ਹੇ ਦਾਨਾ ਰੂਪ ਧਾਰਿਆ। ਅੰਮ੍ਰਿਤ ਵੇਲੇ ੨ ਬਜੇ ਇਸ਼ਨਾਨ ਕਰਨਾ। ਦੂਆ ਫੇਰ ਦੁਪਹਿਰ ਦਾ ਕਰਨਾ। ਬੜੀ ਸੁੱਚ ਪਵਿਤਰਤਾਈ ਸੇ ਰਹਿਣੇ ਲਗੇ। ਸੈਂਚੀ ਉਤੋਂ ਬਾਣੀ ਪੜ੍ਹਨੀ, ਭਜਨ ਰਸਨਾ ਦਾ ਕਰਨਾ। ਤੀਨ ਬਰਸ ਆਰਾਮ ਨਹੀਂ ਕੀਤਾ, ਬਦੇਹ ਰੂਪ ਰਹੇ। ਅੰਨ ਜਲ ਭੀ ਨਹੀਂ ਛਕਿਆ ਪ੍ਰਸੰਨ ਹੋ ਕੇ। ਫੇਰ ਆਰਾਮ ਕਰਨੇ ਲਗੇ ਰਾਜੀ ਹੋਇਕੇ। ਤੀਏ ਬਰੇ ਪ੍ਰਸਾਦ ਛਕਣੇ ਲਗੇ ਕੁਝ ਕੁ ਥੋੜ੍ਹਾ ਈ।

## ਦਰਸ਼ਨ ਕੀਤਾ

ਬਾਬੇ ਦਰਬਾਰਾ ਸਿੰਘ ਨੇ ਦੀਨਾਨਾਥ ਜੀ ਕਾ ਜਾਇ ਦਰਸਨ ਕੀਤਾ। ਹੱਥ ਜੋੜਕੇ ਮੱਥਾ ਟੇਕਿਆ। ਅੰਤਰਜਾਮੀ ਗੁਰੂ ਜੀ ਬਚਨ ਕੀਤਾ ਖੜੇ ਹੋਇਕੇ ਤੂੰ ਕੌਣ ਹੈਂ ਕਿੱਥੋਂ ਆਇਆ ਹੈਂ? ਕਹਾ ਕੇ ਰਾਇਪੁਰ ਕਾ ਦਰਬਾਰਾ ਸਿੰਘ ਹਾਂ। ਮਹਾਰਾਜ ਜੀ ਮੈਨੂੰ ਭੇਜਿਆ ਹੈ ਦਰਸਨ ਨੂੰ। ਏਹ ਗੱਲਾਂ ਕਰਦੇ ਦੇਖਕੇ ਪੈਹਰੇ ਵਾਲੇ ਨੇ ਕਹਾ ਕੇ ਤੁਮ ਮੁਲਾਕਾਤ ਕਰਨੀ ਚਾਹੁੰਦਾ ਹੈਂ? ਕਹਾ ਕੇ ਕਰਾਂਗੇ। ਉਸਨੇ ਆਪਨੇ ਅਫ਼ਸਰ ਕੇ ਸਾਹਮਨੇ ਕੀਤਾ ਕਿ ਯੇਹ ਰਾਜਾ ਰਾਮ ਸਿੰਘ ਸੇ ਮੁਲਾਕਾਤ ਕਰਨੀ ਚਾਹੁੰਦਾ ਹੈ। ਉਸਨੇ ਕਹਾ ਕਿ ਜਿਲੇ ਦੇ ਜਾਇਕੇ ਅਰਜੀ ਦੇਓ। ਹਮਾਰੇ ਪਾਸ ਕਾਗਜ ਆਵੇਗਾ ਤਾਂ ਹਮ ਮੁਲਾਕਾਤ ਕਰਾਇ ਦੇਵਾਂਗੇ। ਬਚਨ ਹੋਇਆ ਫੇਰ ਆਵੀਂ ਦਰਸਨ ਦੇਵਾਂਗੇ ਸੜਕ ਪਰ।

ਪਿਛਲੇ ਪਹਿਰ ਫੇਰ ਗਿਆ। ਸ੍ਰੀ ਸਤਿਗੁਰੂ ਜੀ ਬੱਘੀ ਪਰ ਚੜ੍ਹਕੇ ਸੈਲ ਚੱਲੇ। ਬਚਨ ਹੋਇਆ ਤੈਨੂੰ ਕਿਸਨੇ ਭੇਜਿਆ ਹੈ। ਕਹਿਆ ਕੇ ਮਹਾਰਾਜ ਜੀ ਤੇ ਸੰਗਤ ਨੇ ਭੇਜਿਆ ਹੈ। ਕਹਾ ਕੇ ਕੁਛ ਖਰਚ ਭੀ ਮਿਲਾ ਹੈ। ਕਹਾ ਕੇ ਮਿਲਾ ਹੈ। ਦਰਸਨ ਚਾਹੁੰਦੀ ਹੈ ਸਾਰੀ ਸੰਗਤ। ਅੰਤਰਜਾਮੀ ਜੀ ਬਚਨ ਕੀਤਾ ਬਾਬੇ ਜੱਸਾ ਸਿੰਘ ਦਾ ਸਰੀਰ ਸਮਾਇ ਗਿਆ ਹੈ। ਸਾਨੂੰ ਖ਼ਵਰ ਆਇ ਗਈ ਹੈ। ਹੋਰ ਬਚਨ ਕੀਤਾ ਜੇ ਕਿਸੇ ਦੀ ਬੱਛੀ ਗੁਆਚ ਜਾਂਦੀ ਹੈ ਤਾਂ ਓਹ ਭੀ ਭਾਲਨ ਜਾਂਦਾ ਹੈ। ਜੇ ਕਿਸੇ ਦੀ ਮੁਰਗੀ ਦਾ ਬੱਚਾ ਗੁਆਚ ਜਾਏ ਤਾਂ ਓਹ ਭਾਲ ਕਰਨ ਦੌੜਦਾ ਹੈ। ਸਾਨੂੰ ਆਇਆਂ ਨੂੰ ਤਿੰਨ ਬਰੇ ਹੋਏ ਹੈਂ, ਮੁੜਕੇ ਖ਼ਵਰ ਨਹੀਂ ਲਈ ਹੈ। ਬਚਨ ਹੋਇਆ ਸੰਗਤ ਕਹਿੰਦੀ ਹੁੰਦੀ ਸੀ ਕਿ ਚਰਨ ਪਾਓ। ਉਦੋਂ ਤੇ ਕਹਿਨ ਕੀਆਂ ਬਾਤਾਂ ਸੀਆਂ

ਹੁਣ ਕਰੋ ਮੇਰੇ ਨਮਿਤ ਜਿਸ ਕਰਨਾ ਹੈ, ਭੋਗ ਗ੍ਰੰਥ ਸਾਹਿਬ ਜੀ ਕੇ ਪਾਵੇ ਸਧਾਰਨ ਤੇ ਅਖੰਡ ਮੇਰੇ ਨਮਿਤ, ਦਰਸਨ ਹੋਵੇਗਾ। ਸਰਬੰਸ ਮੇਰੇ ਨਮਿਤ ਲਾਇ ਦੇਵੇ ਜਿਸ ਲੈਣਾ ਹੈ। ਅੱਗੇ ਤਾਂ ਕਹਿਣ ਕੀਆਂ ਗੱਲਾਂ ਸੀਆਂ ਕਰਨੇ ਕਾ ਸਮਾ ਹੁਣ ਹੈ। ਹੋਰ ਸੁਖਸਾਂਦ ਦੀ ਖ਼ਬਰ ਪੁੱਛੀ ਏਕ ਏਕ ਕਾ ਨਾਮ ਲੈਕੇ ਫਲਾਨਾ ਸਿੰਘ ਅਮਕੇ ਦੇਸ ਕਾ ਰਾਜੀ ਹੈ? ਬਾਬੇ ਦਰਬਾਰਾ ਸਿੰਘ ਨੇ ਕਿਹਾ ਕੇ ਜੀ ਸੱਚੇ ਪਾਤਸਾਹ ਜੀ ਸਰਬ ਤਰ੍ਹਾਂ ਰਾਜੀ ਖੁਸੀ ਹੈਂ, ਹਜ਼ੂਰ ਕਾ ਦਰਸਨ ਚਾਹੁੰਦੇ ਹੈਂ। ਦਰਸਨ ਕੀ ਪਿਆਸ ਬੱਡੀ ਲਗੀ ਹੋਈ ਹੈ। ਉਡੀਕਦੇ ਹੈਂ ਸਿੰਘ। ਅੱਜ ਆਏ ਕੱਲ ਆਏ ਏਹ ਹੀ ਫਿਕਰ ਰਹਿੰਦਾ ਹੈ। ਪਤਾ ਕੋਈ ਨਾ ਸੀ ਲਗਦਾ ਜੋ ਕਿੱਥੇ ਹੈਂ। ਬਟਨ ਕੀ ਮੋਮ ਨੇ ਮੈਨੂੰ ਗਏ ਨੂੰ ਖ਼ਬਰ ਦਿੱਤੀ ਹੈ ਤਾਂ ਮੈਂ ਆਇਆ ਹਾਂ ਮਹਾਰਾਜ ਜੀ ਕਾ ਭੇਜਿਆ। ਬਚਨ ਕੀਤਾ ਹੁਣ ਤੂੰ ਜਾ। ਚਾਰ ਬਜੇ ਸੜਕ ਪਰ ਬਹਿਣਾ। ਸੈਲ ਕੋ ਚਲਾਂਗੇ।

## ਮੋਟਾ ਪ੍ਰਸਾਦਾ ਤੇ ਕਰੜਾ ਦਾਲਾ

ਬਾਬਾ ਦਰਬਾਰਾ ਸਿੰਘ ਜੀ ਪਿਛਲੇ ਪਹਿਰ ਚਾਰ ਬਜੇ ਸੜਕ ਪਰ ਜਾਇ ਬੈਠੇ। ਦੱਖਨ ਦਿਸਾ ਸੜਕ ਸੀ।[੧] ਅੰਤਰਜਾਮੀ ਗੁਰੂ ਜੀ ਚੜ੍ਹੇ ਬੱਘੀ ਪਰ। ਬਾਬੇ ਦਰਬਾਰਾ ਸਿੰਘ ਖੜੇ ਹੋਇਕੇ ਸੀਸ ਨਿਵਾਇਕੇ ਫਤੇ ਬੁਲਾਈ। ਬੱਘੀਓਂ ਉਤਰੇ ਦੀਨਾਨਾਥ ਜੀ। ਪਾਛੇ ਬੱਘੀ ਆਗੇ ਆਪ ਨਾਲ ਦਰਬਾਰਾ ਸਿੰਘ। ਕਈ ਤਰ੍ਹਾਂ ਕੇ ਬਚਨ ਕੀਤੇ ਨਾਲ ਨਾਨੂੰ ਸਿੰਘ ਤੇ ਇਕ ਸਾਰਜਨ ਸੀ। ਸਭ ਤੁਰੇ ਆਉਂਦੇ ਹੈਂ। ਸਤਿਗੁਰੂ ਜੀ ਪੰਜਾਬੀ ਬੋਲੀ ਵਿਚ ਬਚਨ ਕੀਤੇ। ਜੋ ਸਾਰਜਨ ਫ਼ਰੰਗੀ ਥਾ ਉਹ ਪੰਜਾਬੀ ਬੋਲੀ ਨਾ ਸਮਝੇ ਕੀ ਬਚਨ ਕੀਤੇ ਹੈਂ। ਅਨੇਕ ਤਰਾਂ ਕੇ ਬਚਨ ਕੀਤੇ। ਫ਼ਰੰਗੀ ਸਮਝਿਆ ਤੇ ਨਾ ਪਰ ਬੋਲ ਉਠਿਆ ਕੇ ਤੁਮ ਆਪਸ ਮੇਂ ਨਾ ਬੋਲੋ, ਬਾਤੇਂ ਨਾ ਕਰੋ। ਸਤਿਗੁਰੂ ਜੀ ਬਚਨ ਕੀਤਾ ਸਾਡੇ ਦੇਸ ਦਾ ਆਦਮੀ ਆਇਆ ਹੈ। ਏਸ ਥੀਂ ਸੁਖ ਸਾਂਦ ਕੀ ਖ਼ਬਰ ਪੁਛਦੇ ਹੈਂ। ਬਚਨ ਕੀਤਾ ਮੋਟਾ ਪਰਸਾਦਾ ਤੇ ਕਰੜਾ ਦਾਲਾ ਹੋਵੇ ਉਸਕੀ ਦੇਗ ਭੀ ਅਤੁਟ ਚਲੇਗੀ। ਜਿਸਕਾ ਪਤਲਾ ਦਾਲਾ ਤੇ ਪਤਲਾ ਪਰਸਾਦਾ ਉਸ ਕੀ ਕਲਾ ਭੀ ਪਤਲੀ ਹੁੰਦੀ ਹੈ। ਹੋਰ ਭੋਗ ਗ੍ਰੰਥ ਸਾਹਿਬ ਜੀ ਕੇ ਪੁਆਵਨੇ ਜਰੂਰੀ ਸਾਡੇ ਨਮਿਤ। ਸੰਗਤ ਥੀਂ ਬੀ ਤੇ ਆਪ ਭੀ। ਰਾਮਦਾਸਪੁਰੇ ਪਾਠ ਤਾਂ ਤੁਰੇ ਹੈਂ ਪਰ ਹੋਰ ਭੀ ਪਾਈ ਜਾਓ ਜਿਨ੍ਹਾਂ ਚਿਰ ਅਸੀਂ ਆਉਂਦੇ ਨਹੀਂ। ਛੇਤੀ ਆਕੇ ਖਾਲਸੇ ਨੂੰ ਦਰਸਨ ਦੇਵਾਂਗੇ। ਸ੍ਰੀ ਸਤਿਗੁਰੂ ਜੀ ਬਚਨ ਕੀਤਾ ਇਸੀ ਤਰ੍ਹਾਂ ਰੋਜ ਦਰਸਨ ਦੇਵਾਂਗੇ, ਹੁਣ ਤੂੰ ਜਾਓ। ਜਿੰਨੇ ਦਿਨ ਬਾਬਾ ਦਰਬਾਰਾ ਸਿੰਘ ਜੀ ਰਹੇ ਏਸੇ ਤਰ੍ਹਾਂ ਰੋਜ ਦਰਸਨ ਕਰਦੇ ਰਹੇ। ਅਨੇਕ ਤਰ੍ਹਾਂ ਕੇ ਬਚਨ ਬਿਲਾਸ ਹੁੰਦੇ ਰਹੇ।

## ਫ਼ਰੰਗੀਆਂ, ਰਾਜਿਆਂ, ਨਿੰਦਕਾਂ ਕੀਆਂ ਜੜ੍ਹਾਂ ਪੱਟ ਹੋਣਗੀਆਂ

ਇਕ ਦਿਨ ਬਾਬੇ ਦਰਬਾਰਾ ਸਿੰਘ ਕੋ ਬਚਨ ਕੀਤਾ ਤੁਰਕਾਂ, ਫਰੰਗੀਆਂ ਕੋ ਝੂਠੇ ਕਰਕੇ ਮਾਰਨਾ ਹੈ, ਭਜਨ ਬੰਦਗੀ ਕਰਨ ਵਾਲਿਆਂ ਕੋ ਦੁਖ ਦਿੱਤਾ ਹੈ। ਹੁਣ ਏਹਨਾਂ ਤੁਰਕਾਂ ਫਰੰਗੀਆਂ

---
੧. ਸਦਰ ਬਾਜ਼ਾਰ ਰੋਡ।

ਕੀਆਂ ਤੇ ਰਾਜਿਆਂ ਨਿੰਦਕਾਂ ਕੀਆਂ ਜੜ੍ਹਾਂ ਸ਼ਤਾਬੀ ਪੱਟ ਹੋਣਗੀਆਂ। ਜ਼ੁਲਮੀਆਂ ਕਰਨੇ ਸੇ ਜੜ੍ਹਾਂ ਪੱਟ ਦੇਮਾਂਗੇ। ਕੋਈ ਦਿਨ ਈ ਹੈ ਕਰੜਾਈ, ਐਸੇ ਬਚਨ ਬਿਲਾਸ ਹੁੰਦੇ ਰਹੇ। ਸਤਿਗੁਰਾਂ ਹੁਕਮ ਕੀਤਾ ਹੁਨ ਤੂੰ ਜਾਓ। ਆਪ ਬੱਘੀ ਪਰ ਜਾਇ ਬੈਠੇ। ਦਰਬਾਰਾ ਸਿੰਘ ਡੇਰੇ ਆਇਆ।

ਓਹਨਾਂ ਲੋਕਾਂ ਨੇ ਬਾਬੇ ਨਾਲ ਬੋਲਾ ਕੀਤਾ ਜੇਕਰ ਅਸੀਂ ਏਹਨਾਂ ਕੀ ਕੋਈ ਗੱਲ ਕਰਨੀ ਹੋਵੇ ਤਾਂ ਕੈਂਹਦੇ ਹੈਂ ਕਲਾਧਾਰੀ ਕਲਾ ਧਾਰ ਕੇ ਉੱਧਾਰ ਕੀਤਾ ਹੈ ਅਸਾਂ ਪਾਪੀਆਂ ਦਾ, ਅਸਾਂ ਲੋਕਾਂ ਕੋ ਦਰਸਨ ਦੀਆ ਹੈ। ਧਰਤੀ ਕਾ ਜੋ ਸਰਾਫ ਹੈ ਸੋ ਉਤਾਰਨ ਆਏ ਹੈਂ। ਆਪ ਪਰਮੇਸਰ ਹੈਂ। ਬਾਰਵੇਂ ਗੁਰੂ ਕਾ ਜੋ ਦਰਸਨ ਕਰੇਗਾ ਤਿਸਕੇ ਸਭੇ ਪਾਪ ਨਾਸ ਹੋਨਗੇ। ਸੰਸਾਰ ਸਾਗਰ ਥੀਂ ਪਾਰ ਹੋਵਨਗੇ। ਹਮ ਲੋਗੋਂ ਕੇ ਬਡੇ ਭਾਗ ਹੈਂ ਜਿਨ੍ਹਾਂ ਕੋ ਐਸੇ ਮਹਾਪੁਰਖ ਕਾ ਦੀਦਾਰ ਹੁਆ ਹੈ ਜਿਨਕੇ ਦੀਦਾਰ ਕਰਨੇ ਸੇ ਈ ਤਾਸੀਰ ਬਦਲ ਜਾਂਦੀ ਹੈ। ਪ੍ਰਮੇਸਰ ਯਾਦ ਆਉਂਦਾ ਹੈ, ਸਾਂਤ ਆਇ ਜਾਂਦੀ ਹੈ। ਏਹ ਪੂਰਨ ਪੁਰਖ ਹੈਂ। ਉਨ ਲੋਗੋਂ ਕੇ ਭਾਗ ਮਾੜੇ ਹੈਂ ਜਿਨ੍ਹਾਂ ਨੇ ਏਹਨਾਂ ਰਬ ਦੇ ਮੰਨਣ ਬਾਲਿਆਂ ਨੂੰ ਆਪਨੇ ਦੇਸ ਤੋਂ ਕੱਢਿਆ ਹੈ। ਕਿਆ ਨੁਕਸਾਨ ਕਰਦੇ ਥੇ ਜੋ ਏਤਨੀ ਦੂਰ ਦੇਸੋਂ ਪਰਦੇਸ ਭੇਜੇ। ਮਥਰਾ ਬਿੰਦਰਾਬਨ ਮੈ ਰੱਖਦੇ ਏਕ ਜਾਗਾ ਸਭ ਦਰਸਨ ਕਰਦੇ, ਧਰਮ ਵਧਦਾ। ਏਸ ਦੇ ਸਿੰਘਾਂ ਗਊ ਬਧ ਕਰਨ ਵਾਲਿਆਂ ਨੂੰ ਬੱਢਿਆ ਹੈ ਕੇ ਗਊ ਬਧ ਨਾ ਕਰਨ। ਗਊਆਂ ਦੀ ਰੱਛਿਆ ਨਮਿਤ ਨਾਲੇ ਸਿੰਘ ਫਾਂਸੀ ਚਾੜ੍ਹੇ ਕੁਝ ਉਡਾਏ ਕੁਝ ਕੈਦ ਕੀਤੇ। ਗੁਰੂ ਜੀ ਕੋ ਏਸ ਦੇਸ ਫੜਕੇ ਲੈ ਆਏ। ਅਸਾਂ ਲੋਕਾਂ ਦੇ ਉੱਧਾਰ ਵਾਸਤੇ ਆਇ ਦਰਸਨ ਦਿੱਤਾ ਹੈ। ਧਰਮਾਵਤਾਰ ਕਲਾ ਧਾਰ ਬੈਠੇ ਹੈਂ, ਚਾਰ ਬਰਨ ਕੋ ਤਾਰਨਗੇ। ਦਰਸਨ ਕਰਕੇ ਮੋਹਣੀ ਮੂਰਤ ਕਾ ਮੋਹੇ ਜਾਂਦੇ ਹੈਂ, ਸਾਂਤ ਆਉਂਦੀ ਹੈ। ਸੂਰਜ ਵਾਂਗੂੰ ਤੇਜ ਸ੍ਰੀ ਸਤਿਗੁਰੂ ਜੀ ਕਾ ਹੈ, ਝੱਟ ਪਾਪੋਂ ਕੋ ਦਾਹ ਕਰਦੇ ਹੈਂ। ਬਿਰਤੀ ਇਕਾਗਰ ਹੋਇ ਜਾਂਦੀ ਹੈ। ਸਰਬ ਲੋਕ ਓਧਰ ਕੇ ਉਪਮਾ ਕਰਦੇ ਹੈਂ।

### ਵਾਪਸ ਰਾਮਦਾਸਪੁਰੇ ਪੁੱਜੇ

ਜਹਾਜ ਛੁਟਿਆ ਰੰਗੂਨ ਤੋਂ। ਬਾਬਾ ਦਰਬਾਰਾ ਸਿੰਘ ਜੀ ਮੁੜੇ। ਸਤਿਗੁਰਾਂ ਨਾਲ ਜਬਾਨੀ ਬਚਨ ਬਹੁਤ ਹੋਏ। ਹੁਕਮਨਾਮਾ ਭੀ ਲਿਆਇਆ। ਇਕ ਮਹੀਨੇ ਬਾਦ ਰਾਮਦਾਸਪੁਰੇ ਸਾਹਿਬ ਆਏ ਦਰਸਨ ਕਰਕੇ ਸ੍ਰੀ ਸਤਿਗੁਰੂ ਜੀ ਕਾ। ਆਇਕੇ ਮਹਾਰਾਜ ਜੀ ਕੇ ਚਰਨਾਂ ਪਰ ਮੱਥਾ ਟੇਕਿਆ, ਸਾਰਾ ਹਾਲ ਸੁਣਾਇਆ। ਸੁਣ ਸੁਣਕੇ ਬਚਨ ਬਿਲਾਸ ਸਭ ਸਿੰਘ ਹਰੇ ਹੋਏ। ਏਹ ਭੀ ਬਚਨ ਸੁਨਾਇਆ ਕੇ ਮੋਟਾ ਪ੍ਰਸਾਦਾ ਤੇ ਕਰੜੇ ਦਾਲੇ ਦਾ ਹੁਕਮ ਹੋਇਆ ਹੈ। ਏਥੇ ਰਾਮਦਾਸਪੁਰੇ ਮਹਾਰਾਜ ਜੀ ਨੇ ਲਾਂਗਰੀਆਂ ਨੂੰ ਕਈ ਦਿਨ ਅੱਗੋ ਈ ਹੁਕਮ ਕੀਤਾ ਸੀ ਕੇ ਮੋਟਾ ਪ੍ਰਸਾਦਾ ਤੇ ਕਰੜਾ ਦਾਲਾ ਹੋਵੇ। ਜਿਸ ਦਿਨ ਸ੍ਰੀ ਸਤਿਗੁਰੂ ਜੀ ਨੇਂ ਓਥੇ ਬਚਨ ਕੀਤਾ ਸੀ ਉਸੀ ਦਿਨ ਏਥੇ ਏਸ ਮੂਰਤੀ ਨੇ ਹੁਕਮ ਸੁਨਾਇਆ ਸੀ। ਨਿਸਚਾ ਹੋਇਆ ਕਿ ਦੋਨੋ ਭਾਈ ਏਕ ਰੂਪ ਹੈਂ। ਬਾਬੇ ਦਰਬਾਰਾ ਸਿੰਘ ਨੇ ਸਾਰਾ ਹਾਲ ਬਰਨਨ ਕੀਤਾ ਮਹਾਰਾਜ ਬੁੱਧ ਸਿੰਘ ਜੀ ਕੋ ਪਾਸ। ਸਿੰਘ ਸੁਨਕੇ ਹਰੇ ਹੋਏ ਤੇ ਕੈਹਨ ਰੰਗੂਨ ਤਾਂ ਸਾਨੂੰ ਏਹ ਖੜੀ ਹੈ।

## ਨਾਮ ਹਰੀ ਸਿੰਘ ਹੋਇਆ [1]

ਬਾਬੇ ਦਰਬਾਰਾ ਸਿੰਘ ਨੇ ਏਹ ਭੀ ਕਹਿਆ ਸਤਿਗੁਰੂ ਜੀ ਬਚਨ ਕਰਦੇ ਸੇ ਕਿ ਜਿਸਨੇ ਪਦਾਰਥ ਖਰਚ ਕਰਨਾ ਹੈ ਮੇਰੇ ਨਮਿਤ ਸੋ ਹੁਣ ਕਰੇ, ਅਖੰਡ ਪਾਠ ਕਰਵਾਏ। ਅਰਦਾਸ ਭੀ ਲਿਖ ਦਿੱਤੀ ਸੀ ਸੋ ਭੀ ਪੜੀ ਜਿਸ ਵਿਚ ਸ੍ਰੀ ਸਤਿਗੁਰੂ ਜੀ ਸੰਗਤ ਵੱਲ ਲਿਖ ਭੇਜਿਆ ਸੀ ਜੋ ਏਸ ਮੂਰਤੀ ਕੋ ਮੇਰੇ ਸਮਾਨ ਜਾਣੇਗਾ ਸੋ ਮੈਨੂੰ ਭੀ ਜਾਣੇਗਾ। ਜੋ ਏਨਾਂ ਕੋ ਮੇਰੇ ਸਮਾਨ ਨਾ ਜਾਣੇਗਾ ਸੋ ਸਤ ਜਨਮ ਕੁਸ਼ਟੀ ਰਹੇਗਾ। ਅੱਜ ਤੋਂ ਏਨਾਂ ਦਾ ਨਾਮ ਹਰੀ ਸਿੰਘ ਹੋਇਆ। ਸੰਗਤ ਨੂੰ ਹਰੀ ਰੱਖੇਗਾ। ਏਸਨੂੰ ਸਿਰ ਕਰਤਾ ਜਾਨਣਾ। ਏਸ ਦੇ ਧੱਕੇ ਨੂੰ ਮੈਂ ਨਹੀਂ ਬਖਸ਼ਾਂਗਾ ਮੇਰੇ ਧੱਕੇ ਨੂੰ ਇਹ ਬਖਸ਼ ਲਵੇਗਾ। ਭੁੱਖੇ ਨੂੰ ਪ੍ਰਸਾਦਾ ਨੰਗੇ ਨੂੰ ਕਪੜਾ ਦੇਣਾ ਮੇਰੇ ਨਮਿਤ। ਇਹ ਭੀ ਲਿਖ ਭੇਜਿਆ ਕਿ ਜਿਸ ਕਿਸੇ ਕੀ ਅਮਾਨਤ ਰੱਖੀ ਹੋਈ ਹੈ ਸੋ ਦੇ ਦਿਓ। ਕਿਉਂ ਅਮਾਨਤ ਰੱਖਨੀ ਹੈ। ਮਹਾਰਾਜ ਜੀ ਨੇ ਸੁਨੀ ਸੰਗਤ ਨੇ ਭੀ ਸੁਨੀ।

ਸਾਰੀ ਸੰਗਤ ਵਿਚ ਖ਼ਵਰ ਹੋਈ ਕਿ ਸ੍ਰੀ ਸਤਿਗੁਰੂ ਜੀ ਰੰਗੂਨ ਮੇਂ ਹੈਂ। ਬਾਬੇ ਦਰਬਾਰਾ ਸਿੰਘ ਨੇ ਕਿਹਾ ਕਿ ਏਹ ਬਚਨ ਦੀਨਾਨਾਥ ਜੀ ਕੀਤਾ ਸੀ ਜੇਹੜੇ ਸਿੰਘ ਕੈਂਹਦੇ ਸੇ ਦਰਸਨ ਕੇ ਨਮਿਤ ਜਮੀਨਾਂ ਬੇਚਨੇ ਹੈਂ ਸੋ ਹੁਣ ਵੇਲਾ ਹੈ, ਜਿਨਾਂ ਨੇ ਦਰਸਨ ਕਰਨਾ ਹੈ ਸੋ ਘਰ ਜਮੀਨਾਂ ਬੇਚ ਕੇ ਮੇਰੇ ਨਮਿਤ ਭੋਗ ਪੁਆਵੋ ਜਿਤਨੇ ਕੁ ਪੁਆਏ ਜਾਣ ਤਾਂ ਦਰਸਨ ਹੋਊ।

## ਧਰੋਹਰਾਂ ਦੇ ਦਿੱਤੀਆਂ

ਜੇਹੜਾ ਸਤਿਗੁਰੂ ਜੀ ਬਚਨ ਕੀਤਾ ਸੀ ਕਿ ਧਰੋਹਰਾਂ ਦੇ ਦਿਓ ਸੋ ਗੁਰੂ ਹਰੀ ਸਿੰਘ ਜੀ ਸਭ ਕੋ ਸੱਦ ਕੇ ਗਹਿਣੇ ਮੋੜ ਦੀਏ। ਉੱਤਮ ਸਿੰਘ ਰਾਇਪੁਰ ਵਾਲੇ ਦੀ ਧੀ ਦੇ ਗਹਿਣੇ ਸੇ, ਗੁਰੂ ਜੀ ਨੇ ਸੱਦ ਕੇ ਸਾਰੇ ਗਹਿਣੇ ਅੱਗੇ ਰੱਖੇ ਤੇ ਬਚਨ ਕੀਤਾ ਕੇ ਜੇੜੇ ਤੇਰੇ ਹੈਨ ਚੁਣ ਲੈ, ਉਸ ਨੇ ਚੁਕ ਲਏ। ਪੰਜ ਕੁ ਸੈ ਰਾਈਆਂ ਬਾਲੇ ਕਾ ਸੀ ਸੋ ਲੈ ਗਏ। ਇਕ ਮਾਈ ਨਿਰਮਲਿਆਂ ਬਿੱਚੋਂ ਆਈ ਹੋਈ ਸੀ, ਨਾਮ ਮਤਾਬੋ ਸੀ। ਉਸਦੇ ਗਹਿਣੇ ਸੀ, ਉਸਨੇ ਭੀ ਲੈ ਲਏ। ਪਿੰਡ ਬਿੱਚੋਂ ਭੀ ਲੈ ਗਏ। ਜਿਸ ਜਿਸ ਕੀ ਧਰੋਹਰ ਧਰੀ ਹੋਈ ਸੀ ਸੋ ਸਭ ਲੈ ਗਏ ਅਰ ਦੇਨਾ ਕਿਸੇ ਨਾ ਦਿੱਤਾ। ਗੁਰੂ ਮਹਾਰਾਜ ਜੀ ਜਿਸ ਥੀਂ ਮੰਗਨਾ ਸੋਈ ਕਹਿ ਦੇਵੇ ਜੀ ਮੈਂ ਤਾਂ ਦੇ ਦਿੱਤਾ ਸੀ ਨਾਮਾ ਨਹੀਂ ਉਤਾਰਿਆ ਹੋਣਾ। ਸਭ ਮੁੱਕਰ ਗਏ।

## ਹਰਨਾਮ ਸਿੰਘ ਤੇ ਮਾਈ ਚੰਦੋ ਰੰਗੂੰਨ ਪਹੁੰਚੇ

ਭਾਣੇ ਵਾਲੇ ਹਰਨਾਮ ਸਿੰਘ ਨੇ ਅਰਜੀ ਦਿੱਤੀ ਗਵਰਨਰ ਨੂੰ ਲਾਹੌਰ। ਉਹਨਾਂ ਨੇ ਇਜਾਜਤ ਦੇ ਦਿੱਤੀ ਕਿ ਚਲੇ ਜਾਓ। ਹਰਨਾਮ ਸਿੰਘ ਤੇ ਮਾਈ ਚੰਦੋ ਦਰਬਾਰਾ ਸਿੰਘ ਦੇ

---

੧. ਇਸ ਸਮੇਂ ਤੋਂ ਸੰਗਤ ਮਹਾਰਾਜ ਬੁੱਧ ਸਿੰਘ ਜੀ ਨੂੰ 'ਸਤਿਗੁਰੂ ਹਰੀ ਸਿੰਘ' ਬੁਲਾਉਣ ਲੱਗ ਪਈ।

ਔਣ ਤੋਂ ੩ ਮਹੀਨੇ ਬਾਦ ਰੰਗੂਨ ਗਏ।[੧] ਓਥੇ ਰੰਗੂਨ ਜਾ ਕੇ ਫਰੰਗੀ ਨੂੰ ਚਿੱਠੀ ਵਿਖਾਈ[੨] ਤਾਂ ਉਸਨੇ ਲਾਹੌਰ ਵਾਲੇ ਨੂੰ ਲਿਖ ਭੇਜਿਆ ਕਿ ਤੁਹਾਨੂੰ ਪਤਾ ਹੈ ਏਨ੍ਹਾਂ ਨੂੰ ਮਿਲਣ ਨਹੀਂ ਦੇਣਾ, ਤੁਸੀਂ ਫੇਰ ਕਿਉਂ ਲਿਖਕੇ ਦਿੱਤਾ ਹੈ।[੩] ਰੰਗੂਨ ਵਾਲੇ ਨੇ ਦਰਸ਼ਨ ਦੀ ਇਜਾਜਤ ਨਾ ਦਿੱਤੀ ਪਰ ਦਰਸ਼ਨ ਕਰ ਹੀ ਆਏ।[੪]

## ਪੰਜ ਅਖੰਡ ਪਾਠ

੧੯੩੧ ਸਾਲ ਵਿਚ ੫ ਅਖੰਡ ਪਾਠ ਕੀਤੇ ਰਾਮਦਾਸਪੁਰੇ ਮੈ। ਏਥੋਂ ਗੁਰੂ ਹਰੀ ਸਿੰਘ ਜੀ ਹਰਨਾਮ ਸਿੰਘ· ਦੇ ਹੱਥੀਂ ਲਿਖਕੇ ਭੇਜਿਆ ਸੀ ਕਿ ਪੰਜ ਅਖੰਡ ਪਾਠ ਤੁਹਾਡੇ ਨਮਿਤ ਏਸ ਰੀਤੀ ਨਾਲ ਕੀਤੇ ਹੈਂ-ਚਾਰ ਪਾਠੀ ੧ ਧੂਪੀਆ। ਧੂਪੀਆ ਮਾਲਾ ਫੇਰੀ ਜਾਏ ਤੇ ਧੂਪ ਪਾਈ ਜਾਏ। ਧੂਪ ਧੁਖਦੀ ਰਹੀ, ੧ ਦੀਵਾ ਘਿਓ ਦਾ ਜਗਦਾ ਰਿਹਾ। ਧੂਪੀਏ ਨੇ ਖਵਰ ਰੱਖੀ। ਰਾਤ ਨੂੰ ਗ੍ਰੰਥ ਸਾਹਿਬ ਜੀ ਕੇ ਸਾਮ੍ਹਣੇ ਤੇਲ ਕਾ ਦੀਵਾ ਜਗਦਾ ਰਿਹਾ। ਇਸ਼ਨਾਨ ਕਰਕੇ ਧੂਪੀਆ ਪਾਠੀ ਬਹਿੰਦੇ ਹੈਂ। ਦੇਕੇ ਤੁਕ ਪਾਠੀ ਕੋ ਤਾਂ ਬੋਲਦਾ ਹੈ ਪਹਿਲਾ ਪਾਠੀ ਤੇ ਧੂਪੀਆ। ਏਕ ਸਿੰਘ ਪਹਿਰੇ ਹੈ ਰਸਤ ਲਿਆਉਣ ਨੂੰ। ਹੋਰ ਹਾਲ ਹਵਾਲ ਲਿਖਕੇ ਭੇਜਿਆ ਸੀ ਰੰਗੂਨ।



---

੧. ਪਿੰਡ ਭਾਣੇ ਦੇ ਹਰਨਾਮ ਸਿੰਘ ਅਤੇ ਮਾਈ ਚੰਦੋ ੧੬ ਅਪ੍ਰੈਲ ੧੯੭੫ ਈ. (੧੯੩੨ ਵਸਾਖ) ਨੂੰ ਰੰਗੂਨ ਪਹੁੰਚੇ ਸਨ।

੨. ਪੰਜਾਬ ਸਰਕਾਰ ਦੇ ਅਸਿਸਟੈਂਟ ਕਮਿਸ਼ਨਰ ਦਾ ਫਾਰਮ 'ਏ' ਤੇ ਲਿਖਿਆ ਉਰਦੂ ਵਿਚ ਪਰਵਾਨਾ।

੩. ਬਰਮਾ ਦੇ ਚੀਫ ਕਮਿਸ਼ਨਰ ਦੇ ਆਫੀਸ਼ੇਟਿੰਗ ਸੈਕਟਰੀ ਲੈਫਟੀਨੈਂਟ ਕਰਨਲ ਐਚ. ਟੀ. ਡੁਨਕਨ ਦਾ ਭਾਰਤ ਸਰਕਾਰ ਦੇ ਸਕੱਤਰ ਨੂੰ ੨੩ ਅਪ੍ਰੈਲ ੧੯੭੫ ਈ. ਦਾ ਲਿਖਿਆ ਪੱਤਰ।

੪. ਹਰਨਾਮ ਸਿੰਘ ਅਤੇ ਮਾਈ ਚੰਦੋ ਨੂੰ ੨੫ ਅਪ੍ਰੈਲ ੧੯੭੫ ਈ. ਨੂੰ ਰੰਗੂਨ ਤੋਂ ਵਾਪਸ ਕਲਕੱਤੇ ਲਈ ਜਹਾਜ ਤੇ ਚੜ੍ਹਾ ਦਿੱਤਾ ਅਤੇ ੩੦ ਤਾਰੀਖ਼ ਨੂੰ ਕਲਕੱਤੇ ਪਹੁੰਚ ਗਏ। -ਗੁਰੂ ਰਾਮ ਸਿੰਘ ਐਂਡ ਦੀ ਕੂਕਾ ਸਿੱਖਜ਼, ਭਾਗ ਤੀਜਾ-ਪੰਨਾ ੩੩੬ ਤੋਂ ੩੪੦.

# ਮਰਯਾਦਾ

## ਅਖੰਡ ਪਾਠ ਦੀ ਮਰਯਾਦਾ

ਫੇਰ ਹਰਨਾਮ ਸਿੰਘ ਮੁੜ ਕੇ ਆਇ ਗੁਰੂ ਹਰੀ ਸਿੰਘ ਜੀ ਕਾ ਦਰਸ਼ਨ ਕੀਤਾ ਨਾਲੇ ਹੁਕਮਨਾਮਾ ਦਿਖਾਇਆ, ਪੜ੍ਹਿਆ। ਦੀਨ ਦਿਆਲ ਜੀ ਲਿਖਿਆ ਸੀ ਕਿ ਪ੍ਰਿਥਮੇ ਪਾਠ ਸੁਣਾਇਕੇ ਕਰਨਾ ਔਰ ਬੀੜ ਲਿਖਤ ਦੀ ਹੋਵੇ, ਚਮੜੇ ਦੀ ਜਿਲਦ ਨਹੀਂ ਰੱਖਣੀ। ਜੇ ਪਾਠੀ ਚੀਤਾ ਛੱਡੇ ਤਾਂ ਕੌਲੀ ਨਾਲ ਛੱਡੇ। ਗੋਡਿਆਂ ਤਾਈਂ ਲੱਤਾਂ ਕੂਹਣੀਆਂ ਤਾਈਂ ਬਾਹਾਂ ਧੋਣੀਆਂ ਤੇ ਚੁਲੇ ਕਰਨੇ। ਮੰਜੇ ਉੱਤੇ ਪਾਠੀ ਨਾ ਸੌਣ। ਗ੍ਰਿਸਤ ਨਾ ਕੋਈ ਬਰਤੇ ਜਿਨਾਂ ਚਿਰ ਪਾਠ ਹੋਵੇ। ਓਸ ਜਗਾ ਦੂਆ ਆਦਮੀ ਬਹਿਕੇ ਗੱਲਾਂ ਨਾ ਕਰੇ। ਅਨਦਾਹੜੀਆ ਲੜਕਾ ਨਹੀਂ ਲਾਵਣਾ। ਬਾਰਾਂ ਸਿੰਘਾਂ ਥੀਂ ਬਿਨਾ ਪਾਠ ਨਹੀਂ ਤੋਰਨਾ। ਪਾਠੀ ਪੂਰੇ ਰੱਖਣੇ। ਅੰਨ ਥੋੜਾ ਛਕੇ ਜਿਸਸੇ ਬੋਕਾ (ਵਉਕਾ (ਹਵਾ)) ਨਾ ਸਰੇ। ਅਬਲ ਤਾਂ ਚੌਦਾਂ ਸਰੀਰ ਚਾਹੀਏ ਨਹੀਂ ਬਾਰਾਂ ਥੀਂ ਘਟ ਨਾ ਰੱਖਣੇ। ਚੋਲੀ ਰੁਮਾਲ ਧੋਇ ਲੈਣੇ। ਜੇ ਕਪਾਹੇ ਕਪੜੇ ਹੋਣ ਤਾ ਧੋਣੇ। ਪਾਂਚ ਪਾਠੀ, ਪਾਂਚ ਧੂਪੀਏ, ਦੋ ਪਹਿਰੇ ਵਾਲੇ ਦੋ ਲਾਂਗਰੀ। ਚੌਦਾਂ ਸਿੰਘ ਲਿਖੇ ਹੈਂ ਪਰ ਬਾਰਾਂ ਥੀਂ ਘਟ ਪਾਠ ਨਹੀਂ ਤੋਰਨਾ।

ਕੁੰਭ ਕੋਰੇ ਮਿੱਟੀ ਕੇ ਬਰਤਨ ਮੇਂ ਜਲ ਪਾਇਕੇ ਰੱਖਣਾ। ਕੁੰਭ ਕੇ ਹੇਠ ਕਣਕ ਕੇ ਦਾਣੇ ਰੱਖਣੇ। ਉਪਰ ਕੋਰਾ ਬਸਤਰ ਧੋਇਕੇ ਪਾਣਾ। ਉੱਪਰ ਨਲਯੇਰ ਰੱਖਣਾ। ਧੂਪੀਏ ਕੇ ਅੱਗੇ ਜਪੁ ਸਾਹਿਬ ਕੀ ਸੈਂਚੀ ਧਰਨੀ। ਇਕ ਗਿਠ ਭਰ ਕੀ ਲਕੜੀ ਬੇਰੀ ਕੀ ਜਾਂ ਪਲਾਹ ਕੀ ਥਾਲੀ ਮੈ ਧਰੇ। ਜਪੁ ਸਾਹਿਬ ਪੜੇ ਅਰ ਉਸ ਪਰ ਘਿਉ ਕੀ ਆਹੂਤੀ ਪਾਵੇ ਭਜਨ ਕਾ ਨਾਮ ਲੈ ਕੇ। ਇਕ ਦੀਵਾ ਘਿਉ ਕਾ ਜਗਾਇਕੇ ਥਾਲੀ ਮੈ ਧਰੇ। ਦੀਵਾ ਬੁਝ ਨਾ ਜਾਏ ਖਵਰਦਾਰੀ ਰੱਖਣੀ। ਕੋਲ ਕੋਲੇ ਦਗਦੇ ਰੈਹਣ, ਧੂਪ ਓਨਾਂ ਉਪਰ ਪੈਂਦੀ ਰਹੇ। ਧੂਪੀਏ ਨੂੰ ਤਿੰਨਾਂ ਚੀਜਾਂ ਦੀ ਖਵਰਦਾਰੀ ਚਾਹੀਏ। ਧੂਪ ਤੇ ਦੀਵਾ ਤੇ ਲਕੜੀ ਦਾ ਗੀਟਾ, ਹਮਨ ਜਗਦਾ ਰਹੇ। ਜਿਤਨਾ ਚਿਰ ਭੋਗ ਨਾ ਪਵੇ ਉਤਨਾ ਚਿਰ ਤਿੰਨਾਂ ਚੀਜਾਂ ਵਿਚੋਂ ਕੋਈ ਬੁਝੇ ਨਾ। ਅੰਮ੍ਰਿਤ ਛਕਾਇਕੇ ਪਾਠ ਤੋਰਨਾ ਪਾਠੀ ਧੂਪੀਏ ਪਹਿਰੇ ਬਾਲੇ ਕੋ। ਲਾਂਗਰੀ ਭੀ ਅੰਮ੍ਰਿਤ ਛਕੇ ਤਾਂ ਲੰਗਰ ਮੈ ਬੜੇ। ਲੰਗਰ ਕੀ ਤੇ ਅਖੰਡ ਪਾਠ ਕੀ ਮਰਯਾਦਾ ਇਕ ਹੈ। ਰਾਤ ਨੂੰ ਗ੍ਰੰਥ ਸਾਹਿਬ ਕੇ ਮੋਹਰੇ ਘਿਉ ਕਾ ਦੀਵਾ ਅਰ ਧੂਪੀਏ ਅਗੇ ਬੀ ਧਰੇ।

ਪ੍ਰਿਥਮੇ ਸਿੰਘ ਸਾਰੇ ਸੋਧੀ ਹੋਵਣ। ਅੰਮ੍ਰਿਤ ਬਨਾਵਣ ਮਰਯਾਦਾ ਨਾਲ। ਜਪੁ, ਜਾਪੁ, ਚੌਪਈ, ਸਵੈਯੇ ਦਸੇ ਪੰਜ ਫੇਰੀ ਪੜਕੇ ਪੰਜ ਪੌੜੇ ਅਨੰਦ ਕੇ ਪੜੇ। ਪਾਠੀ ਧੂਪੀਏ ਲਾਂਗਰੀ ਅਰ ਪਹਿਰੇ ਬਾਲੇ ਕੋ ਅੰਮ੍ਰਿਤ ਛਕੌਣਾ ਕਮਰਕੱਸਾ ਕਰਕੇ ਸਫਾਜੰਗ ਗਾਤਰੇ ਪਾ ਕੇ।

ਪ੍ਰਿਥਮੇ ਗ੍ਰੰਥ ਸਾਹਿਬ ਪ੍ਰਗਾਸੇ ਤੁਕ ਲਵੇ। ਸਵਾ ਰੁਪਏ ਕਾ ਕੜਾਹ ਪ੍ਰਸਾਦ ਤਾਬਿਆ ਰੱਖਣਾ। ਪਾਠੀ ਅਰ ਧੂਪੀਆ ਇਸ਼ਨਾਨ ਕਰਕੇ ਅੰਮ੍ਰਿਤ ਛਕ ਕੇ ਤਾਬਿਆ ਆਵੇ। ਅਰਦਾਸਾ ਕਰਕੇ ਪੜ੍ਹਨ ਲਗੇ। ਅਰਦਾਸਾ ਕਰਨ ਵਾਲੇ ਕਾ ਇਸ਼ਨਾਨ ਕੀਤਾ ਹੋਵੇ। ਸੁੱਧ ਹੋਇਕੇ ਅਰਦਾਸ ਕਰੇ ਬਾਰਾਂ ਪਾਤਸ਼ਾਹੀਆਂ ਕੀ।[1] ਜਿਸ ਬਖਤ ਅਰਦਾਸੀਆ ਕਹੇ ਕਿ ਅਖੰਡ ਪਾਠ ਤੁਰਿਆ ਹੈ ਉਸੀ ਬਖਤ ਪਾਠੀ ਅਰ ਧੂਪੀਆ ਪਾਠ ਕਰਨ ਲਗ ਜਾਵਣ। ਪਾਠੀ ਅਰ ਧੂਪੀਆ ਅੱਗੋ ਤੁਕ ਦੇਕੇ ਅਰਦਾਸ ਕਰਕੇ ਬੋਲੇ। ਅਰਦਾਸ ਕਰਕੇ ਹੀ ਤੁਕ ਲਵੇ ਪਾਠੀ ਅਰ ਧੂਪੀਏ ਥੀਂ। ਜਦ ਰੌਲ ਆਵੇ ਤਾਂ ਇਸ਼ਨਾਨ ਕਰਕੇ ਲਗੇ। ਏਕ ਰੁਪਈਆ ਮੰਜੀ ਸਾਹਿਬ ਕੇ ਪਾਵੇ ਹੇਠ ਰੱਖੇ। ਪਾਠੀ ਖੌਫ ਰੱਖੇ ਪੱਤਰਾ ਨਾ ਉੱਥਲਿਆ ਜਾਏ। ਤੁਕ ਅੱਖਰ ਲਗ ਮਾਤ੍ਰ ਸੋਧ ਕੇ ਪੜਨਾ। ਹਰ ਤਰਾਂ ਸੇ ਬਿਘਨ ਬਚਾਵੇ। ਨਿਰਬਿਘਨ ਅਖੰਡ ਪਾਠ ਕਾ ਅਕੋਤ੍ਰ ਸੌ ਖੁਲੇ ਪਾਠਾਂ ਜਿੰਨਾ ਫਲ ਹੈ। ਜੇ ਬਿਘਨ ਪੈ ਜਾਵੇ ਤਾਂ ਇਕ ਪਾਠ ਖੁਲੇ ਜਿੰਨਾ ਮਹਾਤਮ ਹੈ। ਤਾਂ ਤੇ ਬਿਘਨ ਬਚੌਣਾ ਚਾਹੀਏ। ਪਾਠੀ ਕਾਹਲਾ ਪਾਠ ਕਰਨ ਵਾਲੇ ਹੋਣ ਕਿਉਂਕਿ ਸੋਲਾਂ ਪੈਹਰਾਂ ਮੈ ਭੋਗ ਪਾਉਣੇ ਕਾ ਮਹਾਤਮ ਹੈ। ਪੈਹਰੇ ਬਾਲੇ ਨੂੰ ਚਾਹੀਏ ਮਾਲਾ ਫੇਰੇ। ਰਸਨਾ ਕਾ ਭਜਨ ਕਰੇ। ਪੰਦਰਾਂ ਪਤਰੇ ਰਹਿਣ ਤਾਂ ਪਾਠੀ ਸੈਨਤ ਦੇਵੇ ਤੇ ਟੱਲੀ ਬਜਾਵੇ। ਪਹਿਰੇ ਬਾਲਾ ਜਾਇਕੇ ਖਬਰ ਦੇਵੇ। ਪਾਠੀ ਇਸ਼ਨਾਨ ਕਰਕੇ ਤਿਆਰ ਹੋ ਰਹੇ। ਜਾਂ ਪੱਤਰੇ ਪੂਰੇ ਹੋਏ ਤੇ ਫੇਰ ਸੈਨਤ ਦੇਵੇ ਟੱਲੀ ਬਜਾਵੇ। ਪਾਠੀ ਅਰ ਧੂਪੀਏ ਕੋ ਸੱਦ ਲੈ ਆਵੇ। ਅਰਦਾਸਾ ਕਰ ਕੇ ਪਾਠੀ ਧੂਪੀਆ ਤੁਕ ਲੈਣ ਤੇ ਜੋਹੜੇ ਉੱਠਨ ਓਹ ਵੀ ਅਰਦਾਸਾ ਕਰਨ। ਸੂਰਜ ਕੀਆਂ ਰਿਸ਼ਮਾਂ ਨਾਲ ਸਵਾ ਰੁਪਏ ਕਾ ਕੜਾਹ ਪ੍ਰਸ਼ਾਦ ਵਰਤਾਇ ਦੇਵੇ ਅਰਦਾਸਾ ਕਰਕੇ। ਜੇ ਚੀਤਾ ਆਵੇ ਪਾਠੀ ਧੂਪੀਏ ਕੋ ਤਾਂ ਪਹਿਰੇ ਬਾਲੇ ਕੋ ਤੁਕ ਦੇ ਕੇ ਚੀਤਾ ਛਡ ਕੇ ਕੌਲੀ ਨਾਲ ਗੋਡਿਆਂ ਤਾਈ ਲੱਤਾਂ ਅਰ ਕੂਹਣੀਆਂ ਤਾਈ ਬਾਹਾਂ ਧੋ ਕੇ ਚੁਲੇ ਕਰੇ। ਰੁਮਾਲ ਨਾਲ ਹੱਥ ਮੂੰਹ ਧੋਤਾ ਹੋਇਆ ਪੋਚ ਕੇ ਤਾਂ ਤਾਬਿਆ ਜਾਏ। ਸਿੰਘ ਪਾਂਚ ਕੱਕੇ ਕੀ ਰੀਤੀ ਮੇ ਪਰਪਕ ਹੋਵਣ।

## ਧੂਪ ਬਣਾਉਣ ਕੀ ਬਿਧੀ

(੧) ਬਦਾਮ (੨) ਸਾਉਗੀ (੩) ਛੁਹਾਰੇ (੪) ਇਲੈਚੀ ਛੋਟੀ (੫) ਲੌਂਗ (੬) ਸੰਧੂਰ (੭) ਮੁਸ਼ਕਕਾਫੂਰ (੮) ਸੁਪਾਰੀਆਂ (੯) ਲਾਲ ਚੰਦਨ (੧੦) ਸਫੈਦ ਚੰਦਨ (੧੧) ਕੇਸਰ (੧੨) ਕਸਤੂਰੀ (੧੩) ਮੁਥਰਾਂ (੧੪) ਕਾਲੀ ਛੜ (੧੫) ਇੰਦਰ ਜੌ (੧੬) ਦੇਸੀ ਜੌ (੧੭) ਤਿਲ (੧੮) ਗੁੱਗਲ (੧੯) ਭੋਜ ਪਤ੍ਰ (੨੦) ਖੰਡ (੨੧) ਘਿਉ (੨੨) ਗਰੀ ਖੋਪਾ।

---

੧. ਬਾਰ੍ਹਾਂ ਪਾਤਸ਼ਾਹੀਆਂ ਕੀ ਅਰਦਾਸ ਕਰਨ ਦਾ ਹੁਕਮ ਸਤਿਗੁਰੂ ਹਰੀ ਸਿੰਘ ਜੀ ਨੇ ਕੀਤਾ ਸੀ।

ਕੜਾਹ ਪ੍ਰਸਾਦ ਕਰਕੇ ਤਾਬਿਆ ਧਰੇ। ਭੋਗ ਗ੍ਰੰਥ ਸਾਹਿਬ ਕਾ ਪੈਣ ਸੇ ਪਹਿਲੇ ਈ ਏਕ ਨਾਰੀਏਲ ਹਮਨ ਮੇਂ ਲਗਾਇ ਦੇਵੇ। ਧੂਪੀਆ ਐਸੀ ਜੁਗਤ ਨਾਲ ਪਾਠ ਕਰੇ ਜਾਂ ਪਾਠੀ ਕਹੇ ਕਿ 'ਅਠਾਰਹ ਦਸ ਬੀਸ' ਧੂਪੀਏ ਕੋ ਭੀ 'ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ' ਪਰ ਪਹੁੰਚਨਾ ਚਾਹੀਏ। 'ਅਠਾਰਹ ਦਸ ਬੀਸ' ਜਾਂ ਪਾਠੀ ਕਹੇ ਤਾਂ ਤਤਕਾਲ ਅਰਦਾਸਾ ਕਰਨ ਲਗੇ।

## ਗੁਪਤ ਅਖੰਡ ਭੋਗ ਪੈਣ ਲੱਗੇ

ਸਤਿਗੁਰੂ ਜੀ ਕੇ ਪ੍ਰਤਾਪ ਨਾਲ ਲਿਖੇ ਥੀਂ ਬਿਨਾ ਪੈਂਤੀ ਸਿੰਘ ਅੰਦਰ ਰਹਿਣ ਲਗੇ। ਗੁਪਤ ਅਖੰਡ ਭੋਗ ਪੈਣੇ ਲਗੇ। ਡਿੱਗੇ ਹੋਏ ਸਿੰਘ ਜਾਗਨੇ ਲਗੇ ਹੈਂ। ਗੁਰੂ ਹਰੀ ਸਿੰਘ ਮਹਾਰਾਜ ਜੀ ਕੇ ਦਰਸਨ ਕਰਕੇ ਟੁੱਟੇ ਜੀਆਂ ਕੇ ਭਰੋਸੇ ਬਝਨੇ ਲਗੇ। ਬੁਝੇ ਦੀਵੇ ਜਗਨੇ ਲਗੇ। ਰਾਮਦਾਸਪੁਰੇ ਸਾਹਿਬ ਦਰਬੱਜੇ ਪਰ ਗਾਰਦ ਕੀ ਕਰੜਾਈ ਕੀਤੀ ਹੋਈ ਸੀ। ਸੁੱਖੂ ਨੰਬਰਦਾਰ ਤੇ ਚੌਕੀਦਾਰ ਪਟੜੀ ਪਰ ਫਿਰ ਆਉਂਦੇ ਹੈਂ। ਅਬਲ ਤਾਂ ਸਿੰਘਾਂ ਨੇ ਦੇਖਕੇ ਨੱਸ ਭੱਜ ਜਾਨਾ ਅਰ ਜੇਕਰ ਕੋਈ ਸਿੰਘ ਹੱਥ ਆਇ ਜਾਇ ਉਸਕੋ ਨਾਲ ਲੈ ਆਉਨਾ। ਗਾਰਦ ਨੇ ਕੈਹਣਾ ਤੂੰ ਕਿਉਂ ਪਿੰਡ ਕੀ ਪਟੜੀ ਕੇ ਅੰਦਰ ਬੜਿਆ ਹੈਂ? ਭੈਣੀ ਮੈ ਆਉਨੇ ਕਾ ਹੁਕਮ ਨਹੀਂ ਹੈ, ਪਟੜੀ ਕੇ ਬਾਹਰ ਰੈਹਣਾ ਸੀ। ਤੁਮ ਕਿਉਂ ਪਟੜੀ ਕੇ ਅੰਦਰ ਬੜੇ ਹੋ? ਸਿੰਘ ਨੇ ਕਹਿਨਾ ਕਿ ਸਾਨੂੰ ਕੁਝ ਖਵਰ ਨਾ ਸੀ ਕਿੱਥੇ ਬੈਹਣਾ ਸੀ ਕਿੱਥੇ ਜਾਨਾ ਸੀ। ਘੂਰ ਘਪ ਕੇ ਛਡ ਦੇਣਾ। ਕਹਿਣਾ ਫੇਰ ਨਾ ਪਟੜੀ ਕੇ ਅੰਦਰ ਬੜੀਂ ਨਹੀਂ ਤਾਂ ਹੱਥਕੜੀ ਲਗਾਇਕੇ ਜਿਲੇ ਮੈ ਭੇਜਾਂਗੇ। ਗੁਰੂ ਮਹਾਰਾਜ ਜੀ ਆਪ ਜਾਇਕੇ ਜਿੱਥੇ ਸਿੰਘ ਹੋਵੇ ਓਥੇ ਈ ਦਰਸਨ ਦੇ ਆਉਨਾ। ਔਖੀ ਸੌਖੀ ਰਾਤ ਕੱਟ ਕੇ ਸਿੰਘਾਂ ਚਲੇ ਜਾਨਾ।

ਸ੍ਰੀ ਸਤਿਗੁਰੂ ਜੀ ਕੇ ਹੁਕਮ ਅਨੁਸਾਰ ਬੱਤੀਆ ਸਾਲ ਲਗੇ ਤੇ ਅਕੋਤ੍ਰ ਸੌ ਅਖੰਡ ਪਾਠ ਕਾ ਸੰਕਲਪ ਕਰਕੇ ਅਖੰਡ ਪਾਠ ਤੋਰੇ ਰਾਮਦਾਸਪੁਰੇ ਲੰਗਰ ਬਾਲੀ ਕੋਠੜੀ ਮੈ।[੧] ਜੋ ਬਚਨ ਕੀਤਾ ਸੀ ਬਾਬੇ ਦਰਬਾਰਾ ਸਿੰਘ ਨੂੰ ਅਖੰਡ ਪਾਠਾਂ ਬਾਬਤ ਸਤਿਗੁਰਾਂ ਨੇ, ਸੋ ਅਖੰਡ ਪਾਠ ਹੋਣੇ ਲਗੇ। ਸੰਗਤ ਮੈ ਭੀ ਸੁਣਕੇ ਭੋਗ ਪਾਉਣੇ ਲਗੇ ਅਖੰਡ ਭੀ ਤੇ ਸਧਾਰਨ ਭੀ।

## ਅਰਦਾਸ

ੴ ਵਾਹਿਗੁਰੂ ਜੀ ਕੀ ਫਤੇ।

ਸ੍ਰੀ ਭਗਉਤੀ ਜੀ ਸਹਾਇ। ਪਾਤਸ਼ਾਹੀ ੧੨।।

ਪ੍ਰਿਥਮ ਭਗੌਤੀ ਸਿਮਰਿ ਕੈ ਗੁਰ ਨਾਨਕ ਲਈ ਧਿਆਇ। ਫਿਰਿ ਅੰਗਦ ਗੁਰ ਤੇ ਅਮਰਦਾਸ ਰਾਮਦਾਸੈ ਹੋਈ ਸਹਾਇ। ਅਰਜਨ ਹਰਿ ਗੋਬਿੰਦ ਨੂੰ ਸਿਮਰੌ ਸ੍ਰੀ ਹਰਿਰਾਇ। ਸ੍ਰੀ

੧. ਸੰਮਤ ੧੯੩੨ ਬਿਕਰਮੀ, ੧੮੭੫ ਈ.।

ਹਰਿ ਕ੍ਰਿਸਨ ਧਿਆਈਐ ਜਿਸੁ ਡਿਠੇ ਸਭ ਦੁਖੁ ਜਾਇ। ਤੇਗ ਬਹਾਦਰ ਸਿਮਰੀਐ ਘਰਿ ਨਉਨਿਧਿ ਆਵੈ ਧਾਇ। ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਭ ਥਾਈਂ ਹੋਇ ਸਹਾਇ। ਸਤਿਗੁਰੂ ਬਾਲਕ ਸਿੰਘ ਜੀ ਸਿਮਰੀਐ ਜਿਸ ਮਾਰਗ ਦੀਆ ਬਤਾਇ। ਅਕਾਲ ਪੁਰਖ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਜਿਨ ਜਮ ਤੋਂ ਲੀਆ ਛਡਾਇ। ਜੋਤਿ ਕਾ ਜਾਮਾ ਸਤਿਗੁਰੂ ਹਰੀ ਸਿੰਘ ਜੀ ਸਿਮਰੀਏ ਜਿਨ ਟੁੱਟੀ ਲਈ ਮਿਲਾਇ। ਅਗੇ ਹੋਰ ਜੈਸੀ ਮੰਗ ਮੰਗਣੀ ਹੋਵੇ ਸੋ ਮੰਗੇ। ਅਰਦਾਸ ਏਤਨੀ ਕੰਠ ਕਰ ਲਵੇ। ਕੜਾਹ ਪ੍ਰਸਾਦਿ ਰੱਖਿਆ ਹੋਵੇ। ਅਰਦਾਸੀਆ ਕਹੇ ਕੜਾਹ ਪ੍ਰਸਾਦ ਕੀ ਦੇਗ ਤਿਆਰ ਹੈ ਅਕਾਲ ਪੁਰਖ ਸਤਿਗੁਰੂ ਰਾਮ ਸਿੰਘ ਜੀ ਆਪ ਕੋ ਭੋਗ ਲੱਗੇ।[੧] ਜੇਕਰ ਤਤਕਾਲ (ਉਸੇ ਅਰਦਾਸੇ ਨਾਲ) ਆਗੇ ਪਾਠ ਤੋਰਨਾ ਹੋਵੇ ਤਾਂ ਕਹਿ ਦੇਵੇ 'ਆਗੇ ਅਖੰਡ ਪਾਠ ਤੁਰਿਆ ਹੈ।' ਧੂਪ ਦੀਪ ਹਵਨ ਸਹਿਤ ਸੱਚਖੰਡ ਮੇਂ ਪ੍ਰਵਾਨ ਕਰਨਾ। ਭੁਲ ਚੁਕ ਬਖਸਣੀ। ਭੋਗ ਪਵਾਵਣ ਵਾਲਿਆਂ ਦੀ ਰੱਛਿਆ ਕਰੀਂ। ਕੜਾਹ ਪ੍ਰਸਾਦ ਕੀ ਦੇਗ ਤਿਆਰ ਹੈ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਆਪ ਕੋ ਭੋਗ ਲਗੇ। ਕਲਾ ਤੇਰੀ ਵਰਤੇ, ਅਤੁੱਟ ਭੰਡਾਰ ਹੋਣ। ਸ੍ਰੀ ਸਤਿਗੁਰੂ ਰਾਮ ਸਿੰਘ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬਤ ਕਾ ਭਲਾ।[੨]

ਜੇ ਤਾਂ ਉਸੇ ਅਰਦਾਸੇ ਨਾਲ ਪਾਠ ਤੋਰਨਾ ਹੋਵੇ ਤਾਂ ਥਾਂ ਕੀ ਥਾਂ ਸਾਮਗਰੀ ਪਈ ਰਹੇ। ਜੇਕਰ ਪਾਠੀ ਹੋਰ ਲਾਵਣਾ ਹੋਵੇ ਤਾਂ ਅਰਦਾਸਾ ਹੁੰਦੇ ਹੁੰਦੇ ਕੁੰਭ ਵਿਚੋਂ ਅੰਮ੍ਰਿਤ ਕੱਢ ਲਵੇ। ਪੰਜ ਵਾਰੀ ਸਵੈਯੇ ਪੜਕੇ ਤੇ ਅਨੰਦ ਸਾਹਿਬ ਦੇ ੫ ਪੌੜੇ ਪੜੇ ਤੇ ਪਤਾਸੇ ਪਾਇਕੇ ਛਕਾਇ ਦੇਵੇ ਨਵੇਂ ਪਾਠੀ ਨੂੰ। ਜੇਕਰ ਪਾਠ ਨਾ ਤੋਰਨਾ ਹੋਵੇ ਤਾਂ ਕੁੰਭ ਕੇ ਉਪਰਲਾ ਨਾਲੀਏਰ ਕੋ ਸਫਾਜੰਗ ਨਾਲ ਫੋੜ ਕੇ ਗਿਰੀ ਬਰਤਾਇ ਦੇਣੀ। ਕੁੰਭ ਮੈ ਭੀ ਮਿੱਠਾ ਪਾਇਕੇ ਬਰਤਾਇ ਦੇਵੇ। ਅੱਗੇ ਹੋਰ ਪਾਠ ਤੋਰਨਾ ਹੋਵੇ ਤਾਂ ਕੜਾਹ ਪ੍ਰਸਾਦ ਕਰਨਾ। ਕਹੇ ਅਖੰਡ ਪਾਠ ਤੁਰਿਆ ਹੈ ਨਿਰਬਿਘਨ ਸੰਪੂਰਨ ਕਰਨਾ। ਕੜਾਹ ਪ੍ਰਸਾਦ ਕੀ ਦੇਗ ਤਿਆਰ ਹੈ, ਗੁਰੂ ਜੀ ਆਪ ਜੀ ਨੂੰ ਭੋਗ ਲਗੇ। ਕਲਾ ਤੇਰੀ ਵਰਤੇ। ਸਤਿਗੁਰੂ ਰਾਮ ਸਿੰਘ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬਤ ਦਾ ਭਲਾ।

ਏਹ ਰੀਤੀ ਸਬੇਗ ਸਿੰਘ ਜੀ ਮਰ੍ਹਾਣਾ ਲੈ ਕੇ ਆਏ। ਨੌ ਦਿਨ ਰੰਗੂੰਨ ਰਹਿਕੇ ਮੁੜ ਆਏ ਰਾਮਦਾਸਪੁਰੇ ਸਾਹਿਬ। ਗੁਰੂ ਹਰੀ ਸਿੰਘ ਜੀ ਕਾ ਦਰਸ਼ਨ ਕੀਤਾ ਹੁਕਮਨਾਮਾ ਪੜ੍ਹਿਆ। ਜਿਸ ਧਾਰਨਾ ਨਾਲ ਲਿਖ ਕੇ ਭੇਜਿਆ ਉਸ ਧਾਰਨਾ ਨਾਲ ਰਾਮਦਾਸਪੁਰੇ ਸਾਹਿਬ ਅਖੰਡ ਪਾਠ ਕਰਨੇ ਲਗੇ।

---

੧. ਉਸੇ ਅਰਦਾਸੇ ਨਾਲ ਅਗਲਾ ਅਖੰਡ ਪਾਠ ਤੋਰਨਾ ਹੋਵੇ ਤਾਂ ਅਰਦਾਸੀਆ ਕਹੇ 'ਆਗੇ ਅਖੰਡ ਪਾਠ ਤੋਰਿਆ ਹੈ।' ਇਸ ਤੋਂ ਪਿੱਛੋਂ ਕਹੇ 'ਕੜਾਹ ਪ੍ਰਸ਼ਾਦਿ ਕੀ ਦੇਗ ਤਿਆਰ ਹੈ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਆਪ ਕੋ ਭੋਗ ਲੱਗੇ।'

੨. ਅਰਦਾਸ ਵਿਚ ਪਾਤਸ਼ਾਹੀ ੧੨ ਅਤੇ ਸਤਿਗੁਰੂ ਰਾਮ ਸਿੰਘ ਜੀ ਦਾ ਨਾਂ ਲੈਣ ਦਾ ਹੁਕਮ ਸਤਿਗੁਰੂ ਹਰੀ ਸਿੰਘ ਜੀ ਨੇ ਕੀਤਾ ਸੀ ਅਤੇ ਸਤਿਗੁਰੂ ਹਰੀ ਸਿੰਘ ਜੀ ਦਾਂ ਨਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਲੈਣ ਦਾ ਹੁਕਮ ਕੀਤਾ ਸੀ। ਸੁਬੇਗ ਸਿੰਘ ਮਰ੍ਹਾਣਾ ਦੁਆਰਾ ਲਿਆਂਦੇ ਹੁਕਮਨਾਮੇ ਵਿਚ ਇਹਨਾਂ ਨਾਵਾਂ ਦਾ ਜ਼ਿਕਰ ਨਹੀਂ ਹੈ। ਇਸੇ ਤਰ੍ਹਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਨਾਂ ਅਰਦਾਸ ਵਿਚ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਨਾਲ ਸ਼ਾਮਲ ਕੀਤਾ ਗਿਆ। ਨਾਮਧਾਰੀ ਸਿੰਘ ਸਤਿਗੁਰੂ ਜਗਜੀਤ ਸਿੰਘ ਜੀ ਦੀ ਗ਼ੈਰ ਮੌਜੂਦਗੀ ਸਮੇਂ ਇਹਨਾਂ (ਸਤਿਗੁਰੂ ਜਗਜੀਤ ਸਿੰਘ ਜੀ) ਦਾ ਨਾਂ ਅਰਦਾਸ ਵਿਚ ਲੈਂਦੇ ਹਨ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਭੈਣੀ ਸਾਹਿਬ ਹੁੰਦਿਆਂ ਕੋਠੜੀ (ਅਖੰਡ ਪਾਠਾਂ ਵਾਲੀ) ਲੰਗਰ ਕੇ ਨਾਲ ਬਨਵਾਈ ਸੀ ਤੇ ਇਸਕਾ ਦਰਵਾਜਾ ਲਹਿੰਦੇ ਵੱਲ ਲੋਹ ਦੇ ਕੋਲ ਰੱਖਿਆ ਸੀ। ਸੁਜਾਨ ਸਿੰਘ ਲਾਂਗਰੀ ਨੇ ਦਰਵਾਜਾ ਏਥੋਂ ਬੰਦ ਕਰਕੇ ਦੂਏ ਪਾਸੇ ਕਰਨਾ ਚਾਹਿਆ। ਗੁਰੂ ਹਰੀ ਸਿੰਘ ਜੀ, ਜੋ ਲੰਗਰ ਦਾ ਥੜਾ ਅੱਗੇ ਬਧਾਇਆ ਸੀ, ਆਪ ਕਹੀ ਲੈ ਕੇ ਕੱਟਕੇ ਫੇਰ ਏਥੇ ਹੀ ਬੂਹਾ ਰੱਖਿਆ ਤੇ ਅੰਗੀਠੀ ਭੀ ਪਹਿਲਾਂ ਹੀ ਬਨਾਈ ਸੀ ਅੰਦਰ ਕੋਨੇ ਬਿਚ। ਅੰਤਰਜਾਮੀ ਸਭ ਕੁਝ ਜਾਨਦੇ ਸੇ ਤਾਂ ਹੀ ਏਹ ਕੋਠੜੀ ਬਨਵਾਈ ਸੀ ਕੇ ਏਥੇ ਅਖੰਡ ਪਾਠ ਗੁਪਤ ਹੋਣ ਕਰਨਗੇ। ਸਤਿਗੁਰੂ ਜੀ ਦੀ ਦੱਸੀ ਮਰਯਾਦਾ ਅਨੁਸਾਰ ੧੯੩੨ ਸਾਲ ਮੇਂ ਅਕੋਤ੍ਰ ਸੌ ਅਖੰਡ ਪਾਠ ਕੀਤੇ ਰਾਮਦਾਸਪੁਰੇ। ਫੇਰ ੧੯੩੩ ਵਿਚ ਵੀ ਕੀਤੇ ਪਾਠ ਅਕੋਤ੍ਰ ਸੌ।

ਅਕੋਤ੍ਰ-ਅਕੋਤ੍ਰ ਸੌ ਭੋਗ ਹਰ ਸਾਲ ਮੈ ਪੈਣੇ ਲਗੇ। ਗੁਰੂ ਹਰੀ ਸਿੰਘ ਜੀ ਬਚਨ ਕੀਤਾ ਜਿਵੇਂ ਸੁੱਚ ਪਵਿੱਤਰਤਾ ਨਾਲ ਕਹੀ ਹੈ ਤਿਵੇਂ ਜੋ ਪਾਠ ਕਰੇਗਾ ਸੋ ਨਿਹਾਲ ਹੋਵੇਗਾ। ਸਿੰਘ ਬੜੀ ਕੋਸ਼ਿਸ਼ ਲਗੇ ਕਰਨ ਪਾਠ ਕੀ। ਏਥੋਂ ਕੀ ਰੀਤੀ ਦੇਖਕੇ ਸੰਗਤ ਮੈ ਭੀ ਅਖੰਡ ਪਾਠ ਹੋਣੇ ਲਗੇ।

## ਲਿਖਾਰੀ

ਪਾਠੀਆਂ ਕੀ ਜਿਤਨੀ ਸੇਵਾ ਕਰੀਏ ਤਿਤਨੀ ਥੋੜੀ ਹੈ। ਗੁਰੂ ਜੀ ਕੋ ਛਕਾਵਣਾ ਹੈ ਜੇੜਾ ਪਾਠੀ ਨੂੰ ਛਕਾਵਣਾ ਹੈ। ਅਕਾਲ ਪੁਰਖ ਕੇ ਮੁਖ ਮੈ ਪੈਂਦਾ ਹੈ। ਗਰੀਬ ਕੇ ਵਾਸਤੇ ਪੰਝੀ ਰੁਪੈ ਮੈ ਭੋਗ ਅਖੰਡ। ਫੁਰਸਤ ਵਾਲਾ ਜਿਤਨਾ ਮਰਜੀ ਹੈ ਧਨ ਲਗਾਇ ਦੇਵੇ। ਅਸਮੇਧ ਜਗ ਹੈ ਕਲੂਕਾਲ ਮੈ। ਸਧਾਰਨ ਪਾਠ ਗਰੀਬ ਸਿੰਘ ਕੋ ਪਾਂਚ ਰੁਪੈ ਮੇਂ ਪੈ ਜਾਂਦਾ ਹੈ। ਇਸ ਕਲੂਕਾਲ ਮੈ ਬਾਣੀ ਮੇਂ ਸੱਤਾ ਹੈ, ਮਾਨੋ ਕਲਪ ਬ੍ਰਿਛ ਹੈ। ਜੈਸੀ ਭਾਉਨੀ ਕਰਕੇ ਕੋਈ ਪਾਠ ਕਰਾਉਂਦਾ ਹੈ ਸੋ ਭਾਉਨੀ ਪੂਰੀ ਹੁੰਦੀ ਹੈ।

## ਮਰਯਾਦਾ ਸਧਾਰਨ ਪਾਠ ਦੀ

ਜੇਕਰ ਸਧਾਰਨ ਪਾਠ ਕਰਨਾ ਹੋਵੇ ਪਹਿਲੇ ਮਦਾਨ ਜਾਏ, ਦਾਤਣ ਕਰੇ, ਇਸ਼ਨਾਨ ਕਰੇ, ਪੁਸ਼ਾਕ ਪਾਇਕੇ ਤਾਬਿਆ ਆਵੇ। ਲੇਪਣ ਦੇਵੇ, ਝਾੜਕੇ ਬਸਤਰ ਬਛਾਵੇ, ਗ੍ਰੰਥ ਸਾਹਿਬ ਜੀ ਪਰਗਾਸੇ। ਤੁਕ ਲਵੇ ਫੇਰ ਜਪੁ ਸਾਹਿਬ ਕੇ ਪਾਂਚ ਪੌੜੇ ਪੜਕੇ 'ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ' ਸਲੋਕ ਪੜਕੇ ਫੇਰ ਪਾਠ ਕਰਨ ਲਗੇ। ਸਧਾਰਨ ਪਾਠ ਜੇ ਤੋਰਨਾ ਹੋਵੇ ਜਾਂ ਗੁੜ ਪ੍ਰਸਾਦ ਜਾਂ ਪਤਾਸੇ ਅੱਗੇ ਧਰ ਕੇ ਅਰਦਾਸ ਕਰਕੇ ਪਾਠ ਤੋਰੇ।[੧] ਤੁਕ ਅੱਖਰ ਲਗ ਮਾਤ੍ਰ ਰਹਿ ਨਾ ਜਾਵੇ ਕਿਉਂਕਿ ਪਾਠ ਖੰਡਤ ਹੋਇ ਜਾਂਦਾ ਹੈ। ਜਾਂ ਲਟਕਾ ਲਟਕੀ ਜਨਮੇ ਤੇ ਭੋਗ ਪਾਠ ਗ੍ਰੰਥ ਸਾਹਿਬ ਕਾ ਧਰੇ।

---

੧. ਕੜਾਹ ਪ੍ਰਸ਼ਾਦਿ ਵੀ ਕੀਤਾ ਜਾ ਸਕਦਾ ਹੈ।

ਤੁਕ ਪੈਹਲੇ ਪੱਤਰੇ ਕੇ ਪੈਹਲੇ ਸ਼ਬਦ ਕੀ ਪੈਹਲੇ ਲਵੇ। ਜੇ ਦੁਪਹਿਰ ਬੇਲਾ ਹੋਵੇ ਤਾਂ ਬਚਾਲੇ ਕੇ ਸ਼ਬਦ ਕੋ ਪੜੇ। ਜੇ ਪਿਛਲੇ ਪਹਿਰ ਹੋਵੇ ਤਾਂ ਪੱਤਰੇ ਕੇ ਪਿਛਲੇ ਪਾਸੇ ਕਾ ਸ਼ਬਦ ਪੜ੍ਹਨਾ। ਜੇ ਸਾਰਾ ਜਪੁ ਸਾਹਿਬ ਕਾ ਪਾਠ ਹੋਵੇ ਤਾਂ ਅੱਛਾ ਹੈ ਕਿਉਂਕਿ ਨਾਲੇ ਨਿਤਨੇਮ ਕਾ ਪਾਠ ਜਪੁ ਸਾਹਿਬ ਕਾ ਹੁੰਦਾ ਹੈ। ਜਪੁ ਜਾਪੁ ਕਾ ਪਾਠ ਪਾਠੀਆਂ ਕੋ ਜਰੂਰ ਕਰਿਆ ਚਾਹੀਏ। ਰਹਿਰਾਸ ਭੀ ਪੜ੍ਹੀ ਚਾਹੀਏ। ਜੇ ਕੰਠ ਨਾ ਹੋਵੇ ਤਾਂ ਕੰਠ ਕਰ ਲਵੇ। ਆਰਤੀ ਸੋਹਿਲਾ ਪੜ੍ਹਕੇ ਬਰਾਜੇ। ਸਵਾ ਪਹਿਰ ਰਾਤ ਸੇ ਉਠਕੇ ਮਦਾਨ ਜਾਏ, ਦਾਤਣ ਕਰੇ, ਇਸ਼ਨਾਨ ਕਰੇ। ਜੇਕਰ ਆਸਾ ਦੀ ਵਾਰ ਰਾਗੀ ਪੜ੍ਹਦੇ ਹੋਣ ਤਾਂ ਸੁਣੇ। ਰਸਨਾ ਕਾ ਭਜਨ ਕਰੇ। ਅਰਦਾਸ ਸੁਣਕੇ ਕਿਰਤ ਨੂੰ ਜਾਵੇ। ਅੱਗੇ ਜਿਤਨੀ ਕਿਸੇ ਸੇ ਪੁਜ ਆਵੇ ਉਤਨੀ ਗੁਰੂ ਜੀ ਕੇ ਚਰਨਾਂ ਵਿਚ ਸੁਰਤੀ ਰੱਖੇ। ਦਸਵੇਂ ਪਾਤਸ਼ਾਹ ਜੀ ਕਾ ਬਚਨ ਹੈ ਸਵਾ ਪਹਿਰ ਰਾਤ ਕੇ ਸਾਥ ਇਸ਼ਨਾਨ ਕਰੇ ਭਜਨ ਕਰੇ ਬਾਣੀ ਪੜ੍ਹੇ ਸਵਾ ਮਣ ਮੋਤੀ ਦਾਨ ਕੀਤੇ ਕਾ ਮਹਾਤਮ ਹੈ। ਫੇਰ ਸੋਨੇ ਕਾ ਫੇਰ ਰੁਪੇ ਕਾ ਫੇਰ ਦੁਧ ਕਾ ਫੇਰ ਅੰਨ ਕਾ ਫੇਰ ਜਲ ਕਾ। ਦਿਨ ਚੜ੍ਹੇ ਪੁੰਨ ਕੋਈ ਨਹੀਂ ਪਿੰਡਾ ਧੋਇ ਲੈਣਾ ਹੈ।

ਪਹਿਲੇ ਪਹਿਰੈ ਫੁਲੜਾ ਫਲੁ ਭੀ ਪਛਾ ਰਾਤਿ।
ਜੋ ਜਾਗੰਨਿ੍ ਲਹੰਨਿ ਸੇ ਸਾਈ ਕੰਨੋ ਦਾਤਿ। ਸਲੋਕ ਫ਼ਰੀਦ ਜੀ ਪੰਨਾ ੧੩੮੪
ਬਾਰ੍ਹਵੇਂ ਗੁਰੂ ਜੀ ਕਾ ਵੀ ਹੁਕਮ ਸਵਾ ਪਹਿਰ ਰਾਤ ਕਾ ਇਸ਼ਨਾਨ ਕਰਨੇ ਕਾ ਹੈ।

## ਜਨਮ ਅਤੇ ਅਨੰਦ ਕਾਰਜ ਦੀ ਮਰਯਾਦਾ

ਪਾਠੀ ਆਪ ਨਾਮ ਜਪੇ ਤੇ ਅੱਗੇ ਜਪਾਵੇ। ਬਿੱਦਿਆ ਪੜ੍ਹਾਵੇ ਬਾਲਕਾਂ ਕੋ, ਬਾਣੀ ਕੰਠ ਕਰਾਵੇ ਜਪੁ, ਜਾਪੁ, ਰਹਿਰਾਸ, ਕੀਰਤਨ ਸੋਹਿਲਾ ਏਤਨੀ ਬਾਣੀ ਜ਼ਰੂਰ ਹੀ ਕੰਠ ਕਰੇ। ਜਦ ਪ੍ਰਾਨੀ ਪੈਦਾ ਹੋਵੇ ਤਾਂ ਦੁਧ ਚੁੰਘਾਣ ਤੋਂ ਪਹਿਲਾਂ ਤਤਕਾਲ ਭਜਨ ਦੇ ਦੇਵੇ। ਜੇਕਰ ਕੋਈ ਪਾਸ ਨਾ ਹੋਵੇ ਤਾਂ ਮਾਤਾ ਜਾਂ ਪਿਤਾ ਹੀ ਦੱਸ ਦੇਵੇ। ਤੇਰੀਂ ਦਿਨੀਂ ਅੰਮ੍ਰਿਤ ਛਕਾਵੇ ਲਟਕੇ ਲਟਕੀ ਕੋ ਤੇ ਮਾਂ ਕੋ, ਮਾਂ ਤਾਂ ਲੰਗਰ ਮੇਂ ਜਾਵੇ। ਅਰਦਾਸ ਕਰਕੇ ਗੁੜ ਪ੍ਰਸਾਦ ਜਾਂ ਕੜਾਹ ਪ੍ਰਸਾਦ ਬਰਤਾਵੇ।

ਜਿਸ ਦਿਨ ਅਨੰਦ ਹੋਵੇ ਤਾਂ ਲਟਕੇ ਲਟਕੀ ਦੋਹਾਂ ਕੇ ਘਰੀਂ ਗ੍ਰੰਥ ਸਾਹਿਬ ਪਰਗਾਸ ਕੇ ਪਾਠ ਪੂਰੇ ਕਰਨੇ। ਲਟਕੇ ਵਾਲਾ ਭੋਗ ਗ੍ਰੰਥ ਸਾਹਿਬ ਜੀ ਕਾ ਪਾਇਕੇ ਤਾਂ ਤੁਰੇ। ਕੁੜੀ ਵਾਲੇ ਸਿੰਘ ਅਗੋਂ ਸਬਦ ਪੜ੍ਹਦੇ ਮਿਲਨ। 'ਹਮ ਘਰਿ ਸਾਜਨ ਆਏ' ਸ਼ਬਦ ਪੜ੍ਹਕੇ ਮਿਲਨਾ। ਕੁੜੀ ਵਾਲਾ ਸਿੰਘ ਮੁੰਡੇ ਕੇ ਪਿਓ ਨੂੰ ਫਤੇ ਸ੍ਰੀ ਵਾਹਿਗੁਰੂ ਜੀ ਕੀ ਬੁਲਾਇਕੇ ਘਰ ਲਿਆਇਕੇ ਪ੍ਰਸਾਦ ਛਕਾਵੇ। ਅੰਮ੍ਰਿਤ ਵੇਲੇ ਆਸਾ ਕੀ ਵਾਰ ਲਗੇ, ਇਸ਼ਨਾਨ ਕਰਕੇ ਗ੍ਰੰਥ ਸਾਹਿਬ ਪਰਗਾਸੇ। ਸਵਾ ਸੇਰ ਤੋਂ ਲੈ ਕੇ ਸਵਾ ਪਾਂਚ ਸੇਰ ਤੱਕ ਘਿਓ ਕਾ ਹਮਨ ਕਰੇ। ਧੂਪ ਕੀ ਸਮਗਰੀ ਘਿਓ ਮੇਂ ਪਾਵੇ। ਇਕ ਨਲੀਏਰ ਹਮਨ ਮੇਂ ਧਰੇ। ਜਪੁ, ਜਾਪੁ, ਅਕਾਲ ਉਸਤਤ,

ਚੌਪਈ, ਦੂਜਾ ਚੰਡੀ ਚਰਿਤ੍ਰ, ਚੰਡੀ ਦੀ ਵਾਰ ਤੇ ਉਗ੍ਰਦੰਤੀ ਪੜੇ। ਆਹੂਤੀ ਹਰ ਪੌੜੀ ਤੇ ਪਾਵੇ। ਜਲ ਕਾ ਛਿੱਟਾ ਦੇਵੇ। ਅੰਮ੍ਰਿਤ ਵੀ ਤਿਆਰ ਕਰਨਾ। ਅੰਮ੍ਰਿਤ ਕੀ ਬਾਣੀ ਜਪੁ, ਜਾਪੁ, ਚੌਪਈ, ਅਨੰਦ ਦੇ ਪੰਜ ਪੌੜੇ, ਸਵੈਯੇ ਦਸੇ 'ਸ੍ਰਾਵਗ ਸੁਧ ਸਮੂਹ ਸਿਧਾਨ ਕੇ ਦੇਖਿ ਫਿਰਿਓ ਘਰ ਜੋਗ ਜਤੀ ਕੇ' ਪਾਂਚ ਫੇਰੀਂ ਪੜਨੇ। ਪੰਜਾਂ ਸਿੰਘਾਂ ਨੇ ਬਾਣੀਆਂ ਪੜ੍ਹਨੀਆਂ। ਲਟਕੇ ਲਟਕੀ ਕੋ ਭਜਨ ਦੱਸ ਕੇ ਅੰਮ੍ਰਿਤ ਛਕਾਵੇ। ਬੇਦੀ ਗੱਡਨੀ। ਸਵਾ ਸਵਾ ਰੁਪਯਾ ਕਪੜੇ ਨਾਲ ਬੰਨ ਕੇ ਪੱਲਾ ਗੰਢੇ ਲਟਕੇ ਲਟਕੀ ਕਾ। ਲਾਵਾਂ ਗ੍ਰੰਥ ਸਾਹਿਬ ਜੀ ਤੋਂ ਪੜ੍ਹੇ ਪਾਠੀ। ਲਟਕੇ ਕੋ ਅੱਗੇ ਰਹਿਣਾ ਚਾਹੀਏ। ਕੜਾਹ ਪ੍ਰਸਾਦ ਜਾਂ ਆਵੇ ਤਾਂ ਉਠਕੇ ਸਾਰੇ ਅੱਗੋਂ ਖੜੋਇ ਜਾਵਣ ਤਾਂ ਭੋਗ ਪਾਉਣਾ। ਅਰਦਾਸਾ ਕਰਕੇ ਕੜਾਹ ਪ੍ਰਸਾਦ ਬਰਤਾਵੇ। ਪੈਹਲੇ ਨਾਨਕ ਬਾਟਾ ਕੱਢੇ। ਫੇਰ ਗੁਰ ਦਰਿਆਇ ਦੇ ਕੇ ਫੇਰ ਪੰਜਾਂ ਪਿਆਰਿਆਂ ਨੂੰ ਦੇਵੇ। ਫੇਰ ਲਟਕੇ ਲਟਕੀ ਨੂੰ ਦੇ ਕੇ ਤਾਂ ਗਠ ਖੋਲੇ, ਫੇਰ ਬਰਤਾਵੇ ਸਭ ਕੋ। ਢਾਈ ਰੁਪੈ ਗੰਢ ਕੇ ਢਾਈ ਰੁਪੈ ਅੰਮ੍ਰਿਤ ਕੇ ਏਹ ਗੁਰੂ ਕੇ ਹੈਂ, ਰਾਮਦਾਸਪੁਰੇ ਸਾਹਿਬ ਭੇਜਣੇ ਚਾਹੀਏ। ਕੜਾਹ ਪ੍ਰਸਾਦ ਕੀ ਤਾਬਿਆ ਲਾਂਗਰੀ ਬੈਠਾ ਰਹੇ ਅਰਦਾਸੇ ਕੇ ਬਖਤ ਨਾਲੇ ਗ੍ਰੰਥ ਸਾਹਿਬ ਜੀ ਕੀ ਤਾਬਿਆ ਪਾਠੀ। ਬਾਜਾ ਕੋਈ ਨਹੀਂ ਬਜਾਵਣਾ। ਰਾਗੀ ਸਬਦ ਪੜਨ ਦੀਵਾਨ ਲਾਇਕੇ। ਮਾਈਆਂ ਬੀਬੀਆਂ ਜੇ ਗਾਇਨ ਕਰਨਾ ਹੋਵੇ ਤਾਂ ਸਬਦ ਗਾਇਨ ਕਰਨ। ਜਾਂ ਲਾਵਾਂ ਪੜ੍ਹੀਆਂ ਜਾਣ ਤਾਂ ਏਹ ਸਬਦ ਪੜਨਾ-ਪੂਰੀ ਆਸਾ ਜੀ ਮਨਸਾ ਮੇਰੇ ਰਾਮ। ਭੋਗ ਪਏ ਤੇ ਬਾਦ ਰਾਗੀ ਅਨੰਦ ਪੜਨ ਤਾਂ ਅਰਦਾਸਾ ਕਰੇ।

ਕੁੜੀ ਦੇਣੀ ਗਰੀਬ ਸਿੰਘ ਨੂੰ ਜੋ ਸਿੱਖੀ ਮੇਂ ਪੂਰਾ ਹੋਵੇ। ਦਾਜ ਦੇਣਾ ਪੋਥੀ, ਪਊਏ, ਆਸਣ, ਮਾਲਾ ਚਿੱਟੀ ਉਨ ਕੀ। ਮਾਲਾ ਦੋਹਾਂ ਕੇ ਹੱਥ ਮੇਂ ਫੜਾਇ ਦੇਣੀ। ਲਟਕੀ ਮੁਖ ਨਾ ਢੱਕੇ। ਗਹਿਣਾ ਕੋਈ ਨਾ ਪਾਵੇ।[1]

## ਪ੍ਰਾਣੀ ਚੜ੍ਹੇ ਤੇ ਰੀਤੀ

ਜੇਕਰ ਪ੍ਰਾਨੀ ਸਰੀਰ ਛੱਡੇ ਦੋ ਕਛਹਿਰੇ ਤੇ ਦੋ ਪਰਨੇ ਹੋਣ। ਇਸ਼ਨਾਨ ਕਰਾਇਕੇ ਅਰਦਾਸਾ ਕਰਕੇ ਚੁੱਕੇ। ਸ਼ਬਦ ਅੱਗੇ ਪੜਦੇ ਜਾਣਾ। ਜਾਂ ਅਗਨੀ ਚਿਖਾ ਨੂੰ ਲਗੇ ਤਾਂ ਆਰਤੀ ਸੋਹਿਲਾ ਪੜਕੇ ਅਰਦਾਸਾ ਕਰੇ। ਘਰ ਮੇਂ ਸਵਾ ਰੁਪੈ ਕਾ ਕੜਾਹ ਪ੍ਰਸਾਦ ਕਰੇ ਤਿਆਰ। ਇਸ਼ਨਾਨ ਕਰਕੇ ਮੁੜਕੇ ਆ ਕੇ ਆਉਂਦਿਆਂ ਹੀ ਵਰਤਾਇ ਦੇਵੇ। ਪਾਠ ਗ੍ਰੰਥ ਸਾਹਿਬ

---

੧. ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਨੇ ਅਨੰਦ ਮਰਯਾਦਾ ਨੂੰ ਹੋਰ ਸੁਖੈਨ ਬਣਾਉਣ ਅਤੇ ਸਾਧ ਸੰਗਤ ਦੇ ਭਲੇ ਲਈ ਕਈ ਸੋਧਾਂ ਕੀਤੀਆਂ ਹਨ। ਹੁਣ ਅਨੰਦ ਕਾਰਜ ਸਤਿਗੁਰੂ ਜੀ ਦੀ ਪ੍ਰਵਾਨਗੀ ਨਾਲ ਜਿੱਥੇ ਹੁਕਮ ਹੋਵੇ ਉਥੇ ਗੁਰਦੁਆਰੇ, ਮੇਲਿਆਂ ਵਿਚ ਹੀ ਹੋ ਸਕਦੇ ਹਨ। ਘਰਾਂ ਵਿਚ ਅਨੰਦ ਕਾਰਜ ਕਰਨੇ ਵਰਜਤ ਹਨ। ਇਸੇ ਤਰ੍ਹਾਂ ਕੋਈ ਬਰਾਤ ਨਹੀਂ, ਕਿਸੇ ਤਰਾਂ ਦਾ ਸ਼ਗਨ, ਠਾਕਾ, ਮੁਕਲਾਵਾ ਅਥਵਾ ਦਾਜ ਦੇਣ ਲੈਣ ਦੀ ਕੋਈ ਰਸਮ ਨਹੀਂ। ਲੜਕੀ ਅਨੰਦ ਕਾਰਜ ਵਾਲੀ ਥਾਂ ਤੋਂ ਸਿੱਧੀ ਸਾਹੁਰੇ ਘਰ ਚਲੀ ਜਾਂਦੀ ਹੈ ਅਤੇ ਹੁਕਮ ਹੈ ਉਥੇ ਉਹ ਘਟੋ ਘਟ ਪੰਦਰਾਂ ਦਿਨ ਜਰੂਰ ਰਹੇ। ਗ਼ਲਤੀ ਕਰਨ ਵਾਲੇ ਨੂੰ ਸਤਿਗੁਰੂ ਜੀ ਸਖ਼ਤ ਡੰਨ ਲਗਾਉਂਦੇ ਹਨ।

ਕਾ ਤੋਰ ਦੇਵੇ। ਪਾਠੀ ਜਦੋਂ ਪਾਠ ਕਰੇ ਸਾਰੇ ਬਹਿ ਕੇ ਘਰ ਦੇ ਸੁਣਨ। ਜਾਂ ਦਸ ਦਿਨ ਹੋਵਣ ਤਾਂ ਭੋਗ ਪਾਇ ਦੇਵੇ। ਜੇ ਵਧ ਘਟ ਦਿਨ ਹੋਇ ਜਾਵਣ ਤਾਂ ਵੀ ਕੋਈ ਡਰ ਨਹੀਂ। ਪੁਸ਼ਾਕ ਭੀ ਪਾਠੀ ਕੋ ਦੇਵੇ। ਰੋਣਾ ਪਿਟਣਾ ਨਾ ਚਾਹੀਏ ਮ੍ਰਿਤੂ ਸਮੇਂ।

ਰਾਮਦਾਸਪੁਰੇ ਸਾਹਿਬ ਮੇ ਫੂਲ ਨਹੀਂ ਚੁਗਦੇ। ਤਾਂ ਤੇ ਫੂਲ ਨਹੀਂ ਚੁਗਣੇ ਚਾਹੀਏ। ਭੋਗ ਪਾ ਕੇ ਜਪੁ ਸਾਹਿਬ ਦੇ ਪੰਜ ਪੌੜੇ ਨਹੀਂ ਪੜਨੇ। ਸਦ ਪੜਕੇ ਫੇਰ ਅਰਦਾਸਾ ਕਰੇ-ਗੁਰੂ ਮਹਾਰਾਜ ਜੀ ਸਿੰਘ ਕਾ ਸਰੀਰ ਚੜਿਆ ਹੈ, ਆਪਕੀ ਪੁਰੀ ਵਿਚ ਬਾਸਾ ਹੋਵੇ। ਗ੍ਰੰਥ ਸਾਹਿਬ ਜੀ ਕਾ ਭੋਗ ਪਿਆ ਹੈ। ਸੱਚਖੰਡ ਪ੍ਰਵਾਨ ਕਰਨਾ। ਕੜਾਹ ਪ੍ਰਸਾਦ ਕੀ ਦੇਗ ਤਿਆਰ ਹੈ। ਗੁਰੂ ਜੀ ਕੋ ਭੋਗ ਲਗੇ। ਖਾਲਸੇ ਕੋ ਸੀਤ ਪ੍ਰਸਾਦ ਮਿਲੇ। ਸਤਿਗੁਰੂ ਰਾਮ ਸਿੰਘ ਨਾਮ ਚੜਦੀ ਕਲਾ ਤੇਰੇ ਭਾਣੇ ਸਰਬੱਤ ਦਾ ਭਲਾ।

## ਵਰਨੀ ਜਪੁ ਸਾਹਿਬ ਕੀ

ਰੰਗੂੰਨ ਸੇ ਬਰਨੀ ਕਰਨੀ ਭੀ ਲਿਖ ਭੇਜੀ ਸੀ। ਜਪੁ ਸਾਹਿਬ ਕਾ ਅਕੋਤ੍ਰ ਸੌ ਭੋਗ ਪੌਣਾ। ਜਿਸ ਕਾਰਜ ਪਰ ਕਰੀਏ ਬਰਨੀ ਸੋਈ ਕਾਰਜ ਪੂਰਾ ਹੁੰਦਾ ਹੈ। ਸੈਂਚੀਆਂ ਉੱਤੋਂ ਪਾਠ ਕਰਨਾ ਸਿੰਘਾਂ ਨੇ ਸਵਾ ਰੁਪਯੇ ਕਾ ਕੜਾਹ ਪ੍ਰਸਾਦ ਕਰਕੇ। ਧੂਪ ਧੁਖਦੀ ਰਹੇ। ਘਿਓ ਕਾ ਇਕ ਦੀਵਾ ਬਾਲ ਕੇ ਧਰੇ ਕੋਲ। ਕੁੰਭ ਕੋਰੇ ਬਰਤਨ ਮੇਂ ਜਾਂ ਗੜਵੇ ਮੇਂ ਜਲ ਧਰੇ। ਕੁੰਭ ਕੇ ਹੇਠਾਂ ਕਣਕ ਕੇ ਦਾਣੇ ਧਰਨੇ। ਇਸ਼ਨਾਨ ਕਰਕੇ ਸਿੰਘ ਬੈਠਣ। ਸੁੱਚੇ ਬਸਤਰ ਹੋਵਣ, ਮਦਾਨ ਵਾਲਾ ਕਪੜਾ ਧੋਇ ਲਵੇ, ਬਿਚ ਨਾ ਲੈ ਕੇ ਬੈਠੇ। ਜਾਂ ਜਪੁ ਸਾਹਿਬ ਕਾ ਅਕੋਤ੍ਰ ਸੌ ਪਾਠ ਪੂਰਾ ਹੋਵੇ ਕੜਾਹ ਪ੍ਰਸਾਦ ਤਾਬਿਆ ਧਰਕੇ ਅਰਦਾਸਾ ਕਰੇ। ਕੜਾਹ ਪ੍ਰਸਾਦ ਬਰਨੀ ਕਰਨ ਬਾਲਿਆਂ ਨੂੰ ਪਰਸੰਨ ਕਰਕੇ ਛਕਾਇ ਦੇਵੇ। ਜੋ ਕੋਈ ਕਾਰਜ ਹੋਵੇ ਤਾਂ ਪੂਰਾ ਹੁੰਦਾ ਹੈ। ਜੈਸੇ ਇਕ ਭੋਗ ਗ੍ਰੰਥ ਸਾਹਿਬ ਜੀ ਕਾ ਪਾਇ ਦੀਆ ਤੈਸੇ ਹੀ ਬਰਨੀ ਉਸਕੇ ਬਰਾਬਰ ਹੈ। ਬਰਨੀ ਜਪੁ ਸਾਹਿਬ ਕੀ ਦਸਾਂ ਸਰੀਰਾਂ ਪੜਿਆਂ ਹੋਇਆਂ ਬਿਨਾ ਨਹੀਂ ਹੋ ਸਕਦੀ ਹੈ। ਚੌਪਈ ਕੀ ਬਰਨੀ ਭੀ ਇਸੇ ਤਰ੍ਹਾਂ ਹੈ। ਬਰਨੀ ਵਿਚੋਂ ਉਠਕੇ ਚੀਤਾ ਨਹੀਂ ਕਰਨ ਜਾਣਾ।

## ਮਾਲਾ ਦੀ ਵਰਨੀ

ਗੁਰੂ ਹਰੀ ਸਿੰਘ ਜੀ ਪਾਸ ਅਰਜ ਕੀਤੀ ਜੀ ਬਰਨੀ ਪੜਿਆਂ ਸਿੰਘਾਂ ਤੋਂ ਬਿਨਾ ਅਟਕ ਜਾਂਦੀ ਹੈ। ਬਚਨ ਕੀਤਾ ਪੱਚੀ ਮਾਲਾ ਪੱਕੀਆਂ ਫੇਰਨ ਭਜਨ ਕੀਆਂ ਤਾਂ ਬਰਨੀ ਕਾ ਕਾਰਜ ਪੂਰਾ ਹੋਵੇਗਾ। ਪੜਿਆ ਅਨਪੜਿਆ ਬਹਿ ਜਾਂਦਾ ਹੈ, ਬਰਨੀ ਕਰ ਲੈਂਦੇ ਹੈਂ। ਮਾਲਾ ਫੇਰਨੀਆਂ ਗਿਣਤੀ ਦੀਆਂ। ਜਾਂ ਪੱਚੀ ਮਾਲਾ ਪੂਰੀਆਂ ਹੋਵਣ ਤਾਂ ਕੜਾਹ ਪ੍ਰਸਾਦ ਧਰ ਕੇ ਅਰਦਾਸਾ ਕਰੇ। ਸੰਗਤ ਮੈ ਦੋਨੋਂ ਤਰ੍ਹਾਂ ਕੀਆਂ ਬਰਨੀਆਂ ਕਰਦੇ ਹੈਂ ਪਰ ਮਾਲਾ ਕੀ ਬਰਨੀ ਸੌਖੀ ਹੈ। ਸਭੀ ਸਿੰਘ ਹੁਣ ਮਾਲਾ ਕੀ ਬਰਨੀ ਕਰ ਲੈਂਦੇ ਹੈਂ। ਬਾਰਵਾਂ ਜਾਮਾ ਪਹਿਰ ਕੇ ਸਤਿਜੁਗ ਕੀ ਰੀਤੀ ਸੰਗਤ ਮੈ ਪ੍ਰਗਟ ਕੀਤੀ ਹੈ। ਸੁੱਧ ਪਾਠ ਕਰਨੇ ਕਾ ਮਹਾਤਮ ਹੈ। ਲੰਗਰ

ਕੀ ਤੇ ਅਖੰਡ ਪਾਠ ਕੀ ਤੇ ਬਰਨੀ ਕੀ ਇਕੋ ਧਾਰਨ ਹੈ। ਜੋ ਪਾਂਚ ਕੱਕੇ ਕੀ ਰੀਤ ਨਾ ਰੱਖੇ ਉਸਨੂੰ ਨਾ ਲਾਵੇ ਬਿਚ ਨਾਲੇ ਸੋਧ ਰੱਖੇ ਤਾਂ ਤਿੰਨੀਂ ਜਗਾ ਬਿਚ ਬੈਠੇ ਨਹੀਂ ਤੇ ਨਾ ਬੈਠੇ। ਇਹ ਓਹ ਸੰਗਤ ਹੈ–

ਇਕੁ ਉਤਮ ਪੰਥੁ ਸੁਨਿਓ ਗੁਰ ਸੰਗਤਿ ਤਿਹ ਮਿਲੰਤ ਜਮ ਤ੍ਰਾਸ ਮਿਟਾਈ।

–ਸਵੈਯੇ ਮ: ੪, ਪੰਨਾ ੧੪੦੬

## ਭਗਉਤੀ ਦੀ ਮਾਲਾ

ਸ੍ਰੀ ਸਤਿਗੁਰੂ ਬਾਰਵੇਂ ਜੀ ਸੰਤ ਖਾਲਸਾ ਸਾਜਿਆ ਹੈ ਤੇ ਅਖੰਡ ਪਾਠ ਤੇ ਬਰਨੀ ਕੀ ਜੁਗਤ ਪ੍ਰਗਟ ਕੀਤੀ ਹੈ। ਏ ਭੀ ਹੁਕਮਨਾਮੇ ਵਿਚ ਲਿਖਆ ਸੀ ਭਗੌਤੀ ਕਾ ਪਾਠ ਕਰਨਾ ਅਕੋਤ੍ਰ ਸੌ। ਇਸ਼ਨਾਨ ਕਰਕੇ ਕਰੇ ਬਡਾ ਮਹਾਤਮ ਹੈ। ਕਈ ਭਗੌਤੀ ਕੀ ਮਾਲਾ ਫੇਰ ਲੈਂਦੇ ਹੈਂ। ਭਗੌਤੀ ਏਹ ਹੈ:

ੴ

ਵਾਹਿਗੁਰੂ ਜੀ ਕੀ ਫਤੇ।

ਸ੍ਰੀ ਭਗਉਤੀ ਜੀ ਸਹਾਇ। ਪਾਤਸ਼ਾਹੀ ੧੨॥

ਪ੍ਰਿਥਮ ਭਗੌਤੀ ਸਿਮਰਿ ਕੈ ਗੁਰ ਨਾਨਕ ਲਈ ਧਿਆਇ। ਫਿਰ ਅੰਗਦ ਗੁਰ ਤੇ ਅਮਰਦਾਸ ਰਾਮਦਾਸੈ ਹੋਈ ਸਹਾਇ। ਅਰਜਨ ਹਰਿ ਗੋਬਿੰਦ ਨੂ ਸਿਮਰੌ ਸ੍ਰੀ ਹਰਿਰਾਇ। ਸ੍ਰੀ ਹਰਿ ਕ੍ਰਿਸਨ ਧਿਆਈਐ ਜਿਸੁ ਡਿਠੇ ਸਭ ਦੁਖੁ ਜਾਇ। ਤੇਗ ਬਹਾਦਰ ਸਿਮਰੀਐ ਘਰਿ ਨਉ ਨਿਧਿ ਆਵੈ ਧਾਇ। ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਭ ਥਾਈਂ ਹੋਇ ਸਹਾਇ। ਸਤਿਗੁਰੂ ਬਾਲਕ ਸਿੰਘ ਜੀ ਸਿਮਰੀਐ ਜਿਨ ਮਾਰਗ ਦੀਆ ਬਤਾਇ। ਅਕਾਲ ਪੁਰਖ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਿਮਰੀਐ ਜਿਨ ਜਮ ਤੇ ਲੀਆ ਛਡਾਇ। ਜੋਤਿ ਕਾ ਜਾਮਾ ਸਤਿਗੁਰੂ ਹਰੀ ਸਿੰਘ ਜੀ ਸਿਮਰੀਐ ਜਿਨ ਟੁੱਟੀ ਲਈ ਮਿਲਾਇ। ਸਭ ਥਾਈਂ ਹੋਹੁ ਸਹਾਇ।[1]

ਏਹ ਭੀ ਲਿਖਾ ਸੀ ਕਿ ਸੂਰਜ ਚੜਨ ਤੋਂ ਪੈਹਲੇ ਪੈਹਲੇ ਚੰਡੀ ਦੀ ਵਾਰ ਦਾ ਪਾਠ ਤੋਰਨਾ, ਸੂਰਜ ਦੀ ਟਿੱਕੀ ਨਿਕਲੇ ਤੇ ਭੋਗ ਪੈ ਜਾਵੇ। ਇਸ਼ਨਾਨ ਕਰਕੇ ਕਰੇ ਬੜਾ ਮਹਾਤਮ ਲਿਖਾ ਹੈ। 'ਫੇਰਿ ਨ ਜੂਨੀ ਆਇਆ ਜਿਨਿ ਇਹੁ ਗਾਇਆ।' ਕਈ ਸਿੰਘ ਨਿਤਨੇਮ ਨਾਲ ਪਾਠ ਸੂਰਜ ਕੀਆਂ ਰਿਸ਼ਮਾਂ ਨਾਲ ਕਰਦੇ ਹੈਂ।

ਪ੍ਰਿਥਮੇ ਪ੍ਰਾਣੀ ਮਾਤਾ ਕੇ ਗਰਭ ਮੇਂ ਔਂਦਾ ਹੈ ਤਾਂ ਓਥੇ ਬੇਨਤੀ ਕਰਦਾ ਹੈ ਹੇ ਪਰਮੇਸਰ ਮੈਨੂੰ ਏਥੋਂ ਕੱਢ। ਅਵਾਜਾ ਔਂਦਾ ਹੈ ਤੈਨੂੰ ਮੈਂ ਕਈ ਫੇਰੀ ਭੇਜਿਆ ਹੈ ਤੂੰ ਮੇਰਾ ਨਾਮ ਨਹੀਂ

---

੧. ਭਗੌਤੀਆਂ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਨਾਂ ਸਤਿਗੁਰੂ ਹਰੀ ਸਿੰਘ ਜੀ ਨੇ ਲੈਣ ਦਾ ਹੁਕਮ ਕੀਤਾ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਤਿਗੁਰੂ ਹਰੀ ਸਿੰਘ ਜੀ ਦਾ ਨਾਂ ਭਗੌਤੀ ਵਿਚ ਸ਼ਾਮਲ ਕੀਤਾ ਸੀ। ਇਸੇ ਤਰ੍ਹਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਨਾਂ ਭਗੌਤੀ ਵਿਚ ਲੈਣ ਦਾ ਹੁਕਮ ਵਰਤਮਾਨ ਸਤਿਗੁਰੂ ਜੀ ਨੇ ਕੀਤਾ ਹੈ। ਨਾਮਧਾਰੀ ਸਿੰਘ ਸਤਿਗੁਰੂ ਜਗਜੀਤ ਸਿੰਘ ਜੀ ਦਾ ਨਾਂ ਵੀ ਭਗੌਤੀਆਂ ਵਿਚ ਲੈਂਦੇ ਹਨ।

ਜਪਦਾ ਹੈਂ ਨਾ ਦਾਨ ਕਰਦਾ ਹੈਂ। ਤੇਰਾ ਬਸਾਹੁ ਨਹੀਂ ਹੈ। ਕੋਈ ਜਾਮਨ ਦੇ ਜੋ ਜਾਇਕੇ ਮਾਤ ਲੋਕ ਵਿਚ ਭਜਨ ਕਰਾਂਗਾ। ਓਥੇ ਕੋਈ ਨਹੀਂ ਜਾਮਨ ਹੁੰਦਾ ਤਾਂ ਗੁਰ ਦਰਿਆਇ ਜਾਮਨ ਹੁੰਦਾ ਹੈ ਕਿ ਜਿਸ ਵਕਤ ਮੇਰੇ ਨਾਲ ਇਸ਼ਨਾਨ ਕਰੇਗਾ ਮੈਂ ਨਾਮ ਜਪਾਇ ਦੇਉਂਗਾ। ਸੋ ਨਾਮ ਦਾਨ ਇਸ਼ਨਾਨ ਇਹ ਤਿੰਨੇ ਗੱਲਾਂ ਏਸ ਬੰਦੇ ਕੇ ਸਿਰ ਪਰ ਫਰਜ ਹੈ। ਦਸਮਾ ਹਿੱਸਾ ਕਮਾਈ ਵਿਚੋਂ ਦੇਣਾ ਕਰਕੇ ਔਂਦਾ ਹੈ। ਜਾਂ ਪੌਣ ਲਗਦੀ ਹੈ ਤਾਂ ਤਿੰਨੇ ਗੱਲਾਂ ਬਿਸਰ ਜਾਂਦੀਆਂ ਹੈਂ। ਸੋ ਬਿਸਰੀਆਂ ਹੋਈਆਂ ਤਿੰਨੇ ਗੱਲਾਂ ਸ੍ਰੀ ਸਤਿਗੁਰੂ ਜੀ ਸੰਗਤ ਕੋ ਜਣਾਈਆਂ ਹੈਂ, ਸੋ ਸੰਗਤ ਕਰਨੇ ਲੱਗੀ ਹੈ।



# ਗਾਰਦ ਦੀ ਸਖ਼ਤਾਈ

## ਪਾਠਾਂ ਤੇ ਵੀ ਚੁਗਲੀ

ਇਕ ਦਿਨ ਗੁਰੂ ਹਰੀ ਸਿੰਘ ਜੀ ਕੋ ਅਵਾਜਾ ਹੋਇਆ ਕੇ ਸਾਡੇ ਨਮਿਤ ਪੰਜ ਅਖੰਡ ਭੋਗ ਪਾਓ। ਗੁਰਦਿੱਤ ਸਿੰਘ ਮਹੰਤ[1] ਤੇ ਰਾਘੋ ਸਿੰਘ ਲਾਂਗਰੀ[2] ਤੇ ਨਰਾਇਣ ਸਿੰਘ ਸਿਆੜੀਆ ਪਾਂਚ ਅਖੰਡ ਪਾਠਾਂ ਕਾ ਸੰਕਲਪ ਕਰਕੇ ਪਾਠ ਅਖੰਡ ਧਰੇ। ਏਕ ਸਰੀਰ ਧੂਪ ਪੌਂਦਾ ਰਿਹਾ ਤੇ ਇਕ ਘਿਓ ਕਾ ਦੀਵਾ ਜਗਦਾ ਰਿਹਾ। ਧੂਪੀਆ ਮਾਲਾ ਫੇਰੇ ਤੇ ਨਾਲੇ ਧੂਪ ਕੀ ਖ਼ਵਰ ਰੱਖੇ, ਕੁੰਭ ਬੀ ਰੱਖਾ। ਰਾਤ ਕੋ ਆਗੇ ਦੀਵਾ ਘਿਓ ਕਾ ਧਰਨਾ। ਦਿਨ ਕੋ ਸਤਿਗੁਰਾਂ ਦੇ ਦੋਹਤਿਆਂ ਬਸੰਤ ਸਿੰਘ ਹੋਰਾਂ ਮਦਦ ਦੇਣੀ, ਰਾਤ ਏਹਨਾਂ ਕਟਣੀ। ਤੀਏ ਪਾਠ ਮੇਂ ਮੁਕਬਲਾਂ ਨੇ ਬਟਨ ਕੋ ਚਾੜ੍ਹ ਆਂਦਾ। ਤੁਕ ਪਾਠ ਕੀ ਊਪਰ ਚੌਬਾਰੇ ਕੇ ਪੜਦੇ ਰਹੇ। ਦੀਵੇ ਹਮਨ ਬੁਝਾਇ ਦੀਆ, ਦਰਬਾਰ ਕੇ ਊਪਰ ਰੁਮਾਲ ਪਾਇ ਦੀਆ। ਬਟਨ ਸਾਰੇ ਫਿਰਕੇ ਦੇਖਕੇ ਲੰਗਰ ਮੇਂ ਭੀ ਚਲਾ ਗਿਆ ਕੇ ਪਾਠ ਤਾਂ ਕੋਈ ਨਹੀਂ ਕਰਦਾ। ਸ਼ਰਮਿੰਦਾ ਹੋਇਕੇ ਚਲਾ ਗਿਆ। ਫੇਰ ਉਸੀ ਬਖਤ ਉਹੀ ਤੁਕ ਲੈ ਕੇ ਪਾਠ ਪੂਰੇ ਕੀਤੇ। ਪਾਂਚ ਭੋਗ ਪਾਏ ਇਸੀ ਤਰਾਂ। ਉਸ ਸਮੇਂ ਖੇਦ ਸੀ ਸ੍ਰੀ ਸਤਿਗੁਰੂ ਜੀ ਕੋ, ਭੋਗ ਪਾਨੇ ਸੇ ਫਿਰ ਸੁਖ ਹੋਇਆ। ਜਾਂ ਪਾਂਚ ਭੋਗ ਪੈ ਗਏ ਸੁਨ ਸੁਨ ਕੇ ਸਿੰਘ ਸਤਿਗੁਰਾਂ ਨਮਿਤ ਭੋਗ ਪਾਉਣ ਲਗੇ। ਬਾਬਾ ਦਰਬਾਰਾ ਸਿੰਘ ਰਾਇਪੁਰੀਆ ਭੀ ਆਇ ਰਿਹਾ ਰਾਮਦਾਸਪੁਰੇ ਮੇਂ। ਕੁਝ ਧਨ ਭੀ ਚਾੜ੍ਹਿਆ। ਗੁਰੂ ਮਹਾਰਾਜ ਜੀ ਮਹੰਤ ਥਾਪਿਆ। ਉਸਕੋ ਭਜਨ ਦੇਣ ਦਾ ਹੁਕਮ ਦੇ ਦੀਆ। ਸਰਕਾਰੇ ਜੇ ਜਾਣਾ ਹੋਵੇ ਤਾਂ ਬਾਬੇ ਦਰਬਾਰਾ ਸਿੰਘ ਨੇ ਜਾਣਾ। ਮੁਖਤਿਆਰ ਕੀਤਾ ਹੋਇਆ ਸੀ ਤੇ ਦਾਨ ਸਿੰਘ[3] ਭੀ ਕਾਰ ਮੁਖਤਿਆਰ ਕੀਤਾ।

## ਰਾਗਾ ਸਿੰਘ

ਕਾਣਾ ਹੌਲਦਾਰ ਜੁੱਤੀ ਪਛਾਨ ਲੈਂਦਾ ਸੀ ਕਿ ਇਹ ਘਰ ਕੇ ਸਿੰਘ ਕੀ ਹੈ ਏਹ ਓਪਰੇ

---

੧. ਸਪੁੱਤਰ ਸ. ਮੱਸਾ ਸਿੰਘ, ਪਿੰਡ ਮੋਰੋਂ ਜ਼ਿਲ੍ਹਾ ਜਲੰਧਰ।

੨. ਸਪੁੱਤਰ ਸ. ਬਦਨ ਸਿੰਘ।

੩. ਸਪੁੱਤਰ ਸ. ਧਰਮ ਸਿੰਘ, ਪਿੰਡ ਗੰਗੋਰ, ਰਿ: ਪਟਿਆਲਾ।

ਸਿੰਘ ਕੀ ਹੈ। ਇਕ ਸਮੇਂ ਰਾਗਾ ਸਿੰਘ ਨਿਕਲਿਆ ਸਰਦਾਈ ਲੈ ਕੇ ਇਕ ਸਿੰਘ ਬਾਸਤੇ, ਮਗਰੇ ਕਾਣਾ ਹੌਲਦਾਰ ਲਗਾ। ਅੱਗੇ ਜਾਇਕੇ ਰਾਗਾ ਸਿੰਘ ਨਾਲਾ ਖੋਹਲਕੇ ਧਰਤੀ ਪਰ ਬੈਠਾ ਤਾਂ ਤੁਰਕ ਮੁੜ ਆਇਆ। ਰਾਗਾ ਸਿੰਘ ਨੇ ਜਾਇਕੇ ਸਿੰਘ ਨੂੰ ਸਰਦਾਈ ਛਕਾਈ।

ਇਕ ਦਿਨ ਰਾਗਾ ਸਿੰਘ ਨੇ ਆਸਨ ਵਲੇਟ ਕੇ ਬਗਲ ਵਿਚ ਲੈ ਲਿਆ। ਜਾਂ ਦਰਵਾਜਾ ਲੰਘਨ ਲਗਾ ਤਾਂ ਸਪਾਹੀ ਨੇ ਰੋਕਿਆ ਕੇ ਤੂੰ ਕੀ ਲਈ ਜਾਂਦਾ ਹੈਂ? ਰਾਗਾ ਸਿੰਘ ਨੇ ਕਹਾ ਕਿ ਪਰਸਾਦੇ ਹੈਨ। ਹੌਲਦਾਰ ਭੀ ਤੇ ਹੋਰ ਭੀ ਆਇ ਇਕੱਠੇ ਹੋਏ। ਰਾਗਾ ਸਿੰਘ ਨੇ ਆਸਨ ਝਾੜਿਆ ਤਾਂ ਕੁਝ ਨਾ ਨਿਕਲਿਆ। ਸਰਮਿੰਦੇ ਹੋਏ ਤੁਰਕ ਨੇ ਚਪੇੜ ਮਾਰੀ ਰਾਗਾ ਸਿੰਘ ਦੇ ਕੇ ਕਿੱਡਾ ਛਲ ਕੀਤਾ ਹੈ।

ਏਕ ਸਮੇਂ ਲਾਟੋਂ ਕੀ ਢੱਕੀ ਮੇਂ ਸਿੰਘ ਸੇ। ਗੁਰੂ ਮਹਾਰਾਜ ਜੀ ਰਾਗਾ ਸਿੰਘ ਨੂੰ ਕਹਿਆ ਕਿ ਸਰਦਾਈ ਲੈ ਜਾਉ, ਸਿੰਘਾਂ ਨੂੰ ਦੇ ਆਉ ਲਾਟੋਂ ਕੀ ਢੱਕੀ ਮੇਂ ਹੈਂ। ਜਾਂ ਲੈ ਕੇ ਸਰਦਾਈ ਗਿਆ ਤਾਂ ਅੱਗੇ ਸੇ ਹੌਲਦਾਰ ਤੁਰਿਆ ਆਉਂਦਾ ਸੀ। ਰਾਗਾ ਸਿੰਘ ਮਦਾਨ ਬੈਠ ਗਿਆ। ਹੌਲਦਾਰ ਕਾਣਾ ਖਲੋਇ ਗਿਆ। ਚਿਰ ਤਲਕ ਬੈਠਾ ਰਿਹਾ ਰਾਗਾ ਸਿੰਘ। ਤੁਰਕ ਖੜਾ ਰਿਹਾ। ਜਾਂ ਰਾਗਾ ਸਿੰਘ ਉਠਿਆ ਤਾਂ ਕੋਲ ਜਾਇਕੇ ਤੁਰਕ ਕੈਹਨ ਲਗਾ ਕਿ ਸੱਚ ਕਹੁ ਕਿਸ ਨੂੰ ਦੇਣ ਚੱਲਿਆ ਹੈਂ ਸਰਦਾਈ। ਰਾਗਾ ਸਿੰਘ ਨੇ ਕਿਹਾ ਮੈਂ ਆਪਣੇ ਛਕਣ ਨੂੰ ਲੈ ਚਲਿਆ ਹਾਂ। ਹੌਲਦਾਰ ਨੇ ਕਿਹਾ ਕੇ ਤੂੰ ਤਾਂ ਸਿੰਘਾਂ ਕੋਲ ਚੱਲਿਆ ਹੈਂ। ਮੋੜ ਲੈ ਆਇਆ ਰਾਗਾ ਸਿੰਘ ਕੋ। ਦਰਵਜੇ ਅਗੇ ਆਇਕੇ ਕੈਹਣ ਲਗਾ ਰਾਗਾ ਸਿੰਘ ਫੜ ਲੈ ਆਂਦਾ ਹੈ ਸਰਦਾਈ ਲਈ ਜਾਂਦਾ ਸੀ ਸਿੰਘਾਂ ਲਈ।

## ਡੇਰੇ ਦੀ ਗਾਰਦ

ਏਕ ਸਿੰਘ ਗੁਰੂ ਹਰੀ ਸਿੰਘ ਜੀ ਕੋ ਮਿਲ ਕੇ ਚਲਾ ਗਿਆ ਤਾਂ ਹੌਲਦਾਰ ਨੇ ਦੇਖ ਲਿਆ। ਗੁਰੂ ਜੀ ਕੋ ਤੰਗ ਹੋਣੇ ਲਗਾ ਕਿ ਤੁਸੀਂ ਸਿੰਘਾਂ ਕੋ ਨਾ ਮਿਲਿਆ ਕਰੋ। ਰਾਤੋ ਰਾਤ ਸਿੰਘਾਂ ਨੇ ਤਾਂ ਹੋਇ ਆਉਣਾ ਮਦਾਨ, ਡੇਰੇ ਵਾਲੇ ਸਿੰਘ ਨਾਲ ਹੋਇਕੇ ਲੰਘ ਜਾਨਾ। ਜੇ ਸਪਾਹੀ ਬੁਲਾਵੇ ਤਾਂ ਡੇਰੇ ਦੇ ਸਿੰਘ ਨੇ ਉੱਤਰ ਦੇਨਾ। ਜੇ ਦਿਨ ਨੂੰ ਸਿੰਘਾਂ ਨੂੰ ਮਦਾਨ ਆਵੇ ਤਾਂ ਅੰਦਰ ਮਦਾਨ ਹੋਇ ਲੈਣਾ। ਮਾਈ ਉਤਮੀ ਚੁੱਕ ਕੇ ਬਾਹਰ ਸਿਟ ਆਵੇ ਟੋਕਰਾ ਸਿਰ ਉਤੇ ਕੂੜੇ ਕੇ ਬਹਾਨੇ ਲੁਕਾਇਕੇ। ਗੁਪਤ ਸਿੰਘ ਡੇਰੇ ਅੰਦਰ ਰਹਿਣ ਲਗੇ।

ਏਕ ਦਿਨ ਨਰੈਣ ਸਿੰਘ ਰੋਡਿਆਂਵਾਲਾ[1] ਬਾਹਰ ਨੂੰ ਨਿਕਲਿਆ ਤੇ ਸਪਾਹੀ ਨੇ ਟੋਕਿਆ। ਹੌਲਦਾਰ ਨੇ ਮੂੰਹ ਵੰਨੀ ਝਾਕ ਕੇ ਕਹਾ ਕੇ ਮੈਂ ਤਾਂ ਤੈਨੂੰ ਭਲਾ ਮਾਨਸ ਜਾਣਦਾ ਸੀ।

ਇਕ ਸਮੇਂ ਬਹੁਤ ਸਿੰਘ ਇਕੱਠੇ ਹੋਏ। ਗਾਰਦ ਨੇ ਅੰਦਰ ਨਾ ਬੜਨ ਦੀਏ। ਨਜਰ

---

੧. ਸਪੁੱਤਰ ਸ. ਦੇਵਾ ਸਿੰਘ ਪਿੰਡ ਰੋਡੇ, ਜ਼ਿਲ੍ਹਾ ਫ਼ਿਰੋਜ਼ਪੁਰ। ਹੋਰ ਵੇਰਵੇ ਲਈ ਦੇਖੋ ਕੂਕਾਜ਼ ਆਫ਼ ਨੈਟ ਇਨ ਦੀ ਪੰਜਾਬ, ਪੰਨਾ ੭੨.

ਬਚਾਇਕੇ ਪ੍ਰਸਾਦਾ ਪੁਚਾਇ ਦੇਨਾ। ਗੁਰੂ ਮਹਾਰਾਜ ਜੀ ਬੀ ਜਾਇਕੇ ਦਰਸ਼ਨ ਦੇਣਾ। ਸਿੰਘਾਂ ਨੂੰ ਬਚਨ ਕਰਨਾ ਕਿ ਥਾਂ ਕੇ ਥਾਂ ਬੈਠੇ ਰਿਹਾ ਕਰੋ। ਅਸੀਂ ਜਗਾ ਪਰ ਜਗਾ ਦਰਸ਼ਨ ਦੇਵਾਂਗੇ। ਗੁਰੂ ਹਰੀ ਸਿੰਘ ਮਹਾਰਾਜ ਜੀ ਜਾਇ ਬੈਠੇ। ਸਿੰਘਾਂ ਨੇ ਮਾਨੋਂ ਪਰਵਾਰ ਮਾਂਗੂੰ ਚੌਫੇਰਿਓਂ ਰੋਕ ਲੀਆ। ਸੁੱਕੇ ਦਿਲ ਹਰੇ ਹੋਏ ਦਰਸਨ ਕਰਕੇ। ਸ੍ਰੀ ਸਤਿਗੁਰੂ ਜੀ ਕੇ ਬਚਨ ਸੁਨਾਏ। ਜੋ ਅਰਦਾਸ ਭੇਜੀ ਸੀ ਰੰਗੂੰਨ ਸੇ ਉਸਕੇ ਬਚਨ ਸੁਨਾਏ।

## ਮੈਂ ਭੋਲੀ ਹਾਂ

ਮਾਮੇ ਕੀ ਨੂੰਹ ਭੋਲੀ ਆਥਣ ਹੋਏ ਆਈ ਕੇ ਮੈਨੂੰ ਪ੍ਰਸਾਦਾ ਮਿਲੇ ਮੈਂ ਭੁੱਖੀ ਹਾਂ। ਬੀਬੀ ਭਾਗੋ ਨੇ ਪ੍ਰਸਾਦਾ ਦਿੱਤਾ। ਜਾਂ ਤੁਰਕ ਕੋਲੋਂ ਚਲਾ ਗਿਆ ਤਾਂ ਆਖਿਆ ਮੈਂ ਤਾਂ ਭੋਲੀ ਹਾਂ। ਬੀਬੀ ਭਾਗੋ ਗੁਰੂ ਜੀ ਕੀ ਭੈਣ ਸੀ ਅੰਦਰ ਲੈ ਆਈ। ਹਨੇਰਾ ਸੀ ਸਪਾਹੀ ਨੇ ਪੁਛਿਆ ਇਹ ਕੌਣ ਹੈ? ਬੀਬੀ ਨੇ ਕਹਿਆ ਕੇ ਬਹੂ ਹੈ। ਸਪਾਹੀ ਚੁਪ ਕਰ ਗਿਆ। ਭੋਲੀ ਭੂਆ ਦੇ ਘਰ ਆਈ।

## ਕਾਣਾ ਹੌਲਦਾਰ

ਇਕ ਸਮੇਂ ਚੂੰਨ੍ਹੀ ਤੇ ਸਿੰਘ ਆਏ। ਰਾਈਏਂ ਜਾਇ ਰਹੇ। ਗੁਰੂ ਹਰੀ ਸਿੰਘ ਮਹਾਰਾਜ ਜੀ ਭੀ ਗਏ। ਮਗਰੇ ਕਾਣਾ ਹੌਲਦਾਰ ਜਾਇ ਰਿਹਾ। ਹੌਲਦਾਰ ਨੇ ਪੁਛਿਆ ਤੁਸੀਂ ਏਥੇ ਕਿਉਂ ਆਏ ਹੋ? ਗੁਰੂ ਹਰੀ ਸਿੰਘ ਜੀ ਬਚਨ ਕੀਤਾ ਏਸ ਜ਼ਿਮੀਦਾਰ ਥੀਂ ਤੂੜੀ ਲੈਣ ਆਏ ਹੈਂ। ਹੌਲਦਾਰ ਨੇ ਥਾਨੇ ਲਿਖ ਭੇਜਿਆ। ਥਾਨੇਦਾਰ ਥਾਨੇ ਸੱਦਕੇ ਪੁਛੇ ਤੁਸੀਂ ਕਿਉਂ ਗਏ ਰਾਈਆਂ ਮੇਂ। ਗੁਰੂ ਜੀ ਬਚਨ ਕੀਤਾ ਏਸ ਜ਼ਿਮੀਦਾਰ ਸੇ ਤੂੜੀ ਲੈਣ ਗਏ ਸੇ ਤਾਂ ਗੁਰੂ ਜੀ ਕੋ ਭੇਜ ਦੀਆ ਗੁਰਦੁਆਰੇ। ਕਾਟੋ ਥਾਨੇਦਾਰ ਕੁਕੜ ਪੂਛੀਂ ਦਾੜ੍ਹੀ ਕਹੇ ਕੇ ਤੁਮ ਸਿੰਘਾਂ ਕੋ ਕਿਤੇ ਨਾ ਮਿਲਨ ਜਾਇਆ ਕਰੋ। ਗੁਰੂ ਮਹਾਰਾਜ ਜੀ ਆਇਕੇ ਸਦਵਾਇਕੇ ਪਰਸੰਨ ਕੀਤਾ, ਇਕ ਦੁਸ਼ਾਲਾ ਦਿੱਤਾ।

## ਰੱਛਿਆ ਵਾਸਤੇ

ਇਕ ਦਿਨ ਖਵਰ ਆਈ ਕਿ ਬਲੀਏਵਾਲ ਮੈ ਤੁਰਕਾਂ ਨੇ ਅਜ ਰਾਤ ਢੱਠਾ[1] ਕਤਲ ਕਰ ਦੇਨਾ ਹੈ। ਇਹ ਢੱਠਾ ਗੁਰਦੁਆਰੇ ਕਾ ਸੀ। ਸੁਣਕੇ ਦਾਨ ਸਿੰਘ ਤੇ ਹੋਰ ਖਾਲਸਾ ਚੜ੍ਹਿਆ ਗਊ ਕੀ ਰੱਛਿਆ ਵਾਸਤੇ। ਅੱਗੇ ਅਸਵਾਰ ਪਿਛੇ ਪੈਦਲ ਧਾਵਾ ਕਰੀ ਜਾਂਦੇ ਹੈਂ। ਜਾਂ ਕੂੰਮ ਕੇ ਆਗੇ ਗਏ ਤਾਂ ਓਹੀ ਸਾਹਨ ਚਲਿਆ ਆਉਂਦਾ ਹੈ। ਤੁਰਕਾਂ ਨੇ ਖਾਲਸੇ ਕਾ ਆਉਨਾ ਸੁਨਕੇ ਛਡ ਦੀਆ। ਦਾਨ ਸਿੰਘ ਨੇ ਕਿਹਾ ਜਿਸ ਵਾਸਤੇ ਚਲੇ ਹੈਂ ਸੋ ਤਾਂ ਏਹ ਤੁਰਿਆ ਆਉਂਦਾ ਹੈ, ਪਿੰਡ ਮੇਂ ਕਿਉਂ ਜਾਣਾ ਹੈ। ਖਾਲਸਾ ਮੁੜ ਆਇਆ। ਉਸ ਵਖਤ ਕਾਣੇ

---

੧. ਗੋਕਾ ਸਾਹਨ।

ਹੌਲਦਾਰ ਕਾ ਕਾਲਜਾ ਧੜਕੇ ਕਿਧਰੇ ਖਾਲਸਾ ਪਿੰਡ ਨਾ ਕਤਲ ਕਰ ਦੇਵੇ। ਬੜੇ ਗੁੱਸੇ ਨਾਲ ਗਏ ਹੈਂ। ਹੌਲਦਾਰ ਨੇ ਥਾਨੇ ਲਿਖ ਭੇਜਿਆ। ਥਾਨੇਦਾਰ ਸਾਹਨੇ ਸੇ ਆਇਆ। ਗੁਰੂ ਜੀ ਕੋ ਕੈਹਣੇ ਲਗਾ ਕਿ ਸਿੰਘ ਜਮਾ ਨਾ ਹੋਣ ਦਿਆ ਕਰੋ। ਦਰਸਨ ਕਰਾਕੇ ਤੋਰ ਦਿਆ ਕਰੋ। ਏਥੇ ਇਕੱਠੇ ਨਾ ਹੋਨ।

## ਸਿੰਘਾਂ ਨੂੰ ਪਰਸਾਦੇ

ਦਰਿਯਾਓ ਕੇ ਬੈਹਨ ਮਾਂਗੂੰ ਸਿੰਘ ਔਣ ਜਾਨ ਲਗੇ। ਦੂਈ ਮੂਰਤੀ ਕਾ ਪਰਤਾਪ ਦਿਨੋ ਦਿਨ ਬਧਨੇ ਲਗਾ ਹੈ। ਜੇਕਰ ਏਕ ਦੋ ਸਿੰਘਾਂ ਕਾ ਪਰਸਾਦਾ ਹੋਵੇ ਤਾਂ ਗਡਵੇ ਵਿਚ ਪਾ ਕੇ ਗਾਰਦ ਦੀ ਅੱਖ ਬਚਾਇਕੇ ਲੰਘ ਜਾਣਾ। ਜੇਕਰ ਪਾਂਚ ਸਿੰਘਾਂ ਕਾ ਪਰਸਾਦਾ ਹੋਵੇ ਤਾਂ ਆਸਨ ਮੇਂ ਪਾਇਕੇ ਦੂਆ ਆਸਨ ਉੱਤੋਂ ਦੀ ਲੈ ਕੇ ਅੱਖ ਬਚਾਇਕੇ ਲੰਘ ਜਾਣਾ। ਜੇ ਬਹੁਤ ਸਿੰਘਾਂ ਕੇ ਪਰਸਾਦੇ ਹੋਣ ਤਾਂ ਵੇਲਾ ਕੁਵੇਲਾ ਕਰਕੇ ਲੰਘਾਇ ਦੇਣਾ। ਜੇ ਦਾਲਾ ਨਾ ਜਾਏ ਤਾਂ ਅਚਾਰ ਜਾਂ ਮਿਠਾ ਲੈ ਜਾਣਾ ਸਿੰਘਾਂ ਕੇ ਵਾਸਤੇ।

ਇਕ ਦਿਨ ਥਾਨੇਦਾਰ ਨੇ ਹਿੰਦੂ ਸਪਾਹੀ ਅੰਦਰ ਲੰਗਰ ਮੇਂ ਭੇਜਿਆ ਦੇਖ ਆਓ ਫਾਲਤੂ ਸਿੰਘ ਤਾਂ ਨਹੀਂ ਹੈਂ। ਇਕ ਸਿੰਘ ਫਾਲਤੂ ਸੀ ਉਸਕੇ ਉਪਰ ਚਰੀ ਕੋ ਪਠੇ ਦੇ ਦੀਏ। ਦੇਖਕੇ ਸਪਾਹੀ ਚਲਾ ਗਿਆ।

## ਬਟਨ ਫ਼ਰੰਗੀ

ਅਤਰੀ ਖਾਨੇ ਵਾਲੀ[1] ਭੀ ਦਰਸਨ ਕੋ ਆਈ ਰੱਥ ਪਰ। ਲਾਟੋਂ ਕੀ ਢੱਕੀ ਮੇਂ ਗੁਰੂ ਜੀ ਭੀ ਗਏ। ਓਧਰ ਸੇ ਮੁਕਬਲਾਂ ਨੇ ਥਾਨੇਦਾਰ ਚਾੜ੍ਹ ਆਂਦਾ। ਥਾਨੇਦਾਰ ਨੇ ਸਪਾਹੀ ਭੇਜਿਆ ਕਿ ਫੜ ਲਿਆਵੋ। ਸਪਾਹੀ ਕੋ ਸਿੰਘਾਂ ਦੋ ਰੁਪਏ ਦੇ ਦੀਏ। ਸਪਾਹੀ ਨੇ ਕਹਾ ਕਿ ਇਸੀ ਕਣਕ ਮੇਂ ਵੜ ਕੇ ਛੁਪ ਜਾਓ। ਸਭ ਛੁਪ ਗਏ। ਸਪਾਹੀ ਨੇ ਰਾਗਾ ਸਿੰਘ ਫੜ ਆਂਦਾ। ਥਾਨੇਦਾਰ ਨੇ ਕਹਾ ਕੇ ਭੈਣੀ ਕੇ ਕਹਾਂ ਹੈਂ? ਸਪਾਹੀ ਨੇ ਕਹਾ ਕਿ ਏਈ ਥੇ ਹੋਰ ਸਿੰਘ ਚਲੇ ਗਏ। ਗੁਰੂ ਮਹਾਰਾਜ ਜੀ ਡੇਰੇ ਆਏ। ਸਪਾਹੀ ਰੱਥ ਨਾਲ ਲੈ ਗਏ ਲੁਦਿਹਾਣੇ। ਗੁਰੂ ਮਹਾਰਾਜ ਜੀ ਕੋ ਬੁਲਾਇਆ। ਖਾਨੇਵਾਲੀ ਕੇ ਪੈਰਾਂ ਮੇਂ ਭਵਟੇ ਪਾਇ ਦੀਏ ਤੇ ਕਹਾ ਸਰਦਾਰ ਕੀ ਰਾਨੀ ਹੈ। ਬਟਨ ਕਹੇ ਕੇ ਖਾਨੇਵਾਲੀ ਅਤਰੀ ਹੈ। ਬੀਸ ਕੁ ਦਿਨ ਰੱਖਕੇ ਖਾਨੇ ਨੂੰ ਭੇਜੀ।

ਬਟਨ ਨੇ ਗੁਰੂ ਜੀ ਕੋ ਕਹਾ ਕੇ ਤੁਸੀਂ ਸਿੰਘਾਂ ਨੂੰ ਸੱਦਕੇ ਇਕੱਠੇ ਕਰਦੇ ਹੋ। ਤੁਮ ਟਲਦੇ ਨਹੀਂ ਹੋ। ਤੁਮ ਭੀ ਆਪਨੇ ਭਾਈ ਮਾਂਗੂੰ ਕਰਦੇ ਹੋ। ਸਿੰਘਾਂ ਕਾ ਇਕੱਠ ਕਰੋਗੇ ਤਾਂ ਉਨ੍ਹਾਂ ਕੇ ਵਾਗੂੰ ਤੁਮਕੋ ਭੀ ਲੈ ਜਾਮਾਂਗੇ। ਬੜਾ ਖਚਰਾ ਫਰੰਗੀ ਸੀ। ਤਕੌਂਦਾ ਰੈਂਹਦਾ ਸੀ ਕਿ ਕੋਈ ਬਿਘਨ ਪਵੇ ਤਾਂ ਹਥ ਪਾਈਏ। ਉਸੀ ਤਰਾਂ ਫੇਰ ਓਵੇਂ ਈ ਸਿੰਘ ਔਣੇ ਜਾਣੇ ਲਗੇ ਹੈਂ, ਅੱਗੇ ਮਾਂਗੂੰ ਫੇਰ ਕੋਈ ਭਾਣਾ ਬਰਤੈਂਨਗੇ। ਫਰੰਗੀਆਂ ਕੀ ਏਹ ਮਨਸਾ ਸੀ ਕਿ ਘਟ ਤਾਂ ਜਾਣ ਬਧਨ

---
੧. ਮਾਈਸਰਖਾਨੇ ਵਾਲੀ।

ਨਾ। ਜਿੰਨ੍ਹਾਂ ਨੇ ਪੈਦਾ ਹੁੰਦਿਆਂ ਈ ਸਾਡਾ ਹੁਕਮ ਚੁਕਾਇ ਦੀਆ ਹੈ ਜੇ ਬਧ ਗਏ ਤਾਂ ਇਨ੍ਹਾਂ ਕਾ ਈ ਰਾਜ ਹੋ ਜਾਏਗਾ।

## ਲਾਟ ਨੇ ਦਰਸ਼ਨ ਕੀਤੇ

ਇਕ ਸਮੇਂ ਸਢੌਰੇ ਵਾਲੇ ਹੀਰਾ ਸਿੰਘ ਨੂੰ ਲਾਟ ਨੇ ਪੁਛਿਆ ਗੁਰੂ ਜੀ ਕਾ ਨਾਮ ਲੈ ਕੇ ਬੁੱਧ ਸਿੰਘ ਸਿੰਘਾਂ ਨੂੰ ਬਗਾੜਦੀ ਜਾਂਦਾ ਹੈ। ਹੀਰਾ ਸਿੰਘ ਨੇ ਕਿਹਾ ਕੇ ਉਹ ਕਾਨੂੰ ਕਿਸੇ ਨੂੰ ਬਗਾੜਦੇ ਹੈਂ ਸਗੋਂ ਬਿਗੜਿਆਂ ਕੋ ਸੁਆਰਦੇ ਹੈਂ, ਪ੍ਰਮੇਸਰ ਕੇ ਨਾਮ ਕਾ ਉਪਦੇਸ ਕਰਦੇ ਹੈਂ। ਸਾਂਤ ਰੂਪ ਹੈਂ ਜਿਨਾਂ ਕਾ ਦੀਦਾਰ ਕਰਕੇ ਬਿਰਤੀਆਂ ਇਕਾਗਰ ਹੋਇ ਜਾਂਦੀਆਂ ਹੈਂ ਤੇ ਰਬ ਚਿਤ ਆਉਂਦਾ ਹੈ। ਤੁਮ ਭੀ ਦਰਸਨ ਕਰੋ। ਲਾਟ ਨੇ ਕਿਹਾ ਕੇ ਲੁਦਿਹਾਣੇ ਕੇ ਇਲਾਕੇ ਜਾਮਾਂਗੇ ਤਾਂ ਦੀਦਾਰ ਕਰਾਂਗੇ। ਲੋਕ ਬਾਧੇ ਘਾਟੇ ਲਾਇ ਦਿੰਦੇ ਹੈਂ।

ਜਾਂ ਲਾਟ ਲੁਦਿਹਾਣੇ ਮੇਂ ਆਇਆ ਤਾਂ ਗੁਰੂ ਮਹਾਰਾਜ ਜੀ ਸੱਦੇ। ਗੁਰੂ ਹਰੀ ਸਿੰਘ ਜੀ ਗਏ। ਦਰਬਾਰਾ ਸਿੰਘ ਭੀ ਸੱਦਿਆ। ਲੋਕ ਆਖਣ ਹੁਣ ਲੈ ਜਾਣਗੇ ਬਚਦੇ ਨਹੀਂ ਦੂਏ ਭਾਈ ਮਾਂਗੂੰ। ਏਕ ਬੰਗਲੇ ਮੇਂ ਲੈ ਗਏ, ਬਹੁਤ ਬਚਨ ਕੀਤੇ। ਬਾਬੇ ਦਰਬਾਰਾ ਸਿੰਘ ਕੋ ਸਪਾਹੀ ਨੇੜੇ ਨਾ ਜਾਣ ਦੇਵੇ ਪਰ ਹੌਲੀ ਹੌਲੀ ਨੇੜੇ ਜਾਇ ਰਹਾ। ਉਸੀ ਵਖਤ ਲਾਟ ਨੇ ਰੁਖਸਤ ਦੇ ਦਈ। ਦਰਸਨ ਕਰਕੇ ਲਾਟ ਬੜਾ ਪ੍ਰਸੰਨ ਹੋਇਆ।

## ਏਥੇ ਨਾ ਆਇਆ ਕਰੋ

ਜਿੱਧਰ ਗੁਰੂ ਹਰੀ ਸਿੰਘ ਜੀ ਮਹਾਰਾਜ ਜਾਂਦੇ ਹੈਂ ਓਧਰੇ ਸਪਾਹੀ ਨਿਗਾ ਰਖਦੇ ਹੈਂ ਕਿ ਸਿੰਘਾਂ ਨੂੰ ਮਿਲ ਆਉਂਦੇ ਹੈਂ। ਜੇ ਕਿਸੇ ਪਿੰਡ ਕੋਈ ਕੂਕਾ ਰਾਤ ਕਟ ਜਾਏ ਤਾਂ ਚੌਕੀਦਾਰ ਨੇ ਤੁਰਕਾਂ ਕੋ ਆਇ ਕੈਹਣਾ। ਤੁਰਕਾਂ ਨੇ ਉਸ ਸਿੰਘ ਕੋ ਘੂਰਨਾ ਨਾਲੇ ਗਾਲਾਂ ਕਢਣੀਆਂ। ਨੰਬਰਦਾਰ ਦੀ ਦਾੜੀ ਦੂਏ ਨੰਬਰਦਾਰ ਕੋ ਕੈਹਕੇ ਖਚਵਾਵਨੀਂ। ਕੈਹਣਾ ਫੇਰ ਨਾ ਕੂਕਾ ਤੇਰੇ ਪਿੰਡ ਮੈ ਬੜੇ। ਕੁਰਕੀ[1] ਭੀ ਸਿੰਘ ਆਇ ਰਹਿੰਦੇ ਸੀ। ਹਨੇਰੇ ਈ ਕਢ ਦੇਣੇ। ਥਾਨੇਦਾਰ ਨੇ ਓਸ ਸਿੰਘ ਕੇ ਜੁੱਤੀਆਂ ਲਾਈਆਂ ਅਤੇ ਨੰਬਰਦਾਰ ਦੀ ਦਾੜ੍ਹੀ ਖਿਚਵਾਈ ਕਿ ਤੁਮ ਕਿਉਂ ਆਪਣੇ ਪਿੰਡ ਮੇਂ ਰਾਤ ਕਟਨੇ ਦੇਂਦੇ ਹੋ।

ਰਾਈਆਂ ਕੇ ਖੂਹ ਪਰ ਰਾਗਾ ਸਿੰਘ ਇਸ਼ਨਾਨ ਕਰਦਾ ਸੀ। ਨੰਬਰਦਾਰ ਨੇ ਦੇਖਕੇ ਕਿਹਾ ਕਿ ਤੁਸੀਂ ਸਾਡੇ ਪਿੰਡ ਕੀ ਪਟੜੀ ਮੇਂ ਕਿਉਂ ਵੜਦੇ ਹੋ। ਸਾਡੇ ਖੂਹ ਉਤੇ ਇਸ਼ਨਾਨ ਵੀ ਨਾ ਕੀਤਾ ਕਰੋ। ਸਾਡੀਆਂ ਦਾਹੜੀਆਂ ਪੁਟਵਾਉਂਦੇ ਹੋ। ਏਥੇ ਨਾ ਆਇਆ ਕਰੋ।

ਭੰਗਾ ਸਿੰਘ ਰੂਮੀ (ਜ਼ਿਲ੍ਹਾ ਲੁਧਿਆਣਾ) ਅੰਦਰ ਆਇ ਵੜਿਆ। ਮਗਰੇ ਕਾਣਾ ਹੌਲਦਾਰ ਆਇ ਗਿਆ। ਗਲੀ ਵਾਲੀ ਕੰਧ ਉਤੋਂ ਦੀ ਲੰਘਾਇ ਦੀਆ। ਫੇਰ ਦਰਵਜੇ ਆਇਕੇ ਕਹਾ ਮੈਨੂੰ ਪ੍ਰਸਾਦਾ ਮਿਲੇ ਮੈਂ ਭੁਖਾ ਹਾਂ।

---

੧. ਛੋਟੀ ਕਟਾਣੀ।

## ਲੰਗਰ ਲਈ ਮਾਇਆ

ਸਿੰਘ ਅੰਦਰ ਰਹਿੰਦੇ ਹੈਂ, ਗੁਪਤ ਪਾਠ ਤੁਰੇ ਹੈਂ। ਦੋ ਗ੍ਰੰਥ ਸਾਹਿਬ ਪ੍ਰਗਾਸੇ ਹੈਂ। ਧਰਮ ਕੀਆ ਧਮਕਾਂ ਸੁਣਕੇ ਨਾਲੇ ਸਤਿਗੁਰੂ ਜੀ ਕਾ ਜੋ ਬਚਨ ਹੈ ਮੇਰੇ ਨਮਿਤ ਭੋਗ ਪਾਵੋ ਸੋ ਬਚਨ ਸੁਣਕੇ ਜੇਹੜੇ ਧਨ ਵਾਲੇ ਸੇ ਤਿਨਾਂ ਨੂੰ ਪ੍ਰੇਰਨਾ ਹੋਈ ਜੋ ਅਸੀਂ ਧਨ ਵਾਲੇ ਹੈਂ ਸਾਨੂੰ ਭੀ ਕੁਝ ਮਦਦ ਕੀਤੀ ਚਾਹੀਏ। ਮਾਇਆ ਤਾਂ ਸਭ ਸਤਿਗੁਰੂ ਕੀ ਹੈ ਸਾਨੂੰ ਭੀ ਜਗ ਮੇਂ ਪਾਇਆ ਚਾਹੀਏ ਤਿਲਫੁਲ। ਜੋ ਜਗ ਮੈ ਪੈ ਜਾਵੇ ਸੋਈ ਚੰਗਾ ਹੈ। ਜੋ ਤਬੇਲੇ ਮੈ ਸੀ ਦਬਿਆ ਹੋਇਆ ਪਦਾਰਥ ਸੋ ਭੀ ਕਢ ਕੇ ਬਰਤਨ ਲਗੇ।[੧] ਅਖੰਡ ਪਾਠਾਂ ਕਾ ਪ੍ਰਤਾਪ ਸੁਣਕੇ ਕਾਹਨ ਸਿੰਘ ਬੁਰਜਾਂ ਕਾ ੧੦੦੦ ਰੁਪਯਾ ਲਿਆਇਆ, ਗੁਰੂ ਜੀ ਕੀ ਭੇਟਾ ਧਰਿਆ। ਗੁਰੂ ਹਰੀ ਸਿੰਘ ਜੀ ਕਾ ਦੀਦਾਰ ਕਰਕੇ ਹਰਿਆ ਹੋਇਆ। ਸਬੇਗ ਸਿੰਘ ਮੁਰ੍ਹਾਨੇ ਕਾ ਪੰਜ ਸੌ ਰੁਪਯਾ, ਨਾਰਲੀ ਕਾ ਬਘੇਲ ਸਿੰਘ ੧੦੦੦, ਗਾਧੜੀ ਵਾਲੇ ਕਾ ਨੱਥਾ ਸਿੰਘ ੧੦੦੦ ਰੁਪਏ ਲਿਆਇਆ। ਬਾਬਾ ਬੂਟਾ ਸਿੰਘ ਭੀ ਉਗਰਾਹੀ ਕਰਕੇ ਲਿਆਏ। ਹੋਰ ਜਿਸ ਜਿਸ ਨੂੰ ਪ੍ਰੇਰਿਆ ਸੋ ਭੀ ਜਿਤਨੀ ਫੁਰਸਦ ਸੀ ਸੋ ਸਭ ਨੇ ਸੇਵਾ ਕੀਤੀ।

## ਸਿੰਘ ਅੰਦਰ ਰਹਿਣ ਲਗੇ

ਅੰਦਰ ਤਾਂ ਪਾਠ ਅਖੰਡ ਹੋਣ ਤੇ ਬਾਹਰ ਕੁਝ ਖਵਰ ਨਾ। ਸ੍ਰੀ ਸਤਿਗੁਰੂ ਜੀ ਕੇ ਪ੍ਰਤਾਪ ਸੇ ਪੰਜਾਹ ਪੰਜਾਹ ਸਿੰਘ ਰਹਿਣੇ ਲਗੇ ਗੁਰਦੁਆਰੇ ਕੇ ਅੰਦਰ ਗੁਪਤ ਹੀ। ਰਾਤ ਨੂੰ ਤਾਂ ਸਿੰਘਾਂ ਨੇ ਨਿਕਲ ਕੇ ਮਦਾਨ ਹੋਏ ਔਣਾ ਇਕੱਲੇ ਦੁਕੱਲੇ। ਪਿਛਲੇ ਪਾਸੇ ਲਹਿਣਾ ਸਿੰਘ ਦਾ ਘਰ ਸੀ, ਉਸ ਪਾਸੇ ਦੀ ਸਿੰਘ ਉਤਰ ਜਾਂਦੇ ਹੈਂ। ਦਿਨ ਕੋ ਜੇ ਮਦਾਨ ਆਵੇ ਪਾਠੀ ਨੂੰ ਤਾਂ ਗਲੀ ਵਾਲੀ ਕੰਧ ਕੇ ਨਾਲ ਪਖਾਨਾ ਬਨਾਇਆ ਹੋਇਆ ਸੀ, ਪਾਠੀ ਨੇ ਮਦਾਨ ਹੋਏ ਲੈਣਾ ਤੇ ਕੂੜੇ ਕੇ ਟੋਕਰੇ ਮੇਂ ਪਾਇਕੇ ਰੂੜੀ ਪਰ ਸਿਟ ਦੇਣਾ।

ਦੋ ਗ੍ਰੰਥ ਸਾਹਿਬ ਪ੍ਰਕਾਸ਼ੇ, ਬੜੀ ਧਾਰਨਾ ਨਾਲ ਪਾਠ ਕੀਤੇ। ਤੁਰਕਾਂ ਦਾ ਤੇ ਸਿੰਘਾਂ ਦਾ ਅਠੇ ਪਹਿਰ ਦਾਉ ਘਾਉ ਲਗਿਆ ਰਹਿੰਦਾ ਹੈ। ਜੈਸੇ ਭੜਹਥੇ ਵਾਲੇ ਪਰਸਪਰ ਨਿਗਾ ਵਿਚ ਰੱਖਦੇ ਹੈਂ ਤਿਸੀ ਤਰਾਂ ਤੁਰਕ ਨਿਗਾਹ ਰੱਖਦੇ ਹੈਂ ਵਿਚੇ ਹਰ ਵਖਤ। ਰਾਤ ਦਿਨੇ ਪਹਿਰਾ ਖੜਾ ਰਹਿੰਦਾ ਹੈ। ਆਏ ਗਏ ਦੀ ਨਿਗਾ ਅਰ ਸਿਆਣ ਕਰਦੇ ਹੈਂ ਡੇਰੇ ਕਾ ਹੈ ਕੇ ਕਿਸੇ ਹੋਰ ਗ੍ਰਾਮ ਕਾ ਹੈ। ਬੜੀ ਕਰੜਾਈ ਕੀਤੀ ਤੁਰਕਾਂ ਨੇ ਦਰਵੱਜੇ ਪਰ। ਹਦ ਸੇ ਬਾਹਰ ਸਿੰਘ ਕਿਤੇ ਬੈਠੇ ਅੰਦਰ ਨਾ ਸੇ ਬੜਨ ਦਿੰਦੇ। ਪਿੰਡ ਦੀ ਜਮੀਨ ਮੈ ਹੌਲਦਾਰ ਨੇ ਨੰਬਰਦਾਰ ਕੋ ਭੇਜਨਾ ਦੇਖ ਆਓ ਕੋਈ ਪਟੜੀ ਪਿੰਡ ਕੀ ਮੈ ਕੂਕਾ ਨਾ ਰਹੇ।

---

੧. ਬਾਬਾ ਦਰਬਾਰਾ ਸਿੰਘ ਤੇ ਮਹੰਤ ਗੁਰਦਿੱਤ ਸਿੰਘ ਨੂੰ ਨਾਲ ਲੈ ਕੇ ੬ ਹਜ਼ਾਰ ਰੁਪਈਆ ਤਬੇਲੇ ਵਿਚ ਦਬਾਇਆ ਹੋਇਆ ਸੀ।

## ਸੁੱਤੇ ਜੀਵ ਉਠਨੇ ਲਗੇ

ਜੋ ਸਿੰਘ ਨੇ ਆਉਨਾ ਹੋਵੇ ਤਾਂ ਰਾਤ ਨੂੰ ਆਵੇ। ਨੇੜੇ ਆਇਕੇ ਚਤਰ ਪੁਰਖ ਹੋਵੇ ਤਾਂ ਓ ਦੂਏ ਪਾਸਿਓਂ ਆਇ ਜਾਵਨ। ਗੁਰੂ ਜੀ ਉਰਲੇ ਘਰ ਪੈਹਲੀ ਕੋਠੜੀ ਮੈ ਸੇ। ਫੇਰ ਮੰਦਰ ਮੈ ਗਏ। ਉਤੇ ਚੁਬਾਰਾ ਪੈ ਗਿਆ, ਫੇਰ ਚੁਬਾਰੇ ਮੈ ਰਹਿਨੇ ਲਗੇ। ਹਨੇਰੇ ਹਨੇਰੇ ਸਿੰਘਾਂ ਕਾ ਰਾਜ, ਜਿੱਥੇ ਮਰਜੀ ਹੋਵੇ ਓਥੇ ਫਿਰ ਜਾਣਾ, ਦਰਸਨ ਭੀ ਰਾਤ ਨੂੰ ਕਰਨਾ। ਜੇ ਦਿਨ ਨੂੰ ਸਿੰਘ ਆ ਜਾਏ ਤਾਂ ਗੁਰੂ ਜੀ ਮਦਾਨ ਜਾਣਾ ਗਡਵਾ ਲੈ ਕੇ ਓਥੇ ਈ। ਤੁਰਕਾਂ ਨੇ ਨਿਗਾਹ ਰੱਖਣੀ ਜਿੱਧਰ ਨੂੰ ਗੁਰੂ ਜੀ ਨਿਕਲਨ। ਸਿੰਘ ਨੂੰ ਦਰਸਨ ਦੇ ਕੇ ਨਿਹਾਲ ਕਰਕੇ ਜੋ ਬਚਨ ਕਰਨਾ ਹੋਵੇ ਤਾਂ ਸਤਾਬੀ ਸਤਾਬੀ ਕਰਨਾ। ਗੁਰੂ ਹਰੀ ਸਿੰਘ ਜੀ ਉਸਕਾ ਸੰਸਾ ਨਿਵਿਰਤ ਕਰਨਾ, ਧੀਰਜ ਦੇਣੀ। ਜੋ ਸਤਿਗੁਰੂ ਜੀ ਹੁਕਮਨਾਮਾ ਭੇਜਿਆ ਹੋਇਆ ਹੁੰਦਾ ਸੀ ਸੋ ਸਿੰਘ ਨੂੰ ਸੁਨਾਉਣਾ। ਸਿੰਘ ਨੇ ਦਰਸਨ ਕਰਕੇ ਤੇ ਸ੍ਰੀ ਸਤਿਗੁਰੂ ਜੀ ਕੀਆਂ ਖਵਰਾਂ ਸੁਣਕੇ ਬੜੇ ਪ੍ਰਸੰਨ ਹੋਣਾ। ਧਰਮ ਬਧਨੇ ਲਗਾ, ਪਾਪ ਘਟਨੇ ਲਗਾ। ਸੁੱਤੇ ਜੀਵ ਉਠਨੇ ਲਗੇ ਸੰਗਤ ਮੈ। ਪਾਠਾਂ ਕੇ ਪ੍ਰਤਾਪ ਸੇ ਸਾਰੇ ਹਰੇਵਾਈ ਹੋਈ।

ਅੰਮ੍ਰਿਤਸਰ ਮੈ ਅਰਜੀ ਦੇਕੇ ਭੋਗ ਪਾਉਂਦੇ ਹੈਂ ਨਾਮਧਾਰੀਏ। ਜੇ ਬਿਨਾ ਇਤਲਾਹ ਪਾਏ ਤਾਂ ਉਸਕੋ ਸਜਾਇ ਦੇਂਦੇ ਹੈਂ। ਹੋਰ ਲੋਕ ਕਿਸੇ ਵੇਲੇ ਭੋਗ ਪਾਵਣ ਤੇ ਜੇ ਨਾਮਧਾਰੀਆ ਭੋਗ ਪਾਵੇ ਤਾਂ ਅਰਜੀ ਦੇਵੇ। ਮੁਕਬਲ ਅਰ ਪੁਲਸ ਨੇ ਹਰ ਵਕਤ ਖਵਰ ਰੱਖਨੀ। ਜੇ ਸੰਗਤ ਮੇਂ ਭੋਗ ਪਵੇ ਤਾਂ ਭੀ ਪਹਿਲੇ ਥਾਨੇ ਬਿਖੇ ਇਤਲਾਹ ਕਰੇ। ਸਪਾਹੀ ਜਾਂ ਸਾਰਜਨ ਨੇ ਜਾਨਾ। ਜਿੱਥੇ ਜਿਆਦੇ ਸਿੰਘ ਹੋਨ ਤਾਂ ਸਿੰਘਾਂ ਖਿੰਡ ਜਾਣਾ। ਪ੍ਰਸਾਦ ਬਰਤੇ ਤੇ ਭੋਗ ਪਾਇਕੇ ਸਪਾਹੀ ਨੇ ਜਾਨਾ ਸਭ ਕੇ ਤੋਰ ਕੇ। ਜੇਕਰ ਅਨੰਦ ਪੜਾਉਣਾ ਤਾਂ ਇਤਲਾਹ ਕਰਕੇ ਭੋਗ ਧਰਨਾ। ਜਿਸ ਦਿਨ ਅਨੰਦ ਹੋਵੇ ਸਪਾਹੀ ਪੁਲਸ ਨੇ ਆਉਨਾ। ਜਿੱਥੇ ਜਿੱਥੇ ਨਾਮਧਾਰੀਏ ਸਿੰਘ ਹੈਨ ਤਿੱਥੇ ਤਿੱਥੇ ਤਕੜਾਈ ਕੀਤੀ ਹੈ। ਪਾਂਚ ਸਿੰਘ ਇਕੱਠੇ ਹੋਨ ਕਾ ਭੀ ਹੁਕਮ ਨਾ ਸੀ ਕੇ ਇਕੱਠੇ ਹੋਇਕੇ ਗਲਬੇ ਕੀ ਸਲਾਹ ਕਰਕੇ ਬੁਚੜਾਂ ਕੋ ਜਾਇ ਬਢਦੇ ਹੈਂ। ਕੈਂਹਦੇ ਹੈਂ ਕੇ ਗਊ ਬਧ ਛਤਰੀ ਕੇ ਰਾਜ ਮੈ ਹੋਇ ਰਹਿਆ ਹੈ। ਇਸ ਕਰਕੇ ਜਿੱਥੇ ਗਊ ਕੋ ਦੁਖ ਦੇਂਦੇ ਹੈਂ ਓਥੇ ਹੀ ਧਾਵਾ ਕਰਕੇ ਮਾਰਦੇ ਹੈਂ ਸਿੰਘ ਤੇ ਕਤਲ ਕਰਦੇ ਹੈਂ ਬਚੜਾਂ ਕੋ। ਮਰਨੋਂ ਭੀ ਨਹੀਂ ਡਰਦੇ ਹੈਂ। ਸਰਬ ਰਾਜਾ ਪਰਜਾ ਕੋ ਤੇ ਨਿੰਦਕਾਂ ਦੁਸਟਾਂ ਕੋ ਸੂਲ ਪੈਦਾ ਹੋਇਆ ਕੇ ਅਸਾਂ ਤੇ ਏਹ ਪੰਥ ਕੂਕਾ ਮਿਟਾਇ ਦਿੱਤਾ ਸੀ, ਏਹ ਤਾਂ ਓਦੂੰ ਭੀ ਦੂਣਾ ਕੰਮ ਚਲ ਪਿਆ ਹੈ। ਫੇਰ ਮੁਕਬਲਾਂ ਨੇ ਕਹਿਆ ਕੇ ਏਹ ਜੋ ਅਖੰਡ ਪਾਠ ਕਰਦੇ ਹੈਂ ਜੇ ਨਾ ਹੋਨ ਅਖੰਡ ਪਾਠ ਤਾਂ ਏਹ ਅਗੇ ਨਾ ਬਧਨ, ਨਹੀਂ ਤੇ ਬਧਦੇ ਜਾਂਦੇ ਹੈਂ।

ਡੇਰੇ ਅੰਦਰ ਸਿੰਘ ਗੁਪਤ ਪਾਠ ਕਰਦੇ ਹੈਂ। ਧਰਮ ਕੀਆਂ ਜੜਾਂ ਵਿਚ ਅੰਮ੍ਰਿਤ ਪਾਵਨੇ ਲਗੇ ਹੈਂ। ਪਾਠੀ ਭਾਲ ਕੇ ਲਿਆਏ, ਪਾਠ ਹੋਣੇ ਲਗੇ। ਬਿਹੰਗਮ ਸਾਧ ਭੀ ਸੰਗਤ ਮੈ ਫਿਰਨੇ ਲਗੇ। ਜਿੱਥੇ ਅਖੰਡ ਪਾਠ ਹੋਵੇ ਓਥੇ ਅਲਾਕੇ ਕੇ ਸਿੰਘ ਸੱਦਕੇ ਭੋਗ ਪਾਵਨਾ। ਜੰਮੇ ਕਾ ਭੀ

ਭੋਗ ਬਿਵਾਹ ਕਾ ਭੀ ਭੋਗ ਪੌਣੇ ਲਗੇ। ਸੰਗਤ ਮੈ ਹਰਿਆਈ ਹੋਈ, ਡਿੱਗੇ ਸਿੰਘ ਉੱਠੇ ਹੁਸ਼ਿਆਰ ਹੋਏ, ਜੋ ਆਪਨਾ ਧਰਮ ਹੈ ਭੋਗ ਪਾਠ ਸੋ ਕਰਨੇ ਲਗੇ। ਧਰਮ ਕੀ ਰੀਤੀ ਪਰ ਚਲਣੇ ਲਗੇ। ਜੋ ਕੌਲਾਂ ਕੇ ਮੁਖ ਮੁੰਦੇ ਹੋਏ ਸੇ ਸੋ ਖੁਲੇ। ਹੁਣ ਸਿੰਘ ਦਲੀਲਾਂ ਕਰਦੇ ਹੈਂ ਪਤਾ ਤਾਂ ਲੱਗ ਗਿਆ ਹੈ ਚਲੋ ਦੀਨਾਨਾਥ ਜੀ ਕਾ ਦਰਸਨ ਕਰ ਆਈਏ। ਸਿੰਘਾਂ ਕੇ ਮਨ ਸੁਧ ਹੋਇ ਗਏ ਭੋਗ ਪਾਠਾਂ ਕੇ ਪ੍ਰਤਾਪ ਸੇ ਅਰ ਚਾਰ ਅੱਖਰ ਕੇ ਜਾਪ ਸੇ। ਪਰਗਟ ਭੀ ਤੇ ਗੁਪਤ ਭੀ ਪਾਠ ਹੋਣੇ ਲਗੇ। ਸਾਰੇ ਦੋਹਾਂ ਮੂਰਤੀਆਂ ਕੀ ਉਸਤਤ ਕਰ ਰਹੇ ਹੈਂ। ਕੈਂਹਦੇ ਹੈਂ ਆਪ ਤਾਂ ਗਏ ਹੈਂ ਪਾਛੇ ਸੰਗਤ ਕੇ ਸਿਰ ਪਰ ਹਾਥ ਧਰਨੇ ਕੋ ਛੋਟੇ ਭਾਈ ਕੋ ਛਡ ਗਏ ਹੈਂ। ਜਿਤਨਾ ਚਿਰ ਢਾਈ ਲਾਖ ਪਾਠ ਪੂਰਾ ਨਹੀਂ ਹੁੰਦਾ ਉਤਨਾ ਚਿਰ ਆਉਂਦੇ ਭੀ ਨਹੀਂ ਹੈਂ। ਸੋ ਇਕੰਤ ਅਕੇਲੇ ਜਾਇਕੇ ਬੈਠੇ ਹੈਂ। ਓਥੇ ਈ ਬੈਠੇ ਪੰਥ ਰੂਪੀ ਬਾਗ ਕੀ ਪਾਲਨਾ ਕਰਨੇ ਲਗੇ ਹੈਂ। ਗੁਪਤ ਪਖ ਕਰਨੇ ਲਗੇ ਹੈਂ, ਸਾਰਾ ਕਾਰਨ ਓਥੇ ਬੈਠੇ ਈ ਦੇਖੀ ਜਾਂਦੇ ਹੈਂ।

## ਮੈਥੋਂ ਕੀ ਛੁਪਿਆ ਹੈ।

ਏਕ ਦਿਨ ਰੰਗੂੰਨ ਮੈ ਸ੍ਰੀ ਸਤਿਗੁਰੂ ਜੀ ਨਾਨੂੰ ਸਿੰਘ ਨੂੰ ਬਚਨ ਕੀਤਾ ਦੇਖ ਆਖਦੇ ਹੋਣਗੇ ਹੁਣ ਸਾਨੂੰ ਕੌਣ ਦੇਖਦਾ ਹੈ? ਤੈਨੂੰ ਮੈਂ ਦਖਾਂਵਦਾ ਹਾਂ। ਨਾਨੂੰ ਸਿੰਘ ਕੋਲ ਬਠਾਲ ਲਿਆ। ਐਸੀ ਉਸਕੀ ਦ੍ਰਿਸ਼ਟੀ ਕੀਤੀ ਰਾਮਦਾਸ ਪੁਰੇ ਕੇ ਸਭ ਉਠੇ ਬੈਠੇ ਫਿਰਦੇ ਸੁੱਤੇ ਸਭ ਦਿਸਨ ਲਗੇ। ਸੀਸੇ ਕੀ ਤਰਾਂ ਦੇਖਿਆ ਸਾਰਾ ਕੌਤਕ ਜੋ ਬਰਤਦਾ ਸੀ। ਫੇਰ ਬਚਨ ਕੀਤਾ ਮੈਥੋਂ ਕੀ ਛੁਪਿਆ ਹੋਇਆ ਹੈ।

ਰਾਮਦਾਸ ਪੁਰੇ ਮੇਂ ਫੇਰ ਅਕੋਤ੍ਰ ਸੌ ਕਾ ਸੰਕਲਪ ਕਰਕੇ ਤੋਰੇ ਪਾਠ ਕੋਠੜੀ ਲੰਗਰ ਵਾਲੀ ਮੇਂ। ਗੁਪਤ ਸਿੰਘ ਅੰਦਰ ਰਹਿਣੇ ਲਗੇ। ਤੁਰਕਾਂ ਕੀ ਭੀ ਕਰੜਾਈ। ਮੁਕਬਲਾਂ ਕਿਹਾ ਜੀ ਏਹ ਅਖੰਡ ਪਾਠ ਕਰਦੇ ਹੈਂ ਏਹ ਨਾ ਕਰਨ। ਏਨ੍ਹਾਂ ਕਾ ਨਾਸ ਕੀਤਾ ਸੀ, ਫੇਰ ਜਾਗ ਪਏ ਹੈਂ।

## ਨਿੰਦਕਾਂ ਦੇ ਮੂੰਹ ਕਾਲੇ ਹੋਏ

ਉਨ੍ਹੀ ਸੈ ਤੇਤੀ ਸਾਲ ਮੇਂ ਪਾਂਚ ਪਾਠੀ ਪਾਂਚ ਧੂਪੀਏ ਦੋ ਪਹਿਰੇ ਵਾਲੇ ਦੋ ਲਾਂਗਰੀ, ਹਜਾਰਾ ਸਿੰਘ ਲੰਗਰ ਕਰਨ ਤੇ ਹੋਇਆ। ਸਿੰਘ ਅੰਦਰ ਗੁਪਤ ਰੈਂਹਦੇ ਹੈਂ। ਜੇ ਕੋਈ ਅੰਦਰ ਹਾਕਮ ਆ ਜਾਏ ਤਾਂ ਸਿੰਘਾਂ ਲੁਕ ਬੈਠਨਾ। ਪਾਂਚ ਪਾਠ ਕਰਕੇ ਏਕ ਦਿਨ ਕੀ ਛੁੱਟੀ ਮਿਲਦੀ ਸੀ। ਛੁੱਟੀ ਬਾਲਾ ਦਿਨ ਸੀ। ਸਿੰਘ ਸਭ ਬਾਹਰ ਗਏ ਹੋਏ ਸੇ। ਜੇੜ੍ਹੇ ਮੁਕਬਲ ਬਟਨ ਨੇ ਛੱਡੇ ਹੋਏ ਸੇ ਤਿਨ੍ਹਾਂ ਨੇ ਥਾਨੇਦਾਰ ਚਾੜ੍ਹ ਆਂਦਾ। ਗੁਰੂ ਹਰੀ ਸਿੰਘ ਜੀ ਕੋ ਥਾਨੇਦਾਰ ਕੈਹਨੇ ਲਗਾ ਕਿ ਤੁਮਨੇ ਸਿੰਘ ਲੁਕਾਇਕੇ ਰੱਖੇ ਹੋਏ ਹੈਂ, ਤਲਾਸ਼ੀ ਦਿਓ। ਗੁਰੂ ਜੀ ਕਹਾ ਕਿ ਮੁਚਲਕਾ ਕੀਤਾ ਜਾਏ, ਜੇ ਨਾ ਸਿੰਘ ਨਿਕਲੇ ਤਾਂ ਚੁਗਲੀ ਕਰਨ ਬਾਲੇ ਕੋਲੋਂ ਭਰਿਆ ਜਾਏਗਾ।

ਜੇੜ੍ਹੇ ਸਿੰਘ ਅੰਦਰ ਗੁਪਤ ਗੁਫਾ ਮੈ ਰੈਂਹਦੇ ਸੀ ਉਹਨਾਂ ਉਤੇ ਤਵੀ ਦੇ ਦਿੱਤੀ। ਗੁਰੂ ਜੀ ਕਹਾ ਜੈਮਲ ਸਿੰਘਾ ਬੈਲਾਂ ਨੂੰ ਦਾਣਾ ਪਾਇਆ ਹੈ ਕਿ ਨਹੀਂ। ਜੈਮਲ ਸਿੰਘ ਨੇ ਸਮਝ

ਲਿਆ ਬਚਨ ਤੇ ਕੈਹਨ ਲਗਾ ਜੀ ਪਾਇ ਆਉਂਦਾ ਹਾਂ। ਗੁਫਾ ਕੇ ਮੂੰਹ ਪਰ ਜੋ ਤਵੀ ਦਿੱਤੀ ਹੋਈ ਸੀ ਉਸ ਪਰ ਛੋਲਿਆਂ ਦਾ ਢੇਰ ਲਾਇ ਦਿੱਤਾ। ਥਾਨੇਦਾਰ ਤਾਂ ਬਾਹਰ ਖੜਾ ਰਿਹਾ ਕਿਉਂਕਿ ਮੁਸਲਮਾਨ ਸੀ, ਏਕ ਪੂਰਬੀਆ ਸਪਾਹੀ ਥਾ ਨਾਲ ਆਇਆ। ਅਖੰਡ ਪਾਠ ਵਾਲੀ ਕੋਠੜੀ ਦੇਖੀ ਕੋਈ ਸਿੰਘ ਨਹੀਂ ਹੈ। ਇਕ ਸਿੰਘ ਲਕੜੀਆਂ ਮੈ ਬੈਠਾ ਰਿਹਾ। ਉੱਤੇ ਚਰੀ ਕੇ ਪੱਠੇ ਦਿੱਤੇ ਹੋਏ ਸੇ। ਦੇਖ ਤਾ ਲਿਆ ਸਪਾਹੀ ਨੇ ਕਿ ਸਿੰਘ ਹੈ ਪਰ ਹਿੰਦੂ ਹੋਣੇ ਕਰਕੇ ਖਿਮਾ ਕਰ ਗਿਆ। ਥਾਨੇਦਾਰ ਨੂੰ ਆਇ ਕਿਹਾ ਕਿ ਕੋਈ ਸਿੰਘ ਨਹੀਂ ਅੰਦਰ। ਨਿੰਦਕਾਂ ਕੇ ਮੂੰਹ ਕਾਲੇ ਹੋਏ। ਸ਼ਰਮਿੰਦੇ ਹੋਏ ਕੇ ਸਾਡਾ ਕੈਹਣਾ ਝੂਠਾ ਹੋਇਆ ਹੈ।

## ਖੂਹੀ ਲੱਗੀ

ਅਗਲੇ ਦਿਨ ਫੇਰ ਅਖੰਡ ਪਾਠ ਤੋਰਿਆ, ਫੇਰ ਕਰੜਾਈ ਕੀਤੀ ਤੁਰਕਾਂ ਨੇ। ਜਲ ਲੰਗਰ ਵਾਸਤੇ ਖੂਹ ਕਾ ਭਰਨਾ ਰਾਤੋ ਰਾਤ। ਗੁਰੂ ਜੀ ਬਚਨ ਕੀਤਾ ਇਕ ਹੌਦ ਬਨਾਇ ਲਵੋ, ਉਹ ਭਰ ਛਡਿਆ ਕਰੋ। ਰਾਤ ਨੂੰ ਹੌਦ ਬਨਾਇਕੇ ਭਰਿਆ ਤਾਂ ਛੇ ਵੀਹਾਂ ਗਾਗਰ ਪਾਈ। ਇਕ ਪਹਿਰ ਪਾਛੇ ਛੇ ਗਾਗਰਾਂ ਨਿਕਲੀਆਂ ਜਲ ਕੀਆਂ। ਗੁਰੂ ਜੀ ਬੀ ਆਇ ਪੁੱਛਿਆ। ਸਿੰਘਾਂ ਨੇ ਕਿਹਾ ਕੇ ਛੇ ਬੀਹਾਂ ਗਾਗਰ ਪਾਈ ਹੈ ਤੇ ਛੇ ਨਿਕਲੀਆਂ ਹੈਂ। ਗੁਰੂ ਜੀ ਬਚਨ ਕੀਤਾ ਕਿ ਇਸ ਕੋ ਢਾਇ ਦੇਵੋ ਤੇ ਖੂਹੀ ਲਾਇ ਲਵੋ ਬੇੜ੍ਹੇ ਮੈ। ਗੁਰੂ ਮਹਾਰਾਜ ਜੀ ਆਪ ਟਪ ਲਾਇ ਦੀਆ ਲੰਗਰ ਕੇ ਬੇੜ੍ਹੇ ਮੇਂ। ਸਿੰਘ ਕਾਰ ਕਢਣੇ ਲਗੇ। ਮਹੀਨੇ ਡੇਢ ਮੇਂ ਖੂਹੀ ਤਿਆਰ ਹੋਈ ਸੰਮਤ ੧੯੩੩ ਬਿਕਰਮੀ। ਲੰਗਰ ਕਾ ਜਲ ਅੰਦਰੋਂ ਅੰਦਰ ਕਿਸੇ ਵੇਲੇ ਭਰ ਲੈਨਾ। ਜਦ ਮਰਜੀ ਹੋਵੇ ਪਾਠੀ ਇਸ਼ਨਾਨ ਕਰ ਲੈਣ, ਸੁਖ ਹੋਇਆ। ਗੁਪਤ ਸਿੰਘਾਂ ਨੇ ਅੰਦਰ ਕਾ ਅੰਦਰ ਜਲ ਵਰਤ ਲੈਣਾ। ਇਕ ਦਿਨ ਭੋਗ ਪਏ ਥੀਂ ਪਾਛੇ ਗੁਰੂ ਜੀ ਬਚਨ ਕੀਤਾ ਕਿ ਤੁਸੀਂ ਅਉਖੇ ਤਾਂ ਨਹੀਂ ਹੋ? ਸਿੰਘਾਂ ਨੇ ਕਿਹਾ ਗੁਰੂ ਕੀ ਕਾਰ ਮੇਂ ਅਸੀਂ ਕਿਉਂ ਅਉਖੇ ਹੋਣਾ ਹੈ। ਬਚਨ ਕੀਤਾ ਭਾਈ ਕਿਸੇ ਦਿਨ ਨੂੰ ਤੁਹਾਡੇ ਨਾਮ ਸਾਖੀਆਂ ਮੇਂ ਲਿਖੇ ਜਾਣਗੇ।

ਪਾਠੀਆਂ ਸਿੰਘਾਂ ਕੇ ਨਾਮ (੧) ਬਸੰਤ ਸਿੰਘ, ਦੋਹਤਾ ਸਤਿਗੁਰੂ ਜੀ ਦਾ। (੨) ਬੀਰ ਸਿੰਘ ਸਿਆੜੀਆ। (੩) ਨਰੈਨ ਸਿੰਘ, ਦੋਹਤਾ ਗੁਰੂ ਹਰੀ ਸਿੰਘ ਜੀ ਕਾ। (੪) ਧੰਨਾ ਸਿੰਘ ਗੁਮਟੀ ਵਾਲਾ। (੫) ਹਰਨਾਮ ਸਿੰਘ ਭੰਮਾਬਦੀ ਕਾ। (੬) ਹੀਰਾ ਸਿੰਘ ਮੂੰਡੀਆਂ ਕਾ। (੭) ਘਨਈਆ ਸਿੰਘ ਬਿਲਗੇ ਵਾਲਾ। (੮) ਗੁਰਦਿੱਤ ਸਿੰਘ ਮਹੰਤ ਮੋਰੋਂ ਕਾ। ਅੱਠ ਹੀ ਨਾਲ ਧੂਪੀਏ ਥੇ।

ਗੁਮਟੀਵਾਲੇ ਧੰਨਾ ਸਿੰਘ ਨੇ ਏਕ ਦਿਨ ਅਰਜ ਕੀਤੀ ਜੀ ਮੈਨੂੰ ਰੁਖਸਦ ਮਿਲੇ। ਬਚਨ ਹੋਇਆ ਕੋਈ ਕੰਮ ਹੈ? ਦਾਨ ਸਿੰਘ ਨੇ ਕਿਹਾ ਜੀ ਏਸ ਕੇ ਚਾਹਟੇ ਕੇ ਦੇਗਚੇ ਮੇਂ ਕਿਸੇ ਨੇ ਰੇਤਾ ਪਾਇ ਦੀਆ ਹੈ। ਬਚਨ ਹੋਇਆ ਦੱਸੋ ਕਿਨ ਪਾਇਆ ਹੈ? ਤੀਨ ਮਨ ਕਾ ਖੁੰਡ ਸਿਰ ਤੇ ਧਰੋ ਲੱਤਾਂ ਮੇਂ ਮੰਜਾ ਦੇਓ। ਜੇ ਨਾ ਦਸੂਗਾ ਤਾਂ ਅੰਦਰਲੀ ਮਾਰ ਨਾਲ ਮਾਰ ਦੇਮਾਂਗੇ।

ਬਿਲਗੇ ਵਾਲੇ ਘਨਈਆ ਸਿੰਘ ਨੇ ਡਰਦੇ ਨੇ ਕਹਿ ਦੀਆ ਕਿ ਮੈਂ ਪਾਇਆ ਹੈ। ਬਚਨ ਹੋਇਆ ਫੜਿਆ ਸੀ ਚੋਰ ਪਰ ਜੁਲਾਹਾ ਹੀ ਨਿਕਲ ਆਇਆ ਹੈ।

## ਇਸੀ ਬਖ਼ਤ ਤੋਰ ਦਿਓ

ਭਮਾਬਦੀ ਮੇਂ ਅਨੰਦ ਸੀ। ਸਿੰਘ ਰਾਮਦਾਸਪੁਰੇ ਸੇ ਸੱਦ ਭੇਜੇ। ਪਾਂਚ ਸਿੰਘ ਜਾਣੇ ਸੇ। ਸਿੰਘਾਂ ਨੇ ਕਿਹਾ ਕਿ ਗੁਰੂ ਜੀ ਕਾ ਦਰਸਨ ਕਰਕੇ ਜਾਮਾਗੇ। ਗੁਰੂ ਜੀ ਪਾਠ ਕਰਦੇ ਸੇ। ਮਾਈ ਘੁੱਲੀ ਨੇ ਦਰਵਜਾ ਬੰਦ ਕੀਤਾ। ਸਿੰਘ ਉੱਤੇ ਚੜੇ ਪੌੜੀਆਂ ਸੇ। ਕਾਣਾ ਹੌਲਦਾਰ ਦੇਖਦਾ ਸੀ ਤਖਤੇ ਦੀਆਂ ਬਿਰਲਾਂ ਥਾਣੀਂ। ਧੰਨਾ ਸਿੰਘ ਕੋਨੇ ਮੇਂ ਖੜਾ ਹੋਇਆ ਸੀ। ਹੌਲਦਾਰ ਨੇ ਦਰਵਜਾ ਖੁਲਾਇਆ ਤਾਂ ਉੱਤੇ ਚੜ ਗਿਆ ਚੁਬਾਰੇ ਮੇਂ। ਹਜਾਰਾ ਸਿੰਘ ਛਾਲ ਮਾਰਕੇ ਹੇਠਾਂ ਲੰਗਰ ਮੇਂ ਜਾਇ ਬੜਿਆ। ਨਰੈਣ ਸਿੰਘ ਬੀਬੀ ਕੀ ਪੌੜੀ ਉਤਰ ਗਿਆ। ਦੋ ਸਿੰਘ, ਜਿੱਥੇ ਗੁਰੂ ਜੀ ਪਾਠ ਕਰਦੇ ਹੈਂ ਚੁਬਾਰੇ ਮੇਂ ਹਰਨਾਮ ਸਿੰਘ ਤੇ ਖਾਨ ਸਿੰਘ, ਗੁਰੂ ਮਹਾਰਾਜ ਜੀ ਆਪਣੇ ਪਿੱਛੇ ਲੰਬੇ ਪਾਇਕੇ ਉੱਤੇ ਬਸਤਰ ਪਾਇ ਦੀਆ। ਤੁਰਕ ਦੇਖੇ ਜੋ ਸਿੰਘ ਹੈਂ ਨਹੀਂ। ਹੌਲਦਾਰ ਨੇ ਕਿਹਾ ਜੀ ਏਥੇ ਸਿੰਘ ਆਏ ਹੈਂ। ਬਚਨ ਹੋਇਆ ਦੇਖ ਲੈ ਜਿਥੇ ਹੈਨ। ਕੈਹਨ ਲਗਾ ਮੈਂ ਕੈਂਹਦਾ ਕੁਝ ਨਹੀਂ .ਮੈਨੂੰ ਦਿਖਾਲ ਦੇਵੋ। ਵੈਦਾ ਕਰਕੇ ਉਤੋਂ ਬਸਤਰ ਲਾਹਿਆ। ਸਿੰਘ ਉਠ ਖੜੇ ਹੋਇ ਗੁਰੂ ਜੀ ਕੇ ਕੈਹਣੇ ਸੇ। ਦੇਖਕੇ ਸਿੰਘਾਂ ਨੂੰ ਜਲ ਬਲ ਗਿਆ। ਕੈਹਣੇ ਲਗਾ ਇਸੀ ਬਖਤ ਤੋਰ ਦਿਓ। ਸਿੰਘਾਂ ਨੇ ਜਾਨਾ ਥਾ ਈ, ਲੁਕ ਕੇ ਨਿਕਲਨਾ ਥਾ ਗੁਰੂ ਜੀ ਪ੍ਰਗਟ ਹੀ ਤੋਰ ਦੀਏ। ਸਿੰਘਾਂ ਨੇ ਜਾਇ ਅਨੰਦ ਪੜਾਇਆ।

## ਮਸਤਾਨ ਸਿੰਘ ਸਿੰਘ ਸੱਜਿਆ

ਮਸਤਾਨ ਸਿੰਘ (ਡਹਿਰ ਮੁੰਡੀਆਂ ਜ਼ਿਲਾ ਅੰਬਾਲਾ) ਖ਼ੂਨ ਕੇ ਮੁਕੱਦਮੇ ਮੇਂ ਆਇਕੇ ਜੇਹਲਖਾਨੇ ਮੇਂ ਆਇਆ। ਅੱਗੇ ਕਾਹਨ ਸਿੰਘ ਪੱਦੀ ਕਾ ਤੇ ਹੋਰ ਸਿੰਘ ਭੀ ਥੇ ਜੇਹਲਖਾਨੇ ਮੇਂ। ਪੈਹਲੇ ਮਸਤਾਨ ਸਿੰਘ ਸੁਲਤਾਨ ਕਾ ਸਿੱਖ ਸੀ। ਸਿੰਘਾਂ ਨੇ ਕਹਿਆ ਕਿ ਭਜਨ ਲੈ ਲੈ ਤੇਰੀ ਰੱਛਿਆ ਹੋਵੇਗੀ। ਮਸਤਾਨ ਸਿੰਘ ਨੇ ਕਹਾ-ਖਸਮੁ ਛੋਡਿ ਦੂਜੈ ਲਗੇ ਡੂਬੇ ਸੇ ਵਣਜਾਰਿਆ। ਸਿੰਘਾਂ ਨੇ ਕਿਹਾ ਕਿ ਤੂੰ ਆਖਦਾ ਹੈਂ ਕਿ ਜੋ ਅਕਾਲ ਪੁਰਖ ਦਾ ਲੜ ਛੱਡਕੇ ਹੋਰ ਨ ਫੜੋ। ਮਸਤਾਨ ਸਿੰਘ ਨੇ ਕਹਾ ਕਿ ਮੈਂ ਹੀ ਹੋਰ ਦਾ ਲੜ ਫੜਿਆ ਹੈ। ਸਿੰਘਾਂ ਦਾ ਕਹਿਣਾ ਅੰਦਰ ਚੁਭਿਆ ਕਿ ਤੂੰ ਭਜਨ ਲੇ ਲੈ। ਆਖਣ ਲਗਾ ਮੇਰੀ ਬੰਦ ਖਲਾਸ ਹੋਵੇ ਤਾਂ ਮੈਂ ਭਜਨ ਲਵਾਂਗਾ। ਰਾਤ ਕੋ ਦਰਸ਼ਨ ਹੋਇਆ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਕਾ ਤਾਂ ਇਸ਼ਨਾਨ ਕਰਕੇ ਅਗਲੇ ਦਿਨ ਕਾਹਨ ਸਿੰਘ ਥੀਂ ਭਜਨ ਲੈ ਲਿਆ। ਪ੍ਰਤੀਤ ਹੋਇ ਗਈ। ਲਗਾ ਭਜਨ ਕਰਨ। ਅਗਲੀ ਰਾਤ ਕੋ ਦੂਈ ਮੂਰਤੀ ਕਾ ਦਰਸ਼ਨ ਹੋਇਆ।[੧] ਸਿੰਘ ਤਾਂ

੧. ਸਤਿਗੁਰੂ ਹਰੀ ਸਿੰਘ ਜੀ ਦਾ ਦਰਸ਼ਨ ਹੋਇਆ।

ਆਖਣ ਚਲੋ, ਗੁਰੂ ਜੀ ਬਚਨ ਕੀਤਾ ਸਿੰਘ ਔਂਦਾ ਹੈ ਉਸਨੂੰ ਬਖਸ਼ ਲੈਣ ਦਿਓ, ਚਰਨੀਂ ਆਇ ਲਗਾ।

ਦਿਨ ਚੜੇ ਸਿੰਘਾਂ ਨੂੰ ਬਚਨ ਸੁਣਾਇਆ। ਸਿੰਘਾਂ ਨੇ ਕਿਹਾ ਕਿ ਤੈਨੂੰ ਬਖਸ਼ ਦੀਆ ਹੈ, ਹੁਣ ਤੂੰ ਛੁਟ ਜਾਏਂਗਾ। ਮਸਤਾਨ ਸਿੰਘ ਨੇ ਕਿਹਾ ਕਿ ਉਮਰ ਕੈਦ ਹੈ। ਫਰੰਗੀ ਕਾ ਹੁਕਮ ਹੈ ਮੁੜਦਾ ਨਹੀਂ। ਰਾਤ ਕੋ ਫੇਰ ਦ੍ਰਿਸਟਾਨ ਹੋਇਆ ਪਾਣੀ ਮੈ ਡੁਬਣ ਲਗਾ। ਅਕਾਸਬਾਣੀ ਹੋਈ ਕਿ ਭਜਨ ਕਰ। ਜਾਂ ਭਜਨ ਕਰਨ ਲਗਾ ਮੂੰਹ ਪਾਣੀ ਪੈਣ ਲਗਾ ਸੀ ਸੋ ਉਤਰ ਗਿਆ। ਨੇਤਰ ਖੁਲ ਗਏ। ਸਿੰਘਾਂ ਅੱਗੇ ਗੱਲ ਕੀਤੀ ਤਾਂ ਸਿੰਘਾਂ ਨੇ ਕਿਹਾ ਕਿ ਤੂੰ ਸਾਥੋਂ ਪਹਿਲੋਂ ਛੁੱਟੇਂਗਾ। ਮਸਤਾਨ ਸਿੰਘ ਨੇ ਕਹਾ ਕਿ ਜੇਕਰ ਮੈਂ ਏਥੋਂ ਛੁਟ ਜਾਵਾਂ ਤਾਂ ਅਖੰਡ ਪਾਠ ਕਰਵਾਵਾਂਗਾ। ਕੱਚੀ ਅਪੀਲ ਕੀਤੀ ਕਿ ਮੈਂ ਧੋਖੇ ਨਾਲ ਕੈਦ ਹੋਇਆ ਹਾਂ। ਅਗਲੇ ਦਿਨ ਸੱਦਕੇ ਬਰੀ ਕਰ ਦੀਆ। ਮਸਤਾਨ ਸਿੰਘ ਪਹਿਲੇ ਰਾਮਦਾਸਪੁਰੇ ਸਾਹਿਬ ਆਇ ਗੁਰੂ ਹਰੀ ਸਿੰਘ ਜੀ ਕਾ ਦੀਦਾਰ ਕੀਤਾ, ਸਾਰਾ ਹਾਲ ਸੁਣਾਇਆ। ਅਖੰਡ ਪਾਠ ਵਾਸਤੇ ਪਾਠੀ ਮੰਗੇ। ਗੁਰੂ ਜੀ ਬਚਨ ਕੀਤਾ ਪਹਿਲੇ ਘਰੋਂ ਹੋਇ ਆਓ। ਜਾਂ ਘਰ ਗਿਆ ਤਾਂ ਘਰਦਿਆਂ ਨੇ ਕਿਹਾ ਸੱਦੋ ਭਰਾਈ[੧] ਨੂੰ ਟਾਹਰ[੨] ਦੁਆਈਏ। ਮਸਤਾਨ ਸਿੰਘ ਨੇ ਕਿਹਾ ਤੁਸੀਂ ਟਾਹਰਾਂ ਦਿੰਦੇ ਫਿਰੋ, ਮੈਨੂੰ ਤਾਂ ਜਿਸਨੇ ਛੁਡਾਇਆ ਹੈ ਮੈਂ ਉਸਨੂੰ ਮੰਨਾਂਗਾ।

ਚਾਰ ਮਹੀਨੇ ਗੁਜ਼ਰੇ ਤਾਂ ਗੁਰੂ ਜੀ ਖੁਮਾਣੋਂ ਗਏ। ਮਸਤਾਨ ਸਿੰਘ ਭੀ ਸੁਣਕੇ ਆਇਆ। ਜਿਸ ਬਾਗ ਮੈ ਦ੍ਰਿਸ਼ਟਾਨ ਮੈਂ ਦਰਸ਼ਨ ਕੀਤਾ ਸੀ ਉਸੀ ਬਾਗ ਮੇਂ ਆਇ ਦਰਸ਼ਨ ਕੀਤਾ। ਅੰਮ੍ਰਿਤ ਛਕਿਆ ਕਛਹਿਰੇ ਪਾਇ ਲੀਏ ਨਾਲੇ ਸਿਖਣੀ ਕੋ ਭੀ ਭਜਨ ਦੁਆਇਆ। ਸੁਲਤਾਨ ਛਡਿਆ ਗੁਰੂ ਕੇ ਸਿੰਘ ਸਜੇ।

## ਸੰਤ ਜੀਉਣ ਸਿੰਘ ਸਰੀਰ ਛੱਡਿਆ

ਸਤਿਗੁਰੂ ਜੀ ਦੇ ਪ੍ਰਦੇਸ ਜਾਣ ਤੋਂ ਪਿਛੋਂ ਬੀਰ ਸਿੰਘ ਪਟਿਆਲੇ ਰਾਜਗੀਰੀ ਕਰਦਾ ਸੀ। ਭਤੀਜਾ ਲਗਦਾ ਸੀ ਸੰਤ ਜੀਉਣ ਸਿੰਘ ਦੁਲੀਵਾਲੇ ਕਾ। ਗੁਰੂ ਹਰੀ ਸਿੰਘ ਜੀ ਦ੍ਰਿਸ਼ਟਾਨ ਮੈ ਬੋਲਾ ਕੀਤਾ ਲੁਚਿਆ ਹਟਦਾ ਨਹੀਂ ਹੈਂ ਮਾੜਿਆਂ ਕਰਮਾਂ ਥੀਂ? ਪੰਜੇ ਐਬ ਕਰਦਾ ਸੀ। ਹੁਕਮ ਏਹ ਦੀਆ ਰਾਮਦਾਸਪੁਰੇ ਮੈ ਆਇਕੇ ਭਜਨ ਲੈ ਲੈ। ਆਇਕੇ ਰਾਮਦਾਸਪੁਰੇ ਸਾਹਿਬ ਮੇਂ ਗੁਰੂ ਹਰੀ ਸਿੰਘ ਜੀ ਦਾ ਦਰਸ਼ਨ ਕੀਤਾ, ਭਜਨ ਲੈ ਲਿਆ। ਸਾਰਾ ਹਾਲ ਸੁਣਾਇਆ।

ਗੁਰੂ ਜੀ ਬਚਨ ਕੀਤਾ ਚੁੰਨ੍ਹੀ ਜਾਇ ਰਹੋ। ਸੰਤਾਂ ਦੀ ਖਿਦਮਤ ਮੇਂ ਹਾਜਰ ਰਹਿਣ ਲਗਾ। ਸੁੱਚ ਸੋਧ ਧਾਰੀ। ਜਾਂ ਬੀਰ ਸਿੰਘ ਨੇ ਸੁੱਚ ਸੋਧ ਧਾਰੀ ਤਾਂ ਸੰਤ ਜੀਉਣ ਸਿੰਘ ਨੇ ਕਿਹਾ ਕਿ ਗੁਰੂ ਜੀ ਕਾ ਵਾਕ ਹੈ–

---

੧. ਸੁਲਤਾਨ (ਸਖੀ ਸਰਵਰ) ਦੇ ਪੀਰਖਾਨੇ ਦਾ ਪੁਜਾਰੀ।

੨. ਸੁਲਤਾਨ ਪੀਰ ਦੇ ਪੁਜਾਰੀ ਦਾ ਰੋਟ ਆਦਿ ਭੇਟਾ ਤੇ ਉੱਚੀ ਸੁਰ ਨਾਲ ਪੜ੍ਹਿਆ ਦਰੂਦ ਅਥਵਾ ਪੜ੍ਹੀ ਜਾਂਦੀ ਦੁਆ।

ਕਰਮ ਕਰਤ ਹੋਵੈ ਨਿਹਕਰਮ।

ਤਿਸੁ ਬੈਸਨੋ ਕਾ ਨਿਰਮਲ ਧਰਮ।   ਗਉੜੀ ਮ. ੫, ਪੰਨਾ ੨੭੪

ਸੋ ਬਿਰਤੀ ਧਾਰ ਲਈ ਹੈ। ਸੰਤਾਂ ਬਚਨ ਕੀਤਾ ਹੁਣ ਜਿਸ ਦਿਨ ਕਮਰਕਸਾ ਕਰਾਂਗੇ ਤਾਂ ਇਸ਼ਨਾਨ ਕਰਾਂਗੇ। ਬਿਦੇਹ ਰੂਪ ਹੋਇ ਬੈਠੇ। ਤੁਰੀਆ ਅਵਸਥਾ ਧਾਰੀ। ਪਾਂਚ ਬਰਸ ਪਾਛੇ ਸਰੀਰ ਛਡਿਆ। ਪਾਛੇ ਸੇਵਕ ਬੀਰ ਸਿੰਘ ਸੋ ਭੀ ਜਪੀ ਤਪੀ ਹੈ। ਪਾਂਚ ਬਰਸ ਸੰਤਾਂ ਇਸ਼ਨਾਨ ਨਾ ਸੀ ਕੀਤਾ। ਤਬ ਭੀ ਦੇਹੀ ਕੰਚਨ ਜੈਸੀ ਰਹੀ। ਮੈਲੀ ਨਹੀਂ ਹੋਈ ਮੁਸ਼ਕੀ ਨਹੀਂ। ਜਿਓ ਕੀ ਤਿਓ ਰਹੀ। ਬੇਅੰਤ ਨਾਮ ਜਪਿਆ ਹੈ। ਸੰਤਾ ਨੇ ਏਹ ਬੋਲਾ ਕਰਨਾ ਏਹ ਸਤਿਗੁਰੂ ਰਾਮ ਸਿੰਘ ਜੀ ਬੈਠੇ ਹੈਂ, ਏਹ ਗੁਰੂ ਹਰੀ ਸਿੰਘ ਜੀ ਬੈਠੇ ਹੈਂ। ਬੀਰ ਸਿੰਘ ਨੂੰ ਏਹ ਨਿਸਚਾ ਹੋਇਆ ਤਿੰਨੋਂ ਮੂਰਤਾਂ ਅਕਾਲ ਪੁਰਖ ਕੀਆਂ ਹੈਂ। ਜੀਉਣ ਸਿੰਘ ਕੀ ਮੂਰਤੀ ਨੇ ਨਾਮ ਰਾਤ ਦਿਨ ਜਪਿਆ ਹੈ। ਲਾਲ ਨੇਤਰ ਪ੍ਰੇਮ ਕੇ ਭਰੇ ਹੋਏ। ਜੋ ਆਕੇ ਦਰਸ਼ਨ ਕਰਦਾ ਉਸਕੋ ਪਰਮੇਸਰ ਚਿਤ ਔਂਦਾ ਹੈ, ਸ਼ਾਂਤ ਆਇ ਜਾਂਦੀ ਹੈ। ਭਲੇ ਕੀ ਕਰਨੀ। ਨਾਮ ਜਪਣ ਵਾਲੇ ਪਰ ਖੁਸ਼, ਮਾੜਾ ਕਰਮ ਕਰਨ ਵਾਲੇ ਕੇ ਉਪਰ ਨਰਾਜ। ਕਿਸੀ ਜੀਅ ਕੋ ਦੁਖ ਨ ਸੇ ਦਿੰਦੇ। ਪੂਰਨ ਸੰਤ ਸੇ, ਪੂਰੀ ਨਿਬਾਹੀ। ਸਾਰੀ ਉਮਰ ਮਾੜਾ ਕਰਮ ਨਹੀਂ ਕੀਤਾ। ਲੋਕ ਪਰਲੋਕ ਵਿਚ ਜੈ ਜੈਕਾਰ ਹੋਇਆ।[1]

## ਮੁੰਦਰੀ ਮਿਲ ਗਈ

ਜਿਸ ਸਾਲ ਮੇਂ ਗੁਰੂ ਹਰੀ ਸਿੰਘ ਜੀ ਵਾਲੇ ਮੰਦਰ ਪਏ ਸੇ ਉਸੀ ਸਾਲ ਮੇਂ ਗੁਰੂ ਹਰੀ ਸਿੰਘ ਜੀ ਮਲ੍ਹੇਆਣੇ ਟੋਭੇ ਉਤੇ ਭਜਨ ਕਰਨ ਜਾਂਦੇ ਹੈ।[2] ਏਕ ਦਿਨ ਇਕ ਸਿੰਘ ਨਾਲ ਸੀ, ਉਸ ਦਿਨ ਗੁਰੂ ਜੀ ਕੀ ਮੁੰਦਰੀ ਸੋਨੇ ਕੀ ਡਿੱਗ ਪਈ। ਘਰ ਆਇਕੇ ਗੁਰੂ ਜੀ ਬਚਨ ਕੀਤਾ ਦਾਨ ਸਿੰਘ ਮੇਰੀ ਮੁੰਦਰੀ ਡਿੱਗ ਪਈ ਹੈ। ਮਲ੍ਹੇਆਣੇ ਜਾਇਕੇ ਦੇਖ ਆਓ। ਜਾਇਕੇ ਦੇਖੇ ਤਾਂ ਪੈੜ ਤਾਂ ਗੁਰੂ ਜੀ ਕੀ ਹੈ, ਇਕ ਸਿੰਘ ਕੀ ਭੀ ਹੈ। ਆਇਕੇ ਕਹਾ ਜੀ ਨਹੀਂ ਮੁੰਦਰੀ ਹਾਥ ਮੇਂ ਆਈ। ਬਚਨ ਹੋਇਆ ਜੇੜ੍ਹਾ ਨਾਲ ਸੀ ਸੋ ਲੈ ਗਿਆ ਹੋਵੇਗਾ। ਦਾਨ ਸਿੰਘ ਨਰੈਣ ਸਿੰਘ ਦੋਨੋ ਗਏ। ਉਸ ਸਿੰਘ ਨੂੰ ਨਾਲ ਲੈ ਕੇ ਮੁੜ ਆਏ ਗੁਰੂ ਜੀ ਪਾਸ। ਸਿੰਘ ਸ਼ਰਮਿੰਦਾ ਹੋਵੇ ਕੇ ਮੈਂ ਮੁੰਦਰੀ ਚੁਰਾਈ ਨਹੀਂ ਹੈ ਤੇ ਏਹ ਮੈਨੂੰ ਕੈਂਹਦੇ ਹੈਂ। ਮੈਂ ਇਨ੍ਹਾਂ ਨੂੰ ਕੀ ਕਹਾਂ ਜਿਨਾਂ ਨੂੰ ਅੰਤਰਜਾਮੀ ਜਾਣਿਆ ਹੈ। ਬਚਨ ਹੋਇਆ ਤੈਂ ਨਹੀਂ ਚੁਰਾਈ ਜਾਹ ਸੰਸਾ ਨਾ ਕਰ। ਸਿੰਘ ਚਲਾ ਗਿਆ ਖੁਸ਼ੀਆਂ ਲੈ ਕੇ। ਕਈਆਂ ਦਿਨਾਂ ਪਿਛੋਂ ਇਕ ਦਿਨ ਬਾਰਸ਼ ਪਈ ਹੋਈ ਸੀ ਬਚਨ ਕੀਤਾ ਗੁਰੂ ਜੀ ਐਸ ਬਖਤ ਤਾ ਚੁਕ ਲਿਆਵੀਏ ਛਾਪ ਪਈ ਹੈ ਵਾਗੀ ਨਾ ਚੁਕ ਲਵੇ। ਗੁਰੂ ਜੀ ਹੱਲੇ ਸੇ ਗਏ। ਮਲ੍ਹੇਆਣੇ ਜਿਥੇ ਬੈਠੇ ਸੇ ਓਥੇ ਈ ਪਈ ਸੀ। ਲੈ ਕੇ ਮੁੜ

੧. ਸੰਤ ਜੀਉਣ ਸਿੰਘ ਜੀ ਬਾਰੇ ਵਾਰਤਾ ਸੰਮਤ ੧੯੨੯ ਦੇ ਬ੍ਰਿਤਾਂਤ ਵਿਚ ਆ ਚੁੱਕੀ ਹੈ। - ਸਤਿਗੁਰੂ ਬਿਲਾਸ ਭਾਗ ਪਹਿਲਾ, ਪੰਨਾ ੩੩੧.

੨. ਸ੍ਰੀ ਭੈਣੀ ਸਾਹਿਬ ਡੇਰੇ ਤੋਂ ਅੱਧ ਮੀਲ ਚੜ੍ਹਦੇ ਦੱਖਣ ਵੱਲ।

ਆਏ। ਦਾਨ ਸਿੰਘ ਕੋ ਦਿਖਾਈ। ਉਸੀ ਸਿੰਘ ਨੂੰ ਸੱਦ ਕੇ ਬਚਨ ਕੀਤਾ ਭਾਈ ਛਾਪ ਥਿਆ ਗਈ ਹੈ। ਸੁਣਕੇ ਨਿਸਚਾ ਹੋਇਆ ਕਿ ਅੰਤਰਜਾਮੀ ਗੁਰੂ ਜੀ ਝਗੜਾ ਨਬੇੜਿਆ ਹੈ। ਸਿੰਘ ਕਾ ਦਿਲ ਠਕਾਣੇ ਹੋਇਆ।

## ਧੰਨਾ ਸਿੰਘ ਗੁਮਟੀ ਵਾਲਾ

ਇਕ ਦਿਨ ਧੰਨਾ ਸਿੰਘ ਗੁਮਟੀਵਾਲਾ ਖੂਹੀ ਕੀ ਕੰਧ ਉੱਤੋਂ ਛਾਲ ਮਾਰਕੇ ਪਰਲੇ ਪਾਸੇ ਉਤਰ ਗਿਆ। ਕਾਣਾ ਹੌਲਦਾਰ ਰਾਮਸਰੋਂ ਚਲਿਆ ਔਂਦਾ ਸੀ ਉਸਨੇ ਦੇਖ ਲਿਆ। ਪੁਛਨੇ ਲਗਾ ਤੂੰ ਅੰਦਰੋਂ ਨਿਕਲਿਆ ਹੈ? ਸਿੰਘ ਨੇ ਕਿਹਾ ਕਿ ਰਾਈਆਂ ਸੇ ਆਇਆ ਹਾਂ। ਕਾਣੇ ਹੌਲਦਾਰ ਨੇ ਕਿਹਾ ਤੇਰੇ ਕਪੜੇ ਕਿਥੇ ਹੈਂ, ਕਿਉਂ ਆਇਆ ਹੈਂ। ਦਰਵਜੇ ਅੱਗੇ ਲੈ ਆਏ। ਆਪਨੇ ਮੰਦਰ ਵਲੋਂ ਗੁਰੂ ਜੀ ਨਿਕਲੇ। ਕੋਲ ਆਇਕੇ ਬਚਨ ਕੀਤਾ ਆਓ ਧੰਨਾ ਸਿੰਘ ਕਿੱਥੋਂ ਆਇਆਂ ਹੈ? ਭਾਈ ਹੋਰੀਂ ਰਾਜੀ ਹੈਂ? ਏਥੇ ਕਿਉਂ ਬੈਠਾ ਹੈਂ? ਕਹਾ ਕੇ ਲਿਖੌਣ ਨੂੰ ਬੈਠਾ ਹਾਂ। ਲਿਖਕੇ ਅੰਦਰ ਕਰ ਦੀਆ। ਅਠੀਂ ਪਹਿਰੀਂ ਨਿਕਾਲ ਦੀਆ। ਧੰਨਾ ਸਿੰਘ ਫੇਰ ਰਾਤ ਨੂੰ ਮੁੜ ਅੰਦਰ ਆ ਪਾਠੀਆਂ ਮੇਂ ਪਾਠ ਕੀਤੇ।

## ਗੁਪਤ ਪਾਠ

ਬੀਸ ਬਾਈ ਦਿਨ ਹੋਏ, ਬਾਈ ਭੋਗ ਪਾਏ ਤੇ ਸਾਰੰਗ ਰਾਗ ਵਿਚ ਪਾਠ ਸੀ। ਲੈਹਣਾ ਸਿੰਘ ਨੇ ਖਵਰ ਦਿੱਤੀ ਕਿ ਮੁਕਬਲ ਥਾਨੇਦਾਰ ਚਾੜ੍ਹ ਲੈ ਆਵੇਗਾ। ਜਾਂ ਥਾਨੇਦਾਰ ਆਇਆ ਤੁਕ ਦੂਏ ਅਸਵਾਰੇ ਪਰ ਲਈ ਰੱਖੀ। ਚੁਬਾਰੇ ਵਿਚ ਪਾਠ ਬੰਦ ਕਰ ਦੀਆ। ਸਿੰਘ ਕੁਝ ਗੁਫਾ ਮੇਂ ਆਸੇ ਪਾਸੇ ਹੋ ਗਏ। ਜਾਂ ਦੇਖਕੇ ਚਲਾ ਗਿਆ ਥਾਨੇਦਾਰ ਤਾਂ ਦੋ ਅਸਵਾਰੇ ਸਾਹਿਬ ਧਰਕੇ ਪਾਠ ਪੂਰਾ ਕੀਤਾ। ਸਿੰਘਾਂ ਨੇ ਰਾਤ ਲਾਟੋਂ ਕੀ ਢਕੀ ਮੇਂ ਕਟੀ। ਫੇਰ ਖਵਰ ਆਈ ਜੋ ਮੁਕਬਲਾਂ ਨੇ ਬਟਨ ਚਾੜ੍ਹ ਆਂਦਾ ਹੈ। ਪੰਜਾਹ ਕੁ ਸਿੰਘ ਅੰਦਰ ਗੁਪਤ ਰੈਂਹਦੇ ਸੇ। ਮੁਕਬਲ ਭੀ ਜੋਰ ਲਾਂਦੇ ਹੈਂ, ਬਟਨ ਕੇ ਛੱਡੇ ਹੋਏ ਥੇ। ਸੱਜਰੀ ਖਵਰ ਪਚੌਂਦੇ ਸੇ ਲੁਦਿਹਾਨੇ ਮੇਂ ਲਿਖਕੇ।

ਗੁਰੂ ਹਰੀ ਸਿੰਘ ਜੀ ਕੋ ਆਪਨੇ ਆਦਮੀ ਨੇ ਖਵਰ ਦਿੱਤੀ ਕਿ ਹਾਕਮ ਚੜ੍ਹਕੇ ਆਵੇਗਾ। ਇਕ ਪਾਠ ਸੂਹੀ ਮੇਂ ਸੀ ਤੇ ਦੂਆ ਸੋਰਠ ਮੇਂ ਸੀ। ਬਚਨ ਹੋਇਆ ਆਠ ਗ੍ਰੰਥ ਸਾਹਿਬ ਪ੍ਰਗਾਸ ਕੇ ਰਾਤੋ ਰਾਤ ਭੋਗ ਪਾਇ ਦੇਓ। ਸੋ ਪਾਇ ਦੀਏ। ਹਨੇਰੇ ਹੀ ਸਿੰਘ ਨਿਕਲ ਗਏ ਬਾਹਰ। ਹਾਕਮ ਧਾਵਾ ਕਰਕੇ ਆਇਆ, ਨਾਲ ਫੌਜ ਭੀ ਆਂਦੀ। ਜਾਂ ਆਇਕੇ ਦੇਖੇ ਨਾ ਸਿੰਘ ਨਾ ਪਾਠ। ਸਭ ਸ਼ਰਮਿੰਦੇ ਹੋਏ। ਮੁਕਬਲਾਂ ਨੂੰ ਹਾਕਮ ਖਿਝ ਖਿਝ ਪਵੇ ਤੁਮਨੇ ਝੂਠ ਬਕਿਆ ਹੈ। ਸਪਾਹੀ ਪਿਛੇ ਆਉਂਦੇ ਸੇ ਪਿਛੇ ਹੀ ਮੋੜ ਕੇ ਲੈ ਗਿਆ।

## ਪ੍ਰਸਾਦੇ ਤੇ ਮੁਕਬਲ

ਇਕ ਫੇਰੀਂ ਸਿੰਘ ਪ੍ਰਸਾਦਾ ਛਕਦੇ ਸੇ। ਤੁਰਕਾਂ ਨੂੰ ਮੁਕਬਲਾਂ ਭੇਜਿਆ। ਤੁਰਕ ਨੂੰ ਦੇਖਕੇ ਸਿੰਘ ਹਾਥੋਂ ਮੇਂ ਪ੍ਰਸਾਦੇ ਲੈ ਕੇ ਨਸ ਚਲੇ। ਮਗਰੇ ਤੁਰਕ ਨਸੇ। ਹੋਰ ਸਿੰਘ ਨਸ ਗਏ ਇਕ

ਸਿੰਘ ਨੂੰ ਫੜਕੇ ਕੁਟਿਆ ਤੁਰਕਾਂ ਨੇ। ਇਕ ਹੋਰ ਸਿੰਘ ਪ੍ਰਸਾਦੇ ਲੈਕੇ ਨਿਕਲਿਆ। ਮੁਕਬਲਾਂ ਨੇ ਖਵਰ ਦਿੱਤੀ ਪ੍ਰਸਾਦੇ ਲਈ ਜਾਂਦਾ ਹੈ। ਮਗਰ ਤੁਰਕ ਨਸੇ। ਪ੍ਰਸਾਦੇ ਛੱਡਕੇ ਸਿੰਘ ਨਸ ਗਿਆ। ਕੈਹਨ ਲਗਾ ਫੜ ਪ੍ਰਸਾਦੇ। ਕਿਕਰ ਕੇ ਆਸਰੇ ਇਕ ਹੋਰ ਸਿੰਘ ਖੜਾ ਸੀ ਉਸਕੋ ਫੜ ਲੈ ਆਏ। ਹੌਲਦਾਰ ਕੈਹਨ ਲਗਾ ਗੁਰੂ ਜੀ ਕੋ, ਤੁਮ ਪ੍ਰਸਾਦੇ ਦੇਣੋਂ ਨਹੀਂ ਹਟਦੇ ਹੈਂ।

ਫਿਰ ਇਕ ਫੇਰੀ ਸਿੰਘਾਂ ਨੂੰ ਪ੍ਰਸਾਦੇ ਦਿਤੇ ਤਾਂ ਮੁਕਬਲਾਂ ਨੇ ਤੁਰਕ ਭੇਜੇ ਮਗਰ। ਸਿੰਘਾਂ ਨੂੰ ਫੜ ਲਿਆਇਆ। ਥਾਨੇ ਚਲਾਨ ਕੀਆ। ਲਿਖਾ ਕੇ ਦੇਖੋ ਪੰਡਾਂ ਕੀਆਂ ਪੰਡਾਂ ਪ੍ਰਸਾਦੇ ਬਾਹਰ ਦੇਂਦੇ ਹੈਂ ਤੇ ਸਿੰਘਾਂ ਨੂੰ ਰੱਖਦੇ ਹੈਂ। ਟਲਦੇ ਨਹੀਂ ਹੈਂ। ਅਦਾਲਤ ਮੇਂ ਭੇਜ ਦੀਏ। ਅਦਾਲਤੀ ਨੇ ਪੂਛਾ ਤੁਮਨੇ ਲੰਗਰ ਸੇ ਪ੍ਰਸਾਦਾ ਲਿਆ ਹੈ? ਉਹਨਾਂ ਨੇ ਕਿਹਾ ਜੀ ਮੁਲ ਆਟਾ ਲੈ ਕੇ ਪ੍ਰਸਾਦੇ ਬਨਾਏ ਸੀ। ਹਾਕਮ ਨੇ ਜੋ ਨੇੜੇ ਬਸਨੇ ਬਾਲੇ ਸੇ ਉਨ੍ਹਾਂ ਨੂੰ ਪ੍ਰਸਾਦਾ ਦਿਖਾਇਆ ਕਿ ਦੇਖੋ ਲੰਗਰ ਕਾ ਹੈ ਪ੍ਰਸਾਦਾ ਕਿ ਮੁਲ ਕੇ ਆਟੇ ਕਾ ਹੈ। ਉਹਨਾਂ ਲੋਕਾਂ ਛਕ ਕੇ ਦੇਖਿਆ ਨਿਰੀ ਕਣਕ ਕਾ ਹੀ ਰਸ ਆਇਆ। ਉਹਨਾਂ ਕਿਹਾ ਕੇ ਮੁਲ ਕੇ ਆਟੇ ਕਾ ਹੈ। ਲੰਗਰ ਮੇਂ ਪ੍ਰਸਾਦਾ ਮਿੱਸਾ ਪਕਦਾ ਹੈ ਏਹ ਕਣਕ ਕਾ ਹੈ। ਤਾਂ ਸਿੰਘਾਂ ਕੋ ਛੋਡ ਦੀਆ ਤੇ ਕਿਹਾ ਕੇ ਭੈਣੀ ਮੇਂ ਨਾ ਬੜਨਾ। ਪਹਿਲੇ ਡੇਢ ਬਰਸ ਚੌਕੀਦਾਰ ਡੇਰੇ ਕੀਆਂ ਕੰਧਾਂ ਨਾਲ ਖੜਾ ਰਹਿੰਦਾ ਸੀ।

## ਬੀਬੀ ਨੰਦਾ ਦੇ ਪੁੱਤਰ ਦਾ ਅਨੰਦ ਕਾਰਜ

ਬੀਬੀ ਨੰਦਾਂ ਕਾ ਬਡਾ ਪੁਤਰ ਦੁਰਗਾਪੁਰ ਮੰਗਿਆ ਹੋਇਆ ਸੀ।[੧] ਕਈ ਬਰੇ ਮੰਗਨਾ ਹੋਇਆ ਰਿਹਾ। ਈਸਰੀ ਕੇ ਪਿਓ ਨੇ ਜਾਇਕੇ ਲਾਹੌਰ ਅਰਜੀ ਦਿੱਤੀ ਜੀ ਗੁਰੂ ਹਰੀ ਸਿੰਘ ਜੀ ਕੋ ਛੁੱਟੀ ਮਿਲੇ। ਮੇਰੀ ਲੜਕੀ ਸਤਿਗੁਰੂ ਜੀ ਕੇ ਬਡੇ ਦੋਹਤੇ ਕੋ ਮੰਗੀ ਹੋਈ ਸੀ। ਕੁੜੀ ਬਰ ਪ੍ਰਾਪਤ ਹੋਈ ਹੈ। ਗੁਰੂ ਜੀ ਨਮੇ ਸ਼ਹਿਰ ਆਵਨਗੇ ਅਨੰਦ ਦੋਹਤੇ ਕਾ ਪੜਾਉਣ। ਛੁੱਟੀ ਮਨਜ਼ੂਰ ਹੋਈ ਕੇ ਪਾਂਚ ਸਰੀਰ ਨਾਲ ਆਵਨ। ਸਿੰਘਾਂ ਨੇ ਕਹਿਆ ਜੀ ਪੰਜਾਂ ਸਿੰਘਾਂ ਥੀਂ ਜਿਆਦੇ ਔਣਗੇ, ਪੰਜਾਂ ਨਾਲ ਨਹੀਂ ਸਰਦਾ ਹੈ। ਸੌ ਸਿੰਘਾਂ ਕੀ ਛੁੱਟੀ ਦਿੱਤੀ। ਦਿਨ ਵਾਰ ਟਿਕਾਇਆ ਗਿਆ। ਫੇਰ ਲੁਦਿਹਾਣੇ ਅਰਜੀ ਦਿੱਤੀ। ਛੁੱਟੀ ਮਨਜ਼ੂਰ ਹੋਈ।

ਅਰਦਾਸਾ ਕਰਕੇ ਤੁਰੇ। ਦੁਰਗਾਪੁਰ ਸਾਰੀ ਸੰਗਤ ਦੁਆਬੇ ਕੀ ਆਈ, ਦਰਸਨ ਕੀਤੇ ਗੁਰੂ ਹਰੀ ਸਿੰਘ ਜੀ ਕੇ। ਸੁੱਕੇ ਦਿਲ ਹਰੇ ਹੋ ਗਏ। ਹੋਰ ਲੋਕ ਭੀ ਔਂਦੇ ਹੈਂ ਦਰਸਨ ਕੋ ਕਿ ਸਤਿਗੁਰੂ ਰਾਮ ਸਿੰਘ ਜੀ ਕਾ ਭਾਈ ਹੈ ਗੱਦੀ ਪਰ। ਦਰਸਨ ਕਰਕੇ ਸਾਂਤ ਆਇ ਜਾਂਦੀ ਹੈ। ਪ੍ਰਮੇਸਰ ਜੀ ਕਾ ਨਾਮ ਚਿਤ ਆਉਂਦਾ ਹੈ। ਦੀਵਾਨ ਲਗਾ, ਮਾਨੋਂ ਪੂਰਨਮਾਸੀ ਕੇ ਚੰਦ੍ਰਮਾ ਵਤ ਦਰਸਨ ਦੇਂਦੇ ਹੈਂ। ਚਕੋਰ ਸਮ ਸਿੰਘ ਦਰਸਨ ਕਰਦੇ ਹੈਂ। ਵਿਰਦੀ ਬਿਰਤੀ ਜੋ ਹੈ ਸੋ ਖੜੋਇ ਜਾਂਦੀ ਹੈ।

ਸਵੇਰੇ ਆਸਾ ਕੀ ਵਾਰ ਲਗੀ। ਹਮਨ ਹੋਇਆ। ਬੇਦੀ ਗਡੀ। ਲਾਵਾਂ ਪੜੀਆਂ। ਭੋਗ

੧. ਬਸੰਤ ਸਿੰਘ।

ਪਿਆ। ਬੜੀ ਖੁਸ਼ੀ ਹੋਈ। ਸੰਗਤ ਹਰੀ ਹੋਈ। ਗੁਰੂ ਜੀ ਮੁੜ ਆਏ ਰਾਮਦਾਸਪੁਰੇ ਮੇਂ।

## ਪਿਆਲਿਆਂ ਮੈ ਛਕੋਗੇ

ਛੂਤੀਏ ਸਿੰਘ ਭੀ ਨਾਲ ਸੇ। ਸੱਦਾ ਸਿੰਘ ਨੇ ਲੀਕ ਕਢੀ ਕੇ ਜਿਨਾਂ ਨੇ ਇਸ ਲੰਗਰ ਕਾ ਛਕਨਾ ਨਹੀਂ ਸੋ ਲੀਕ ਟੱਪੋ। ਜਿਨਾਂ ਨੇ ਨਾ ਸੀ ਛਕਨਾ ਸੋ ਲੀਕ ਟੱਪ ਗਏ। ਕੈਹਨ ਲਗੇ ਅਸੀਂ ਲੰਗਰ ਸੇ ਨਹੀਂ ਛਕਦੇ ਹੈਂ, ਆਪ ਬਨਾਇਕੇ ਛਕਾਂਗੇ। ਰਸਤ ਮਿਲ ਗਈ, ਲੰਗਰ ਕੀਤਾ। ਭੋਗ ਪਿਆ। ਜਾਂ ਕੜਾਹ ਪ੍ਰਸਾਦ ਬਰਤਿਆ ਲੈ ਤਾਂ ਲਿਆ, ਛਕਨ ਨਾ। ਉੱਤਮ ਸਿੰਘ ਰਾਏਸਰੀਏ ਨੇ ਕਹਾ ਕੇ ਤੁਸੀਂ ਨਹੀਂ ਛਕਦੇ ਤਾਂ ਮੈਨੂੰ ਦੇ ਦਿਉ। ਸਭਨਾਂ ਨੇ ਉਸਕੋ ਦੇ ਦੀਆ। ਤਾਂ ਗੁਰੂ ਜੀ ਬਚਨ ਕੀਤਾ ਗੁਰੂ ਕੇ ਲੰਗਰ ਕਾ ਤੇ ਨਹੀਂ ਛਕਿਆ ਜਾਓ ਪਿਆਲਿਆਂ ਮੈ ਛਕੋਗੇ। ਚਲੇ ਗਏ।

ਏਕ ਸਮੇਂ ਲੋਹਗੜ੍ਹ ਮੇਂ ਅਤਰ ਸਿੰਘ ਨੇ ਭੋਗ ਪਾਉਣਾ ਸੀ। ਅਰਜੀ ਬਿਨਾ ਅਖੰਡ ਭੋਗ ਪਾਉਨ ਕਾ ਹੁਕਮ ਨਹੀਂ ਸੀ ਬਿਨਾ ਇਤਲਾਹ। ਅਤਰ ਸਿੰਘ ਨੇ ਅਰਜੀ ਦਿੱਤੀ ਕੇ ਭੋਗ ਪਾਉਨਾ ਹੈ। ਪਾਂਚ ਸਿੰਘਾਂ ਕੀ ਛੁੱਟੀ ਲਈ। ਏਹ ਛੂਤੀਏ ਸਿੰਘ ਓਥੇ ਸਭ ਜਾਇ ਇਕੱਠੇ ਹੋਏ। ਭੋਗ ਤੁਰਿਆ ਤਾਂ ਸਿੰਘ ਹੋਰ ਆਇ ਇਕੱਠੇ ਹੋਏ। ਥਾਨੇਦਾਰ ਨੇ ਮਨਾ ਨਹੀਂ ਕੀਤੇ। ਜੇਹੜੇ ਆਈ ਗਏ ਸੋ ਲਿਖੀ ਗਿਆ।

ਥਾਨੇਦਾਰ ਵਿਚ ਸੀ ਤੇ ਹਰਨਾਮ ਸਿੰਘ ਛੂਤੀਆ ਸਾਖੀਆਂ ਦੇ ਬਚਨ ਕਰਨ ਲਗਾ ਕੇ ਹੋਰ ਭੀ ਉਠੇਗਾ ਮਰਦ ਕਾ ਚੇਲਾ ਮਹਾਬਲੀ ਪਛਮ ਦਿਸਾ ਸੇ ਸੰਤ ਖਾਲਸੇ ਦੀ ਰਛਿਆ ਵਾਸਤੇ, ਮਲੇਛਾਂ ਕਾ ਨਾਸ ਕਰਨ ਵਾਸਤੇ। ਥਾਨੇਦਾਰ ਮਾਨ ਸਿੰਘ ਨੇ ਪੁਛਿਆ ਕੌਣ ਹੈ ਮਲੇਛ? ਹਰਨਾਮ ਸਿੰਘ ਨੇ ਕਹਿਆ ਜੋ ਸੰਤ ਖਾਲਸੇ ਨੂੰ ਦੁਖ ਦੇਂਦਾ ਹੈ ਉਹ ਹੈ ਮਲੇਛ। ਥਾਨੇਦਾਰ ਨੇ ਕਹਾ ਕੇ ਅਸੀਂ ਹਾਂ ਮਲੇਛ! ਔਰ ਗੁੱਸੇ ਨਾਲ ਭਰ ਗਿਆ। ਬਟਨ ਫਰੰਗੀ ਕਪਤਾਨ ਪੁਲਸ ਕਾ ਬੜਾ ਖਚਰਾ ਸੀ, ਓਹ ਅਗੇ ਈ ਏਹੁ ਚਾਹੁੰਦਾ ਸੀ। ਥਾਨੇਦਾਰ ਨੇ ਕਹਾ ਕੇ ਕੂਕੇ ਰਾਜ ਲੈਨ ਨੂੰ ਚਾਹੁੰਦੇ ਹਨ, ਮੇਰੇ ਸਾਮ੍ਹਨੇ ਕਹਾ ਹੈ। ਬਹੁਤ ਕੂਕੇ ਇਕੱਠੇ ਹੋਏ ਹੋਏ ਹੈਂ ਉਹਾਂ। ਲੋਹਗੜ੍ਹ ਕੇ ਲੋਕ ਭੀ ਦੈਂਤ ਸੁਭਾਉ ਵਾਲੇ ਥੇ। ਕਹਿੰਦੇ ਸੇ ਕੇ ਸਾਡੇ ਕੂਕਾ ਨਾ ਬੜੇ ਕੋਈ। ਜਾਂ ਸਤਿਗੁਰੂ ਜੀ ਜਾਂਦੇ ਹੁੰਦੇ ਸੀ ਤਾਂ ਲੋਹਗੜ ਦੇ ਲੋਕ ਜਲਦੇ ਰਹਿੰਦੇ ਸੇ ਕੇ ਖਵਰੇ ਕੀ ਕਲਾਮ ਸੁਨਾਇਕੇ ਕਮਲਾ ਕਰ ਦਿੰਦੇ ਹੈਨ। ਜੇੜਾ ਕੂਕਾ ਹੋਇਆ ਸੋ ਘਰ ਕੇ ਕੰਮੋਂ ਗਿਆ। ਕੋਲੋਂ ਮੁਕਬਲ ਨੇ ਕਹਾ ਕੇ ਜਮੀਨਾਂ ਬੇਚਕੇ ਕਠਾ ਤੁੰਮਲ ਹੋਇਆ ਫਿਰਦਾ ਹੈ। ਮਲੇਰ ਕੋਟਲੇ ਮਾਂਗੂੰ ਗਲਬਾ ਕਰੇਂਗੇ। ਬਹੁਤ ਸਿੰਘ ਇਕੱਠੇ ਹੋਇ ਹੋਇ ਹੈਂ। ਬਟਨ ਪੁਲਸ ਕੋ ਨਾਲ ਲੇਕਰ ਪਿਛਲੇ ਪਹਿਰ ਜਾਇ ਰਹਿਆ। ਪਿੰਡ ਕੇ ਦੁਆਲੇ ਪਹਿਰਾ ਖੜਾ ਕੀਤਾ ਕੇ ਕੋਈ ਕੂਕਾ ਨਾ ਬਾਹਰ ਨਿਕਲੇ।

ਬਟਨ ਘਰ ਗਿਆ। ਸਰਦਾਈ ਸਿੰਘ ਕਰਦੇ ਸੇ। ਪੁਛਨੇ ਲਗਾ ਭਾਂਗ ਹੈ? ਸਿੰਘਾਂ ਨੇ ਕਹਾ ਕੇ ਸਰਦਾਈ ਹੈ। ਤੀਨ ਸਿੰਘ ਛੱਡੇ ਕੇ ਜਦ ਭੋਗ ਪਾਇ ਲੈਨ ਤਾਂ ਇਨਕੋ ਭੀ ਲੈ ਆਵੋ

ਲੁਦਿਹਾਣੇ ਮੈ। ਸਾਰੇ ਇਕੱਠੇ ਕਰਕੇ ਸਿੰਘ ਲੁਦਿਹਾਣੇ ਲੈ ਆਇਆ। ਭੋਗ ਪਏ ਤੇ ਓਹ ਬੀ ਸਿੰਘ ਲੈ ਆਂਦੇ। ਚਾਰ ਵਿਚ ਜਨਾਨੀਆਂ ਸੀਆਂ, ਓ ਤਾਂ ਛੋਡ ਦਿੱਤੀਆਂ। ਫਰੰਗੀ ਨੇ ਪੂਛਾ ਤੁਮਨੇ ਜਮੀਨਾਂ ਬੇਚ ਲਈਆਂ ਹਨ ਤੁਮ ਕਿਆ ਖਾਉਗੇ? ਸਿੰਘਾਂ ਨੇ ਕਹਾ ਕੇ ਜੋ ਜਾਨਵਰ ਹੈਂ ਸੋ ਭੀ ਰੋਜ ਖਾਂਦੇ ਹੈਂ ਅਕਾਲ ਪੁਰਖ ਦੇਂਦਾ ਹੈ। ਪਰਮੇਸਰ ਜੀਆਂ ਕਾ ਦਾਤਾ ਹੈ ਦੇ ਰਹਿਆ ਹੈ ਸਭ ਜੀਆਂ ਕੋ। ਸਣੇ ਸੱਦਾ ਸਿੰਘ ਪਾਂਚ ਤਾਂ ਪਟਿਆਲੇ ਭੇਜੇ, ਤੀਨ ਮਹੀਨੇ ਅੰਦਰ ਰੱਖਕੇ ਨੰਬਰਦਾਰਾਂ ਕੀਆਂ ਜਮਾਨਤਾਂ ਲੈ ਕੇ ਛੱਡੇ। ਲੁਦਿਹਾਣੇ ਬਾਲਿਆਂ ਵਿਚੋਂ ਜਿਸਕੇ ਘਰ ਅਖੰਡ ਪਾਠ ਹੋਇਆ ਸੀ ਅਤਰ ਸਿੰਘ ਕੋ ਦੋ ਬਰਸ ਕੀ ਕੈਦ ਤਿੰਨ ਸੌ ਰੁਪਈਆ ਜੁਰਮਾਨਾ ਕੀਤਾ। ਅਤਰ ਸਿੰਘ ਕੈਦ ਮੇਂ ਚੜ੍ਹ ਗਿਆ। ਹਰਨਾਮ ਸਿੰਘ ਜਿਸ ਨੇ ਸਾਖੀ ਦਾ ਬਚਨ ਕੀਤਾ ਸੀ ਤਿਸਕੋ ਭੀ ਬਰਸ ਰੋਜ ਕੀ ਕੈਦ ਤੇ ਸੌ ਰੁਪਿਆ ਜੁਰਮਾਨਾ ਕੀਤਾ। ਹੋਰਨਾਂ ਕੋ ਭੀ ਬਰਸ ਬਰਸ ਕੀ ਕੈਦ ਕੀਤੀ।

ਛੂਤੀਆਂ ਕੀ ਸਾਰੀ ਮੰਡਲੀ ਖੰਡਾਇ ਦਿੱਤੀ। ਗੁਰੂ ਜੀ ਕੇ ਲੰਗਰੋਂ ਨਹੀਂ ਛਕਿਆ ਤੇ ਪਿਆਲਿਆਂ ਮੈ ਛਕਿਆ। ਕਛਹਿਰੇ ਲਾਹੇ ਤੇ ਟੋਪੀਆਂ ਸਿਰਾਂ ਪਰ ਰਖੀਆਂ। ਬੇੜੀਆਂ ਵੀ ਪਈਆਂ। ਚਕੀਆਂ ਵੀ ਪੀਠੀਆਂ। ਵਾਕ ਪੂਰਾ ਹੋਇਆ ਗੁਰੂ ਹਰੀ ਸਿੰਘ ਜੀ ਕਾ। ਤਾਂ ਸਿੰਘਾਂ ਜਾਣਿਆ ਕੇ ਦੋਨੋਂ ਭਾਈ ਇਕ ਰੂਪ ਹੈਂ। ਸਿੰਘਾਂ ਨੂੰ ਪਰਪਕ ਨਿਸਚਾ ਹੋਇਆ।

ਗੁਰੂ ਹਰੀ ਸਿੰਘ ਜੀ ਕਾ ਦਰਸ਼ਨ ਕਰਕੇ ਕੰਵਲ ਟਹਿਕ ਆਂਵਦਾ ਹੈ, ਦਿਲ ਕੀ ਦਲੀਲ ਕੋ ਪੂਰਾ ਕਰਦੇ ਹੈਂ। ਗੁਪਤ ਵੀ ਤੇ ਪਰਗਟ ਵੀ ਸਭਨੀਂ ਥਾਂਈ ਹਾਜਰ ਨਾਜਰ ਹੈਂ। ਜਿਹਨਾਂ ਸਿੰਘਾਂ ਕਾ ਦੋਹਾਂ ਮੂਰਤੀਆਂ ਉਤੇ ਨਿਸਚਾ ਹੈ ਸੋ ਰਾਮਦਾਸ ਪੁਰੇ ਸਾਹਿਬ ਮੈ ਆਇਕੇ ਔਖੇ ਸੌਖੇ ਦੀਨ ਦਿਆਲ ਜੀ ਕਾ ਦਰਸਨ ਕਰਦੇ ਹੈਂ। ਸੁੱਕੇ ਮਨ ਹਰੇ ਹੁੰਦੇ ਹੈਂ। ਭਾਉਨੀਆਂ ਮਨ ਕੀਆਂ ਪੂਰੀਆਂ ਹੁੰਦੀਆਂ ਹੈਂ। ਪਟੜੀ ਕੇ ਅੰਦਰ ਤੋ ਨਾ ਬੜਨਾ ਸੰਗਤਾਂ ਨੇ, ਬਾਹਰ ਈ ਉਤਰ ਕੇ ਖੁਫੀਆ ਤੌਰ ਇਕ ਦੋ ਆਦਮੀ ਨੇੜੇ ਆਇਕੇ ਅੰਦਰ ਖਬਰ ਭੇਜਨੀ, ਗੁਰੂ ਜੀ ਤਤ ਛਿਨ ਜਾਇਕੇ ਦਰਸ਼ਨ ਦੇਣਾ। ਜੋ ਦੁਖ ਸੁਖ ਹੋਵੇ ਸੁਨਕੇ ਉਸ ਸਿੰਘ ਕੇ ਸੰਸੇ ਦੂਰ ਕਰਨੇ। ਬਹੁਤ ਸਿੰਘਾਂ ਕੇ ਨਿਸਚੇ ਦੋਹਾਂ ਮੂਰਤਾਂ ਪਰ ਹੋਏ। ਜਿਸ ਸਿੰਘ ਨੂੰ ਅੰਤਰਜਾਮੀ ਪ੍ਰੇਰਦਾ ਹੈ ਸੋ ਤਤ ਛਿਨ ਆਇ ਦਰਸਨ ਕਰਦਾ ਹੈ।

## ਪੰਜਾਬ ਸਿੰਘ ਦੀ ਲੜਕੀ ਦਾ ਅਨੰਦ

ਬਟਨ ਨੇ ਹੁਕਮ ਦੇ ਦੀਆ ਲੋਹਗੜ ਤੇ ਰਾਇਪੁਰ ਗੁਜਰਵਾਲਾ ਨਾਰੰਗਵਾਲ ਚਾਰ ਪਿੰਡਾਂ ਮੇਂ ਕੋਈ ਕੂਕਾ ਨਾ ਬੜੇ। ਜੋ ਬੜੇਗਾ ਉਸਕੋ ਕੈਦ ਕਰਾਂਗੇ। ਸਖ਼ਤ ਸਜਾਇ ਦੇਵਾਂਗੇ ਚੱਕੀ ਕੀ। ਸਿੰਘ ਔਣੋਂ ਜਾਣੋਂ ਹਟ ਗਏ।

ਕੋਈ ਦਿਨ ਪਾਇਕੇ ਲੋਹਗੜ ਮੇਂ ਪੰਜਾਬ ਸਿੰਘ[1] ਕੀ ਲੜਕੀ ਕਾ ਅਨੰਦ ਸੀ। ਗੁਰੂ

---

੧. ਸਪੁੱਤਰ ਸ. ਬਸਾਵਾ ਸਿੰਘ।

ਹਰੀ ਸਿੰਘ ਜੀ ਪਾਸ ਆਇ ਅਰਜ ਕੀਤੀ। ਬਚਨ ਕੀਤਾ ਚਲੋ ਆਕੀ ਗੜ ਤੋੜੀਏ। ਖੂਹ ਪਰ ਅਨੰਦ ਪੜ੍ਹਾਵਾਂਗੇ। ਤੂੰ ਜਾਇਕੇ ਅਰਜੀ ਲਖਾਈਂ। ਖੁਲੇ ਸਿੰਘ ਲਿਖਾਵਨੇ, ਅਨੰਦ ਕਾ ਕੰਮ ਹੈ ਸੁਣ ਸੁਣਾਇਕੇ ਸਿੰਘ ਆਇ ਜਾਂਦੇ ਹੈਂ। ਛੁੱਟੀ ਮਿਲ ਗਈ ਗੁਰੂ ਮਹਾਰਾਜ ਜੀ ਕੇ ਜਾਨੇ ਕੀ। ਚਾਰ ਕੁ ਸੌ ਸਿੰਘ ਆਇ ਇਕੱਠਾ ਹੋਇਆ। ਗੁਰੂ ਜੀ ਕਾ ਆਉਨਾ ਸੁਨਕੇ ਆਏ ਸਿੰਘ।

ਮੂੰਡੀਆਂ ਜਿਲਾ ਲੁਦਿਹਾਣੇ ਵਾਲੇ ਬਚਿਤ੍ਰ ਸਿੰਘ ਕਾ ਲੜਕਾ ਸੀ ਹੀਰਾ ਸਿੰਘ, ਜਿਸ ਦਾ ਅਨੰਦ ਪੜ੍ਹਾਉਨਾ ਸੀ। ਖੁਲ੍ਹੇ ਦੀਦਾਰ ਕੀਤੇ ਸਿੰਘਾਂ ਨੇ। ਕਲੂਕਾਲ ਮੈ ਦਰਸਨ ਦਿੱਤਾ ਗੁਰੂ ਨਾਨਕ ਜੀ। ਪਾਪੀਆਂ ਜੀਆਂ ਨੂੰ ਸਾਂਤ ਆਇ ਜਾਂਦੀ ਹੈ। ਗੁਰੂ ਜੀ ਧੀਰਜ ਧਰਾਉਂਦੇ ਹੈਂ ਨਾਮ ਜਪੋ ਬਾਨੀ ਪੜ੍ਹੋ। ਸਤਿਗੁਰੂ ਜੀ ਭੀ ਦਰਸਨ ਸਤਾਬੀ ਦੇਨਗੇ, ਕੋਈ ਦਿਨ ਕਾ ਈ ਕਸ਼ਟ ਹੈ। ਭੋਗ ਪਾਠ ਪਵਾਵੋ ਗੁਰੂ ਜੀ ਕੇ ਨਮਿਤ। ਇਸਨਾਨ ਨਾਮ ਦਾਨ ਕਰੋ। ਧਰਮ ਰੀਤੀ ਪਰ ਚਲੋ ਇਹ ਬਚਨ ਕਰਦੇ ਹੈਂ।

ਦੋ ਸਿੰਘਨੀਆਂ ਨੇ ਗਹਿਣੇ ਡੰਡੀਆਂ ਲਾਹ ਕੇ ਅੱਗੇ ਗੁਰੂ ਜੀ ਕੇ ਧਰੀਆਂ। ਕਹਿਣ ਲਗੀਆਂ ਸਾਡੇ ਕੰਨਾਂ ਨੂੰ ਖਾਂਦੀਆਂ ਹੈਂ। ਬਚਨ ਕੀਤਾ ਗੁਰੂ ਜੀ ਧੁਆਨੂੰ ਸੌਹਰੇ ਗੁੱਸੇ ਹੋਨਗੇ। ਸਗੋਂ ਹੋਰ ਸਿੰਘਨੀਆਂ ਨੇ ਭੀ ਲਾਹ ਕੇ ਧਰੇ। ਬਚਨ ਹੋਇਆ ਜੇਕਰ ਜਨਾਨੀਆਂ ਨੂੰ ਮਾਇਆ ਦੁਪਿਆਰੀ ਹੋ ਗਈ ਹੈ ਤਾਂ ਤੇ ਏਹ ਸਿੱਖੀ ਦੀ ਲੀਹ ਤੁਰੀ ਹੈ। ਰਾਹ ਫੇਰ ਚਲੇਗਾ। ਬੈਕੁੰਠ ਨੂੰ ਪਉੜੀਆਂ ਲਗੀਆਂ ਹੈਂ। ਜੋ ਸੁੱਕਾ ਬਾਗ ਸੀ ਤਿਸ ਕੋ ਹਰਿਆ ਕਰਦੇ ਹੈਂ। ਫੂਲ ਫੂਲ ਟਹਿਕਣੇ ਲਗੇ ਹੈਂ। ਧਰਮ ਕੀ ਵੇਲ ਬਧਨੇ ਲਗੀ ਹੈ। ਮੂੰਡੀਆਂ ਦਰਸਨ ਦੇ ਕੇ ਅਨੰਦ ਪੜ੍ਹਾਇਕੇ ਗੁਰੂ ਜੀ ਮੁੜ ਆਏ ਰਾਮਦਾਸਪੁਰੇ ਮੈ।

ਜੇ ਸਿਆਲ ਕੀ ਮੌਸਮ ਹੋਵੇ ਤੇ ਮੂੰਹ ਨ੍ਹੇਰੇ ਸਿੰਘਾਂ ਨੂੰ ਪਿੰਡੋਂ ਕਢ ਔਣਾ ਕੇ ਜੇ ਸਪਾਹੀਆਂ ਨੇ ਦੇਖ ਲਿਆ ਤਾਂ ਕਾਇਲ ਕਰਨਗੇ ਕੇ ਤੁਸਾਂ ਕੂਕੇ ਕਿਉਂ ਬੜਨ ਦਿੱਤੇ ਹੈਂ ਜਾਂ ਸਿੰਘਾਂ ਨੇ ਰਾਈਏਂ ਸਮਾਧੀਂ ਜਾਇ ਰਾਤ ਕਟਣੀ। ਬਾਵੇ ਥੀਂ ਡਰਦਿਆਂ ਸਿੰਘਾਂ ਨੇ ਹੋਰਥੇ ਉਠਕੇ ਜਾਇ ਬੈਠਨਾ। ਮੀਂਹ ਹਨੇਰੀਆਂ ਸਿਰ ਤੇ ਸਹਾਰਕੇ ਸਿੰਘਾਂ ਨੇ ਦਰਸਨ ਕਰਕੇ ਚਲੇ ਜਾਣਾ। ਪਹਿਲੇ ਭੋਗ ਪਾਉਣੇ ਤੇ ਦੀਵਾਨ ਲੌਣਾ ਬੰਦ ਸੀ। ਬਾਬਾ ਜੱਸਾ ਸਿੰਘ ਜੀ ਦੇ ਚੜ੍ਹੇ ਤੋਂ ਮਗਰੋਂ ਭੋਗ ਪਾਉਣੇ ਦੀਵਾਨ ਲਾਉਣਾ ਸ਼ੁਰੂ ਹੋਇਆ। ਖੋਦੀ ਦਾੜ੍ਹੀ ਵਾਲਾ ਮੁਸਲਮਾਨ ਥਾਨੇਦਾਰ ਸੀ ਓਹ ਭੀ ਕਰੜਾਈ ਰੱਖੇ। ਬਟਨ ਨੇ ਭੀ ਮੁਖਬਰ ਹਿੰਦੂ ਰੱਖੇ ਹੋਏ ਥੇ ਤਨਖਾਹ ਦੇਕੇ। ਉਹਨਾਂ ਨੇ ਬਿਚੇ ਰਹਿਨਾ। ਜੇੜ੍ਹੀ ਬਾਤ ਹੋਵੇ ਸੋ ਰੋਜ ਕੀ ਰੋਜ ਬਟਨ ਨੂੰ ਲਿਖਣੀ।

## ਫੌਰਨ ਭੈਣੀ ਮੈ ਲੈ ਆਓ

ਬੀਰ ਸਿੰਘ ਮੋਹੀ ਕਾ, ਮਾਈ ਭੋਲੀ ਲੁਦਿਹਾਣੇ ਵਾਲੀ ਦਾ ਦੋਹਤਾ ਗੁਰਦਿੱਤ ਸਿੰਘ ਦਾ ਪੁਤ ਰਾਮਦਾਸ ਪੁਰੇ ਆਇਆ। ਅਨੰਦ ਪੜਾਉਨ ਵਾਸਤੇ ਛੁੱਟੀ ਲਈ। ਗੁਰੂ ਜੀ ਲੱਖੋ[੧] ਗਏ।

---

੧. ਗਹਿਲਾਂ ਪਾਸ, ਜ਼ਿਲ੍ਹਾ, ਲੁਧਿਆਣਾ।

ਸਭ ਸੰਗਤ ਮਾਲਵੇ ਕੀ ਆਈ। ਦਰਸਨ ਕਰਕੇ ਜੰਤ ਹਰੇ ਹੋਏ। ਜਾਂ ਦੀਵਾਨ ਲੱਗਾ ਤਾਂ ਸਬਦ ਹੁੰਦਾ ਹੈ। ਐਸੀ ਕੁਦਰਤ ਦਿਖਾਈ ਜੋ ਸਪਾਹੀ ਸੇ ਤਿਨਾਂ ਕੋ ਭੀ ਸੂਤ੍ਰ ਹੋਇ ਗਿਆ। ਏਕ ਬ੍ਰਾਹਮਨ ਸੀ ਤਿਸਕੋ ਭੀ ਸੂਤ੍ਰ ਹੋਇ ਆਇਆ। ਲੋਕ ਕਹਿਨ ਬੜਾ ਬਲੀ ਗੁਰੂ ਹੈ ਜਿਸਕੇ ਸ਼ਬਦ ਸੇ ਕੁਸੰਗੀਆਂ ਨੂੰ ਭੀ ਸੂਤ੍ਰ ਹੋ ਆਉਂਦਾ ਹੈ। ਬਟਨ ਕੇ ਕੋਲ ਮੁਕਬਲਾਂ ਨੇ ਖਬਰ ਦਿੱਤੀ ਕੇ ਲੱਖੇ ਬੜਾ ਇਕੱਠ ਹੋਇਆ ਹੋਇਆ ਹੈ। ਫਰੰਗੀ ਨੇ ਹੁਕਮ ਭੇਜਿਆ ਕੇ ਉਨਕੋ ਫੌਰਨ ਭੈਣੀ ਮੈ ਲੈ ਆਓ।

ਸ਼ਬਦ ਹੁੰਦਾ ਦੀਵਾਨ ਲਗਿਆ ਹੋਇਆ ਸੀ, ਉਸੀ ਬਖਤ ਥਾਨੇਦਾਰ ਨੇ ਜਾਇਕੇ ਬੰਦ ਕਰਾ ਦਿੱਤਾ। ਗੁਰੂ ਜੀ ਅੰਦਰ ਕਰ ਦੀਏ। ਨੰਗੀਆਂ ਤਲਵਾਰਾਂ ਕਾ ਪਹਿਰਾ ਕਰ ਦਿੱਤਾ। ਸਿੰਘ ਹੋਰ ਸਭ ਖਿੰਡ ਗਏ। ਗੁਰੂ ਜੀ ਅੰਮ੍ਰਿਤ ਵੇਲੇ ਉਠੇ। ਇਸ਼ਨਾਨ ਕਰਨ ਗਏ ਤਾਂ ਬੀ ਨਾਲ ਪਹਿਰਾ ਗਿਆ ਨੰਗੀ ਤਲਵਾਰ ਕਾ। ਫਿਰ ਓਥੋਂ ਝੋਰੜੀਂ ਆਇਕੇ ਲੰਗਰ ਕੀਤਾ, ਪ੍ਰਸਾਦ ਛਕਿਆ। ਝੋਰੜਾਂ ਥੀਂ ਪ੍ਰਸਾਦ ਛਕ ਕੇ ਚਲੇ ਆਏ ਗੁਰਦੁਆਰੇ ਨੂੰ।

## ਸਢੌਰੇ ਗਏ

ਫੇਰ ਸਰਦਾਰ ਹੀਰਾ ਸਿੰਘ ਸਢੌਰੇ ਵਾਲੇ ਕੇ ਪੁੱਤਰ ਦਾ ਅਨੰਦ ਸੀ। ਛੁੱਟੀ ਮਿਲ ਗਈ। ਗੁਰੂ ਮਹਾਰਾਜ ਜੀ ਦਰਸਨ ਦੇਂਦੇ ਮੈਨ ਦਵਾਬ ਕੋ ਤਾਰਦੇ ਸਢੌਰੇ ਗਏ। ਸੁਧ ਸਿੰਘ ਮੰਜੇ ਪਰ ਬੈਠਾ ਰਿਹਾ, ਦੇਖਕੇ ਉਠਿਆ ਨਹੀ ਮੰਜੇ ਉੱਤੋਂ। ਗੁਰੂ ਜੀ ਪਉਂਦੀ ਵੱਲ ਬੈਠ ਗਏ। ਸਗੋਂ ਉਸਕੇ ਚਰਨਾਂ ਨੂੰ ਹੱਥ ਲਾਉਣ ਨੂੰ ਜਾਵਨ। ਸੱਤਾ ਸਭ ਸੂਤ ਲਈ। ਗੁਰੂ ਜੀ ਸਢੌਰੇ ਚਲੇ ਗਏ। ਸੁਧ ਸਿੰਘ ਨੂੰ ਪੰਜਾਂ ਭੂਤਾਂ ਕੀ ਅੰਧੇਰੀ ਵਿਖੇ ਸੁਟ ਦੀਆ। ਕਾਮ ਕਾ ਫੁਰਨਾ ਫੁਰਨੇ ਲਗਾ।

ਸਢੌਰੇ ਬਡੇ ਹੀਰਾ ਸਿੰਘ ਕੇ ਗਏ। ਬਡਾ ਆਦਰ ਕੀਤਾ ਤਨੋਂ ਮਨੋਂ ਸ੍ਰੀ ਸਤਿਗੁਰੂ ਜੀ ਕਾ ਰੂਪ ਜਾਣਕੇ। ਸੰਗਤਾਂ ਭੀ ਦਰਸਨ ਨੂੰ ਆਈਆਂ। ਬਡੀ ਖੁਸ਼ੀ ਹੋਈ। ਜੰਞ ਗਈ ਲੇਦਾ ਨਾਮ ਗ੍ਰਾਮ ਮੈ। ਸਭ ਲੋਕ ਦਰਸਨ ਕੋ ਆਏ ਕੇ ਸਤਿਗੁਰੂ ਜੀ ਕੇ ਭਰਾ ਹੈਨ ਗੱਦੀ ਪਰ। ਕਰਕੇ ਦਰਸਨ ਮੋਹੇ ਜਾਨ। ਬੇਦੀ ਗੱਡੀ ਹਵਨ ਕੀਤਾ ਲਾਵਾਂ ਪੜੀਆਂ, ਭੋਗ ਪਿਆ। ਸਰਬ ਰੀਤੀ ਕੀਤੀ। ਦੇਖਕੇ ਲੋਕ ਬੜੇ ਪ੍ਰਸੰਨ ਹੋਏ।

ਦੌਰੇ ਮੇਂ ਲਾਲ ਸਿੰਘ ਗੁਮਟੀ ਵਾਲਾ ਨਾਲ ਸੀ। ਲੰਗਰੋਂ ਪ੍ਰਸਾਦਾ ਨਾ ਸੇ ਛਕਦੇ। ਹੋਰ ਛੂਤੀਏ ਭੀ ਨਾਲ ਸੇ। ਵੱਖਰਾ ਲੰਗਰ ਬਨਾਇਕੇ ਛਕਦੇ ਹੈਂ। ਇਕ ਦਿਨ ਗੁਰੂ ਜੀ ਇਸ਼ਨਾਨ ਕਰੀ ਆਉਂਦੇ ਸੇ। ਕੋਲ ਖੜੋਇਕੇ ਬਚਨ ਕੀਤਾ ਦੇਖ ਰਾਗਾ ਸਿੰਘ ਕੀ ਪਿਆ ਹੈ। ਰਾਗਾ ਸਿੰਘ ਨੇ ਕਹਿਆ ਜੀ ਏਹ ਏਹਨਾਂ ਦੀ ਸੋਧ ਪਈ ਹੈ। ਗੁਰੂ ਜੀ ਕਹਿਣ ਲਗੇ ਸੋਧ ਤਾਂ ਤੁਸੀਂ ਬੜੀ ਕਰਦੇ ਹੋ, ਬਿਸਟਾ ਕੋਲ ਪਿਆ ਹੈ। ਚੌਂਕੇ ਕੀ ਬਟ ਕੋਲ ਪਿਆ ਸੀ। ਲਾਲ ਸਿੰਘ ਹੱਥ ਜੋੜ ਕੇ ਕਹਿਨੇ ਲਗਾ ਜੀ ਅਸੀਂ ਭੁਲ ਗਏ ਹੈਂ, ਵੱਖਰਾ ਲੰਗਰ ਕਰਦੇ ਸੇ। ਅਸੀਂ ਜਾਗਾ

ਤਾਂ ਬਥੇਰੀ ਹੁੰਜੀ ਸੀ। ਸਮਝਿਆ ਹੈ ਕਿ ਲੰਗਰੋਂ ਨਾ ਛਕਨ ਦਾ ਸਬਬ ਬਨਿਆ ਹੈ। ਗੁਰੂ ਹਰੀ ਸਿੰਘ ਜੀ ਬਚਨ ਕੀਤਾ ਲੰਗਰੋਂ ਪ੍ਰਸਾਦ ਛਕਿਆ ਕਰੋ। ਲਾਲ ਸਿੰਘ ਨੇ ਉਸੀ ਵਖਤ ਲੰਗਰ ਮੈ ਜਾਇ ਪ੍ਰਸਾਦ ਛਕਿਆ।

ਇਕ ਸਿੰਘ ਥੀਂ ਕੁੱਤਾ ਮਰ ਗਿਆ। ਗੁਰੂ ਜੀ ਬਚਨ ਕੀਤਾ ਬੜਾ ਮਾੜਾ ਕੰਮ ਕੀਤਾ ਹੈ। ਸੋਟੀ ਸੇ ਹਲਾਇਕੇ ਬਚਨ ਕੀਤਾ ਤੁਸੀ ਕੈਂਧੇ ਹੋ ਕੁੱਤਾ ਮੋਇਆ ਪਿਆ ਹੈ ਏਹ ਤਾਂ ਜਿਊਂਦਾ ਹੈ। ਸੋਟੀ ਲਗਣੇ ਸੇ ਕੁੱਤਾ ਉਠਕੇ ਭਜ ਗਿਆ। ਦੇਖਣੇ ਬਾਲੇ ਸਭ ਅਸਚਰਜ ਰਹੇ ਕੇ ਮੋਏ ਕੁੱਤੇ ਮੈ ਪ੍ਰਾਨ ਪਾਏ ਹੈਂ। ਪ੍ਰਤਾਪ ਦੇਖਕੇ ਕਈਆਂ ਨੇ ਭਜਨ ਲਿਆ।

## ਹੁਣੇ ਚਲੇ ਜਾਓ ਭੈਣੀ ਕੋ

ਸਢੌਰੇ ਦੇ ਬਿਚੋਂ ਦੀ ਦਰਸ਼ਨ ਦੇਂਦੇ ਸੰਗਤਾਂ ਨੂੰ ਹਰੇ ਕਰਦੇ ਮੁੜੇ ਤਾਂ ਕੋਟ ਕਛੂਏ ਆਏ। ਸੁਧ ਸਿੰਘ ਨੇ ਸਮਝਿਆ ਇਹ ਤਾਂ ਨਿਤ ਆਉਣ ਲਗ ਪਏ ਹਨ, ਮੇਰੀ ਪੂਜਾ ਮਾਰੀ ਜਾਵੇਗੀ। ਇਕ ਇੰਸਪੈਕਟਰ ਤੇ ਇਕ ਥਾਨੇਦਾਰ ਭੇਜਿਆ ਕੋਟ ਕਛੂਏ। ਉਸੇ ਵਕਤ ਗੁਰੂ ਹਰੀ ਸਿੰਘ ਜੀ ਉਧਰੋਂ ਆਏ। ਦੋਨੋਂ ਹਾਕਮ ਜਾਇ ਰਹੇ। ਗੁਰੂ ਜੀ ਕੋ ਕਹਿਣੇ ਲਗੇ ਤੁਸੀਂ ਹੁਣੇ ਚਲੇ ਜਾਓ ਭੈਣੀ ਕੋ। ਡੇਰ ਨਾ ਕਰੋ। ਛੁੱਟੀ ਕੇ ਦਿਨ ਅਜੇ ਰਹਿੰਦੇ ਸੀ। ਦਾਨ ਸਿੰਘ ਕਹਾ ਕਿ ਇਹ ਇਲਾਕਾ ਛੱਡ ਕੇ ਦੂਜੇ ਇਲਾਕੇ ਹੋਇ ਚਲੋ। ਗੁਰੂ ਜੀ ਬਚਨ ਕੀਤਾ ਚਲੋ। ਉਸੀ ਵਕਤ ਅਸਵਾਰ ਹੋ ਤੁਰੇ ਹੱਲੇ ਨਾਲ। ਅੰਬਾਲੇ ਦਾ ਇਲਾਕਾ ਛੋੜ ਦੀਆ ਦੂਏ ਇਲਾਕੇ ਮੈ ਗਏ। ਗੁਰੂ ਜੀ ਬਚਨ ਕੀਤਾ ਜੇਹੜੇ ਤੁਰਦੇ ਆਏ ਹੈਂ ਸੋ ਥਕ ਗਏ ਹੈਂ, ਇਨ੍ਹਾਂ ਨੂੰ ਘੋੜਿਆਂ ਉਤੇ ਚਾੜੋ। ਸਣੇ ਗੁਰੂ ਜੀ ਉਤਰ ਕੇ ਤੁਰੇ ਤੇ ਸਿੰਘ ਉਤੇ ਚੜੇ। ਰਾਜੋ ਮਾਜਰੇ ਆਇ ਉਤਰੇ, ਸਿੰਘਾਂ ਨੇ ਬੜੇ ਪ੍ਰੇਮ ਨਾਲ ਸੇਵਾ ਕੀਤੀ। ਚੁੰਨੀ ਦੇ ਵਿਚੋਂ ਦੀ ਨਿਹਾਲ ਕਰਦੇ ਦਰਸ਼ਨ ਦੇਂਦੇ ਗੁਰੂ ਜੀ ਰਾਮਦਾਸਪੁਰੇ ਸਾਹਿਬ ਮੈ ਆਏ। ਸਿੰਘ ਭੀ ਦਰਸ਼ਨ ਕਰਕੇ ਸ੍ਰੀ ਗੁਰੂ ਮਹਾਰਾਜ ਜੀ ਕਾ ਅਨੰਦ ਹੋਏ।

ਉਧਰ ਬਾਬੇ ਸੁਧ ਸਿੰਘ ਸਢੌਰੇ ਵਾਲੇ ਕੋ ਸੰਕਲਪ ਗ੍ਰਿਸਤ ਭੋਗਣੇ ਕਾ ਹੋਇਆ। ਜੇੜਾ ਮਨ ਇਸਥਿਤ ਸੀ ਸੋ ਡੋਲ ਖੜਾ ਹੋਇਆ ਕਿਉਂਕਿ ਸੱਤਾ ਗੁਰੂ ਜੀ ਕਢ ਆਂਦੀ ਹੈ। ਮੈਨ ਦੁਆਬ ਦੇ ਸਿੰਘਾਂ ਨੇ ਸੁਧ ਸਿੰਘ ਨੂੰ ਕਹਾ ਕੇ ਤੁਸਾਂ ਓਹਨਾਂ ਦਾ ਅਦਬ ਰੱਖਨਾ ਸੀ। ਸਤਿਗੁਰੂ ਜੀ ਦੇ ਭਰਾ ਹਨ। ਮੰਜੇ ਪਰ ਹੀ ਬੈਠ ਰਿਹਾ ਤਾਂ ਜਾਨਿਆਂ ਜੋ ਹੰਕਾਰ ਕਰਕੇ ਨਾ ਉਠ ਹੋਇਆ। ਅਦਬ ਰੱਖਨਾ ਜੋਗ ਸੀ। ਹੰਕਾਰ ਸੇ ਰਜੋ ਗੁਣ ਮੇਂ ਹੋਇਕੇ ਕਾਮ ਫੁਰਨੇ ਲਗਾ। ਏਹ ਭੀ ਇਕ ਮੰਜੀ ਲਗੀ ਹੋਈ ਉਠਾਈ ਹੈ।

## ਸਤਿਗੁਰੂ ਜੀ ਪੜਦਾ ਕਜਿਆ

ਇਕ ਸਮੇਂ ਮੁਕਬਲ ਨੇ ਲੁਦਿਹਾਣੇ ਫਰੰਗੀ ਨੂੰ ਕਹਿਆ ਕਿ ਰਾਮਦਾਸ ਪੁਰੇ ਮੇਂ ਗੁਫਾ ਹੈ ਨਾਲੇ ਸ਼ਸਤ੍ਰ ਰਖੇ ਹੈਂ ਤਾਂ ਫਰੰਗੀ ਚੜ੍ਹਕੇ ਆਇਆ। ਆਇਕੇ ਜਗਾ ਪਟਾਨੀ ਸ਼ੁਰੂ ਕੀਤੀ।

ਜਦ ਲੰਗਰ ਦੇ ਅੰਦਰ ਕੰਧ ਪਟੀ, ਜਹਾਂ ਹੁਕਮਨਾਮੇ ਕੰਧ ਮੇਂ ਥੇ, ਓਥੇ ਰਾਘੋ ਸਿੰਘ ਖੜਾ ਰਿਹਾ। ਜਾਂ ਰਾਘੋ ਸਿੰਘ ਕੇ ਕੋਲ ਆਇਆ ਪਟੌਂਦਾ, ਸਿੰਘ ਨੇ ਕਹਾ ਕੇ ਇਤਨਾ ਪਟਿਆਂ ਨਾ ਕੁਝ ਨਿਕਲਿਆ ਤਾਂ ਹੁਣ ਕੀ ਹੈ ਆਗੇ। ਐਮੇ ਲੰਗਰ ਦੀ ਜਾਗਾ ਪਟਾਈ ਹੈ। ਨੰਬਰਦਾਰ ਸਪੇਦਪੋਛ ਤਾਂ ਹਟ ਗਏ ਸ਼ਰਮਿੰਦੇ ਹੋਏ। ਥਾਨੇਦਾਰ ਨੇ ਭੀ ਕਿਹਾ ਕਿ ਇਤਨੀ ਪਟੀ ਤੇ ਨਾ ਕੁਝ ਨਿਕਲਿਆ ਤਾਂ ਹੁਣ ਕੀ ਹੈ? ਸਭ ਹਟ ਗਏ। ਜਿਥੇ ਹੁਕਮਨਾਮੇ ਥੇ ਲੰਗਰ ਮੈ ਅਰ ਜਿਥੇ ਦਾਲਾ ਰਿਝਦਾ ਹੈ, ਏਥੇ ਗੁਫਾ ਸੀ। ਸ੍ਰੀ ਸਤਿਗੁਰੂ ਜੀ ਪੜਦਾ ਕਜਿਆ। ਪਿਛੇ ਤੇ ਰਾਘੋ ਸਿੰਘ ਹੁਕਮਨਾਮੇ ਕਢਕੇ ਗੁਰੂ ਜੀ ਕੇ ਸਾਹਮਣੇ ਲੈ ਆਇਆ। ਬਚਨ ਹੋਇਆ ਸਤਿਗੁਰੂ ਜੀ ਕਾ ਹੁਕਮ ਹੈ ਅਗਨੀ ਮੈ ਜਾਂ ਪਾਣੀ ਮੈ ਗਾਲ ਦੇਣੇ। ਮਤਲਬ ਸਮਝ ਲਿਆ ਹੈ। ਅਗਨੀ ਮੇਂ ਦਾਹ ਕਰ ਦਿਤੇ। ਗੁਰੂ ਹਰੀ ਸਿੰਘ ਜੀ ਵਾਲੀ ਅਰਦਾਸ ਜੇਹੜੀ ਬਾਬਾ ਦਰਬਾਰਾ ਸਿੰਘ ਜੀ ਲਿਆਏ ਸਨ ਓਹ ਬੀ ਵਿਚੇ ਸੀ, ਅਖੰਡ ਪਾਠ ਦੀ ਰੀਤੀ ਵਾਲੀ ਅਰਦਾਸ ਸੀ ਸੋ ਭੀ ਓਹਨਾਂ ਹੁਕਮਨਾਮਿਆਂ ਮੈ ਈ ਦਾਹ ਕੀਤੀ। ਜੋ ਜੋ ਓਹਨਾਂ ਹੁਕਮਨਾਮਿਆਂ ਮੈ ਲਿਖੀ ਸੀ ਰੀਤੀ ਸੋ ਉਸੀ ਧਾਰਨਾ ਪਰ ਪਾਠ ਕਰਨੇ ਲਗੇ ਰਾਮਦਾਸ ਪੁਰੇ ਸਾਹਿਬ ਮੈ।





No. 46

To

THE CHIEF COMMISSIONER OF BRITISH BURMAH.

WHEREAS the Governor General in Council, for good and sufficient reasons, has seen fit to determine that Ram Singh

shall be placed under personal restraint in British Burmah, you are hereby required and commanded, in pursuance of that determination, to receive the person abovenamed into your custody, and to deal with him in conformity to the orders of the Governor General in Council, and the provisions of Regulation III. of 1818.

By Order of the Governor General in Council,

9/3/72

*Secy. to the Govt. of India, in the Home Dept.*

FORT WILLIAM;
*The* 9 March 1872.



ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਬਰਮਾ ਵਿਖੇ ਨਜ਼ਰਬੰਦ ਕਰਨ ਲਈ 9 ਮਾਰਚ 1872 ਨੂੰ ਜਾਰੀ ਕੀਤਾ ਗਿਆ ਵਾਰੰਟ।

۱۱

میں نانو سنگھ اہلکار ... والا حال مقام رنگون جیل یہہ اقرار

کرتا ہوں اور سند نامہ بھی لکھ دیتا ہوں کسو واسطے کہ میں تو

یہہ جیل میں اپنے خوشی سے راضی و رضامند ہو کے ساتھ

یہاں رہونگا اور خدمت میں راجہ صاحب اپنے

گورو کے ہمرہ بلاعذر بطور قید کے رہونگا کبھی کوئی

بات کا عذر نہیں کرونگا اور جب تک یہہ راجہ صاحب

رہنگے اور میں بھی رہونگا کبھی کوئی بات کا عذر کروں تو باطل

ہے اس واسطے یہہ سند نامہ لکھ دیا ہوا ہے تا کہ

سرکار کو کام آوے ۔



[illegible]

[illegible]



ਇਕਰਾਰਨਾਮਾ ਸੇਵਕ ਨਾਨੂੰ ਸਿੰਘ ਦਾ - ਰੰਗੂਨ ਵਿਖੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਸੇਵਾ ਵਿੱਚ ਰਹਿਣ ਲਈ ਸੇਵਕ ਨਾਨੂੰ ਸਿੰਘ ਵਲੋਂ ਉਥੋਂ ਦੀ ਸਰਕਾਰ ਨੂੰ ਲਿਖ ਕੇ ਦਿੱਤਾ ਗਿਆ ਇਕਰਾਰਨਾਮਾ।

# ਔਖਾ ਸਮਾ

## ਕਰੜਾਈ

ਜੇ ਸਿੱਖ ਨੂੰ ਅੰਦਰ ਦੇਖ ਲੈਣ ਦਰਵਾਜੇ ਮੈ ਤਾਂ ਅੱਗ ਲਗ ਜਾਣੀ ਗਾਰਦ ਕੋ। ਆਏ ਨੂੰ ਖੜਾ ਭੀ ਨਾ ਸੇ ਹੋਣ ਦੇਂਦੇ। ਧੱਕੇ ਮਾਰਨੇ ਗਾਲਾਂ ਕਢਣੀਆਂ। ਬਾਹਰ ਪ੍ਰਸਾਦਾ ਭੀ ਨਾ ਸੀ ਨਿਕਲਨ ਦੇਂਦੇ।

ਮੱਲਾ ਸਿੰਘ ਹਰਨਾਮ ਸਿੰਘ (ਡੁਡਿਆਂ ਵਿਚੋਂ) ਏਹ ਦੋਨੋਂ ਪਿੰਡ ਵਿਚੋਂ ਸੇ, ਟਹਿਲਾ ਕਰਕੇ ਛਕਦੇ ਸੇ। ਜੇ ਇਕ ਦੋ ਸਿੰਘਾਂ ਕਾ ਪ੍ਰਸਾਦਾ ਲੈ ਜਾਣਾ ਹੋਵੇ ਤਾਂ ਉਸ ਪਿੰਡ ਦੇ ਸਿੰਘ ਦੇ ਪ੍ਰਸਾਦਿਆਂ ਮੈ ਧਰ ਕੇ ਲੈ ਜਾਣੇ, ਕਿਧਰੇ ਰੋਹੀ ਮੇਂ ਸਿੰਘਾਂ ਨੇ ਹੋਣਾ ਪ੍ਰਸਾਦਾ ਉਥੇ ਪੁਚਾਏ ਦੇਣਾ। ਫਰੰਗੀ ਕਹਿੰਦੇ ਜੇ ਪ੍ਰਸਾਦਾ ਬੰਦ ਕਰਾਂਗੇ ਤਾਂ ਸਿੰਘ ਬੰਦ ਹੋ ਜਾਣਗੇ। ਏਡੀ ਤਕੜਾਈ ਕੇ ਬੀਚ ਗੁਪਤ ਅਖੰਡ ਪਾਠ ਹੁੰਦੇ ਹੈਂ, ਪਾਠੀ ਗੁਪਤ ਰੈਂਦੇ। ਜੇਕਰ ਕੋਈ ਹਾਕਮ ਆਵੇ ਤਾਂ ਸਿੰਘ ਗੁਫਾ ਮੈ ਕਰ ਦੇਣੇ ਝੋਕਨ ਬਾਲੀ ਜਗਾ, ਕੁਝ ਬਾਹਰ ਕਢ ਦੇਣੇ, ਕੋਠਿਆਂ ਦੇ ਉਤੋਂ ਦੀ ਹੇਠਾਂ ਉਤਰ ਜਾਂਦੇ ਹੈਂ। ਪਿਛਲੇ ਪਾਸੇ ਜ਼ਿਮੀਦਾਰਾਂ ਦੇ ਘਰ ਹੈਂ, ਕੋਠਿਆਂ ਦੇ ਉਤੋਂ ਦੀ ਉਤਰ ਜਾਨਾ। ਬੇਲੇ ਕਬੇਲੇ ਅੱਖ ਬਚਾਇਕੇ ਜਿੱਥੇ ਸਿੰਘ ਹੋਵਨ ਓਥੇ ਈ ਪ੍ਰਸਾਦਾ ਮਿਲ ਜਾਣਾ। ਰਾਮਦਾਸਪੁਰੇ ਮੇਂ ਏਡੀ ਕਰੜਾਈ ਕੀਤੀ।

ਸ੍ਰੀ ਸਤਿਗੁਰੂ ਜੀ ਇਸ ਮੂਰਤੀ ਕਾ ਨਾਉ ਸਿਰ ਕਰਤਾ ਲਿਖ ਭੇਜਿਆ ਸੀ। ਏਹ ਭੀ ਬਚਨ ਹੈ ਕੇ ਏਸਦਾ ਨਾਉ ਹਰੀ ਸਿੰਘ ਹੈ, ਉਸੀ ਦਿਨ ਸੇ ਸੰਗਤ ਮੈ ਗੁਰੂ ਹਰੀ ਸਿੰਘ ਜੀ ਕਹਿਣੇ ਲਗੇ ਜਿਨ੍ਹਾਂ ਕਾ ਦਰਸ਼ਨ ਕਰਕੇ ਸੁੱਕਾ ਮਨ ਹਰਿਆ ਹੋਂਦਾ ਹੈ ਕਵਲ ਕੀ ਤਰਾਂ ਟਹਿਕ ਆਉਂਦਾ ਹੈ। ਸਿੰਘ ਕਹਿੰਦੇ ਹੈਂ ਸਾਖੀ ਕਾ ਕੈਣਾ ਹੈ ਦੋਨੋਂ ਭਾਈ ਇਕ ਸਰੂਪ ਕਰ ਭਾਸੇ। ਐਸ ਤਰਾਂ ਕੀਆਂ ਖਵਰਾਂ ਸੁਣ ਸੁਣ ਕੇ ਦੂਈ ਮੂਰਤੀ ਦਾ ਦਰਸਨ ਕਰਕੇ ਜੀਵ ਹਰੇ ਹੋਣ ਲਗੇ ਹੈਂ। ਏ ਭੀ ਬਚਨ ਲਿਖਿਆ ਆਇਆ ਗੁਰੂ ਹਰੀ ਸਿੰਘ ਜੀ ਕੋ ਭਾਈ ਮੁਕਤਸਰ ਅਖੰਡ ਪਾਠ ਕਰਾਈਂ। ਫੇਰ ਦਮਦਮੇ ਵਿਸਾਖੀ ਪਰ ਭੋਗ ਪਾਈਂ ਸਾਡੇ ਨਮਿਤ।

## ਲੋਹਗੜ ਗਏ

ਲੋਹਗੜ ਅਨੰਦ ਹੀਰਾ ਸਿੰਘ ਕਾ ਪੜਾਇਆ (ਹੀਰਾ ਸਿੰਘ ਮੂਡੀਆਂ ਕਾ ਸੀ)। ਓਥੇ ਮਨੀ ਸਿੰਘ ਆਇ ਮਿਲਿਆ। ਸਤਿਗੁਰੂ ਜੀ ਕੀ ਖਵਰ ਸਾਰ ਦਿੱਤੀ। ਹੁਕਮ ਭੇਜਿਆ ਸੀ ਭਾਈ ਤੂੰ ਮਰਿਯਾਦਾ ਨਾਲ ਰਹੀਂ, ਦੌਰੇ ਜਾਈਂ। ਏਨ੍ਹਾਂ ਨੇ ਚੌਂਧੇ ਮੇਂ ਮੇਖਾਂ ਗਡ ਗਡ ਲੋਗ ਮਾਰੇ।

ਮੈਨੂੰ ਤਾ ਏਥੇ ਭੇਜਿਆ ਹੈ ਤੈਨੂੰ ਖਵਰੇ ਕਿੱਥੇ ਲੈ ਜਾਣਗੇ। ਤੂੰ ਮਰਯਾਦਾ ਨਾਲ ਰਹੀਂ। ਤੇਰੇ ਕਰਕੇ ਤੁੰਡ ਮੁੰਡ ਬਣਿਆ ਹੋਇਆ ਹੈ। ਮਨੀ ਸਿੰਘ ਜੋ ਧਨ ਸਤਿਗੁਰਾਂ ਪਾਸੋਂ ਲਿਆਇਆ ਸੀ ਸੋ ਗੁਰੂ ਜੀ ਕੋ ਨਾ ਦੀਆ। ਫੇਰ ਸਦਵਾਇਕੇ ਲੈਨ ਗਏ ਫੇਰ ਭੀ ਨਾ ਦਿੱਤਾ। ਬਡਾ ਗਿਆਨੀ ਥਾ।[੧]

## ਮਾਘੀ ਮੁਕਤਸਰ, ੧੯੩੪ ਬਿ. (ਜਨਵਰੀ ੧੮੭੮ ਈ.)

ਅਗੇ ਮਾਘੀ ਆਈ। ਛੁੱਟੀ ਲੈ ਕੇ ਸੰਗਤਾਂ ਕੋ ਤਾਰਨੇ ਚਲੇ ਹੈ ਗੁਰੂ ਹਰੀ ਸਿੰਘ ਜੀ। ਸੰਗਤਾਂ ਨੂੰ ਨਿਹਾਲ ਕਰਦੇ ਗਏ ਮੁਕਤਸਰ। ਗੱਡਾ ਗੁੜ ਕਾ ਭਰਿਆ ਹੋਇਆ ਸੀ। ਬੀਬੀ ਨੰਦਾ ਨਾਲ ਸੀ। ਠੰਢ ਬਹੁਤ ਸੀ। ਗੁਰੂ ਜੀ ਹੁਕਮ ਕੀਤਾ ਸਿੰਘਾਂ ਨੂੰ ਗੁੜ ਦੇਉ ਪਾਈਆ ਪਾਈਆ। ਮੰਗ ਰਹੇ ਸਿੰਘ ਬੀਬੀ ਨੇ ਨਾ ਦੀਆ। ਦਿਤੇ ਬਿਨਾ ਸਿੰਘਾਂ ਭੀ ਨਾ ਲਿਆ। ਪੋਹ ਦੇ ਮਹੀਨੇ ਵਿਚ ਸਿੰਘ ਕੋਹਾਂ ਪੈਂਡਾ ਕਰਕੇ ਗਏ ਸੀ ਮੁਕਤਸਰ। ਅਰਜ ਕੀਤੀ ਜੀ ਸਿੰਘਾਂ ਨੂੰ ਪਾਈਆ ਪਾਈਆ ਗੁੜ ਭੀ ਨਹੀਂ ਲੈਣ ਦਿਤਾ ਬੀਬੀ ਨੇ। ਗੁਰੂ ਜੀ ਬਚਨ ਕੀਤਾ ਨਹੀਂ ਲੈਣ ਦੇਂਦੀ ਤਾਂ ਤੁਸੀਂ ਲੁਟ ਲਓ ਗੁੜ ਵਾਲਾ ਗੱਡਾ। ਝੱਟ ਸਿੰਘਾਂ ਨੇ ਲੁਟ ਮਚਾਇ ਦਿਤੀ। ਪ੍ਰਸੰਨ ਹੋਇਕੇ ਚਕਿਆ ਛਕਿਆ। ਹੋਰ ਭੀ ਲੋਕੀਂ ਗੁੜ ਲੁਟਨ ਆਏ। ਇਕੋ ਗੱਡਾ ਸਾਰਿਆਂ ਥੀਂ ਨਾ ਮੁਕਿਆ ਤੇ ਸ਼ਰਦਾਈਆਂ ਭੀ ਕੀਤੀਆਂ। ਪ੍ਰਸੰਨ ਹੋਏ ਸਿੰਘ। ਪਾਠੀ ਪੂਰੇ ਕਰਕੇ ਪਾਠ ਤੋਰੇ ਮੁਕਤਸਰ ਮੈ। ਪੰਜ ਪਾਠ ਅਖੰਡ ਕਰਵਾਏ। ਸੁਤਿਆਂ ਜੀਆਂ ਨੂੰ ਜਗਾਮਦੇ ਚਰਨ ਪਾਮਦੇ ਪਵਿਤ੍ਰ ਕਰਦੇ ਗੁਰੂ ਜੀ ਰਾਮਦਾਸ ਪੁਰੇ ਆਏ।

## ਵਿਸਾਖੀ ਦਮਦਮੇ, ੧੯੩੫ ਬਿ. (ਅਪ੍ਰੈਲ ੧੮੭੮ ਈ.)

ਅਗੇ ਵਿਸਾਖੀ ਆਈ। ਸਤਿਗੁਰੂ ਜੀ ਹੁਕਮਨਾਮੇ ਮੇਂ ਜੋ ਬਚਨ ਕੀਤਾ ਸੀ ਦਮਦਮੇ ਭੋਰਾ ਸਾਡੇ ਨਮਿਤ ਪਾਵਨੇ, ਸੋ ਪਾਵਨੇ ਚਲੇ ਹੈਂ। ਪੈਹਲੇ ਕਿਧਰੇ ਲੁਧਿਆਣੇ ਵਾਲਾ ਰੂਪਾ ਮਿਲਿਆ ਸੀ, ਗੁਰੂ ਜੀ ਕੋ ਬੋਲਿਆ ਰਾਜੀ ਹੋ? ਗੁਰੂ ਮਹਾਰਾਜ ਜੀ ਬਚਨ ਕੀਤਾ ਤੇਰੀ ਮੰਗ ਖੋਹਕੇ ਮੈਂ ਆਪਦੇ ਭਤੀਜੇ ਕੋ ਅਨੰਦ ਪੜਾਇ ਦੇਵਾਂ ਫੇਰ ਤੈਥੋਂ ਪੁਛੀਏ ਰੂਪਿਆ ਰਾਜੀ ਹੈ? ਸਤਿਗੁਰੂ ਜੀ ਦਾ ਸਾਕ ਕੀਤਾ ਹੋਇਆ ਆਪਨੇ ਭਤੀਜੇ ਨੂੰ ਬਿਆਹ ਲਿਆਂਦੀ ਹੈ, ਅਗੇ ਦੇਖੀ ਜਾਏਗੀ।

ਅਗੇ ਦਮਦਮੇ ਨੂੰ ਗਏ ਛੁੱਟੀ ਲੈ ਕੇ। ਸੁਣ ਸੁਣ ਕੇ ਸਿੰਘਾਂ ਆਇ ਦਰਸਨ ਕੀਤਾ। ਅਖੰਡ ਪਾਠ ਪੰਜ ਕੀਤੇ ਸੁਖ ਸਾਂਦ ਨਾਲ। ਥਰਾਜ ਵਾਲਾ ਬਾਬਾ ਕੁਸ਼ਾਲ ਸਿੰਘ ਲੈ ਗਿਆ ਸੀ ਗੁਰੂ ਹਰੀ ਸਿੰਘ ਜੀ ਨੂੰ। ਖਾਨੇ ਦੇ ਬਿਚੀਂ ਆਏ।

---

੧. ਸ੍ਰੀ ਸਤਿਗੁਰੂ ਜੀ ਨੇ ਰੰਗੂਨ ਦਰਸ਼ਨ ਕਰਨ ਆਇਆਂ ਮਨੀ ਸਿੰਘ, ਅਤਰੀ ਦੇ ਚਾਚੇ ਨੂੰ ੫੦੦ ਰੁਪਏ ਕੀਮਤ ਦਾ ਧਨ ਡੇਰੇ ਗੁਰੂ ਹਰੀ ਸਿੰਘ ਜੀ ਪਾਸ ਪਹੁੰਚਾਉਣ ਲਈ ਦਿੱਤਾ ਸੀ। ਉਸ ਸਾਰਾ ਧਨ ਆਪ ਰੱਖ ਲਿਆ ਤੇ ਗੁਰੂ ਜੀ ਨੂੰ ਨਾ ਦਿੱਤਾ। ਇਸ ਧਨ ਬਾਬਤ ਸਤਿਗੁਰੂ ਜੀ ਨੇ ਨਰਾਇਣ ਸਿੰਘ ਰੇਡਿਆਂ ਵਾਲੇ ਹੱਥੀ ਅਤਰੀ ਅਤੇ ਮਨੀ ਸਿੰਘ ਨੂੰ ਭੇਜੇ ਹੁਕਮਨਾਮੇ ਵਿਚ ਪੁਛ ਵੀ ਕੀਤੀ ਸੀ। -ਕੂਕਾ ਮੂਵਮੈਂਟ, ਫਰੀਡਮ ਸਟ੍ਰਗਲ ਇਨ ਪੰਜਾਬ, ਪੰਨਾ ੫੭.

## ਰੂਪੇ ਤੋਂ ਬਦਲਾ

ਭੈਣੀ ਮਰਾਝ ਕੀ ਬਿਸ਼ਨ ਕੌਰ ਰੂਪੇ ਦੇ ਪੁੱਤਰ ਕੋ ਮੰਗੀ ਹੋਈ ਸੀ। ਸਾਹਾ ਧਰਿਆ ਹੋਇਆ ਸੀ। ਹੰਡਿਆਏ ਮੇਂ ਰਣ ਸਿੰਘ ਨੇ ਅਰਜ ਕੀਤੀ ਜੀ ਲੰਗਰ ਕਰੋ। ਬਚਨ ਹੋਇਆ ਤੁਸਾਂ ਟੁਟਣਾ ਹੈ ਕਿ ਰਹਿਣਾ ਹੈ। ਕਹਾ ਕੇ ਜੀ ਤੋੜਦੇ ਕਾਨੂੰ ਹੋ? ਬਚਨ ਹੋਇਆ ਤੁਸੀਂ ਕੁਸੰਗੀਆਂ ਨੂੰ ਸਾਕ ਕੀਤਾ ਹੈ। ਰਣ ਸਿੰਘ ਨੇ ਕਿਹਾ ਕੇ ਜੀ ਸ਼ਰਤ ਕਰ ਲਈ ਸੀ ਜੇਕਰ ਮੁੰਡਾ ਸਿੰਘ ਰਹੇ ਤਾਂ ਦੇਣਾ ਹੈ ਸਾਕ। ਸੋ ਮੁੰਡੇ ਨੇ ਸਿਰ ਮੁਨਵਾਇ ਲਿਆ ਹੈ ਹੁਣ ਜਿਮੇ ਧੁਆਡੀ ਰਜਾਇ ਤਿਵੇਂ ਕਰੋ। ਗੁਰੂ ਜੀ ਬਚਨ ਕੀਤਾ ਬਸੰਤ ਸਿੰਘ ਕੋ ਦੇਵਾਂਗੇ। ਰਣ ਸਿੰਘ ਨੇ ਸਤਿ ਬਚਨ ਕਰਕੇ ਮੰਨਿਆ।

ਗੁਰੂ ਜੀ ਬਿਸ਼ਨੀ ਦੇ ਪਿਉ ਨੂੰ ਕਿਹਾ ਕੇ ਤਾਂ ਚਲਦੇ ਹਾਂ ਤੇਰੇ ਨਗਰ ਭੈਣੀ ਮਰਾਝ ਸਾਡੇ ਨਾਲ ਗੱਲ ਕਰ ਲੈ। ਮਾਤਾ ਜੱਸਾਂ ਕੀ ਭਤੀਜੀ ਸੀ ਸੋ ਦਰਬਾਰਾ ਸਿੰਘ[1] ਕੇ ਪੁਤ ਨੂੰ ਮੰਗੀ ਹੋਈ ਸੀ। ਨਰਾਇਨ ਸਿੰਘ ਪੰਡਤ ਕਰਕੇ ਵੀ ਉਸ ਨੂੰ ਕਹਿੰਦੇ ਸੇ, ਨੂੰ ਸਤਿਗੁਰੂ ਜੀ ਕਾ ਸਾਕ ਕੀਤਾ ਹੋਇਆ ਸੀ। ਰੂਪੇ ਨੇ ਤੋੜਕੇ ਅਪਨੇ ਭਤੀਜੇ ਕੋ ਬਿਆਹ ਦਿੱਤਾ ਹੈ। ਜੇ ਤੁਸੀਂ ਰੂਪੇ ਨੂੰ ਸਾਕ ਦੇਣਾ ਹੋਵੇ ਤਾਂ ਨਹੀਂ ਅਸੀਂ ਮਰਾਝ ਭੈਣੀ ਜਾਂਦੇ ਹੈਂ। ਰਣ ਸਿੰਘ ਨੇ ਕਿਹਾ ਤੁਸੀਂ ਚਲੋ ਜਿਮੇ ਕਹੋਗੇ ਤਿਮੇਂ ਕਰਾਂਗੇ। ਬਚਨ ਕੀਤਾ ਅਸਾਂ ਬਦਲਾ ਲੈਣਾ ਹੈ। ਉਸੀ ਬਖਤ ਗੁਰਦਿੱਤ ਸਿੰਘ ਮਹੰਤ ਨੂੰ ਭੇਜਕੇ ਬਸੰਤ ਸਿੰਘ, ਦੋਹਤਾ ਸਤਿਗੁਰੂ ਜੀ ਕਾ, ਤਿਸਕੋ ਸਦਵਾਇਕੇ ਅਨੰਦ ਪੜ੍ਹਾਇ ਦੀਆ।

## ਮੁਕਬਲੀ

ਏਧਰੋਂ ਮੁਕਬਲਾਂ ਨੇ ਮੁਕਬਲੀ ਕੀਤੀ ਕਿ ਗੁਰੂ ਰਾਮ ਸਿੰਘ ਕਾ ਭਾਈ ਦੌਰੇ ਕਰਨ ਲਗ ਪਿਆ ਹੈ। ਬਹੁਤ ਸਿੰਘ ਨਾਲ ਹੈਂ। ਜਿੱਧਰ ਜਾਂਦਾ ਹੈ ਓਧਰੇ ਲੋਕਾਂ ਨੂੰ ਬਿਗਾੜਦਾ ਹੈ। ਜਿਸ ਤਰ੍ਹਾਂ ਓਹ ਸੀ ਓਸੇ ਤਰ੍ਹਾਂ ਏਹ ਹੈ। ਜਿਸ ਤਰ੍ਹਾਂ ਉਹਨਾਂ ਦਾ ਹੁਕਮ ਮੰਨਦੇ ਸੀ ਸਿੰਘ ਓਸੇ ਤਰਾਂ ਏਸ ਮੂਰਤੀ ਦਾ ਹੁਕਮ਼ ਮੰਨਦੇ ਹੈਂ। ਤੁਮਾਰੇ ਕੋ ਮਰਵਾਇ ਦੇਵੇਗਾ। ਇਸਕਾ ਫਿਰਨਾ ਬੰਦ ਕਰੋ, ਦੌਰੇ ਨਾ ਜਾਏ। ਹੋਰ ਸਿੰਘ ਸਜਦੇ ਜਾਂਦੇ ਹੈਂ। ਜੇ ਏਸਨੇ ਸਿੰਘਾਂ ਨੂੰ ਕਹਿ ਵੀ ਦੀਆ ਤਾਂ ਸਾਰੇ ਸ਼ੋਰ ਮਚ ਜਾਏਗਾ। ਫੇਰ ਕੋਈ ਬੰਦੋਬਸਤ ਨਹੀਂ ਹੋਵੇਗਾ। ਏ ਭੀ ਰਾਮ ਸਿੰਘ ਵਰਗਾ ਹੈ। ਇਕ ਗਿਆ ਤੇ ਦੂਜਾ ਜਾਗ ਪਿਆ ਹੈ। ਜਿੱਧਰ ਜਾਂਦਾ ਹੈ ਓਧਰੇ ਹੀ ਸਿੰਘ ਬਣਦੇ ਜਾਂਦੇ ਹੈਂ। ਪੰਥ ਤਾਂ ਓਮੇ ਬਧਦਾ ਜਾਂਦਾ ਹੈ। ਤੁਮਾਰਾ ਕੋਈ ਬੰਦੋਬਸਤ ਨਹੀਂ, ਬਹੁਤੇ ਸਿੰਘ ਨਾਲ ਲਈ ਫਿਰਦਾ ਹੈ। ਸਿੰਘ ਇਨਕਾ ਹੁਕਮ ਮੰਨਦੇ ਹੈਂ। ਜੇ ਹੁਕਮ ਦੇ ਦੀਆ ਤਾਂ ਗਦਰ ਮਚਾਇ ਦੇਣਗੇ।

---

੧. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਤਾਏ ਨੱਥੇ ਦਾ ਪੁੱਤਰ।

## ਵਾਪਸ ਰਾਮਦਾਸਪੁਰੇ ਨੂੰ

ਇਹ ਚੁਗਲੀ ਕਰਕੇ ਬਟਨ ਨੂੰ ਅਗਨੀ ਲਾਇ ਦਿੱਤੀ ਮੁਕਬਲਾਂ ਨੇ ਕੇ ਪਾਂਚ ਸੈ ਸਿੰਘ ਇਕੱਠਾ ਹੋਇਆ ਹੋਇਆ ਹੈ। ਉਸ ਦਿਨ ਦੌਂਰਾ ਗੁਰੂ ਜੀ ਕਾ ਪਿੰਡ ਲੱਖੇ ਜਿਲਾ ਲੁਧਿਆਣਾ ਮੇਂ ਸੀ। ਏਹ ਸੁਨਕੇ ਬਟਨ ਤੇ ਜਿਲਾ ਤੇ ਥਾਨੇਦਾਰ ਤਿੰਨੇ ਈ ਆਏ ਜਿੱਥੇ ਗੁਰੂ ਜੀ ਬੈਠੇ ਹੋਏ ਸੀ ਦੀਵਾਨ ਮੇਂ। ਤੀਨ ਵੇਰੀ ਗੁਰੂ ਜੀ ਕਾ ਨਾਮ ਲੈ ਲੈ ਕੇ ਅਵਾਜਾਂ ਮਾਰੀਆਂ। ਗੁਰੂ ਜੀ ਸਮਾਧੀ ਮੈ ਥੇ ਨਾ ਸੁਨੀਆਂ। ਤਾਂ ਹਰਨਾਮ ਸਿੰਘ ਨੇ ਦਾਨ ਸਿੰਘ ਨੂੰ ਕਹਿਆ ਫਰੰਗੀ ਬੁਲੌਂਦਾ ਹੈ ਗੁਰੂ ਜੀ ਕੋ। ਦਾਨ ਸਿੰਘ ਚਰਨਾਂ ਨੂੰ ਹਾਥ ਸੇ ਹਲਾਇਆ। ਨੇਤਰ ਖੋਹਲਿਆ ਤਾਂ ਦਾਨ ਸਿੰਘ ਆਖਿਆ ਜੀ ਬਟਨ ਵਾਜਾਂ ਮਾਰਦਾ ਹੈ ਧੁਹਾਡਾ ਨਾਉ ਲੈ ਕੇ। ਗੁਰੂ ਜੀ ਉਠੇ। ਜਿਲੇ ਨੇ ਕਿਹਾ ਕਿ ਬਾਬਾ ਸਾਹਿਬ ਅਜ ਭੈਣੀ ਮੇਂ ਜਾਇ ਹਾਜਰ ਹੋਵੋ। ਗੁਰੂ ਜੀ ਭੀ ਅਸਵਾਰ ਹੋਏ। ਕਾਹਨ ਸਿੰਘ ਦੇ ਘਰ ਦਾਖੀਂ ਆਏ। ਮੰਡਿਆਲੀ ਵਾਲੇ ਸਿੰਘ ਨੇ ਸਰਦਾਈ ਕੀਤੀ। ਚੌਲ ਰਿੰਨ੍ਹੇ। ਕਿਸੇ ਛਕੇ ਕਿਸੇ ਨਾ ਛਕੇ, ਥਾਲੀਆਂ ਮੈ ਈ ਪਏ ਰਹੇ। ਫੇਰ ਗੁਰੂ ਜੀ ਅਸਵਾਰ ਹੋਇਕੇ ਧਰੋੜੀਂ ਆਏ।

ਖੂਹ ਪਰ ਗੁਰੂ ਜੀ ਬਚਨ ਕੀਤਾ ਮਦਾਨ ਜਾਵਾਂਗੇ ਜਲ ਕੱਢੋ। ਡੋਰੀ ਕੀ ਗੰਢ ਢਿੱਲੀ ਰਹੀ ਗੜਵਾ ਖੂਹ ਮੇ ਡਿਗ ਪਿਆ। ਦਾਨ ਸਿੰਘ ਨੂੰ ਹੁਕਮ ਦੀਆ ਗੜਵਾ ਕਢਵਾਇਕੇ ਆਮੀਂ, ਆਪ ਗੁਰੂ ਜੀ ਅਸਵਾਰ ਹੋਇਕੇ ਆਏ ਰਾਮਦਾਸ ਪੁਰੇ। ਦਾਨ ਸਿੰਘ ਆਪ ਤਾ ਨਾ ਰਿਹਾ ਬੂਟਾ ਸਿੰਘ ਛਡ ਆਇਆ। ਬੂਟਾ ਸਿੰਘ ਗੜਵਾ ਕਢਵਾਇਕੇ ਆਇਆ। ਦਾਨ ਸਿੰਘ ਗੁਰੂ ਜੀ ਕੇ ਮਗਰੇ ਮਗਰ ਆਇਆ। ਗੁਰੂ ਜੀ ਬਚਨ ਕੀਤਾ ਤੁਸੀਂ ਕਹਿੰਦੇ ਹੋ ਦਾਨ ਸਿੰਘ ਬਚਨ ਮੰਨਦਾ ਹੈ, ਠਹਿਰਿਆ ਨਹੀਂ, ਮਗਰੇ ਮਗਰ ਚਲਿਆ ਆਇਆ ਹੈ।

ਜਾਂ ਗੁਰਦੁਆਰੇ ਆਏ ਤਾਂ ਬੀਬੀ ਨੰਦਾ ਗੁੱਸੇ ਹੋਵੇ ਕਿ ਇਕ ਤਾਂ ਥੀ ਮੇਰੇ ਪੁੱਤਰ ਦੇ ਘਰ ਹੁਣ ਦੂਈ ਲੈ ਆਂਦੀ ਹੈ। ਦੋਹਾਂ ਨੂੰ ਕਿੱਥੋਂ ਖੁਆਵੇਗਾ? ਗੁਰੂ ਜੀ ਬ਼ਚਨ ਕੀਤਾ ਬਿਆਹ ਮੈਂ ਇਕੱਲੇ ਨਹੀਂ ਕੀਤਾ ਸਾਰੀ ਸੰਗਤ ਕੀ ਰੈ ਨਾਲ ਕੀਤਾ ਹੈ। ਤੂੰ ਗੁੱਸੇ ਕਿਉਂ ਹੁੰਨੀ ਹੈਂ। ਸਤਿਗੁਰਾਂ ਕਾ ਸਾਕ ਕੀਤਾ ਹੋਇਆ ਰੂਪੇ ਨੇ ਤੋੜ ਕੇ ਕੀਤਾ ਸੀ ਆਪਨੇ ਭਤੀਜੇ ਨੂੰ ਤਿਸਕਾ ਬਦਲਾ ਲਿਆ ਹੈ। ਛਤਰੀਆਂ ਬਾਲੀ ਕੀਤੀ ਹੈ ਰੀਤੀ। ਸੱਜਰਾ ਈ ਬਦਲਾ ਲਿਆ ਹੈ।

## ਅਰਜੀ ਪਾਈ

ਰੂਪੇ ਨੇ ਅਰਜੀ ਪਾਈ ਕਿ ਮੇਰੇ ਭਤੀਜੇ ਦੀ ਮੰਗ ਬੁੱਧ ਸਿੰਘ ਬਿਆਹ ਲੈ ਗਿਆ ਹੈ ਆਪਨੇ ਦੋਹਤੇ ਨੂੰ। ਸੰਮਣ ਆਏ। ਗੁਰੂ ਜੀ ਗਏ ਲੁਦਿਹਾਣੇ ਮੇਂ। ਹਾਕਮ ਨੇ ਕਹਾ ਕੇ ਤੁਮਾਰੇ ਪਰ ਰੂਪੇ ਨੇ ਅਰਜੀ ਪਾਈ ਹੈ ਕਿ ਬਰਤਾ ਬਿਆਇਕੇ ਲੈ ਗਏ ਹੈਂ। ਗੁਰੂ ਜੀ ਬਚਨ ਕੀਤਾ ਸਾਡਾ ਸਾਕ ਅੱਗੇ ਕੀਤਾ ਹੋਇਆ ਸੀ ਸੋ ਅਨੰਦ ਪੜ੍ਹਾਇ ਲਿਆ ਹੈ। ਰਣ ਸਿੰਘ ਸੇ ਪੁਛਿਆ। ਰਣ ਸਿੰਘ ਨੇ ਕਿਹਾ ਮੈਂ ਗਰੀਬ ਥਾ। ਮੇਰੀ ਲੜਕੀ ਏਸਨੇ ਮਨਜੂਰ ਨਾ ਕੀਤੀ ਤਾਂ ਮੈਂ ਸਤਿਗੁਰੂ ਜੀ ਕੇ ਦੋਹਤੇ ਕੋ ਅਨੰਦ ਪੜ੍ਹਾਇ ਦੀਆ ਹੈ। ਅਰਜੀ ਖਾਰਜ ਹੋਈ।

ਫੇਰ ਅਰਜੀ ਪਾਈ। ਰਣ ਸਿੰਘ ਨੂੰ ਹਾਕਮ ਨੇ ਕਿਹਾ ਕਿ ਦੋ ਹਜਾਰ ਕਾ ਦਾਵਾ ਕਰਦਾ ਹੈ ਰੂਪਾ। ਕਹਿੰਦਾ ਹੈ ਕਿ ਮੈਂ ਚੜ੍ਹਾਵਾ ਚਾੜ੍ਹਿਆ ਸੀ। ਰਣ ਸਿੰਘ ਨੇ ਕਿਹਾ ਕਿ ਸਾਡੇ ਨਾਮਧਾਰੀਆਂ ਕੇ ਸਾਕ ਪੁੰਨ ਦਾ ਹੁੰਦਾ ਹੈ। ਅਸੀਂ ਰੁਪਈਆ ਗੈਹਣਾ ਕੁਝ ਨਹੀਂ ਲੈਂਦੇ ਹੈਂ। ਜੋ ਬਣ ਆਵੇ ਸੋ ਦਿੰਦੇ ਹੈਂ। ਸਾਨੂੰ ਕੋਈ ਚੜ੍ਹਾਵਾ ਨਹੀਂ ਭੇਜਿਆ ਹੈ ਐਮੇ ਝੂਠ ਹੀ ਕਹਿੰਦਾ ਹੈ। ਤਰੀਕ ਪਾਇ ਦਿੱਤੀ। ਰਾਮਦਾਸ ਪੁਰੇ ਮੈਂ ਨਾਲੇ ਭੋਗ ਗ੍ਰੰਥ ਸਾਹਿਬ ਦਾ ਧਰਿਆ ਨਾਲੇ ਬਰਨੀਆਂ ਕਰਨੀਆਂ। ਰੋਜ ਕੜਾਹ ਪ੍ਰਸਾਦਿ ਹੋਣਾ। ਅਰਦਾਸਾ ਏਹ ਕਰਨਾ ਕਿ ਹੇ ਸਤਿਗੁਰੂ ਜੀ ਰੂਪੇ ਕੀ ਹਰਾ ਤੇ ਗੁਰੂ ਕੀ ਫਤੇ ਹੋਵੇ।

## ਪੇਸ਼ ਕੋਈ ਨਾ ਗਈ

ਜਾਂ ਬਿਸ਼ਨੀ ਮੁੜਕੇ ਰਾਮਦਾਸ ਪੁਰੇ ਤੋਂ ਤੋਰੀ ਰਥ ਉਥੇ ਚਾਹੜ ਕੇ ਤਾਂ ਹੌਲਦਾਰ ਨੂੰ ਰਿਸ਼ਵਤ ਦੇ ਕੇ ਰੂਪਾ ਰਥ ਸਾਹਨੇਵਾਲ ਸੇ ਲੁਦਿਹਾਣੇ ਲੈ ਗਿਆ। ਗੁਰੂ ਜੀ ਕੋ ਭੀ ਖਵਰ ਦਿੱਤੀ ਕੇ ਰਥ ਰੂਪਾ ਮੁੜਵਾਇ ਲਿਆਇਆ ਹੈ। ਗੁਰੂ ਜੀ ਸਿੰਘ ਭੇਜੇ ਕੇ ਰਥ ਮੋੜ ਲੈ ਆਓ। ਝਟ ਦਾਨ ਸਿੰਘ ਹੋਰੀਂ ਮੋੜ ਕੇ ਰਥ ਮਾਈ ਭੋਲੀ ਦੇ ਘਰ ਲੈ ਆਏ। ਬਿਸ਼ਨੀ ਨੂੰ ਕਿਹਾ ਕਿ ਰੂਪਾ ਜਦ ਆਵੇ ਤਾਂ ਤੂੰ ਗਾਲਾਂ ਕਢੀਂ। ਰੂਪੇ ਨੇ ਸੁਨਿਆ ਕਿ ਗੁਰੂ ਜੀ ਰਥ ਰੁਕਾਇਕੇ ਭੋਲੇ ਦੇ ਘਰ ਨੂੰ ਲੈ ਗਏ ਹੈਂ। ਸੁਨਦੇ ਸਾਰ ਹੀ ਅਗਨੀ ਲਗ ਗਈ। ਭੜ ਭੜਾਇਕੇ ਉਠਿਆ। ਕ੍ਰੋਧ ਕਾ ਭਰਿਆ ਹੋਇਆ ਆਇਆ ਗੁਰੂ ਜੀ ਪਾਸ ਤਾਂ ਬਿਸ਼ਨ ਕੌਰ ਨੇ ਗਾਲਾਂ ਕਢੀਆਂ ਰੂਪੇ ਨੂੰ ਤਾਂ ਉਠਕੇ ਚਲਿਆ ਗਿਆ। ਸ਼ਰਮ ਕਾ ਮਾਰਿਆ ਬੋਲ ਨਾ ਸਕੇ। ਕੋਈ ਪੇਸ਼ ਨਾ ਗਈ।

ਤਾਂ ਰੂਪੇ ਫੇਰ ਹੋਰ ਅਰਜੀ ਪਾਈ ਤੇ ਉਗਾਹ ਦਿੱਤੇ। ਅਤਰ ਸਿੰਘ ਨੇ ਕਿਹਾ ਕਿ ਅਸੀਂ ਏਹਨਾਂ ਕੇ ਨਾਈ ਹੈਂ। ਸ਼ਰਤ ਏਹ ਸੀ ਕਿ ਜੇ ਸਿੱਖੀ ਮੈਂ ਰਹੇਗਾ ਤਾ ਸਾਕ ਦੇਮਾਂਗੇ। ਸੋ ਮੁੰਡੇ ਨੇ ਸਿਰ ਮੁਨਵਾਇ ਲੀਆ ਹੈ। ਰਣ ਸਿੰਘ ਨੇ ਸਿੰਘ ਸਦਕੇ ਅਨੰਦ ਪੜਾਇ ਦੀਆ ਹੈ। ਦੂਜੇ ਉਗਾਹਾਂ ਨੇ ਵੀ ਏਹੀ ਕਿਹਾ ਕੇ ਏਹਨਾਂ ਕੀ ਸ਼ਰਤ ਕੀਤੀ ਹੋਈ ਸੀ ਸੋ ਸ਼ਰਤ ਤੋੜ ਦਿੱਤੀ ਹੈ, ਮੁੰਡੇ ਨੇ ਸਿਰ ਮੂੰਹ ਮੁਨਵਾਇ ਲਿਆ ਹੈ। ਸ਼ਰਾ ਥੀਂ ਬਾਹਰ ਹੋਣੇ ਕਰਕੇ ਕੁੜੀ ਨਾ ਦਿੱਤੀ। ਫੇਰ ਰਣ ਸਿੰਘ ਨੂੰ ਕਿਹਾ ਕਿ ਯੇ ਕਹਿੰਦਾ ਹੈ ਚੜ੍ਹਾਵਾ ਭੇਜਿਆ ਹੈ। ਰਣ ਸਿੰਘ ਨੇ ਕਹਾ ਕੇ ਸਾਡੇ ਪੁੰਨ ਕਾ ਸਾਕ ਹੰਦਾ ਹੈ। ਸਾਡੇ ਚੜ੍ਹਾਵਾ ਨਹੀਂ ਲੈਂਦੇ। ਇਹ ਚੜ੍ਹਾਵੇ ਦਾ ਝੂਠ ਕਹਿੰਦਾ ਹੈ ਕਿ ਮੈਂ ਭੇਜਿਆ ਹੈ। ਜੋ ਸਰ ਆਵੇ ਸੋ ਦੇ ਕੇ ਫੇਰੇ ਦਿੰਦੇ ਹੈਂ। ਲੈਣਾ ਸਾਨੂੰ ਸੁਗੰਧ ਬਰਾਬਰ ਹੈ। ਏਹ ਸੁਨ ਕੇ ਹਾਕਮ ਨੇ ਖਾਰਜ ਕਰ ਦਿੱਤੀ ਅਰਜੀ। ਪਹਿਲੀ ਫੌਜਦਾਰੀ ਦੀ ਅਰਜੀ ਸੀ ਫੇਰ ਦੀਵਾਨੀ ਮੈ ਅਰਜੀ ਦਿਤੀ। ਸੋ ਭੀ ਖਾਰਜ ਹੋਈ। ਗੁਰੂ ਜੀ ਕੇ ਪਰਤਾਪ ਸੇ ਫਤੇ ਹੋਈ। ਰੂਪੇ ਨੂੰ ਸੋਗ ਪੈ ਗਿਆ। ਖਾਲਸੇ ਕੋ ਖੁਸ਼ੀ ਹੋਈ। ਰਾਮਦਾਸ ਪੁਰੇ ਆਇਕੇ ਕੜਾਹ ਪ੍ਰਸਾਦਿ ਕਰਵਾਇਆ। ਚਾਰ ਮਹੀਨੇ ਬਰਨੀਆਂ ਭੋਗ ਪੈਂਦੇ ਰਹੇ ਤਾਂ ਫਤੇ ਹੋਈ।

## ਸਿੰਘ ਨਠਾਇ ਦੀਏ ਹੈਂ

ਏਕ ਸਮੇਂ ਗੁਰੂ ਹਰੀ ਸਿੰਘ ਜੀ ਗਏ ਮਾਛੂਵਾੜੇ ਸਤਲੁਧਰ ਪਰ। ਸਭ ਸਿੰਘ ਭੀ ਆਇ ਇਕੱਠੇ ਹੋਏ। ਦਰਸ਼ਨ ਕੀਤਾ। ਏਧਰੋਂ ਥਾਨੇਦਾਰ ਗਿਆ। ਗੁਰੂ ਜੀ ਦੂਰੋਂ ਦੇਖਕੇ ਬਚਨ ਕੀਤਾ ਸਿੰਘਾਂ ਨੂੰ ਤੁਸੀਂ ਮੇਲੇ ਮੇਂ ਬੜ ਜਾਓ। ਗੁਰੂ ਜੀ ਤੁਰਕ ਕੀ ਅੱਖ ਬਚਾਇਕੇ ਆ ਗਏ ਰਾਮਦਾਸ ਪੁਰੇ ਮੇਂ। ਮਗਰੇ ਥਾਨੇਦਾਰ ਆਇਆ। ਕਹਿਣੇ ਲਗਾ ਤੁਸੀਂ ਸਿੰਘ ਨਠਾਇ ਦੀਏ ਹੈਂ। ਬਚਨ ਹੋਇਆ ਜੇਹੜੇ ਸਿੰਘ ਹੈਂ ਤੇਰੇ ਪਾਸ ਲਿਖੇ ਹੋਏ ਹੈਂ। ਥਾਨੇਦਾਰ ਖਿਝਕੇ ਚਲਾ ਗਿਆ। ਰਪਟ ਲਿਖੀ ਕਿ ਸਿੰਘ ਬਹੁੰਤ ਸੇ ਨਠਾਇ ਦੀਏ ਹੈਂ। ਗੁਰੂ ਜੀ ਕੋ ਲੁਦਿਹਾਣੇ ਮੇਂ ਸਦਿਆ। ਹਾਕਮ ਨੇ ਕਹਿਆ ਤੁਮਨੇ ਸਿੰਘ ਨਠਾਇ ਦੀਏ ਹੈਂ। ਗੁਰੂ ਜੀ ਬਚਨ ਕੀਤਾ ਜੇਹੜੇ ਹਾਜਰ ਸੇ ਸੋ ਲਖਾਇ ਦੀਏ ਸੇ। ਇਹ ਬ੍ਰਾਹਮਣ ਹੋਣ ਕਰਕੇ ਕਿਸ ਕਰਦਾ ਹੈ ਸਾਡੇ ਨਾਲ।

## ਕੋਈ ਨਾ ਕਿਧਰੇ ਜਾਓ

ਇਕ ਹੁਕਮਨਾਮੇ ਵਿਚ ਸਤਿਗੁਰੂ ਜੀ ਲਿਖਿਆ ਸੀ ਕਿ ਸਰਬ ਤੀਰਥਾਂ ਕਾ ਮਹਾਤਮ ਰਾਮਸਰ ਵਿਚ ਪਾਇਆ ਹੈ, ਕੋਈ ਨਾ ਕਿਧਰੇ ਜਾਓ। ਭਜਨ ਬਾਨੀ ਬਰਨੀਆਂ ਕੋ ਜੋਰ ਦੇਵੇ ਸਾਰੀ ਸੰਗਤ।

## ਤੁਮ ਮਾਨਤੇ ਨਹੀਂ ਹੋ

ਏਕ ਹੁਕਮਨਾਮੇ ਮੇਂ ਵਰਨੀ ਚੌਪਈ ਕਾ ਹੁਕਮ ਆਇਆ ਸੀ। ਓਧਰ ਆਪ ਵੀ ਸ੍ਰੀ ਸਤਿਗੁਰੂ ਜੀ ਚੌਪਈ ਕਾ ਪਾਠ ਕਰਨਾ ਸ਼ੁਰੂ ਕੀਤਾ। ਨਾਨੂੰ ਸਿੰਘ ਭੀ ਕਰਦਾ ਹੈ। ਸੰਗਤ ਮੇਂ ਅਖੰਡ ਪਾਠ ਤੇ ਖੁਲੇ ਪਾਠ ਹੋਣੇ ਲਗੇ ਹੈਂ। ਵਰਨੀਆਂ ਭੀ ਕਰਨੀਆਂ ਸ਼ੁਰੂ ਕੀਤੀਆਂ। ਕੁਝ ਸਿੰਘ ਬਾਹਰ ਭੀ ਰੈਹਨੇ ਲਗੇ ਹੈਂ। ਪਟੜੀ ਸੇ ਬਾਹਰ ਰੋਹੀ ਮੇਂ ਪੈ ਰਹਿਣਾ। ਜੇ ਹਨੇਰੀ ਮੀਂਹ ਆਵੇ ਤਾਂ ਚਾਦਰਾ ਲੈ ਕੇ ਉਤੋਂ ਛਹੁ ਮਾਰਕੇ ਪਏ ਰਹਿਣਾ। ਉੱਤੇ ਰੇਤਾ ਜਮ ਜਾਣਾ। ਔਖੀ ਸੌਖੀ ਰਾਤ ਕਟਣੀ। ਦਿਨ ਚੜੇ ਕਪੜੇ ਸੁਕੌਣੇ। ਜੇ ਸਿੰਘਾਂ ਨੇ ਤੁਰਕ ਨੂੰ ਦੇਖ ਲੈਣਾ ਤਾਂ ਨਸ ਜਾਣਾ। ਜੇ ਦਿਨ ਨੂੰ ਅੰਦਰੋਂ ਕਢਨਾ ਹੋਵੇ ਕੋਈ ਸਿੰਘ ਤਾਂ ਉਤੋਂ ਦੀ ਉਤਾਰ ਦੇਣਾ। ਮੁਕਬਲਾਂ ਨੇ ਸਪਾਹੀ ਨੂੰ ਹੌਲਦਾਰ ਨੂੰ ਕਹਿਣਾ ਓਸਨੇ ਪਿਛੋਂ ਦੀ ਸਿੰਘ ਉਤਾਰਿਆ ਹੈ। ਝਰੀਟਾਂ ਲਗੀਆਂ ਦਖਾਲ ਦੇਣੀਆਂ ਅਤੇ ਕਹਿਣਾ ਤੁਮ ਮਾਨਤੇ ਨਹੀਂ ਹੋ।

## ਔਖਾ ਸਮਾ

ਇਕ ਦਿਨ ਬਿਸ਼ਨ ਸਿੰਘ ਬਿਲਗੋਵਾਲਾ ਪ੍ਰਸਾਦੇ ਪਿਛੋਂ ਦੀ ਉਤਾਰ ਕੇ ਲੈ ਤੁਰਿਆ ਤਾ ਮੁਕਬਲਾਂ ਨੇ ਖਵਰ ਦਿੱਤੀ ਹੁਣੇ ਸਿੰਘ ਪ੍ਰਸਾਦੇ ਲੈ ਕੇ ਨਿਕਲਿਆ ਹੈ। ਚੌਕੀਦਾਰ ਮਗਰ ਭੱਜਿਆ। ਸਿੰਘ ਭੀ ਨੱਠਿਆ। ਪ੍ਰਸਾਦਿਆਂ ਕਾ ਭਾਰ ਜਿਆਦਾ ਸੀ। ਪ੍ਰਸਾਦੇ ਝਾੜੀ ਵਿਚ ਰੱਖ ਦਿੱਤੇ ਤੇ ਆਪ ਨੱਸ ਗਿਆ। ਥਾਨੇਦਾਰ ਆਇਆ ਹੋਇਆ ਸੀ, ਉਹ ਭੀ ਮਗਰ ਗਿਆ ਕੇ ਜਿੱਥੇ ਸਿੰਘ ਹੋਨਗੇ ਉਥੋਂ ਫੜਕੇ ਲਿਆਮਾਂਗੇ। ਬਿਸ਼ਨ ਸਿੰਘ ਤੁਰਕਾਂ ਕੋ ਓਹਲਾ ਦੇ ਕੇ ਜਿੱਥੇ

ਸਿੰਘ ਸੇ ਓਹਨਾਂ ਨੂੰ ਖਵਰ ਦਿੱਤੀ ਥਾਨੇਦਾਰ ਆਉਂਦਾ ਹੈ ਲੁਕ ਜਾਓ। ਸਭ ਸਿੰਘ ਖਿੰਡਕੇ ਲੁਕ ਗਏ। ਸਪਾਹੀ ਘੱਟਾ ਛਾਣਦੇ ਖੂਹਾਂ ਪਰ ਦੇਖ ਦੇਖ ਕੇ ਮੁੜ ਆਏ। ਜਿੱਥੇ ਰਾਤ ਨੂੰ ਸਿੰਘ ਪਏ ਸੇ ਤਿੱਥੇ ਬਘਿਆੜ ਵੀ ਰਾਤ ਨੂੰ ਆਇਆ। ਸੁੰਘ ਕੇ ਚਲਾ ਗਿਆ। ਦਿਨ ਚੜ੍ਹੇ ਸਿੰਘਾਂ ਨੇ ਪੈੜ ਦੇਖੀ। ਨਾ ਡੇਰੇ ਬੜਨਾ ਮਿਲੇ ਨਾ ਬਾਹਰਲੇ ਪਿੰਡਾਂ ਮੇਂ ਸਿੰਘਾਂ ਨੂੰ ਬੜਨ ਦੇਂਦੇ ਹੈਂ। ਇਸ ਸਬਬ ਸੇ ਸਿੰਘ ਜੰਗਲ ਮੇਂ ਰੇਤੇ ਪਰ ਹੀ ਪੈ ਰਹਿੰਦੇ ਹੈਂ।

ਅਗਲੇ ਦਿਨ ਗੱਡੇ ਤੁਰਨੇ ਸੇ। ਇਕ ਮੁਨਸ਼ੀ ਨੇ ਏਥੋਂ ਝੂਠ ਲਿਖਿਆ ਕਿ ਬਹੁਤ ਕਣਕ ਪਈ ਹੈ। ਬਟਨ ਨੇ ਸੁਣਕੇ ਗੱਡੇ ਬੰਦ ਕਰ ਦੀਏ ਕੇ ਨਾ ਬਾਹਰੋਂ ਰਸਤ ਆਵੇ ਤੇ ਨਾ ਲੰਗਰ ਚਲੇ ਤੇ ਨਾ ਏਤਨੇ ਸਿੰਘ ਇਕੱਠੇ ਹੋਵਣ।

ਨਹਿਰ ਪਰ ਜਾਣਾ। ਗੁਰੂਸਰ (ਲੱਲਾਂ) ਭੀ ਪੈਹਰਾ ਰਹਿੰਦਾ ਸੀ। ਲੁਕਾ ਕੇ ਪ੍ਰਸਾਦਾ ਦੇ ਜਾਣਾ ਜਿੱਥੇ ਸਿੰਘ ਹੋਵਣ ਗੁਰੂਸਰ ਵਾਲੇ ਮਹੰਤ ਮਾਘਾ ਸਿੰਘ ਨੇ। ਜਾਂ ਪਹਿਲਾਂ ਨਹਿਰ ਠੇਕੇ ਲਈ ਤਾਂ ਥਾਨੇਦਾਰ ਕਹੇ ਕਿ ਤੁਮਨੇ ਕਿਉਂ ਨਹਿਰ ਲਈ ਹੈ। ਗੁਰੂ ਜੀ ਬਚਨ ਕੀਤਾ ਐਤਕੀ ਲਈ ਹੈ ਥਾਨੇਦਾਰਾ ਫੇਰ ਨਹੀਂ ਲੈਂਦੇ ਹੈਂ।[੧] ਥਾਨੇਦਾਰ ਡੇਰੇ ਸੇ ਖਾਂਦਾ ਕੁਝ ਨਾ ਸੀ, ਸੁਭਾਓ ਕਰੜਾ ਸੀ।

ਨੰਬਰਦਾਰ ਕੇ ਭਾਣਜੇ ਨੇ ਫਰੰਗੀ ਚਾੜ੍ਹ ਆਂਦਾ ਰਾਮਦਾਸਪੁਰੇ ਮੇਂ ਕਿ ਸਿੰਘ ਅੰਦਰ ਹੈਂ। ਸਾਰੇ ਫਿਰਕੇ ਦੇਖਿਆ, ਜਾਂ ਨਾ ਕੋਈ ਸਿੰਘ ਨਿਕਲਿਆ ਫਰੰਗੀ ਓਸ ਨੂੰ ਗਾਲਾਂ ਕਢੇ ਤੇ ਝਹੀਆਂ ਲੈ ਲੈ ਪਵੇ ਕੇ ਤੁਮਨੇ ਝੂਠ ਬਕਿਆ ਹੈ। ਸਨੇ ਨਿੰਦਕ ਸ਼ਰਮਿੰਦੇ ਹੋਇਕੇ ਚਲੇ ਗਏ।

## ਬੀਬੀ ਨੰਦਾਂ ਲੜਾਈ ਰੱਖਣੀ

ਬੀਬੀ ਨੰਦਾਂ ਬੀ ਗੁਰੂ ਜੀ ਨਾਲ ਲੜਾਈ ਰੱਖਿਆ ਕਰੇ। ਕਹੇ ਮੇਰੇ ਬਾਪੂ ਕੀ ਗੱਦੀ ਸਾਂਭ ਲਈ ਹੈ। ਗੁਰੂ ਬਣ ਬੈਠਾ ਹੈ। ਮੈਂ ਤਾਂ ਓਸ ਨੂੰ ਈ ਗੁਰੂ ਜਾਣਦੀ ਹਾਂ। ਗੁਰੂ ਓਹੀ ਹੈ। ਮਲੋ ਮਲੀ ਸ਼ਿੰਘਾਂ ਨੇ ਗੁਰੂ ਬਣਾਇ ਲੀਆ ਹੈ। ਜੋ ਪਦਾਰਥ ਆਉਂਦਾ ਹੈ ਲੁਟਾਈ ਜਾਂਦਾ ਹੈ। ਹਮੇਸ਼ਾ ਲੜਾਈ ਰੱਖਣੀ। ਗੁਰੂ ਮਹਾਰਾਜ ਜੀ ਸਾਂਤਕੀ ਰੱਖੀ, ਕਦੇ ਕੁਛ ਨਹੀਂ ਕਹਿਆ।

ਇਕ ਦਿਨ ਬੀਬੀ ਕੇ ਰੋਜ ਬੋਲਨੇ ਸੇ ਗੁਰੂ ਜੀ ਦੂਰ ਜਾਇ ਬੈਠੇ। ਸੋਚਾਂ ਕਰਦੇ ਹੈਂ ਹੇ ਅਕਾਲ ਪੁਰਖ ਓਧਰੋਂ ਤਾਂ ਅੰਗ੍ਰੇਜਾਂ ਨੇ ਕਰੜਾਈ ਕਰ ਛੱਡੀ ਹੈ ਗਾਰਦ ਦਰਵਜੇ ਪਰ ਬੈਠੀ ਹੈ, ਕਿਧਰੇ ਜਾਣਾ ਨਹੀਂ ਮਿਲਦਾ ਹੈ। ਏਧਰੋਂ ਏਸ ਕੁੜੀ ਨੇ ਅਤ ਚੁੱਕੀ ਹੈ, ਭਜਨ ਨਹੀਂ ਕਰਨ ਦੇਂਦੀ ਹੈ। ਹਰ ਵਕਤ ਕਲਹ ਛੇੜੀ ਰੱਖਦੀ ਹੈ। ਘਰ ਏਹ ਨਹੀਂ ਬੈਠਣ ਦੇਂਦੀ, ਅੰਗ੍ਰੇਜ਼ਾਂ ਨੇ ਪਹਿਰਾ ਕਰ ਦੀਆ ਹੈ ਨਹੀਂ ਤੇ ਕਿਧਰੇ ਚਲੇ ਬੀ ਜਾਈਏ ਜਿਵੇਂ ਕੁੜੀ ਬੋਲਦੀ ਹੈ।

---

੧. ਨਹਿਰ ਦੀ ਪਟੜੀ ਡੰਗਰਾਂ ਨੂੰ ਘਾਹ ਚਾਰਨ ਵਾਸਤੇ ਠੇਕੇ ਤੇ ਲੈਂਦੇ ਸੀ।

ਡੇਰੇ ਵਿਚ ਏਹ ਭਾਸੀ ਕੇ ਗੁਰੂ ਜੀ ਕੋ ਬਹੁਤ ਚਿਰ ਹੋਇਆ ਹੈ ਗਿਆਂ ਨੂੰ। ਖਵਰੇ ਕਿਧਰ ਗਏ ਹਨ ਕੁੜੀ ਕੇ ਬੋਲੇ ਸੇ। ਸਿੰਘ ਭੀ ਗਏ ਢੂੰਡਨੇ ਕੇ ਵਾਸਤੇ ਨਾਲੇ ਗਾਰਦ ਨਾਲੇ ਥਾਨੇਦਾਰ ਆਇਆ ਹੋਇਆ ਸੀ ਓਹ ਭੀ ਗਿਆ। ਗਾਰਦ ਨੇ ਸਮਝਿਆ ਜੋ ਅਸੀਂ ਕੀ ਉੱਤਰ ਦੇਵਾਂਗੇ ਕਿ ਕਿਧਰ ਗਏ ਹਨ। ਸਾਡਾ ਤਾਂ ਪਹਿਰਾ ਹੀ ਇਨ੍ਹਾਂ ਦਾ ਹੈ। ਸਿੰਘ ਜਾਇ ਰਹੇ ਜਿੱਥੇ ਗੁਰੂ ਮਹਾਰਾਜ ਜੀ ਬੈਠੇ ਹੈਂ। ਦਰਸਨ ਕਰਕੇ ਸਾਂਤ ਆਈ। ਗੁਰੂ ਜੀ ਡੇਰੇ ਆਏ। ਗਾਰਦ ਕੋ ਭੀ ਆਰਾਮ ਆਇਆ।

## ਧੰਨ ਗੁਰੂ ਹਰੀ ਸਿੰਘ ਜੀ

ਸੱਤ-ਸੱਤ ਦਿਨ ਗੁਰੂ ਹਰੀ ਸਿੰਘ ਜੀ ਪ੍ਰਸਾਦਾ ਨਾ ਸੇ ਛਕਦੇ ਤੇ ਨਾ ਲੰਗਰ ਮੇਂ ਜਾਂਦੇ ਸੇ। ਚੁਬਾਰੇ ਵਿਚ ਪਾਠ ਕਰਦੇ ਰਹਿੰਦੇ। ਪ੍ਰਸਾਦਾ ਇਸ ਵਾਸਤੇ ਕਈ ਕਈ ਦਿਨ ਨਹੀਂ ਛਕਦੇ ਕੇ ਜਿਸ ਵਕਤ ਪ੍ਰਸਾਦ ਛਕਣ ਔਂਦੇ ਸੀ ਤਾਂ ਬੀਬੀ ਨੰਦਾਂ ਗੁਰਦੁਵਾਰੇ ਦੇ ਬੂਹੇ ਵਿਚ ਪਹਿਲੇ ਹੀ ਆਨਕੇ ਬੂਹੇ ਵਿਚੋਂ ਹੀ ਛਿੱਬੀਆਂ ਦੇਨ ਤੇ ਬੋਲਨ ਲਗ ਜਾਨਾ। ਜਿੰਨਾ ਚਿਰ ਪ੍ਰਸਾਦ ਛਕਦੇ ਰਹਿਨਾ ਉਤਨਾ ਚਿਰ ਬੋਲਦੀ ਰਹਿਨਾ, ਅਰ ਜਿਸ ਵਕਤ ਪ੍ਰਸਾਦ ਛਕ ਲੈਨਾ ਤਾਂ ਓਹਨਾਂ ਨੂੰ ਦਰਵਜਿਓਂ ਬਾਹਰ ਕਰਕੇ ਫੇਰ ਚੁਪ ਕਰਨਾ। ਜੇ ਅਰਜ ਕਰਨੀ ਸਿੰਘਾਂ ਨੇ ਪ੍ਰਸਾਦ ਕਿਉਂ ਨਹੀਂ ਛਕਦੇ ਤਾਂ ਬਚਨ ਕਰਨਾ ਕੁੜੀ ਔਖੀ ਹੁੰਦੀ ਹੈ ਕੀ ਛਕਨਾ ਹੈ ਪ੍ਰਸਾਦ। ਧੰਨ ਗੁਰੂ ਹਰੀ ਸਿੰਘ ਜੀ।

## ਭੁੱਖੇ ਨੂੰ ਪ੍ਰਸਾਦਾ ਦਿੱਤਾ ਹੈ

ਤਬੇਲੇ ਦੇ ਪਾਛੇ ਨਾਂਗੇ ਵਾਲੇ ਕੋਟ ਦੇ ਰਸਤੇ ਊਤੇ ਖੂਹ ਸੀ। ਰੇਤੇ ਨਾਲ ਪੂਰਿਆ ਗਿਆ। ਰਾਗਾ ਸਿੰਘ ਇਕ ਸਿੰਘ ਨੂੰ ਓਧੇ ਵਿਚ ਬਠਾਲ ਆਇਆ ਕੇ ਮੈਂ ਪ੍ਰਸਾਦੇ ਲੈ ਆਂਵਦਾ ਹਾਂ। ਪ੍ਰਸਾਦਾ ਲਜਾਇ ਦੀਆ ਲੁਕਾਇਕੇ। ਸਪਾਹੀ ਨੇ ਦੇਖ ਲੀਆ। ਰਾਗਾ ਸਿੰਘ ਕੋ ਘੂਰਨੇ ਲਗਾ ਕਿ ਤੂੰ ਕਿਉਂ ਪ੍ਰਸਾਦਾ ਲੈਜਾਇਕੇ ਦੀਆ ਹੈ। ਰਾਗਾ ਸਿੰਘ ਨੇ ਕਹਾ ਕੇ ਭੁੱਖੇ ਨੂੰ ਪ੍ਰਸਾਦਾ ਦਿੱਤਾ ਹੈ, ਜਿਵੇਂ ਤੇਰੀ ਮਰਜੀ ਹੈ ਤਿਵੇਂ ਕਰ।

ਜੇ ਦਿਨ ਹੋਵੇ ਪ੍ਰਸਾਦਾ ਬਾਹਰ ਲਜਾਣਾ ਹੋਵੇ ਤਾਂ ਹੇਠਾਂ ਪ੍ਰਸਾਦੇ ਉਤੇ ਬਸਤਰ ਉਤੇ ਕਖ ਧਰ ਕੇ ਟੋਕ਼ਰਾ ਸਿਰ ਤੇ ਧਰ ਕੇ ਲੈ ਜਾਣਾ। ਜਿੱਥੇ ਸਿੰਘ ਹੋਵੇ ਓਥੇ ਈ ਪ੍ਰਸਾਦਾ ਸਿੰਘਾਂ ਨੂੰ ਦੇ ਆਉਣਾ। ਗਾਰਦ ਨੇ ਸਮਝਨਾ ਜੋ ਕੂੜਾ ਹੈ। ਨਿਕਲਦੇ ਬੜਦੇ ਸਿੰਘ ਵੰਨੀ ਨਿਗਾਹ ਰੱਖਦੇ ਹੈਂ। ਨਿੰਦਕਾਂ ਨੂੰ ਅਪਦਾ ਪਈ ਰਹਿੰਦੀ ਹੈ ਸੀ।

## ਚੌਕੀਦਾਰ ਨੂੰ ਜੁਰਮਾਨਾ

ਤੱਖਰਾਂ ਮੇਂ ਜੋ ਸਿੰਘ ਜਾਏ ਉਸਕੋ ਚੌਕੀਦਾਰ ਨੇ ਮਾਛੂਵਾੜੇ ਲੈ ਜਾਨਾ। ਇਕ ਫੇਰੀ ਸਿੰਘਾਂ ਨੇ ਰਾਤ ਕੱਟੀ ਤਾਂ ਇਤਲਾਹ ਨਾ ਕੀਤੀ। ਚੌਕੀਦਾਰ ਨੂੰ ਪਚੀ ਰੁਪਈਏ ਜੁਰਮਾਨਾ ਕੀਤਾ। ਫੇਰ ਚੁਫੇਰੇ ਦੇ ਪਿੰਡਾਂ ਕੋ ਕੰਨ ਹੋ ਗਏ। ਨੇੜੇ ਪਿੰਡਾਂ ਵਿਖੇ ਸਿੰਘਾਂ ਨੂੰ ਨਾ ਸੀ ਟਿਕਣ ਦੇਂਦੇ।

ਕਿਸੇ ਪਿੰਡ ਮੈ ਸਿੰਘ ਜਾਏ ਤਾਂ ਚੌਂਕੀਦਾਰ ਨੰਬਰਦਾਰ ਨੇ ਮਗਰ ਹੋਇ ਜਾਣਾ। ਗੁਰਦੁਆਰੇ ਪੰਜ ਸਿੰਘ ਲਿਖ ਲੈਣ, ਬਚਦਿਆਂ ਨੂੰ ਕਹਿਣਾ ਕੇ ਪਟੜੀ ਦੇ ਅੰਦਰ ਨਹੀਂ ਟਿਕਣਾ। ਸਰਦਾਈ ਪ੍ਰਸਾਦਾ ਉਸੀ ਵਕਤ ਸਿੰਘਾਂ ਨੂੰ ਦੇ ਦੇਨਾ। ਜੇ ਹੋਰ ਸਿੰਘ ਹੋਣ ਤਾਂ ਜਿਥੇ ਹੋਣੇ ਓਥੇ ਜਾਇ ਦੇਣਾ ਪ੍ਰਸਾਦਾ ਪਿਛੋਂ ਦੀ ਕੰਧ ਦੇ ਊਪਰ ਦੀ ਰੱਸਾ ਪਾ ਕੇ ਲਮਕਾ ਕਰਕੇ ਚੋਰੀ ਗਾਰਦ ਥੀਂ।

## ਹਜ਼ਾਰਾ ਸਿੰਘ ਲਾਂਗਰੀ

ਹਜਾਰਾ ਸਿੰਘ ਲਾਂਗਰੀ ਥਾ। ਏਕ ਦਿਨ ਮੁਕਬਲ ਨੇ ਹੌਲਦਾਰ ਨੂੰ ਕਹਾ ਕੇ ਇਸ ਵਖਤ ਹਜਾਰਾ ਸਿੰਘ ਗੁਰੂ ਜੀ ਕਾ ਇਸ਼ਨਾਨ ਕਰਾਉਂਦਾ ਹੈ। ਹੁਨ ਮੌਕਾ ਹੈ ਫੜਨੇ ਕਾ। ਦੋ ਸਪਾਹੀ ਬਾਹਰ ਖੜੇ ਕੀਤੇ, ਹੌਲਦਾਰ ਅੰਦਰ ਜਾ ਕੇ ਕਹਿਣ ਲਗਾ ਹੁਣ ਨਹੀਂ ਜਾਣ ਦੇਵਾਂਗੇ। ਛਤ ਉਤੇ ਚੜਕੇ ਹਜਾਰਾ ਸਿੰਘ ਨੇ ਛਾਲ ਮਾਰੀ ਬਾਹਰ ਨੂੰ। ਜਾਂ ਸਪਾਹੀ ਬਾਰਹ ਨੂੰ ਨਿਕਲੇ ਤਾਂ ਹਜਾਰਾ ਸਿੰਘ ਅੰਦਰ ਲੰਗਰ ਮੇਂ ਆਇ ਬੜਿਆ। ਪਖੋਵਾਲ ਦੇ ਨਗੀਨਾ ਸਿੰਘ ਨੇ ਚੁਗਲੀ ਕੀਤੀ ਸੀ, ਮਾਰ ਕੁਟ ਕੇ ਬਾਹਰ ਕਰ ਦੀਆ ਡੇਰੇ ਤੇ।

ਏਕ ਸਮੇਂ ਦਰਵਜੇ ਨਿਕਲਦੇ ਕੋ ਫੜ ਲਿਆ ਹਜਾਰਾ ਸਿੰਘ ਕੋ। ਸਾਹਨੇ ਸੇ ਲੁਦਿਹਾਣੇ ਭੇਜ ਦੀਆ। ਤੀਨ ਮਹੀਨੇ ਹਵਾਲਾਟ ਮੈ ਰੱਖਿਆ। ਏਈ ਪੁਛਣ ਤੂੰ ਰਾਮਦਾਸ ਪੁਰੇ ਕਿਉਂ ਰਹਿੰਦਾ ਹੈਂ। ਹਜਾਰਾ ਸਿੰਘ ਨੇ ਕਹਿਣਾ ਸਾਡਾ ਗੁਰਦੁਆਰਾ ਹੈ। ਫੇਰ ਛੋੜ ਦੀਆ ਤੇ ਕਹਾ ਕੇ ਆਪਣੇ ਪਿੰਡ ਚਲੇ ਜਾਓ। ਜੇ ਰਾਮਦਾਸ ਪੁਰੇ ਗਿਆ ਤਾਂ ਤੁਮਕੋ ਕੈਦ ਕਰਾਂਗੇ। ਊਹ ਫੇਰ ਰਾਮਦਾਸ ਪੁਰੇ ਸਾਹਿਬ ਲੰਗਰ ਮੇਂ ਆਨ ਹਾਜਰ ਹੋਇਆ।

ਇਕ ਦਿਨ ਕੰਧ ਦੇ ਉਪਰ ਦੀ ਚੜਦੇ ਹਜਾਰਾ ਸਿੰਘ ਦੀ ਲਤ ਫੜ ਲਈ ਤੁਰਕ ਨੇ। ਉਹ ਹੇਠਾਂ ਨੂੰ ਖਿਚੇ ਸਿੰਘ ਉਤੇ ਨੂੰ ਖਿਚੇ। ਨਾਲ ਹੀ ਤੁਰਕ ਉਪਰ ਚੁਕਿਆ ਗਿਆ। ਤੁਰਕ ਕੇ ਹੱਥ ਛੁਟ ਗਏ। ਸਿੰਘ ਇਸ਼ਨਾਨ ਕਰਕੇ ਲੰਗਰ ਮੇਂ ਆਨ ਹਾਜਰ ਹੋਇਆ।

ਇਕ ਦਿਨ ਹਜਾਰਾ ਸਿੰਘ ਨੇ ਗ੍ਰੰਥੀਆਂ ਨੂੰ ਕਹਿਆ ਤੁਸੀਂ ਲੰਗਰ ਬਰਤਾਵੋ। ਆਪਸ ਮੈ ਲੜ ਪਏ, ਗੁਰੂ ਜੀ ਪਾਸ ਆਏ। ਗੁਰੂ ਜੀ ਚੁਬਾਰੇ ਮੇਂ ਪਾਠ ਕਰਦੇ ਹੈਂ। ਮਗਰ ਹੌਲਦਾਰ ਕਾਣਾ ਆਇਆ। ਹਜਾਰਾ ਸਿੰਘ ਕੋ ਗੁਰੂ ਜੀ ਆਪਣੀਆਂ ਲੱਤਾਂ ਕੇ ਹੇਠੋਂ ਕੀ ਕਰਕੇ ਉਤੇ ਚਾਦਰ ਲੈ ਲਈ। ਜੇੜੇ ਗ੍ਰੰਥੀ ਸੇ ਓਹਨਾਂ ਨੂੰ ਫੜ ਕੇ ਲੈ ਗਏ। ਹਜਾਰਾ ਸਿੰਘ ਕੋ ਗੁਰੂ ਜੀ ਬਚਨ ਕੀਤਾ ਤੂੰ ਨਾ ਲੰਗਰ ਬਿੱਚੋਂ ਨਿਕਲਿਆ ਕਰ। ਕੰਨਾਂ ਨੂੰ ਹੱਥ ਲਵਾਇਆ ਤੇ ਕਹਿਆ ਤੇਰੇ ਉਤੇ ਜੋਰ ਕਿਸੇ ਦਾ ਨਹੀਂ ਪੈਂਦਾ। ਫੇਰ ਲੰਗਰ ਮੇਂ ਜਾਇ ਹਾਜਰ ਹੋਇਆ। ਲੁਕ ਛਿਪ ਕੇ ਰਾਤ ਨੂੰ ਕੰਧਾਂ ਟੱਪਕੇ ਮਦਾਨ ਜਾਇ ਔਣਾ। ਇਸ਼ਨਾਨ ਕਰਕੇ ਹਰ ਵਖਤ ਹਾਜਰ ਰਹਿਣਾ ਲੰਗਰ ਮੇਂ। ਲੰਗਰ ਕਰਨਾ। ਅਖੰਡ ਪਾਠ ਭੀ ਹੁੰਦੇ ਰਹਿੰਦੇ ਹੈਂ। ਗੁਪਤ ਪੰਜਾਹ ਸਿੰਘ ਅੰਦਰ ਰਹਿੰਦੇ ਹੈਂ।

ਹੌਲਦਾਰ ਨੇ ਕਾਂਉਂ ਵਾਂਗੂੰ ਨਿਗਾਹ ਰੱਖਣੀ। ਕਾਣੀ ਅੱਖ ਸੇ ਕਾਣੀ ਗੱਲ ਕਰਦਾ ਸੀ ਜੋ ਕਰਦਾ ਸੀ ਪਰ ਹੱਥ ਕੁਛ ਨਹੀਂ ਆਇਆ। ਇਕ ਦਿਨ ਬੀਬੀ ਨੰਦਾਂ ਨੇ ਹੌਲਦਾਰ ਨੂੰ ਦੱਸਿਆ ਕਿ ਹਜਾਰਾ ਸਿੰਘ ਅੰਦਰ ਹੈ। ਹੌਲਦਾਰ ਨੇ ਥਾਨੇਦਾਰ ਨੂੰ ਸਦਾਇਆ। ਬੀਬੀ ਨੇ ਬਾਹੋਂ ਫੜਕੇ ਹਜਾਰਾ ਸਿੰਘ ਲਿਆਇ ਸਾਹਮਣੇ ਕੀਤਾ। ਸਪਾਹੀ ਨੇ ਹਥਕੜੀ ਲਾਈ। ਬੀਬੀ ਨੇ ਕਿਹਾ ਦਾਦੇ ਮਗੌਣਿਆਂ ਲਿਆ ਓਧੀ ਫਰਿਯਾਦ। ਗੁਰੂ ਮਹਾਰਾਜ ਜੀ ਕਾ ਅੱਧਾ ਨਾਂ ਲੈ ਕੇ ਬੁਲਾਉਂਦੀ ਹੁੰਦੀ ਸੀ ਕਦੇ ਕਦੇ। ਹਜਾਰਾ ਸਿੰਘ ਨੇ ਕਿਹਾ ਤੂੰ ਕੌਣ ਹੁੰਦੀ ਹੈਂ, ਅਕਾਲ ਪੁਰਖ ਮੇਰੇ ਨਾਲ ਹੈ।

ਗੁਰੂ ਜੀ ਬਚਨ ਕੀਤਾ ਥਾਨੇਦਾਰਾ ਏਹਨੂੰ ਜਿੱਥੇ ਕਹੋਗੇ ਓਥੇ ਹੀ ਪੁਚਾਇ ਦਿੰਦੇ ਹੈਂ ਹਥਕੜੀ ਨਾ ਮਾਰੋ। ਹਥਕੜੀ ਲੁਹਾਇ ਦਿੱਤੀ। ਸਪਾਹੀ ਲੈ ਗਏ। ਦੋ ਮਹੀਨੇ ਹਵਾਲਾਤ ਮੈ ਰੱਖਿਆ। ਏਹ ਪੁਛਣ ਤੇਰਾ ਕੋਈ ਬਿਆਨ ਹੈ? ਹਜਾਰਾ ਸਿੰਘ ਨੇ ਕਿਹਾ ਕੋਈ ਸੁਨੇ ਤਾਂ ਕਹੀਏ। ਕਹਾ ਕੇ ਹੌਲਦਾਰ ਨੇ ਮੈਨੂੰ ਆਪੇ ਕਿਹਾ ਸ਼ਰਦਾਈ ਛਕਾਓ ਤਾਂ ਮੈ ਏਧੇ ਕਹੇ ਸੇ ਅੰਦਰ ਬੜਿਆ ਹਾਂ। ਮੈਂ ਏਮੇਂ ਕਿਉਂ ਬੜਨਾ ਸੀ? ਏਨੂੰ ਕਿਹਾ ਸ਼ਰਦਾਈ ਲੈ ਲੈ। ਆਪੇ ਈ ਹਥਕੜੀ ਲਾਇ ਲਈ। ਹਾਕਮ ਜਿਲੇ ਨੇ ਕਿਹਾ ਕਿ ਜਾਓ ਤੁਮ ਬਰੀ ਅਰ ਤੁਮਨੇ ਰਾਮਦਾਸਪੁਰੇ ਕੀ ਹਦ ਮੇਂ ਕਦੇ ਨਹੀਂ ਬੜਨਾ। ਫੇਰ ਜੇ ਕਦੀ ਦੇਖਿਆ ਤਾਂ ਫੜਕੇ ਕੈਦ ਕਰਾਂਗੇ। ਆਪਣੇ ਘਰ ਕੋ ਚਲਾ ਜਾਹ। ਜਿਓ ਚਲਿਆ ਹੈ ਹਜਾਰਾ ਸਿੰਘ ਰਾਤੋ ਰਾਤ ਅੰਦਰ ਲੰਗਰ ਮੇਂ ਆਇ ਬੜਿਆ। ਗਮ ਨਹੀਂ ਕੀਤਾ।

**ਪੰਜਾਂ ਦੀ ਥਾਂ ਦਸ**

ਇਕ ਹੀਰਾ ਸਿੰਘ ਨਾਮੇ ਸਿੰਘ ਰਾਮਦਾਸ ਪੁਰੇ ਸਾਹਿਬ ਆਇਆ ਲਲੀਆਂ ਜ਼ਿਲਾ ਹੁਸ਼ਿਆਰਪੁਰ ਦਾ। ਗਾਰਦ ਨੇ ਕਰੜਾਈ ਕੀਤੀ ਪਰ ਦਰਸਨ ਕੀਤਾ ਗੁਰੂ ਜੀ ਕਾ। ਗੁਰੂ ਜੀ ਥੀਂ ਆਗਿਆ ਲੈ ਕੇ ਅਰਜੀ ਜਾਇ ਪਾਈ ਲਾਹੌਰ ਮੇਂ ਕਿ ਹੋਰ ਗੁਰਦੁਆਰਿਆਂ ਵਾਂਗੂੰ ਏਹ ਭੀ ਗੁਰਦੁਆਰਾ ਹੈ ਨਾਮਧਾਰੀਆਂ ਕਾ। ਏਥੇ ਭੀ ਮੱਥਾ ਟੇਕਣ ਦੀ ਇਜਾਜਤ ਚਾਹੀਏ। ਕਿਉਂਕਿ ਨਾਮਧਾਰੀਏ ਦੂਰੋਂ ਜਾਂਦੇ ਹੈਂ ਗਾਰਦ ਮੱਥਾ ਵੀ ਨਹੀਂ ਟੇਕਨ ਦਿੰਦੀ ਹੈ। ਜਾਣੇ ਵਾਲੇ ਕੋ ਬਹੁਤ ਤਕਲੀਫ ਹੁੰਦੀ ਹੈ। ਸਪਾਹੀ ਸਿੰਘਾਂ ਨੂੰ ਪਟੜੀ ਸੇ ਬਾਹਰ ਕਢ ਔਂਦੇ ਹੈਂ। ਹੋਰ ਜੋ ਗ੍ਰਾਮ ਹੈਂ ਤਿਨ੍ਹਾਂ ਬਿਚ ਸਿੰਘਾਂ ਕੋ ਨਹੀਂ ਬੜਨ ਦਿੰਦੇ ਹੈਂ। ਸਰਕਾਰ ਕੀ ਮਮਾਨਤ ਕੀਤੀ ਹੋਈ ਹੈ ਕਿ ਜੇ ਕੂਕਾ ਤੁਮਾਰੇ ਬੜਿਆ ਤਾਂ ਤੁਮਕੋ ਸਜਾਇ ਦੇਮਾਂਗੇ। ਬਡਾ ਦੁਖ ਪਾਇਕੇ ਮੁੜ ਔਂਦੇ ਹੈਂ ਸਿੰਘ। ਦਰਸਨ ਨਹੀਂ ਹੋਣਾ ਮਿਲਦਾ ਹੈ। ਮੱਥਾ ਨਹੀਂ ਟੇਕਨਾ ਮਿਲਦਾ ਹੈ। ਤਾਂ ਤੇ ਕੋਈ ਐਸੇ ਤਰਕੀਬ ਕਰੋ ਜਿਸਸੇ ਸਿੰਘ ਆਏ ਨੂੰ ਮੱਥਾ ਟੇਕਨਾ ਮਿਲੇ। ਜਿਸ ਤਰਾਂ ਹੋਰ ਗੁਰਦੁਆਰੇ ਹੈਂ ਕਿਤੇ ਡਕ ਨਹੀਂ ਹੈ ਤਿਸੀ ਤਰਾਂ ਏਹ ਭੀ ਨਾਮਧਾਰੀਆਂ ਕਾ ਗੁਰਦੁਆਰਾ ਹੈ। ਏਥੇ ਭੀ ਮੱਥਾ ਟੇਕਨ ਦੀ ਤਦਬੀਰ ਕਰੋ। ਓਹੀ ਲਿਖਿਆ ਅੱਠ ਕੌਂਸਲ ਮੇਂ ਭੇਜ ਦੀਆ।

ਅੱਠ ਕੌਂਸਲ ਨੇ ਸਲਾਹ ਕਰਕੇ ਹੁਕਮ ਦੀਆ ਦਸ ਸਿੰਘ ਰੋਜ ਲਿਖਕੇ ਅੰਦਰ ਵਾੜੋ ਅਰ ਅਗਲੇ ਦਿਨ ਕਢਕੇ ਦਸੇ ਦਸ ਫੇਰ ਬਾੜਨੇ। ਏਹ ਹੁਕਮ ਦੀਆ।[1]

ਰਾਮਦਾਸ ਪੁਰੇ ਗਾਰਦ ਮੇਂ ਥਾਨੇਦਾਰ ਨੇ ਆਪ ਆਇਕੇ ਕਹਾ ਕਿ ਦਸ ਸਿੰਘ ਬਾੜੋ। ਓਹ ਕਢਕੇ ਹੋਰ ਦਸ ਫੇਰ ਬਾੜੋ ਲਿਖਕੇ। ਨਿੰਦਕਾਂ ਦੁਸਟਾਂ ਰਲਕੇ ਗੁਰੂ ਜੀ ਕਾ ਦੌਰਾ ਫਿਰਨਾ ਬੰਦ ਕੀਤਾ ਸੀ ਕਿ ਰਾਮਦਾਸ ਪੁਰੇ ਸੇ ਬਾਹਰ ਨਾ ਜਾਵਨ। ਸ੍ਰੀ ਸਤਿਗੁਰੂ ਜੀ ਨੇ ਐਸੇ ਜੁਗਤ ਕੀਤੀ ਹੈ ਖਾਲਸੇ ਕੇ ਸੁਖ ਵਾਸਤੇ ਫੇਰ ਦਸ ਆਵਣ ਦਸ ਜਾਵਣ। ਸਿੰਘ ਨਿਰਭੈ ਹੋ ਗਏ। ਅੱਗੇ ਓਥੇ ਖੜਾ ਨਾ ਸੇ ਹੋਣ ਦਿੰਦੇ, ਹੁਣ ਖੜੋਨ ਨੂੰ ਜਗਾ ਹੋਈ ਹੈ। ਜਿਨ੍ਹਾਂ ਸਿੰਘਾਂ ਕਾ ਦੋਹਾਂ ਮੂਰਤਾਂ ਤੇ ਨਿਸਚਾ ਹੈ ਸੋ ਏਸ ਮੂਰਤੀ ਕਾ ਦਰਸ਼ਨ ਕਰਦੇ ਹੈਂ। ਸੁੱਕੇ ਦਿਲ ਹਰੇ ਹੁੰਦੇ ਹੈਂ ਹਰਿ ਪ੍ਰਭ ਜੀ ਕਾ ਦਰਸਨ ਕਰਕੇ।

ਸਿੰਘਾਂ ਕਾ ਬਹੀਰ ਪੈ ਗਿਆ। ਚਰਨੀ ਤੁਰਕੇ ਸਿੰਘ ਦਰਸਨ ਨੂੰ ਔਣੇ ਲਗ ਪਏ ਹੈਂ। ਦਸ ਲਿਖੇ ਜਾਣੇ ਸੇ ਬੜੀ ਖੁਸ਼ੀ ਹੋਈ ਡੇਰੇ ਵਾਲੇ ਸਿੰਘਾਂ ਨੂੰ ਤੇ ਔਣੇ ਵਾਲੇ ਸਿੰਘਾਂ ਕੋ ਭੀ। ਜਿਸਨੂੰ ਸਤਿਗੁਰੂ ਜੀ ਪ੍ਰੇਰਨਾ ਤਿਸਨੇ ਆਇ ਭਜਨ ਲੈਣਾ। ਸੰਗਤ ਮੇਂ ਫੇਰ ਹਰੇਵਾਈ ਹੋਣੇ ਲਗੀ। ਸਿੰਘ ਦੂਰੋਂ ਦੂਰੋਂ ਭੀ ਔਣੇ ਲਗੇ ਰਾਮਦਾਸ ਪੁਰੇ ਸਾਹਿਬ ਮੇਂ। ਸ੍ਰੀ ਸਤਿਗੁਰੂ ਰਾਮ ਸਿੰਘ ਭਰਾਤਾ ਗੁਰੂ ਹਰੀ ਸਿੰਘ ਜੀ ਮੇਂ ਕਲਾ ਧਰਕੇ ਨਾਮ ਕੇ ਗਫੇ ਵਰਤਾਵਨ ਲਗੇ ਹੈਂ। ਹੁਣ ਤਕ ਦੂਈ ਮੂਰਤੀ ਕਾ ਪ੍ਰਤਾਪ ਗੁਪਤ ਰੱਖਿਆ ਸੀ ਏਸ ਵੇਲੇ ਵਾਸਤੇ। ਏਸ ਵੇਲੇ ਕੀ ਖਵਰ ਸ੍ਰੀ ਸਤਿਗੁਰੂ ਜੀ ਕੋ ਹੀ ਸੀ। ਸੋ ਹੁਣ ਸਿਰ ਕਰਤਾ ਸਤਿਗੁਰਾਂ ਨੇ ਲਿਖ ਭੇਜਿਆ ਹੈ। ਏਹ ਬਚਨ ਸੁਣਕੇ ਸਿੰਘ ਦਰਸਨ ਨੂੰ ਔਣੇ ਲਗੇ ਕਿ ਦੋਨੋਂ ਭਾਈ ਇਕ ਰੂਪ ਹੈਂ। ਜੋ ਫੁਰਨਾ ਆਏ ਸਿੰਘਾਂ ਕਾ ਹੋਵੇ ਸੋ ਪੂਰਾ ਕਰਨਾ। ਬਚਨ ਕਰਨਾ ਤੁਸੀ ਭਜਨ ਬਾਨੀ ਕਰੋ ਤਕੜੇ ਹੋ ਕੇ, ਸਤਿਗੁਰੂ ਜੀ ਭੀ ਆਇ ਜਾਂਦੇ ਹੈਂ। ਹੁਕਮਨਾਮੇ ਆਉਂਦੇ ਹੈਂ। ਖੁਸ਼ੀਆਂ ਲੈ ਕੇ ਜਾਣਾ ਫੇਰ ਆਉਣਾ, ਕੋਈ ਤਿਹੁੰ ਮਹੀਨੀਂ ਕੋਈ ਛੇਈਂ ਮਹੀਨੀਂ ਕਿਸੇ ਬਰ੍ਹੇ ਪਿਛੋਂ ਔਣਾ। ਸਾਰੀ ਸੰਗਤ ਆਇ ਦਰਸਨ ਕਰਨੇ ਲਗੀ ਹੈ, ਸੰਸੇ ਸਭ ਨਵਿਰਤ ਕਰਨੇ ਲਗੇ। ਆਇ ਸਿੰਘ ਕੋ ਧੀਰਜ ਦੇਣੀ।

ਗੁਰੂ ਜੀ ਬਚਨ ਕੀਤਾ ਏਹ ਜੋੜ੍ਹੇ ਸਿੰਘ ਹੈਂ ਸਭ ਦਸਵੇਂ ਪਾਤਸ਼ਾਹ ਜੀ ਕੇ ਵੇਲੇ ਕੇ ਸਿੰਘ ਸੇ, ਸੋ ਅਕੱਠੇ ਕੀਤੇ ਹੈਂ। ਕੁਝ ਰਹਿੰਦੇ ਹੈਂ ਤੇ ਕੁਝ ਆਏ ਹੈਂ। ਤੁਸੀਂ ਏਹ ਅਭਮਾਨ ਨਾ ਕਰਿਓ ਕਿ ਮੈਂ ਪਹਿਲੇ ਕਾ ਸੇਵਾ ਕਰਦਾ ਆਇਆ ਹਾਂ ਏਹ ਪਿਛੋਂ ਕਾ ਆਇਆ ਹੈ। ਸਾਨੂੰ ਤਾਂ ਸਭ ਇਕੋ ਜੇਹੇ ਹੈਂ। ਜੇਕਰ ਨਸਣਾ ਹੈ ਤਾਂ ਨਸ ਜਾਓ। ਕਿਸੇ ਹੋਰ ਥੀਂ ਸੇਵਾ ਕਰਾਏ ਲਵਾਂਗੇ। ਕੁਝ ਪ੍ਰਵਾਹ ਨਹੀਂ ਹੈ ਭਾਵੇਂ ਸਾਰੇ ਹੀ ਚਲੇ ਜਾਓ। ਜੇ ਰਹਿਣਾ ਹੈ ਤਾਂ ਸਿੱਧੇ ਹੋਇਕੇ

---

੧. ਦਸਾਂ ਸਿੰਘਾਂ ਦਾ ਗੁਰਦੁਆਰੇ ਸ੍ਰੀ ਭੈਣੀ ਸਾਹਿਬ ਦਰਸ਼ਨ ਕਰਨ ਆਉਣ ਕਾ ਹੁਕਮ ਸਾਢੇ ਪੰਜ ਸਾਲ ਪਿਛੋਂ ਹੋਇਆ ੧੯੩੪ ਦੇ ਹਾੜ ਵਿਚ (ਜੂਨ ੧੮੭੭ ਈ.), ਲੇਕਿਨ ਸ੍ਰੀ ਭੈਣੀ ਸਾਹਿਬ ਇਸ ਹੁਕਮ ਦੀ ਜਾਣਕਾਰੀ ਕੁਛ ਚਿਰ ਬਾਅਦ ਪੁੱਜੀ ਸੀ।

ਰਹੋ। ਦੰਗਾ ਫਸਾਦ ਨਾ ਕਰੋ।

ਦੋ ਮਹੀਨੇਂ ਕੀ ਛੁੱਟੀ ਚਲੇ ਗੁਰੂ ਜੀ। ਫਲੌਰ ਮੈ ਰਾਮ ਸਿੰਘ ਲੈਹਣਾ ਸਿੰਘ ਕਾ ਵਡਾ ਭਾਈ ਸੀ ਸੋ ਘਰ ਲੈ ਗਿਆ, ਬਡਾ ਪ੍ਰੇਮ ਕੀਤਾ। ਪਾਂਚ ਰੁਪਏ ਭੇਟਾ ਕੀਤੇ ਤੇ ਕਹਿਣੇ ਲਗਾ ਪਾਂਚ ਰੁਪਈਏ ਜੀ ਅਸੀਂ ਸੁਖੇ ਸੇ। ਕਾਰਜ ਸਾਡਾ ਪੂਰਾ ਹੋਇਆ। ਸਿਖਣੀ ਨੇ ਪੁਛਿਆ ਕਿਸ ਨੂੰ ਦੇਈਏ, ਮੈਂ ਕਹਿਆ ਜਿਸਦੇ ਹੋਣਗੇ ਸੋ ਆਪੇ ਹੀ ਲੈ ਲੈਣਗੇ। ਸੋ ਤੁਸੀਂ ਆਇ ਕਰ ਲੈ ਲਏ ਹਨ।

ਮੁਠੱਡੀਂ ਗਏ। ਬਡੇ ਪ੍ਰੇਮ ਸੇ ਸੇਵਾ ਕੀਤੀ। ਫੇਰ ਸ੍ਰੀ ਅੰਮ੍ਰਿਤਸਰ ਜੀ ਗਏ। ਸਿੰਘਾਂ ਨੂੰ ਮਾਨੋਂ ਪੂਰਨਮਾਸੀ ਕਾਂ ਚੰਦ ਚੜ੍ਹਿਆ ਹੈ। ਸੁੱਕੇ ਜੀਵ ਹਰੇ ਹੋਏ।



# ਰੰਗੂਨ ਦੇ ਬ੍ਰਿਤਾਂਤ

ਰੰਗੂਨ ਮੈ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਪਰ ਦੋਹਰਾ ਪੈਹਰਾ ਹੈ, ਇਕ ਆਵੇ ਇਕ ਜਾਵੇ ਦੋਹੀਂ ਪਾਸੀਂ ਬੰਗਲੇ ਕੇ। ਦਿਨੇ ਮਦਰਾਸੀਆਂ ਦਾ ਤੇ ਰਾਤ ਨੂੰ ਗੋਰਿਆਂ ਕਾ। ਗੋਲੀ ਭਰੀ ਬੰਦੂਕ ਚੁੱਕੀ ਖੜੇ ਨਾ ਹੋਵਨ, ਟੈਹਲਦੇ ਰਹਿਣਾ। ਚਾਰੋਂ ਤਰਫ ਕੀ ਖ਼ਵਰ ਰੱਖਦੇ ਹੈਂ ਕੇ ਕੋਈ ਆਦਮੀ ਆਇਕੇ ਗੱਲ ਨਾ ਕਰੇ, ਨਾ ਖੜਾ ਹੋਵੇ। ਜੋ ਅੰਦਰ ਨੂੰ ਜਾਵੇ, ਇਕ ਥੜਾ ਹਦ ਕੀਤੀ ਹੋਈ ਸੀ ਕਿ ਏਸ ਪਰ ਜੋ ਆਇਕੇ ਖੜਾ ਹੋਵੇ ਉਸਕੋ ਗੋਲੀ ਮਾਰਕੇ ਮਾਰ ਦੇਓ। ਦੇਂਦਾ ਲੈਂਦਾ ਗੱਲ ਕਰਦਾ ਹੱਥ ਆਵੇ ਉਸ ਕੋ ਜੇਹਲਖਾਨਾ ਹੋਵੇਗਾ।

ਪੰਜਾਬ ਧਰਤੀ ਸੇ ਸਿੰਘ ਚਲੇ ਹੈਂ ਸਤਿਗੁਰੂ ਜੀ ਕੇ ਦਰਸ਼ਨਾਂ ਕੋ। ਮਾਲਵੇ ਵਾਲਿਆਂ ਨੇ ਸਮਝਿਆ ਕਿ ਸਾਨੂੰ ਦਰਸ਼ਨ ਕਰਨਾ ਚਾਹੀਏ। ਜਿਸ ਸਿੰਘ ਨੇ ਤੁਰਨਾ ਤਿਸਨੇ ਪਹਿਲੇ ਰਾਮਦਾਸ ਪੁਰੇ ਆਇਕੇ ਗੁਰੂ ਹਰੀ ਸਿੰਘ ਮਹਾਰਾਜ ਜੀ ਕਾ ਦਰਸ਼ਨ ਕਰਨਾ। ਗੁਰੂ ਜੀ ਬਚਨ ਕਰਨਾ ਜੁਗਤ ਨਾਲ ਜਾਓ। ਆਪਣਾ ਹਾਲ ਅਹਿਵਾਲ ਦਸਿਆ ਨਾਲੇ ਅਖੰਡ ਪਾਠ ਕੀ ਮਰਯਾਦਾ ਸਾਰੀ ਲਿਖੀ ਕੇ ਏਸ ਜੁਗਤ ਨਾਲ ਅਖੰਡ ਪਾਠ ਤੁਹਾਡੇ ਦਰਸ਼ਨ ਨਮਿਤ ਕਰਦੇ ਹੈਂ, ਸੰਗਤ ਕੋ ਦਰਸ਼ਨ ਦੇਓ। ਹੋਰ ਭੀ ਸਾਰਾ ਹਾਲ ਲਿਖਿਆ। ਆਗਿਆ ਲੈ ਕੇ, ਗੁਰੂ ਜੀ ਕੀਆਂ ਖੁਸ਼ੀਆਂ ਲੈ ਕੇ ਸਿੰਘ ਜਾਂਦੇ ਹੈਂ।

### ਕਰੜਾਈ ਕੀਤੀ

ਭਗਵਾਨ ਸਿੰਘ ਛੋਕਰਾਂ ਦਾ, ਹਰਨਾਮ ਸਿੰਘ ਮੋਰੋਂ ਦਾ ਰੰਗੂਨ ਜਾਇ ਦਰਸ਼ਨ ਕੀਤਾ। ਹੁਕਮਨਾਮਾ ਭੀ ਲਿਆਏ। ਗੁਰੂ ਹਰੀ ਸਿੰਘ ਜੀ ਕੇ ਹਜੂਰ ਸੁਣਾਏ, ਸਿੰਘਾਂ ਨੇ ਭੀ ਸੁਣੇ। ਸਭਨਾਂ ਦੇ ਦਿਲ ਹਰੇ ਹੋਏ।

ਜਦ ਸਿੰਘਾਂ ਦੇ ਆਵਣ ਦਾ ਪਤਾ ਲਗਾ ਤਾਂ ਫਰੰਗੀ ਨੇ ਉੱਪਰ ਵੱਡੇ ਫਰੰਗੀ ਪਾਸ ਲਿਖ ਭੇਜਿਆ ਕਿ ਰਾਜਾ ਰਾਮ ਸਿੰਘ ਕੇ ਪਾਸ ਸਿੰਘ ਆਉਨੇ ਲਗੇ ਹੈਂ, ਕੀ ਹੁਕਮ ਹੈ? ਤਾਂ ਜਿਸ ਫਰੰਗੀ ਕਾ ਸਾਰਿਆਂ ਲਾਟਾਂ ਪਰ ਹੁਕਮ ਹੈ ਉਸਨੇ ਏਹ ਹੁਕਮ ਦੀਆ ਕਿ ਰਾਜਾ ਰਾਮ ਸਿੰਘ ਨਾਲ ਕੋਈ ਗੱਲ ਕਰੇ ਯਾ ਕੋਈ ਚੀਜ ਸੁੱਟੇ ਬਾਹਰੋਂ ਯਾ ਕੋਈ ਖੜਾ ਹੋਵੇ ਸਾਹਮਣੇ ਉਨਕੋ ਪਕੜੋ, ਤਕੜਾਈ ਰੱਖੋ। ਏਧੇ ਸਾਹਮਨੇ ਕੋਈ ਖਲੋ ਨਾ ਪਾਵੇ। ਜੋ ਖੜੋਵੇਗਾ ਉਸਕੇ ਵਾਸਤੇ ਜੇਹਲਖਾਨਾ ਅਤੇ ਬੈਤ ਮਾਰਨੇ। ਇਹ ਲਿਖਕੇ ਤਖਤੀ ਲਗਾਇ ਦਿੱਤੀ ਬੰਗਲੇ ਕੇ

ਦਰਵਾਜੇ ਉਤੇ। ਏਸ ਵਾਸਤੇ ਡਬਲ ਪੈਹਰਾ ਦੂਹੀਂ ਪਾਸੀਂ, ਏਕ ਆਵੇ ਏਕ ਜਾਵੇ। ਸੰਗੀਨ ਚੜੀ ਬੰਦੂਕ ਭਰੀ ਖੜਾ ਪੈਹਰਾ ਦੇਂਦੇ ਹੈਂ। ਕਿਸੀ ਕੋ ਖੜਾ ਭੀ ਨਹੀਂ ਸੇ ਹੋਨ ਦਿੰਦੇ। ਬੜੀ ਕਰੜਾਈ ਕੀਤੀ।

ਫਰੰਗੀ ਰੋਜ ਆਉਂਦਾ ਸੀ ਦਰਸਨ ਨੂੰ। ਕਹਿਣਾ ਵੈਲ ਰਾਜਾ ਰਾਮ ਸਿੰਘ ਕਿਆ ਲੋੜ ਹੈ, ਰਾਜੀ ਹੋ? ਇਤਨਾ ਕਹਿਕੇ ਫਰੰਗੀ ਨੇ ਚਲੇ ਜਾਨਾ। ਰਸਤ ਆਟਾ ਦਾਲ ਘਿਓ ਭਾਜੀ ਆਇ ਜਾਂਦੀ ਹੈ। ਹੋਰ ਜੋ ਨਾਨੂੰ ਸਿੰਘ ਕਹੇ ਸੋ ਆਇ ਜਾਇ। ਸ੍ਰੀ ਸਤਿਗੁਰੂ ਜੀ ਬਚਨ ਕੀਤਾ ਸੀ ਦੋ ਜਗਾ ਅਸੀਂ.ਨਹੀਂ ਬੋਲਦੇ ਹੈਂ ਏਕ ਪੂਜਾ ਕੇ ਵਕਤ ਦੂਆ ਪਖਾਨੇ ਸਮੇਂ। ਫਰੰਗੀ ਨੇ ਆਉਨਾ ਅਰ ਪੁਛਨਾ। ਨਾਨੂੰ ਸਿੰਘ ਨੇ ਕਹਿ ਦੇਣਾ ਸਤਿਗੁਰੂ ਜੀ ਪੂਜਾ (ਨਿਤਨੇਮ) ਕਰਦੇ ਹੈਂ। ਫਰੰਗੀ ਨੇ ਚਲੇ ਜਾਨਾ ਦੂਰੋਂ ਹੀ ਸਲਾਮ ਕਰਕੇ।

ਏਕ ਦਿਨ ਏਕ ਫਰੰਗੀ ਆਇ ਪੁਛਿਆ ਤੁਮਾਰੀ ਉਮਰ ਕਿਤਨੀ ਹੈ? ਦੀਨਾਨਾਥ ਜੀ ਬਚਨ ਕੀਤਾ ਕੇ ਜਦ ਕੇ ਮਧੁ ਕੈਟਬ ਹੋਏ ਹੈਂ।[੧] ਫਰੰਗੀ ਨੇ ਨਾਨੂੰ ਸਿੰਘ ਸੇ ਪੁਛਿਆ ਮਧੁ ਕੈਟਬ ਕੈਸਾ ਹੁੰਦਾ ਹੈ। ਕਿਹਾ ਕੇ ਓਨਾਂ ਸੇ ਪੁਛੋ।

ਜੋ ਬਚਨ ਕਰਨਾ ਸੋ ਲਿਖਕੇ ਕਰਨਾ। ਨਾਨੂੰ ਸਿੰਘ ਨੇ ਅਗੇ ਸਮਝਾਇ ਦੇਨਾ। ਬੋਲਦੇ ਨਾ ਸੇ। ਹੌਲੀ ਹੌਲੀ ਕੁਝ ਪੜਦੇ ਹੈਂ, ਕੁਝ ਸਮਝ ਨਹੀਂ ਪੈਂਦੀ ਹੈ। ਏਕ ਫਰੰਗੀ ਨੇ ਕਿਹਾ ਰਾਜਾ ਰਾਮ ਸਿੰਘ ਰਾਜੀ ਹੋ? ਦੀਨਾਨਾਥ ਜੀ ਬਚਨ ਕੀਤਾ ਜੈਸੇ ਅਸੀਂ ਰਾਜੀ ਹੈਂ ਐਸੇ ਰਾਜੀ ਤੁਮਕੋ ਗੁਰੂ ਨਾਨਕ ਸਾਹਿਬ ਕਰੇਂ। ਧੁਆਡੇ ਦੁਆਲੇ ਭੀ ਸੰਗੀਨਾਂ ਵਾਲੇ ਗੁਰੂ ਲਿਆਵੇ ਜਿਸ ਤਰ੍ਹਾਂ ਸਾਡੇ ਦੁਆਲੇ ਸੰਗੀਨਾਂ ਵਾਲੇ ਹੈਂ।

ਏਕ ਪਿਪਲ ਕਾ ਬੱਚਾ ਸੀ, ਜਿਉਂ ਖਿਚਿਆ ਹੈ ਸ੍ਰੀ ਸਤ੍ਿਗੁਰੂ ਜੀ ਜੜ੍ਹਾਂ ਸਮੇਤ ਥਲਿਓਂ ਆਇਆ। ਬਚਨ ਕੀਤਾ ਬ੍ਰਾਹਮਣ ਕੀਆਂ ਜੜ੍ਹਾਂ ਪਟੀਆਂ ਹੈਂ ਅਤੇ ਹੋਰ ਬਚਨ ਕੀਤਾ ਜਰੂਰ ਬ੍ਰਾਹਮਣ ਸੇ ਭਲਾ ਨਹੀਂ ਹੁੰਦਾ ਹੈ।

## ਬਿੱਲਿਆਂ ਕੀ ਮੌਤ

ਮਛਰ ਲੜੇ ਸੇ ਨੀਲਾ ਧਫੜ ਪੈਂਦਾ ਹੈ। ਬਿਸ ਖਪਰੇ ਜੀਵ ਬਹੁਤ ਨਿਕਲਦੇ ਹੈਂ ਅਠੂੰਹਾਂ ਅਰ ਸਰਪ। ਏਕ ਬਿੱਲੀ ਆਇ ਰਹੀ, ਉਸਕੋ ਦੁਧ ਪਿਐਣੇ ਲਗੇ। ਫੇਰ ਦੋਇ ਹੋਈਆਂ। ਫੇਰ ਕਈ ਹੋਇ ਗਈਆਂ। ਅਠੂੰਹਾਂ ਸਰਪ ਜੋ ਨਿਕਲੇ ਤਿਸਕੋ ਬਿੱਲੀਆਂ ਮਾਰ ਦੇਂਦੀਆਂ ਹੈਂ। ਜੇ

---

੧. ਮਧੁ ਕੈਟਭ ਦੋ ਦੈਂਤ ਭਾਈ ਸਨ ਜੋ ਵਿਸ਼ਨੂੰ ਜੀ ਦੇ ਕੰਨ ਦੀ ਮੈਲ ਤੋਂ ਉਪਜੇ ਸਨ। ਇਹ ਦੋਵੇਂ ਨਾਭਿਕਮਲ ਤੇ ਬ੍ਰਹਮਾ ਨੂੰ ਦੇਖਕੇ ਮਾਰਨ ਨੂੰ ਤਿਆਰ ਹੋਏ। ਬ੍ਰਹਮਾ ਨੇ ਵਿਸ਼ਨੂੰ ਦੀ ਅਰਾਧਨਾ ਕੀਤੀ ਜਿਸ ਤੇ ਵਿਸ਼ਨੂੰ ਨੇ ਯੁਧ ਕਰਕੇ ਦੋਨਾਂ ਨੂੰ ਮਾਰਿਆ ਸੀ। ਰਾਮਾਇਣ ਅਤੇ ਮਹਾਂਭਾਰਤ ਵਿਚ ਇਹਨਾਂ ਦੈਂਤਾਂ ਬਾਰੇ ਕਥਾ ਆਉਂਦੀ ਹੈ। ਦਸਮ ਗ੍ਰੰਥ ਦੇ ਪਹਿਲੇ ਚੰਡੀ ਚਰ੍ਿਤ ਵਿਚ ਇਸੇ ਪ੍ਰਸੰਗ ਦਾ ਅਨੁਵਾਦ ਹੈ – ਸ੍ਰੁਤਮੈਲ ਤੈ ਦੈਤ ਰਚੇ ਜੁਗ ਤਾ ... ਮੱਧੁ ਕੈਟਭ ਨਾਮ ਭਏ ਤਿਨ ਕੋ', ਅਤੇ 'ਏਕ ਸ੍ਰਵਣ ਤੇ ਮੈਲ ਨਿਕਾਰਾ। ਤਾਂਤੇ ਮਧੁ ਕੈਟਭ ਤਨ ਧਾਰਾ', ਵਿਚ੍ਿਤ ਨਾਟਕ। ਭਾਵ ਹੈ ਕਾਲ ਤੋਂ ਪਹਿਲਾਂ ਹੋਏ ਇਹਨਾਂ ਰਾਖਸ਼ਸਾਂ ਦੇ ਵੇਲੇ ਤੋਂ ਹੈ ਅਨੰਤ ਕਾਲ ਜਿੰਨੀ ਉਮਰ।

ਗੁਰੂ ਜੀ ਖੜੇ ਹੋਇਕੇ ਤੁਰਨ ਤਾਂ ਅੱਗੇ ਦੋਇ ਬਿੱਲੀਆਂ ਤੁਰਨ ਪੂੰਛ ਉਠਾਇਕੇ। ਇਕ ਦਿਨ ਚਿੜੀ ਚੁਗਦੀ ਸੀ। ਬਿੱਲੀ ਨੇ ਸ਼ਹਿ ਕੇ ਹੌਲੀ ਹੌਲੀ ਨੇੜੇ ਜਾਇਕੇ ਐਸੀ ਝਪਟ ਮਾਰੀ ਚਿੜੀ ਫੜ ਲਈ। ਦੀਨਾਨਾਥ ਜੀ ਬਚਨ ਕੀਤਾ ਏਹੋ ਜੇਹੀ ਮੱਤ ਹੈ ਬਿੱਲਿਆਂ ਕੀ, ਸ਼ਹਿ ਕੇ ਮਾਰਦੇ ਹੈਂ।

ਪੈਹਲੇ ਫਰੰਗੀ ਜੋ ਆਇਆ ਸੀ ਓਸ ਥੀਂ ਸ੍ਰੀ ਸਤਿਗੁਰੂ ਜੀ ਪੁਛਿਆ ਸੀ ਕੇ ਮੈਨੂੰ ਐਥੇ ਕਿਉਂ ਕੈਦ ਕਰ ਛਡਿਆ ਹੈ। ਜੇਕਰ ਕੈਦ ਹੋਵੇ ਤਾਂ ਭੋਗੀ ਭੀ ਜਾਵੇ, ਐਮੇ ਈ ਵਾਗਲਾ ਪਾਇ ਛਡਿਆ ਹੈ। ਅਗਲੇ ਦਿਨ ਫਰੰਗੀ ਨੇ ਏਸ ਮੁਲਕ ਕੀਆਂ ਮੋਹਰਾਂ ਲਗੀਆਂ ਹੋਈਆਂ ਦਿਖਾਈਆਂ ਕੇ ਸਰਕਾਰ ਮੁਦਈ ਨਹੀਂ ਹੈ। ਤੁਮਾਰੇ ਮੁਲਕ ਕੇ ਤੁਮਾਰੇ ਮਜ਼ਬ ਕੇ ਲੋਕ ਤੁਮਾਰੇ ਵੈਰੀ ਹੈਂ।

## ਜਾਦੂ ਛਡਿਆ

ਫਰੰਗੀਆਂ ਨੇ ਜਾਦੂ ਮੰਤਰ ਤੰਤਰ ਬਹੁਤ ਕੀਤੇ। ਮੰਤਰਾਂ ਨਾਲ ਈ ਮਾਰ ਦੇਨੇ ਦੀ ਸਲਾਹ ਸੀ। ਇਕ ਦਿਨ ਏਕ ਬ੍ਰਿਛ ਸੀ ਤਿਸ ਦੇ ਪੱਤੇ ਸੁੱਕੇ ਨਾਨੂੰ ਸਿੰਘ ਨੇ ਦੇਖੇ। ਤਾਂ ਹੀ ਖਵਰ ਜੋ ਬੂਟਾ ਭਸਮ ਹੋਇ ਗਿਆ। ਨਾਨੂੰ ਸਿੰਘ ਨੇ ਮਦਰਾਸੀ ਨੂੰ ਪੁਛਿਆ ਕਿ ਏਹ ਕੀ ਹੋਇਆ? ਮਦਰਾਸੀ ਨੇ ਕਿਹਾ ਕੇ ਏਸ ਦੇਸ ਮੈ ਐਸੇ ਐਸੇ ਲੋਕ ਹੈਂ ਜਾਦੂਗਰ ਆਦਮੀ ਕੋ ਭਸਮ ਕਰ ਦੇਂਦੇ ਹੈਂ। ਤੁਮਾਰੇ ਪਰ ਕਿਸੇ ਨੇ ਜਾਦੂ ਛਡਿਆ ਹੈ। ਜੋਰਾਵਰ ਪੁਰਖ ਹੈ। ਜਾਦੂ ਜੋ ਛਡਿਆ ਸੀ ਤੁਹਾਡੇ ਪਰ ਸੋ ਬ੍ਰਿਛ ਪਰ ਆਇ ਪਿਆ ਹੈ।

ਇਕ ਦਿਨ ਜਮੋਇਆਂ ਦੀਆਂ ਲਕੜਾਂ ਪਈਆਂ ਸੀਆਂ, ਦਿਨ ਚੜਦੇ ਨੂੰ ਲਗਰਾਂ ਨਿਕਲ ਆਈਆਂ। ਨਾਨੂੰ ਸਿੰਘ ਨੇ ਸਮਝਿਆ ਹੋਰ ਦਾਤਨ ਕਾਸੇ ਦੀ ਨਹੀਂ ਹੈ ਏਧੀ ਦਾਤਨ ਕਰਾਂਗੇ। ਅਗਲੇ ਦਿਨ ਲਗਰਾਂ ਦਾਤਨ ਵਾਸਤੇ ਵਢੀਆਂ। ਅਗਲੇ ਦਿਨ ਕਈ ਲਗਰਾਂ ਨਿਕਲ ਆਈਆਂ। ਥੋੜੇ ਦਿਨਾਂ ਮੇਂ ਸੌ ਡੇਢ ਸੌ ਬੂਟਾ ਹੋਇ ਗਿਆ। ਮੱਛਰ ਪੈਦਾ ਹੋਇ ਗਿਆ ਬੰਗਲੇ ਕੇ ਦੁਆਲੇ। ਸ੍ਰੀ ਸਤਿਗੁਰੂ ਜੀ ਬਚਨ ਕੀਤਾ ਪੁਟ ਦੇਉ ਏਨਾਂ ਬੂਟਿਆਂ ਨੂੰ। ਇਕ ਬੇਲਦਾਰ ਸੀ ਓਸਨੂੰ ਨਾਨੂੰ ਸਿੰਘ ਨੇ ਕਿਹਾ ਪੁਟ ਦੇਉ ਏਨਾਂ ਬੂਟਿਆਂ ਕੋ। ਜਾਂ ਬੇਲਦਾਰ ਪੁਟਣ ਲਗਾ ਓਸਨੂੰ ਸਰੀਰ ਕੀ ਸੁਧ ਭੁਲ ਗਈ। ਧਰਤੀ ਉਤੇ ਡਿਗਿਆ। ਨਾਨੂੰ ਸਿੰਘ ਨੇ ਅਰਜ ਕੀਤੀ ਜੀ ਬੇਲਦਾਰ ਤਾਂ ਮਰਨੇ ਵਾਲਾ ਹੈ। ਦੀਨ ਦਿਆਲ ਜੀ ਬੋਲਾ ਕੀਤਾ ਜਲ ਕਾ ਛਿਟਾ ਮਾਰ ਭਜਨ ਕਾ ਨਾਮ ਲੈ ਕੇ। ਨਾਨੂੰ ਸਿੰਘ ਜਲ ਥੀਂ ਬਿਨਾ ਜਾਂ ਨੇੜੇ ਗਿਆ ਤਾਂ ਅਗਨੀ ਕਾ ਸੇਕ ਆਵੇ। ਫੇਰ ਜਲ ਲੈ ਕੇ ਗਿਆ। ਭਜਨ ਕਾ ਨਾਮ ਲੈ ਕੇ ਛਿੱਟਾ ਮਾਰਿਆ ਤਾਂ ਬੇਲਦਾਰ ਰਾਜ਼ੀ ਹੋਇ ਗਿਆ। ਸਾਰੇ ਬੂਟੇ ਪੁਟ ਕੇ ਸਿੱਟੇ। ਨਾਨੂੰ ਸਿੰਘ ਨੇ ਏਕ ਮਦਰਾਸੀ ਸੇ ਪੁਛਿਆ ਇਹ ਕੀ ਕਾਰਨ ਸੀ? ਮਦਰਾਸੀ ਨੇ ਕਿਹਾ ਕਿ ਜੀ ਏਹ ਜਾਦੂ ਮੰਤਰ ਡੈਣ ਕਾ ਸੀ ਕੀਤਾ ਹੋਇਆ। ਜੋ ਪੁਟਦਾ ਓਸਕੋ ਮਾਰ ਲੈਣਾ ਸੀ। ਏਹ ਪੂਰਨ ਪੁਰਖ ਹੈਂ ਤਾਂ ਕਰਕੇ ਇਨਕੇ ਉਪਰ ਕਿਸੀ

ਕਾ ਜੋਰ ਨਹੀਂ ਚਲਦਾ ਹੈ ਤੇ ਤੁਮਾਰੇ ਪਰ ਰੱਛਿਆ ਕਰਦੇ ਹੈਂ। ਗੁਰੂ ਰਾਮ ਸਿੰਘ ਆਪ ਪ੍ਰਮੇਸਰ ਕਾ ਅਵਤਾਰ ਹੈਂ। ਜਾਦੂ ਮੰਤਰ ਸੋ ਈ ਮਾਰਨੇ ਕੀ ਕੀਤੀ ਹੈ, ਮੁਠਾਂ ਚਲਾਂਈਆਂ। ਜੋ ਵਰਤਾਰਾ ਜਾਦੂ ਮੰਤਰ ਕਾ ਸੀ ਸੋ ਸਾਰਾ ਈ ਦਖਾਇਆ ਜਾਂਦਾ ਸੀ। ਤਿੰਨਾਂ ਬਰਸਾਂ ਕੇ ਬੀਚ ਜੋਰ ਬਹੁਤ ਲਾਇਆ। ਲਹੂ ਭੀ ਕੋਈ ਦਿਨ ਜਾਂਦਾ ਰਿਹਾ।

## ਇਹ ਕਾਲ ਕੀ ਨਿਸ਼ਾਨੀ ਹੈ

ਏਕ ਸਮੇਂ ਨਾਨੂੰ ਸਿੰਘ ਅਪਨੇ ਪਾਸੇ ਬੈਠਾ ਹੈ ਸ੍ਰੀ ਸਤਿਗੁਰੂ ਜੀ ਕੁਦਰਤ ਕਾ ਰੂਪ ਦਖਾਵਣ ਲਗੇ। ਨਾਨੂੰ ਸਿੰਘ ਕੇ ਆਗੇ ਏਕ ਜਲ ਕੀ ਛਪੜੀ ਹੋ ਗਈ। ਦੁਆਲੇ ਘਾਹ ਹੋਇ ਗਿਆ ਛਪੜੀ ਕੇ। ਜਲ ਕੇ ਬਿਚ ਸੇ ਇਕ ਮੂਰਤੀ ਨਿਕਲੀ ਚਤ੍ਰਭੁਜੀ। ਚਾਰੋਂ ਭੁਜਾਂ ਸਰਪ ਕਾ ਰੂਪ ਹੋਇ ਗਈਆਂ। ਸਿਰ ਹੈ ਨਹੀਂ। ਦੇਖਕੇ ਨਾਨੂੰ ਸਿੰਘ ਨੂੰ ਭੈ ਪੈਦਾ ਹੋਇਆ। ਅੰਦਰੋਂ ਭੀ ਅਰਜ ਕੀਤੀ ਉਤੋਂ ਬੋਲਕੇ ਭੀ ਅਰਜ ਕੀਤੀ ਜੀ ਏਹ ਸਾਂਗ ਨਹੀਂ ਸਹਾਰਿਆ ਜਾਂਦਾ। ਤਾਂ ਉਹ ਮੂਰਤੀ ਗੁਪਤ ਹੋ ਗਈ। ਨਾਨੂੰ ਸਿੰਘ ਨੇ ਪੁਛਿਆ ਸੱਚੇ ਪਾਤਸ਼ਾਹ ਜੀ ਏਹ ਕੀ ਕਾਰ ਹੈ? ਅੰਤਰਜਾਮੀ ਸਤਿਗੁਰੂ ਜੀ ਬਚਨ ਕੀਤਾ ਛੇ ਬਰਸ ਕਾ ਕਾਲ ਹੈ ਜਿਸਕਾ ਸਿਰ ਨਹੀਂ। ਏਹ ਕਾਲ ਕੀ ਨਿਸ਼ਾਨੀ ਹੈ।

## ਪੰਜਾਂ ਕੀ ਹਨੇਰੀ ਆਵੇਗੀ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨਾਨੂੰ ਸਿੰਘ ਨੂੰ ਬਚਨ ਕੀਤਾ ਜੋ ਤੈਨੂੰ ਦ੍ਰਿਸਟਾਂਤ ਹੋਵੇ ਸੋ ਦੱਸੀਂ ਜੋ ਮੈਨੂੰ ਹੋਵੇਗਾ ਮੈਂ ਦੱਸਾਂਗਾ। ਤਾਂ ਨਾਨੂੰ ਸਿੰਘ ਨੂੰ ਦਖਾਇਆ ਜੋ ਬੜੀ ਹਨੇਰੀ ਆਈ ਹੈ। ਕੁਝ ਨਹੀਂ ਦਿਸਦਾ ਹੈ ਤੇ ਸਿੰਘ ਵਿਚ ਉਡੇ ਜਾਂਦੇ ਹੈਂ ਤੇ ਮਿੱਟੀ ਵਿਚ ਦਬੇ ਗਏ ਹੈਂ। ਜਾਂ ਹਨੇਰੀ ਬੰਦ ਹੋਈ ਤਾਂ ਸ੍ਰੀ ਸਤਿਗੁਰੂ ਜੀ ਸਿੰਘਾਂ ਨੂੰ ਕਢਨੇ ਲਗੇ ਜੇਹੜੇ ਦਬੇ ਹੋਏ ਸੇ। ਕੇਸਾਂ ਵਿਚ ਛਾਪੇ ਅੜੇ ਹੋਏ ਹੈਂ। ਪੰਜ ਸੈ ਸਿੰਘ ਨਿਕਲਿਆ ਹੋਰ ਸਭ ਉਡ ਗਏ। ਅਗੇ ਦਰਿਆ ਤੇ ਆਏ। ਬਚਨ ਹੋਇਆ ਬਿਚੋਂ ਇਸ਼ਨਾਨ ਕਰ ਲਵੋ ਤੇ ਪਾਰ ਲੰਘ ਚਲੋ ਵਿਚੋਂ ਦੀ। ਸਿੰਘ ਇਸ਼ਨਾਨ ਕਰਦੇ ਜਾਂਦੇ ਹੈਂ। ਕੇਸਾਂ ਦੇ ਬਿੱਚੋਂ ਫੂਸ ਕਢਿਆ, ਨਿੱਕੀ ਰੀਣ ਕੱਢੀ। ਪਾਰਲੇ ਕੰਢੇ ਜਾਇ ਚੜੇ। ਅਗੇ ਪਾਂਚ ਸੈ ਘੋੜਾ ਖੜਾ ਸੀ ਕਸਿਆ ਕਸਾਇਆ। ਏਕ ਏਕ ਨਾਲ ਸਾਈਸ ਖੜਾ ਹੈ। ਸਤਿਗੁਰੂ ਜੀ ਹੁਕਮ ਦੀਆ ਕਿ ਪੁਛਕੇ ਘੋੜਿਆ ਪਰ ਚੜੋ। ਬਸਤਰ ਪਾਇਕੇ ਸਣੇ ਸ਼ਸਤਰ ਪੈਹਨੇ ਘੋੜਿਆ ਪਰ ਚੜੇ। ਆਪ ਵੀ ਅਸਵਾਰ ਹੋਏ ਸਤਿਗੁਰੂ ਜੀ। ਬਹੁਤ ਸੁੰਦਰ ਘੋੜੇ ਹੈਂ। ਆਗੇ ਸ੍ਰੀ ਸਤਿਗੁਰੂ ਜੀ ਮਗਰ ਸਿੰਘ, ਪਹਾੜ ਪਰ ਜਾਇਕੇ ਚੜੇ। ਪੰਜਾਬ ਧਰਤੀ ਸਾਰੀ ਦਿਸੇ। ਦੀਨਾਨਾਥ ਜੀ ਬਚਨ ਕੀਤਾ ਦੇਖੋ ਲਾਹੌਰ ਜਲਦਾ ਹੈ, ਦੇਖੋ ਅੰਮ੍ਰਿਤਸਰ ਜਲਦਾ ਹੈ? ਦੇਖੋ ਪਟਿਆਲਾ ਜਲਦਾ ਹੈ। ਇਉਂ ਦਿਸਨ ਜਿਵੇਂ ਲਾਟਾਂ ਨਿਕਲਦੀਆਂ ਹੈਂ। ਬਹੁਤੀ ਅਗਨੀ ਲਗੀ ਤੇ ਲਾਟਾਂ ਨਿਕਲਦੀਆਂ ਮਾਲੂਮ ਹੁੰਦੀਆਂ ਹੈਂ। ਫੇਰ ਸਾਰੀ ਪ੍ਰਿਥੀ ਪਰ ਲਗੀ ਅਗਨੀ। ਏਨਾ ਕੌਤਕ ਦੇਖਕੇ ਨਾਨੂੰ ਸਿੰਘ ਕੇ ਨੇਤਰ ਖੁਲ ਗਏ।

ਸ੍ਰੀ ਸਤਿਗੁਰੂ ਜੀ ਪੁਛਿਆ ਤਾਂ ਨਾਨੂੰ ਸਿੰਘ ਨੇ ਸਾਰਾ ਬ੍ਰਤਾਂਤ ਸੁਨਾਇਆ। ਬਚਨ ਕੀਤਾ ਕਿ ਸਾਨੂੰ ਭੀ ਏਹੀ ਦ੍ਰਿਸਟਾਂਤ ਹੋਇਆ ਹੈ। ਜੇੜ੍ਹੇ ਪੰਜ ਸੈ ਦੂਨ ਦਸਵੇਂ ਪਾਤਸ਼ਾਹ ਜੀ ਕਹਿਆ ਹੋਇਆ ਹੈ ਸੋ ਕਢੇ ਹੈਂ ਨਿਆਰੇ ਕੀਤੇ ਹੈਂ। ਬਚਨ ਹੋਇਆ ਹਨੇਰੀ ਆਵੇਗੀ ਕਾਮ ਕ੍ਰੋਧ ਲੋਭ ਮੋਹ ਮਤਸਰ, ਏਹਨਾਂ ਪੰਜਾਂ ਕੀ ਹਨੇਰੀ ਆਵੇਗੀ। ਖਾਲਸੇ ਮੇਂ ਫੁਟ ਪੈ ਜਾਵੇਗੀ। ਸੋ ਬਚੇਗਾ ਜੋ ਨਾਮ ਜਪੇਗਾ। ਪੰਜਾਂ ਤੱਤਾਂ ਕੀ ਹਨੇਰੀ ਛੱਡੀ ਹੈ। ਕੋਈ ਹਰਿਆ ਬੂਟ ਰਹੇਗਾ, ਜਿਸਕੇ ਕੰਨ ਮੇਂ ਏਹ ਮਹਾਂ ਮੰਤਰ ਸੁਨਾਇਆ ਹੈ ਸੋ ਮੁਕਤ ਭਇਆ ਹੈ। ਇਸ ਵਾਸਤੇ ਜੇੜੀਆਂ ਗਠੜੀਆਂ ਬਧੀਆਂ ਹੋਈਆਂ ਸੀ ਸੋ ਕਰਮ ਥੋੜੇ ਮੇਂ ਭੁਗਾਇ ਦੇਣੇ ਹੈਂ ਜੋ ਕਈ ਜਨਮ ਪਾਇਕੇ ਭੋਗਨੇ ਸੇ। ਭੰਨਕੇ ਘੜਨੀ ਹੈ। ਪੰਜਾਂ ਤੱਤਾਂ ਕੀ ਹਨੇਰੀ ਛੱਡੀ ਹੈ ਨਾਲੇ ਕਲਜੁਗ ਕੀ ਤੇ ਰਾਜੇ ਫਰੰਗੀਆਂ ਕੀ ਬਾਕੀ ਰੈਂਧੀ ਹੈ ਸੋ ਭੁਗੌਣੀ ਹੈ। ਦੀਨਾਨਾਥ ਜੀ ਕਾ ਬਚਨ ਹੈ ਕੇ ਹੁਣ ਇਕ ਦਿਨ ਨਹੀਂ ਰਖਨਾ ਹੈ ਕਿਸੇ ਕਾ, ਸੋ ਦਿਨ ਪੂਰੇ ਕਰਨੇ ਹੈਂ।

## ਮੁਖ਼ਬਰ ਬ੍ਰਾਹਮਣ ਕੈਦੀ

ਰੰਗੂਨ ਮੇਂ ਸ੍ਰੀ ਸਤਿਗੁਰੂ ਜੀ ਇਕ ਦਿਨ ਬੱਘੀ ਪਰ ਚੜੇ ਜਾਂਦੇ ਹੈਂ। ਅਗੇ ਦੋ ਫਰੰਗੀ ਨਿਕਲੇ। ਹੋਰ ਪਾਸੇ ਬੱਘੀ ਪਾਇ ਲਈ। ਬਚਨ ਕੀਤਾ ਉਹ ਦੋਵੇਂ ਦੈਂਤ ਸੇ ਗੋਰੇ ਨਾ ਸੇ।

ਸਿੰਘਾਂ ਕੇ ਆਉਣੇ ਜਾਣੇ ਕਰਕੇ ਕਲਮ ਦੁਆਤ ਤੇ ਕਾਗਤ ਰਖਨੇ ਲਗੇ। ਏਕ ਬਾਂਸ ਕਾ ਪੁਲਾੜ ਥਾ ਤਿਸ ਵਿਚ ਕਾਗਦ ਕਲਮ ਦੁਆਤ ਰਖਨੇ ਲਗੇ। ਪੰਜ ਕੁ ਸੈ ਰੁਪਯਾ ਭੀ ਥਾ ਇਕ ਗੁਠੇ ਦਬਿਆ ਹੋਇਆ। ਨੰਦੇ ਬ੍ਰਾਹਮਣ ਕੋ ਖਵਰ ਤਾਂ ਸੀ ਪਰ ਏਹ ਖਵਰ ਨਾ ਸੀ ਕਿ ਕਿੱਥੇ ਹੈ। ਪੈਹਲੇ ਪੈਹਲ ਚਾਰ ਬ੍ਰਾਹਮਣ ਕੈਦੀ ਲਿਆਇਕੇ ਫਰੰਗੀ ਨੇ ਕਿਹਾ ਵੈਲ ਰਾਮ ਸਿੰਘ ਯੇਹ ਤੁਮਾਰੀ ਖਿਦਮਤ ਵਾਸਤੇ ਹੈਂ। ਜੋ ਕਾਰ ਕਰੌਣੀ ਹੋਵੇ ਕਰਾਓ। ਮਤਲਬ ਏਹ ਸੀ ਕਿ ਮੁਕਬਲੀ ਤੌਰ ਤੇ ਰਹਿਨਗੇ, ਰੋਜ ਕੀ ਰੋਜ ਖਵਰ ਦੇਨਗੇ। ਟਹਿਲ ਕਾ ਏਕ ਬਹਾਨਾ ਈ ਥਾ। ਸਤਿਗੁਰੂ ਜੀ ਦੋ ਰੱਖੇ ਦੋ ਮੋੜ ਦੀਏ। ਹਰ ਵਖਤ ਹਾਜਰ ਰਹਿਣ ਲਗੇ। ਡੇਢ ਬਰਸ ਪਿਛੇ ਇਕ ਬ੍ਰਾਹਮਣ ਮਰ ਗਿਆ, ਉਸੀ ਜਗਾ ਮੇਂ ਏਕ ਹੋਰ ਦੁਸਟ ਬ੍ਰਾਹਮਣ ਆਇ ਰਿਹਾ। ਦੂਆ ਬ੍ਰਾਹਮਣ ਭੀ ਮਰ ਗਿਆ। ਉਸ ਕੀ ਜਗਾ ਨੰਦਾ ਬ੍ਰਾਹਮਣ ਆਇ ਰਿਹਾ। ਕੁਝ ਭਗਤੀ ਭਾਉ ਰੱਖੇ।

## ਲੇਖਾ ਦੇ ਕੇ ਛੁੱਟੇਗਾ

ਜੋ ਮੁੰਨਾ ਬ੍ਰਾਹਮਣ ਸੀ ਤਿਸਨੇ ਇਕ ਦਿਨ ਫਰੰਗੀ ਕੋਲ ਕਹਿਆ ਕਿ ਰਾਜਾ ਰਾਮ ਸਿੰਘ ਕੈਂਧਾ ਹੈ ਕਿ ਜੇ ਮੈਨੂੰ ਖਵਰ ਹੁੰਦੀ ਕਿ ਲੈ ਜਾਣਾ ਹੈ ਤਾਂ ਤੇ ਅਸੀਂ ਪੰਜਾਬ ਭਰ ਕੀ ਕੁਰਸੀ ਖਾਲੀ ਕਰਾਇ ਦਿੰਦੇ। ਨਾਲੇ ਇਹ ਭੀ ਕਹਿਆ ਕੇ ਰੋਜ ਸਿੰਘ ਆਉਂਦੇ ਹੈਂ। ਫਰੰਗੀ ਨੇ ਕਹਿਆ ਤੁਮਕੋ ਛੋਡ ਦੇਮਾਂਗੇ ਰਾਜਾ ਰਾਮ ਸਿੰਘ ਕੋ ਸਜਾਇ ਦੇਮਾਂਗੇ, ਤੁਮ ਸਿੰਘ ਫੜਾਇ

ਦੇਉ। ਏਧਰ ਅੰਤਰਜਾਮੀ ਦੀਨਾਨਾਥ ਜੀ ਬਚਨ ਕੀਤਾ ਦੇਖ ਨਾਨੂੰ ਸਿੰਘ ਦੁਸਟ ਬ੍ਰਾਹਮਣ ਨੇ ਬ੍ਰਾਹਮਣਾਂ ਵਾਲੀ ਕੀਤੀ ਹੈ। ਨਾਨੂੰ ਸਿੰਘ ਨੇ ਕਿਹਾ ਜੀ ਬ੍ਰਾਹਮਣ ਕਾ ਵਿਸਾਹੁ ਨਾ ਕਰੀਏ, ਅੰਤ ਕੋ ਦਗਾ ਕਰਦਾ ਹੈ। ਏਹ ਤਾਂ ਮਾਰ ਦੇਣ ਕੀ ਲਾਇਕ ਹੈ। ਝੂਠੀਆਂ ਮੁਕਬਲੀਆਂ ਕਰਦਾ ਹੈ। ਮੈਂ ਮਾਰ ਦੇਂਦਾ ਹਾਂ। ਨਾਲੇ ਪਦਾਰਥ ਛਕਦੇ ਹੈਂ ਨਾਲੇ ਮੁਕਬਲੀਆਂ ਕਰਦੇ ਹੈਂ। ਏਹ ਦੁਸਟ ਹੈ ਏਸ ਕੇ ਮਾਰਨੇ ਕਾ ਕੋਈ ਦੋਸ਼ ਨਹੀਂ ਹੈ। ਬਚਨ ਹੋਇਆ ਏਸਨੂੰ ਕਰ ਲੈਨ ਦੇਉ। ਲੇਖਾ ਦੇਣਾ ਹੈ ਦੇ ਕੇ ਈ ਨਿਬੜੇਗਾ। ਏਧਾ ਲੇਖਾ ਨਾ ਰਹਿ ਜਾਏ। ਨਾਨੂੰ ਸਿੰਘ ਨੇ ਕਿਹਾ ਜੀ ਸਪ ਮਾਂਗੂੰ ਡੰਗ ਮਾਰਦਾ ਹੈ, ਏਹ ਰਖਨੇ ਕੀ ਲਾਇਕ ਨਹੀਂ ਹੈ। ਜੇ ਮੇਰਾ ਸਰੀਰ ਚੜ੍ਹ ਜਾਊਗਾ ਧਰਮ ਹੇਤ ਤਾਂ ਕੋਈ ਗੱਲ ਨਹੀਂ। ਬਚਨ ਹੋਇਆ ਆਪੇ ਈ ਚਲਿਆ ਜਾਵੇਗਾ। ਫੇਰ ਨਾਨੂੰ ਸਿੰਘ ਕਹਿਆ ਜੀ ਏਹ ਬੜਾ ਦੁਖ ਦੇਂਦਾ ਹੈ, ਜਾਂ ਏਸਨੂੰ ਏਥੋਂ ਕਢੋ ਨਹੀਂ ਤੇ ਮੈਂ ਮਾਰ ਦੇਵਾਂਗਾ। ਏ ਬੜਾ ਪਾਪੀ ਹੈ ਦੁਸਟ ਨਿਮਕ ਹਰਾਮ ਹੈ। ਦੇਖੋ ਝੂਠੀ ਮੁਕਬਲੀ ਕੀਤੀ ਹੈ। ਫੇਰ ਤੀਸਰੀ ਫੇਰੀ ਸ੍ਰੀ ਸਤਿਗੁਰੂ ਜੀ ਬਚਨ ਕੀਤਾ ਏਸਨੂੰ ਏਥੋਂ ਕਢ ਦੇਮਾਂਗੇ, ਮਾਰਨਾ ਨਹੀਂ, ਲੇਖਾ ਦੇਨਾ ਹੈ ਦੇਕੇ ਛੁਟੇਗਾ।

ਜੋ ਫਰੰਗੀ ਰੋਜ ਆਉਂਦਾ ਸੀ ਤਿਸਕੋ ਦੀਨ ਦਿਆਲ ਜੀ ਬਚਨ ਕੀਤਾ ਏਸ ਮੁੰਨੇ ਬ੍ਰਾਹਮਣ ਕੋ ਏਥੋਂ ਲੈ ਜਾਓ ਏਧੇ ਗੋਚਰਾ ਸਾਡਾ ਕੋਈ ਕੰਮ ਨਹੀਂ ਹੈ। ਫਰੰਗੀ ਨੇ ਕਹਿਆ ਵੱਡੇ ਅਫਸਰ ਕੋ ਲਿਖਾਂਗਾ ਜੋ ਹੁਕਮ ਆਵੇਗਾ ਸੋ ਕਰਾਂਗਾ, ਓਨਾ ਚਿਰ ਤੁਮਾਰੇ ਕੋਲ ਹੈ। ਟਾਲਾ ਵਾਲਾ ਈ ਕਰ ਗਿਆ। ਫੇਰ ਬਚਨ ਹੋਇਆ ਸਾਡਾ ਕੰਮ ਕੋਈ ਨਹੀਂ ਹੈ ਏਧੇ ਗੋਚਰਾ ਭਾਮੇ ਰਹੇ ਭਾਮੇ ਜਾਵੇ। ਗੋਰੇ ਗਏ ਤੇ ਪਿਛੋਂ ਦੁਸਟ ਬ੍ਰਾਹਮਣ ਮੁਛਾਂ ਪਰ ਹੱਥ ਫੇਰੇ ਤੇ ਕਹਿਣ ਲਗਾ ਮੈਨੂੰ ਤਾਂ ਤੁਸੀਂ ਕਢਦੇ ਹੋ ਪਰ ਮੈਂ ਨਹੀਂ ਜਾਊਂਗਾ। ਮੇਰੀ ਦਾੜ੍ਹੀ ਮੂਤ ਨਾਲ ਮੁਨਾਇ ਦੇਨੀ ਜੇਕਰ ਮੈਂ ਏਥੋਂ ਜਾਮਾਂ। ਫੇਰ ਜਿਆਦਾ ਮੁਕਬਲੀ ਕਰਨੇ ਲਗਾ। ਦੋਨੋ ਬ੍ਰਾਹਮਣ ਰਲ ਗਏ। ਦੋਨੋ ਈ ਤਕੜਾਈ ਰਖਨੇ ਲਗੇ। ਮੁੰਨਾ ਬੀਮਾਰ ਹੋਇ ਗਿਆ। ਹਸਪਤਾਲ ਜਾਇ ਪਿਆ। ਨਾਨੂੰ ਸਿੰਘ ਨੇ ਕਹਿਆ ਹੁਣ ਸ਼ੁਕਰ ਕੀਤਾ ਹੈ।

## ਨਿੰਦਕ ਕਾ ਮੂੰਹ ਕਾਲਾ ਹੋਇਆ

ਇਕ ਦਿਨ ਨੰਦੇ ਨੇ ਹਰਦਾਸਾਂ[੧] ਤੇ ਕਲਮ ਦੁਆਤ ਰਖਦਿਆਂ ਨੂੰ ਦੇਖ ਲੀਆ। ਮੁੰਨਾ ਭੀ ਦੇਖ ਗਿਆ ਰਖਦਿਆਂ ਨੂੰ। ਅੱਖ ਬਚਾਇਕੇ ਨੰਦੇ ਨੇ ਕਾਗਤ ਕਢਕੇ ਆਪਨੇ ਸਿਰਹਾਨੇ ਵਿਚ ਦੇ ਦੀਏ। ਮੁੰਨੇ ਸੋਚਿਆ ਕਿ ਮੇਰੇ ਸਾਹਮਣੇ ਕਾਗਤ ਧਰੇ ਹੈਂ ਹੁਣ ਫੜਾਇ ਦੇਈਏ। ਝੱਟ ਗੋਰੇ ਕੋਲ ਗਿਆ। ਫਰੰਗੀ ਨੇ ਕਹਾ ਕੇ ਸੁਣਾਉ। ਦੁਸ਼ਟ ਨੇ ਕਿਹਾ ਮੈਂ ਦੇਖ ਕਰ ਆਇਆ ਹਾਂ ਕਾਗਤ, ਚਲਕੇ ਕਢ ਲਵੋ। ਫਰੰਗੀ ਨੇ ਸਮਝਿਆ ਕੇ ਜੇ ਨਾ ਕੁਝ ਨਿਕਲਿਆ

੧. ਪੰਜਾਬ ਤੋਂ ਸਿੰਘ ਸਤਿਗੁਰੂ ਰਾਮ ਸਿੰਘ ਜੀ ਨੂੰ ਜੋ ਚਿੱਠੀਆਂ ਲਿਖਦੇ ਹੁੰਦੇ ਸਨ ਉਹਨਾਂ ਨੂੰ ਹਰਦਾਸਾਂ ਅਥਵਾ ਅਰਦਾਸਾਂ ਕਿਹਾ ਜਾਂਦਾ ਹੈ।

ਤਾਂ ਮੇਰੇ ਸੇ ਜੋ ਬਡਾ ਫਰੰਗੀ ਹੈ ਓਹ ਖਵਰੇ ਕਿਵੇਂ ਕਰੇਗਾ। ਜੇਕਰ ਦੂਏ ਨੇ ਕਿਹਾ ਤਾਂ ਚਲਾਂਗੇ। ਨੰਦੇ ਬ੍ਰਾਹਮਣ ਨੂੰ ਮੰਗਵਾਇਆ। ਅੱਗੇ ਨੰਦੇ ਕਾ ਇਕ ਮਿੱਤਰ ਮਿਲਿਆ, ਉਸਕਾ ਨਾਮ ਨੰਦ ਲਾਲ ਥਾ। ਉਸਨੇ ਕਿਹਾ ਤੁਮ ਕਹਾਂ ਫਿਰਤੇ ਹੋ। ਨੰਦੇ ਨੇ ਕਿਹਾ ਕਿ ਮੁੰਨੇ ਨੇ ਕੁਝ ਕਹਿ ਦੀਆ ਹੈ ਓਸ ਵਾਸਤੇ ਚਲੇ ਹੈਂ। ਉਸਨੇ ਕਿਹਾ ਦੇਖਣਾ ਬ੍ਰਾਹਮਣ ਵਾਲੀ ਨਹੀਂ ਕਰਨੀ। ਜੇਕਰ ਕੋਈ ਬਾਤ ਹੋਵੇ ਵੀ ਤਾਂ ਵੀ ਤੁਮਨੇ ਨਹੀਂ ਕਹਿਣੀ। ਆਗੇ ਗਿਆ ਤਾਂ ਹੋਰ ਏਕ ਮੁਲਕ ਪੰਜਾਬ ਕਾ ਕਾਲਾ ਚੰਦ ਮਿਲਿਆ। ਉਸਨੇ ਭੀ ਧਿਕਾਰਿਆ ਬੁਰਾ ਬ੍ਰਾਹਮਣ ਤੇ ਹੋਤਾ ਹੈ, ਸੋਈ ਗੱਲ ਕੀਤੀ ਤੁਸਾਂ ਨੇ। ਉਹ ਗੁਰੂ ਹੈ ਪਾਪੀਓ ਮਾੜਾ ਬੀ ਨਾ ਬੀਜੋ। ਦੇਖੋ ਤੁਮ ਕੈਦੀ ਥੇ, ਗੁਰੂ ਜੀ ਕੇ ਪ੍ਰਤਾਪ ਨਾਲ ਖੁਲ੍ਹੇ ਫਿਰਤੇ ਹੋ ਖੁਲ੍ਹਾ ਖਾਂਦੇ ਹੋ। ਲੱਠਾ ਖਾਸਾ ਪੈਹਰਦੇ ਹੋ। ਚੱਕੀ ਤੇਰੀ ਛੁੱਟੀ ਹੋਈ ਹੈ। ਚੰਗੇ ਪਦਾਰਥ ਛਕਦਾ ਹੈਂ। ਓਹ ਗੁਰੂ ਹੈ, ਜੜ੍ਹਾਂ ਪਟ ਦੇਣਗੇ ਜੇਕਰ ਖੋਟੀ ਕਰੋਗੇ। ਗੁਰੂ ਜੀ ਕੇ ਪ੍ਰਤਾਪ ਸੇ ਤੂੰ ਆਦਮੀ ਬਣਿਆ ਹੋਇਆ ਹੈਂ। ਜੇਕਰ ਤੈਨੂੰ ਕੋਈ ਗੱਲ ਮਲੂਮ ਹੋਵੇ ਤਾਂ ਵੀ ਤੁਸਾਂ ਨਹੀਂ ਕਹਿਣੀ। ਨੰਦੇ ਕਾ ਦਿਲ ਨਰਮ ਹੋਇਆ ਕੇ ਸਚ ਬਾਰਤਾ ਕੈਂਹਦਾ ਹੈਂ। ਮੈਂ ਜੜਾਂ ਕਿਉਂ ਪੁਟਾਉਣੀਆਂ ਹੈਂ, ਠੀਕ ਪੂਰੇ ਗੁਰੂ ਹੈਂ।

ਜਾਂ ਫਰੰਗੀ ਕੋਲ ਗਿਆ ਤਾਂ ਫਰੰਗੀ ਬੋਲਿਆ ਵੈਲ ਨੰਦਾ ਯੇ ਕੈਹਤਾ ਹੈ ਨੰਦੇ ਕੋ ਸਭ ਹਾਲ ਮਲੂਮ ਹੈ ਜਿੱਥੇ ਕਾਗਜ ਕਲਮ ਦੁਆਤ ਕੋ ਰੱਖਦੇ ਹੈਂ ਨਾਲੇ ਸਿੰਘ ਆਨ ਕੇ ਗੱਲਾਂ ਕਰਦੇ ਹੈਂ। ਨੰਦ ਲਾਲ ਨੇ ਕਹਾ ਕੇ ਜੀ ਏਹੀ ਝੂਠਾ ਹੈ ਕਿਉਂਕਿ ਪੈਹਰੇ ਸਕੀਨਾਂ ਵਾਲੇ ਖੜੇ ਹੈਂ, ਬਚਨ ਬੋਲਾ ਕੋਈ ਨਹੀਂ ਕਰਨਾ ਮਿਲਦਾ। ਕਾਗਜ ਰੱਖਣ ਨੂੰ ਕੋਈ ਥਾਉਂ ਨਹੀਂ ਹੈ। ਏਹੋ ਹੀ ਝੂਠ ਬੋਲਦਾ ਹੈ। ਹੋਰ ਮੈਨੂੰ ਕੋਈ ਖਵਰ ਨਹੀਂ ਹੈ ਕਾਗਜ ਕਲਮ ਦੁਆਤ ਕੀ। ਫਰੰਗੀ ਨੇ ਕਹਾ ਕੇ ਜਾਉ ਰਾਜਾ ਰਾਮ ਸਿੰਘ ਪਾਸ। ਫਰੰਗੀ ਨੇ ਕਹਾ ਕੇ ਜ਼ੇਕਰ ਦੋਨੋ ਸ਼ਾਮਲ ਹੁੰਦੇ ਤਾਂ ਤੋ ਸਚ ਸੀ। ਏਹ ਇਕੱਲਾ ਈ ਕੈਂਹਦਾ ਹੈ, ਝੂਠ ਬੋਲਦਾ ਹੈ। ਮੈਂ ਤਲਾਸ਼ੀ ਲੈਂਦਾ ਜੇ ਨਾ ਕੁਝ ਨਿਕਲਦਾ ਤਾਂ ਮੈਨੂੰ ਮੇਰੇ ਤੇ ਵੱਡਾ ਫਰੰਗੀ ਖਵਰੇ ਕਿਵੇਂ ਕਰਦਾ। ਏਹ ਝੂਠੀ ਨਮੋਸ਼ੀ ਦੁਔਣੇ ਲਗਾ ਸੀ, ਯੇ ਝੂਠਾ ਹੈ।

ਜਬ ਨੰਦਾ ਬਾਹਰ ਨਿਕਲਿਆ ਅੱਗੇ ਖੁਦਾਉ ਬਖਸ਼ ਮਾਲੀ ਥਾ ਤਿਸ ਕੋ ਨੰਦਾ ਕੈਹਣੇ ਲਗਾ ਕਿ ਨਾਨੂੰ ਸਿੰਘ ਨੂੰ ਜਾਇਕੇ ਕੈਹਦੇ ਕੇ ਮੇਰੇ ਸਰ੍ਹਾਣੇ ਬਿਚ ਚਿੱਠੀਆਂ ਪਈਆਂ ਹੈਂ ਕਢ ਲਵੋ। ਗੋਭੀ ਕੇ ਫੂਲ ਮਾਂਗਤੇ ਹੈਂ ਲੈ ਜਾਉ। ਜਾਓ ਇਸੀ ਵਖਤ ਡੇਰ ਨਾ ਕਰੋ ਤੁਰ ਪਓ। ਖੁਦਾ ਬਖਸ਼ ਮਾਲੀ ਖੁਦਾ ਕਾ ਪ੍ਰੇਰਿਆ ਆਇਆ, ਤਾਲਾ ਖੁਲ ਗਿਆ। ਅੰਦਰ ਜਾਇਕੇ ਪੈਹਰੇ ਕੀ ਅੱਖ ਬਚਾਇਕੇ ਆਪਨੀ ਅੱਖ ਦੀ ਸੈਨਤ ਨਾਲ ਨੇੜੇ ਮੂੰਹ ਕਰਕੇ ਕੈਹ ਦੀਆ ਕਿ ਨੰਦਾ ਕੈਂਹਦਾ ਹੈ ਮੇਰੇ ਸਰ੍ਹਾਣੇ ਵਿਚੋਂ ਕਾਗਤ ਕਢ ਲਵੋ। ਮਾਲੀ ਚਲਿਆ ਗਿਆ। ਨਾਨੂੰ ਸਿੰਘ ਕਢ ਲੈ ਆਇਆ ਹਰਦਾਸਾਂ। ਬਚਨ ਕੀਤਾ ਦੀਨਾਨਾਥ ਜੀ ਫੂਕ ਦੇ, ਪ੍ਰਸਾਦਾ ਬਣਾ ਲੈ। ਅੰਦਰ ਅੱਗ ਬਾਲੀ। ਪਹਿਲੇ ਫੂਕੀਆਂ ਹਰਦਾਸਾਂ ਫੇਰ ਪ੍ਰਸਾਦਾ ਬਣਾਇਆ। ਜੇਹੜੀ ਚਿੰਤਾ ਸੀ ਸੋ ਦੂਰ ਹੋਈ। ਫਰੰਗੀ ਨੇ ਮੁੰਨੇ ਕੋ ਕਿਹਾ ਹੋਇਆ ਸੀ ਕਿ ਤੁਮ ਕਾਗਜ ਫੜਾਓ ਤੁਮਕੋ ਛਡ

ਦੇਮਾਂਗੇ, ਰਾਜਾ ਰਾਮ ਸਿੰਘ ਕੋ ਸਜਾਇ ਦੇਵਾਂਗੇ। ਸੋ ਨਿੰਦਕ ਕਾ ਮੂੰਹ ਕਾਲਾ ਹੋਇਆ। ਨਾਨੂੰ ਸਿੰਘ ਨੇ ਕਹਾ ਸੀ ਮੈਂ ਇਸ ਨੂੰ ਮਾਰ ਦੇਂਦਾ ਹਾਂ, ਇਹ ਟਲਦਾ ਨਹੀਂ ਹੈ। ਯਾ ਕੋਈ ਸ਼ਬਦ ਦੀ ਅਰਾਧਨਾ ਕਰੀਏ ਜਿਸ ਨਾਲ ਇਹ ਚਲਿਆ ਜਾਵੇ।

ਫੇਰ ਫਰੰਗੀ ਨੇ ਸੋਚਿਆ ਮੁੰਨਾ ਝੂਠਾ ਹੈ, ਮੈਨੂੰ ਝੂਠੀ ਨਮੋਸ਼ੀ ਦੁਆਵਨ ਲਗਾ ਸੀ ਸਜਾ ਕੇ ਲਾਇਕ ਹੈ। ਫੇਰ ਜੇਹਲਖਾਨੇ ਲੈ ਗਏ, ਚੱਕੀ ਪੀਹਣ ਕੀ ਸਜਾਇ ਮਿਲੀ। ਗੁਰੂ ਜੀ ਕਾ ਬਚਨ ਸੀ ਕੇ ਆਪੇ ਚਲਾ ਜਾਵੇਗਾ ਸੋ ਆਪੇ ਈ ਗੁਰੂ ਜੀ ਲੈ ਗਏ ਨਿੰਦਕ ਨੂੰ। ਫੇਰ ਨਰਕ ਮੇਂ ਜਾਇ ਪਾਇਆ।

## ਏਹ ਓਹ ਜੋਗੀ ਹੈ

ਦੀਨਾਨਾਥ ਜੀ ਬਚਨ ਕੀਤਾ ਕਿ ਭਗੌਤੀ ਦਾ ਪਾਠ ਕਰ। ਨਾਨੂੰ ਸਿੰਘ ਨੇ ਇਸ਼ਨਾਨ ਕਰਕੇ ਭਗੌਤੀ ਕਾ ਇਕੋਤ੍ਰ ਸੌ ਪਾਠ ਕੀਤਾ ਤਾਂ ਏਕ ਜੋਗੀ ਮੁੰਦਰਾ ਪਾਈ ਨਾਨੂੰ ਸਿੰਘ ਕੇ ਮੋਹਰੇ ਆਇ ਖੜਾ ਹੋਇਆ। ਜੋਗੀ ਨੇ ਕਿਹਾ ਕਿ ਕਰਨੀ ਓਹ ਸੀ ਜੇੜੀ ਤੁਸਾਂ ਮੇਰੇ ਨਾਲ ਕੀਤੀ ਸੀ ਪਰ ਗੁਰੂ ਨਾਨਕ ਜੀ ਕੇ ਸ਼ਬਦ ਕੇ ਪ੍ਰਤਾਪ ਸੇ ਤੁਸੀਂ ਛੱਟੇ ਹੋ। ਨਾਨੂੰ ਸਿੰਘ ਸਤਿਗੁਰਾਂ ਕੋ ਪਾਸ ਆਇਆ। ਬਚਨ ਹੋਇਆ ਸੁਣਾਓ? ਕਹਾ ਕੇ ਜੀ ਏਕ ਮੁੰਦਰਾਂ ਪਾਈ ਹੋਈ ਮੇਰੇ ਸਾਹਮਣੇ ਜੋਗੀ ਕਾ ਭੇਖ ਆਇ ਖੜਾ ਹੋਇਆ। ਦੀਨਾਨਾਥ ਜੀ ਬਚਨ ਕੀਤਾ ਮੇਰੇ ਸਾਹਮਣੇ ਦੋ ਮੁੰਦ੍ਰਾਂ ਪਾਈਆਂ ਹੋਈਆਂ ਖੜਾ ਸੀ। ਨਾਨੂੰ ਸਿੰਘ ਨੇ ਪੁਛਿਆ ਜੀ ਏਹ ਕੌਣ ਸੀ? ਅੰਤਰਜਾਮੀ ਗੁਰੂ ਜੀ ਬਚਨ ਕੀਤਾ ਏਹ ਓਹ ਜੋਗੀ ਹੈ ਜਿਸਨੇ ਮੀਂਹ ਨਾ ਸੀ ਪੈਣ ਦੀਆ ਖੰਡੂਰ ਸਾਹਿਬ ਮੈ। ਤੀਸਰੀ ਪਾਤਸ਼ਾਹੀ ਕੇ ਕੋਲ ਜੱਟਾਂ ਅਰਜ ਕੀਤੀ ਜੀ ਜੋਗੀ ਮੀਂਹ ਨਹੀਂ ਪੈਣ ਦੇਂਦਾ। ਗੁਰੂ ਜੀ ਬਚਨ ਕੀਤਾ ਜਾਓ ਜੋਗੀ ਨੂੰ ਜਿੱਧਰ ਲਜਾਊਗੇ ਉਧਰੇ ਮੀਂਹ ਪਵੇਗਾ। ਜਿਮੀਦਾਰਾਂ ਨੇ ਜਾ ਕੁਟੀਆ ਵਿਚੋਂ ਕਢਿਆ ਤਾਂ ਬੱਦਲ ਹੋਏ, ਮੀਂਹ ਪੈਣ ਲਗਾ। ਜਿਦ ਬਜਿਦੀ ਜੱਟਾਂ ਨੇ ਦੋ ਬੈਲਾਂ ਕੇ ਮਗਰ ਜੋੜ ਦੀਆ। ਜਿਧਰ ਜਾਏ ਓਧਰ ਈ ਮੀਂਹ ਪਵੇ। ਘਸੀਟਦੇ ਦੇ ਪ੍ਰਾਨ ਨਿਕਲੇ। ਓਸ ਵਖਤ ਕਾ ਤੇਰੇ ਮਗਰ ਲਗਾ ਹੋਇਆ ਹੁਣ ਲਾਹਿਆ ਹੈ। ਤੂੰ ਓਹ ਜੱਟ ਸੀ ਜਿਸ ਰੱਸਾ ਪੈਰਾਂ ਮੇਂ ਪਾਇਕੇ ਬੱਧਾ ਸੀ ਤੇ ਏਹ ਓਹ ਜੋਗੀ ਹੈ।

ਜੋ ਬਚਨ ਕਰਨਾ ਗੁਰੂ ਜੀ ਪੱਥਰ ਪਰ ਲਿਖ ਦੇਂਦੇ ਹੈਂ, ਨਾਨੂੰ ਸਿਘ ਸਮਝਕੇ ਅਗੇ ਸਮਝਾਇ ਦੇਂਦਾ ਹੈ। ਬੋਲਦੇ ਨਾ ਥੇ। ਏਕ ਮੰਤਰ ਜਪੀ ਜਾਂਦੇ ਹੈਂ ਹੌਲੀ ਹੌਲੀ। ਕੁਝ ਖਵਰ ਨਾ ਸੀ ਪੈਂਦੀ ਕੇ ਕੀ ਪੜਦੇ ਹੈਂ।



# ਗੁਰੂ ਦਰਸ਼ਨਾਂ ਲਈ ਪ੍ਰਵਾਹ

ਖ਼ਾਲਸੇ ਕਾ ਬਹੀਰ ਪੈ ਚਲਿਆ। ਇਕ ਦੋ ਚਾਰ ਆਵੇਂ ਅਤੇ ਦੋ ਚਾਰ ਜਾਵੇਂ। ਪਹਿਲੇ ਸਿੰਘ ਰਾਮਦਾਸਪੁਰੇ ਆਇਕੇ ਗੁਰੂ ਹਰੀ ਸਿੰਘ ਜੀ ਕਾ ਦਰਸ਼ਨ ਕਰਕੇ ਜਾਣਾ। ਜੇੜੀ ਕੋਈ ਅਰਦਾਸ ਵਿਵਹਾਰ ਕੀ ਹੋਵੇ ਸੋ ਸਭ ਲਿਖਕੇ ਦੇਂਦੇ ਹੈਂ। ਚਲੇ ਜਾਣਾ ਜੇੜੇ ਪੈਂਤ੍ਰੇ ਦਸੇ ਹੋਏ ਹੋਣੇ, ਓਹਨੀ ਪੈਂਤ੍ਰੀਂ ਰੰਗੂਨ ਜਾਇ ਰਹਿਣਾ। ਦਰਸਨ ਕਰਨਾ ਸ੍ਰੀ ਸਤਿਗੁਰੂ ਜੀ ਕਾ। ਹੁਕਮਨਾਮਾ ਲਿਖ ਦੇਣਾ ਸਿੰਘਾਂ ਨੂੰ। ਪੈਹਰੇ ਕੀ ਅੱਖ ਬਚਾਇਕੇ ਚੁਕ ਲੈਂਦੇ ਹੈਂ ਸਿੰਘ। ਬਖਸ਼ੀਸ਼ਾਂ ਬਖਸ਼ਦੇ ਹੈਂ, ਬਹੁਤਿਆਂ ਕੋ ਬਰ ਵੀ ਦਿੰਦੇ ਹੈਂ।

ਜਾਂ ਸਿੰਘ ਜਾਣ ਤਾਂ ਨਾਨੂੰ ਸਿੰਘ ਨੇ ਕਹਿਣਾ ਮੈ ਬੋਲਾ ਕਰਾਂਗਾ ਤੂੰ ਤੁਰਦਾ ਤੁਰਦਾ ਈ ਸਮਝ ਲਈਂ। ਜੋ ਸਤਿਗੁਰੂ ਜੀ ਲਿਖ ਦੇਂਦੇ ਹੈਂ ਸੋ ਨਾਨੂੰ ਸਿੰਘ ਸਿੰਘਾਂ ਕੋ ਸੁਣਾਇ ਦੇਂਦਾ ਹੈ। ਸਿੰਘਾਂ ਨੇ ਗਰਦਨ ਭੀ ਸਿੱਧੀ ਰੱਖਣੀ ਸਿੱਧਾ ਮੁਖ ਰੱਖਕੇ ਤੁਰੇ ਜਾਣਾ, ਨੇਤਰਾਂ ਸੇ ਦੀਦਾਰ ਹੋਇ ਜਾਣਾ। ਨਾਨੂੰ ਸਿੰਘ ਨੇ ਜੋ ਬਚਨ ਕਰਨਾ ਸੋ ਤੁਰੇ ਜਾਂਦੇ ਈ ਸਿੰਘਾਂ ਨੇ ਸਮਝ ਲੈਣਾ। ਪੰਜਾਬੀ ਬੋਲੀ ਮੇਂ ਓਹਨਾਂ ਲੋਕਾਂ ਕੋ ਸਮਝ ਨਾ ਸੀ ਪੈਂਦੀ। ਤੁਰੇ ਜਾਂਦਿਆਂ ਸਿੰਘਾਂ ਅਰਦਾਸ ਬਾਹਰੋਂ ਅੰਦਰ ਸੁਟ ਦੇਣੀ। ਉਤਰ ਲਿਖਕੇ ਸਤਿਗੁਰੂ ਜੀ ਬਾਹਰ ਸੁਟ ਦੇਣੀ, ਤੁਰੇ ਜਾਂਦੇ ਈ ਸਿੰਘਾਂ ਨੇ ਚੁਕ ਲੈਣੀ। ਬੋਲਦੇ ਨਾ ਥੇ, ਲਿਖਕੇ ਬਚਨ ਹੁੰਦੇ ਹੈਂ ਦੋਹੀਂ ਪਾਸੀਂ। ਸੰਤਰੀ ਬੀ ਕੋਈ ਕੋਈ ਚੰਗਾ ਹੁੰਦਾ ਗੱਲ ਕਰਵਾਇ ਦੇਂਦਾ ਹੈ। ਦਿਨ ਕੋ ਮਦਰਾਸੀਆਂ ਕਾ ਪੈਹਰਾ ਹੈ, ਰਾਤ ਨੂੰ ਗੋਰਿਆਂ ਕਾ ਪੈਹਰਾ। ਪਦਾਰਥ ਭੀ ਛਕਾਇ ਦੇਂਦੇ ਹੈ ਕਿਸੇ ਕਿਸੇ ਸੰਤਰੀ ਨੂੰ। ਜੋ ਨਮਾ ਸਪਾਹੀ ਔਂਦਾ ਸੀ ਸੋ ਕਰੜਾਈ ਕਰਦਾ ਸੀ। ਏਸ ਮੁਲਖ ਭੀ ਲਿਖ ਭੇਜਿਆ ਸਤਿਗੁਰੂ ਜੀ ਜੋ ਇਕੋਤ੍ਰ ਸੌ ਪਾਠ ਕਰੇਗਾ ਭਗੌਤੀਆਂ ਕਾ ਉਸਕੋ ਸੁਖ ਬਹੁਤ ਹੋਊਗਾ। ਏਹ ਹੁਕਮ ਲੈ ਕੇ ਦਰਸਨ ਕਰਕੇ ਸਿੰਘ ਮੁੜ ਆਏ। ਰਾਮਦਾਸ ਪੁਰੇ ਸਾਹਿਬ ਮੇਂ ਆਇ ਗੁਰੂ ਮਹਾਰਾਜ ਜੀ ਕਾ ਦਰਸ਼ਨ ਕੀਤਾ ਤੇ ਬਚਨ ਸੁਨਾਏ। ਸੁਣਕੇ ਸਿੰਘ ਭਗੌਤੀਆਂ ਕਾ ਪਾਠ ਲਗੇ ਕਰਨ।

### ਨੈਣਾ ਸਿੰਘ, ਨਿਧਾਨ ਸਿੰਘ, ਭਗਵਾਨ ਸਿੰਘ ਗਏ

ਫੇਰ ਹੋਰ ਸਿੰਘ ਤੁਰੇ। ਨੈਣਾ ਸਿੰਘ ਵਰਿਆਹਾਂ ਕਾ, ਨਿਧਾਨ ਸਿੰਘ ਚੰਬੇ ਕਾ, ਭਗਵਾਨ ਸਿੰਘ ਫਤੇਵਾਲ ਕਾ, ਤਿੰਨ ਸਿੰਘ ਗਏ। ਹਮੀਰ ਸਿੰਘ ਦੁਰਗਾਪੁਰ ਕਾ ਅਗੇ ਈ ਸੀ ਓਥੇ। ਪ੍ਰੇਟ ਵਾਲੇ ਪਾਸੇ ਦਰਸ਼ਨ ਕੀਤਾ। ਲਿਖਕੇ ਸਾਰਾ ਹਾਲ ਅੰਦਰ ਸੁਟਿਆ। ਸੁਣਕੇ ਸਾਰਾ

ਹਵਾਲ ਫੇਰ ਆਪ ਲਿਖਕੇ ਹੁਕਮਨਾਮਾ ਦੀਆ।[1] ਹੁਕਮ ਹੋਇਆ ਜਹਾਜ ਪਰ ਚੜ੍ਹ ਜਾਣਾ। ਕਈ ਦਿਨ ਦਰਸ਼ਨ ਕੀਤਾ।

ਭਗਵਾਨ ਸਿੰਘ ਫਤੇਵਾਲੀਏ ਕੋ ਸੌ ਰੁਪਯਾ ਡੇਰੇ ਵਾਸਤੇ ਦਿੱਤਾ ਸੀ ਸਤਿਗੁਰੂ ਜੀ। ਸਪਾਹੀ ਨੇ ਦੇਖ ਲਿਆ। ਕਹਿਣੇ ਲਗਾ ਮੈਨੂੰ ਕੁਝ ਦੇ ਨਹੀਂ ਤਾਂ ਮੈਂ ਫੜਾਇ ਦੇਂਦਾ ਹਾਂ। ਭਗਵਾਨ ਸਿੰਘ ਨੇ ਦਸ ਰੁਪਈਏ ਦੀਏ। ਹੁਕਮਨਾਮੇ ਲੈ ਕੇ ਸਿੰਘ ਮੁੜ ਆਏ। ਸੁਣਕੇ ਸਿੰਘ ਹਰੇ ਹੋਇ ਆਇ। ਪਾਠ ਭੋਗ ਵਰਨੀਆਂ ਸੰਗਤ ਵਿਚ ਹੋਣ ਲਗ ਪਏ। ਸੁੱਤੇ ਸਿੰਘ ਜਾਗਣ ਲਗ ਪਏ। ਦੂਈ ਮੂਰਤੀ ਪਰ ਭਰੋਸਾ ਬਝਣੇ ਲਗਾ।

ਨੈਣਾ ਸਿੰਘ ਵਾਲੀ ਅਰਦਾਸ ਸਾਰੀ ਸੰਗਤ ਮੈ ਸੁਣੀ। ਜਗਾ ਜਗਾ ਪਰ ਸਿੰਘ ਪਾਠ ਕਰਨੇ ਲਗੇ। ਮੁਖਬਰਾਂ ਨੇ ਨੈਣਾ ਸਿੰਘ ਵਾਲੀ ਅਰਦਾਸ ਦੀ ਨਕਲ ਫਰੰਗੀ ਕੋਲ ਪੁਚਾਇ ਦਿੱਤੀ।[2]

ਓਹੀ ਅਰਦਾਸ ਰੰਗੂਨ ਵਾਲੇ ਫਰੰਗੀ ਨੇ ਸਤਿਗੁਰੂ ਜੀ ਕੇ ਸਾਮ੍ਹਣੇ ਜਾਇ ਦਿਖਾਲੀ ਪੇ ਦੇਖੋ ਤੁਮਾਰੇ ਹਾਥੋਂ ਕੀ ਲਿਖੀ ਹੈ।[3] ਸਿੰਘਾਂ ਦੀ ਤਕੜਾਈ ਕੀਤੀ ਫਰੰਗੀ ਨੇ ਕਿ ਪੰਜਾਬ ਤੇ ਕੋਈ ਸਿੰਘ ਨਾ ਆਵੇ ਰੰਗੂਨ ਮੈ।

## ਹੋਰ ਸਿੰਘ ਚਲੇ

ਹੋਰ ਸਿੰਘ ਭੀ ਚਲੇ, ਚੜ੍ਹਤ ਸਿੰਘ ਬਦਨ ਭੂਪਾਲ ਵਾਲੇ ਕਾ। ਨਾਲ ਸਿੰਘਣੀ ਮਾਈ ਲਛਮੀ ਭੂਪਾਲ ਵਾਲੇ ਦੀ ਸੀ। ਟੈਹਲ ਸਿੰਘ ਸੇਖਵਾਂ ਦਾ, ਅਰੂੜ ਸਿੰਘ ਸਹਾਰਨ ਕਾ, ਗੁਰਦਿਤ ਸਿੰਘ ਬੈਕਿਆਂ ਕਾ। ਜਾਂ ਗੁਰੂ ਹਰੀ ਸਿੰਘ ਜੀ ਪਾਸ ਆਏ ਰਾਮਦਾਸ ਪੁਰੇ ਸਾਹਿਬ ਤਾਂ ਗੁਰੂ ਜੀ ਬਚਨ ਕੀਤਾ ਕਿ ਭਾਈ ਲਿਖਿਆ ਸਤਿਗੁਰੂ ਜੀ ਕਾ ਆਇਆ ਹੈ ਬਰੇ ਪਿਛੋਂ ਏਕ ਆਵੇ। ਤੁਸੀਂ ਨਾ ਜਾਓ, ਬੰਦ ਕਰਕੇ ਭੇਜਿਆ ਹੈ। ਪਰ ਸਿੰਘ ਗਏ ਜਿਸ ਬਿਧ ਨਾਲ ਸੁਣਿਆ ਹੋਇਆ ਸੀ। ਓਥੋਂ ਦੀ ਫਤੇ ਕੀ ਨਸ਼ਾਨੀ ਸੁਣੀ ਹੋਈ ਸੀ ਉਸੀ ਤਰ੍ਹਾਂ ਜਾਇ ਦਰਸ਼ਨ ਕੀਤਾ। ਮੁਖ ਮਸਤਕ ਪਰ ਹਥ ਫੇਰਨਾ ਜਾਂ ਛਾਤੀ ਪਰ ਹਥ ਰੱਖਣਾ। ਟੈਹਲ ਸਿੰਘ ਨੇ ਚੇਹਰੇ ਪਰ ਹਥ ਫੇਰਿਆ, ਸ੍ਰੀ ਸਤਿਗੁਰੂ ਜੀ ਵੀ ਮੁਖ ਪਰ ਹਥ ਫੇਰਿਆ। ਬਚਨ ਹੋਇਆ ਚਲੇ ਜਾਓ ਦੇਸ ਨੂੰ। ਧੁਆਡੇ ਏਥੇ ਆਇਆਂ ਕਾ ਬਡਾ ਮਹਾਤਮ ਹੋਏਗਾ। ਹੁਕਮਨਾਮੇ ਲਿਖਕੇ ਅੰਦਰੋਂ

---

੧. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ -ਪੰਨਾ ੧੩੨.

੨. ਨੈਣਾ ਸਿੰਘ ਰਾਹੀਂ ਲਿਆਏ ਗਏ ਹੁਕਮਨਾਮੇ ਦੀ ਨਕਲ ਡੇਰੇ ਵਿਚ ਰਹਿੰਦੇ ਮੁਖ਼ਬਰ ਈਸ਼ਰ ਸਿੰਘ ਰਾਮਦਾਸੀਏ ਨੇ ਜ਼ਿਲ੍ਹਾ ਸੁਪਰਡੈਂਟ ਲੁਧਿਆਣਾ ਮਿਸਟਰ ਬਾਰਬਰਟਨ ਨੂੰ ਅਸਗਤ ੧੮੭੮ ਈ. ਨੂੰ ਦਿੱਤੀ ਸੀ। ਹੋਮ ਜੁਡੀਸ਼ਿਅਲ ਬੀ. ਅਕਤੂਬਰ ੧੮੮੧, ਨੰ: ੧੮੮-੧੯੫.

੩. ਇਸ ਗੱਲ ਦਾ ਜ਼ਿਕਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸਮੁੰਦ ਸਿੰਘ, ਸਰਮੁਖ ਸਿੰਘ ਅਤੇ ਗੁਰਦਿੱਤ ਸਿੰਘ ਨੂੰ ਲਿਖੇ ਹੁਕਮਨਾਮੇ ਵਿਚ ਕੀਤਾ ਸੀ ਪਰ ਇਸ ਹੁਕਮਨਾਮੇ ਦੀ ਨਕਲ ਵੀ ਈਸ਼ਰ ਸਿੰਘ ਨੇ ਬਾਰਬਰਟਨ ਨੂੰ ਪਹੁੰਚਾ ਦਿੱਤੀ ਸੀ। - ਕੂਕਾ ਮੂਵਮੈਂਟ, ਫਰੀਡਮ ਸਟ੍ਰਗਲ ਇਨ ਪੰਜਾਬ - ਪੰਨਾ ੪੦ ਅਤੇ 'ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ' - ਪੰਨਾ ੧੫੩.

ਬਾਹਰ ਸੁਟ ਦਿੱਤੇ। ਸਿੰਘਾਂ ਨੇ ਚੁਕ ਲੀਏ। ਏਨੇ ਮੇਂ ਬਾਰਸ਼ ਉਤਰੀ। ਟੈਹਲ ਸਿੰਘ ਅੰਬ ਦੇ ਬ੍ਰਿਛ ਹੇਠ ਹੋਇਆ।[੧] ਜਾਂ ਬਾਰਸ਼ ਬੰਦ ਹੋਈ ਤਾਂ ਸੰਤਰੀ ਨੇ ਸੱਦ ਕੇ ਪੁਛਿਆ ਕਿ ਏਥੇ ਕਿਓਂ ਖੜਾ ਹੈਂ। ਤੀਨ ਵੇਰੀ ਪੁਛਿਆ। ਸਿੰਘ ਨੇ ਕਿਹਾ ਕਿ ਮੈਨੂੰ ਧੁਆਡੀ ਬੋਲੀ ਦੀ ਸਮਝ ਨਹੀਂ ਪੈਂਦੀ। ਫੇਰ ਕਿਹਾ ਕਿ ਤੂੰ ਏਥੇ ਕਿਉਂ ਖੜਾ ਥਾ? ਸਿੰਘ ਨੇ ਕਿਹਾ ਕਿ ਬਾਰਸ਼ ਕਰਕੇ ਖੜਾ ਥਾ। ਸਿੰਘ ਨੂੰ ਬੈਰਾਗ ਹੋਇਆ। ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ।। ਜਾਇ ਮਿਲਾ ਤਿਨ ਸਜਣਾ ਤੁਟਉ ਨਾਹੀਂ ਨੇਹੁ' ਵੈਰਾਗ ਮੇਂ ਹੋਇਕੇ ਉਚੀ ਉਚੀ ਪੜਿਆ। ਸੰਤਰੀ ਨੇ ਸੰਸਾ ਕੀਤਾ ਕਿ ਕਿਸ ਦੇ ਨਾਲ ਬਾਤਾਂ ਕਰਦਾ ਹੈ। ਫੇਰ ਸਦਿਆ ਟੈਹਲ ਸਿੰਘ ਕੋ। ਸੰਤਰੀ ਨੇ ਕਿਹਾ ਤੂੰ ਉਚੀ ਉਚੀ ਕੀਹਦੇ ਨਾਲ ਬੋਲਦਾ ਸੈਂ। ਸਿੰਘ ਨੇ ਕਿਹਾ ਕਿ ਮੇਰਾ ਸਾਥੀ ਪਿਛੇ ਔਂਦਾ ਹੈ ਉਸਕੋ ਅਵਾਜ ਮਾਰੀ ਸੀ। ਸੰਤਰੀ ਨੇ ਕਿਹਾ ਕਿ ਰਾਜਾ ਰਾਮ ਸਿੰਘ ਕੋ ਤੁਮ ਜਾਨਤਾ ਹੈ? ਸਿੰਘ ਨੇ ਸੋਚਿਆ ਝੂਠ ਬੋਲਣਾ ਵੀ ਮਾੜਾ ਹੈ ਦਸਣਾ ਵੀ ਜ਼ਰੂਰ ਪੈਣਾ ਹੈ। ਸਤਿਗੁਰੂ ਜੀ ਅਗੇ ਅੰਦਰੋਂ ਅਰਦਾਸ ਕੀਤੀ ਕਿ ਮੇਰੀ ਲਜਿਆ ਰੱਖੋ। ਸਤਿਗੁਰਾਂ ਏਹ ਜਣਾਈ ਕਿ ਮੈਂ ਏਹਨਾਂ ਦੀ ਗਤ ਨਹੀਂ ਜਾਣਦਾ। ਸੰਤਰੀ ਨੇ ਕਿਹਾ ਕਿ ਤੁਮ ਕਿਓਂ ਆਏ ਇਸ ਦੇਸ ਮੇਂ। ਸਿੰਘ ਨੇ ਕਿਹਾ ਕਿ ਨੌਕਰੀ ਨੂੰ ਆਏ ਹਾਂ। ਜਿਥੇ ਨੌਕਰੀ ਮਿਲੇਗੀ ਓਥੇ ਹੀ ਕਰਾਂਗੇ। ਅਗਲੇ ਦਿਨ ਜਹਾਜ ਪਰ ਚੜਕੇ ਮੁੜ ਆਏ ਸੁਖ ਸਾਂਦ ਨਾਲ। ਹੁਕਮਨਾਮੇ ਲਿਆਂਦੇ, ਸਿੰਘਾਂ ਨੂੰ ਪੜ੍ਹਕੇ ਸ਼ਾਂਤ ਔਣੇ ਲਗੀ।

## ਸਰਮੁਖ ਸਿੰਘ, ਸਮੁੰਦ ਸਿੰਘ, ਗੁਰਦਿੱਤ ਸਿੰਘ ਦਰਸ਼ਨ ਕੀਤਾ

ਕੁਝ ਹੋਰ ਸਿੰਘ ਚਲੇ ਹੈ ਸਤਿਗੁਰੂ ਦੇ ਦਰਸਨ ਕਰਨ। ਪਹਿਲੇ ਰਾਮਦਾਸ ਪੁਰੇ ਆਏ, ਦਰਸਨ ਕੀਤਾ ਗੁਰੂ ਜੀ ਕਾ। ਆਗਿਆ ਲੈ ਕੇ ਖੁਸ਼ੀਆਂ ਲੈ ਕੇ ਚਲੇ ਹੈਂ ਸਰਮੁਖ ਸਿੰਘ ਲਲੂਵਾਲੇ ਕਾ, ਸਮੁੰਦ ਸਿੰਘ ਖੋਟਿਆਂ ਕਾ, ਗੁਰਦਿੱਤ ਸਿੰਘ ਧਰਮੂ ਕੋਟੀਆ, ਏਹ ਤਿੰਨੇ ਗਏ। ਕਲਕਤਿਓਂ ਜਹਾਜ ਪਰ ਚੜ੍ਹੇ ਰੰਗੂਨ ਜਾਇ ਉਤਰੇ। ਠਾਕਰਵਾੜੀ ਮੇਂ ਜਾਇ ਡੇਰਾ ਕੀਤਾ।[੨] ਪੋਹ ਕਾ ਮਹੀਨਾ ਪੂਰੇ ਹੁੰਦੇ ਮਾਘੀ ਵਾਲੇ ਦਿਨ ਜਾਇ ਪੁਜੇ। ਸਰਮੁਖ ਸਿੰਘ ਤੇ ਗੁਰਦਿੱਤ ਸਿੰਘ ਦੋਵੇਂ ਗਏ ਬੰਗਲਾ ਦੇਖਨ। ਸੰਗਰਾਂਦ ਵਾਲੇ ਦਿਨ ਜਾਇ ਦਰਸਨ ਕੀਤਾ। ਕੋਲੋਂ ਦੀ ਲੰਘਨ ਲਗੇ ਤੇ ਸਿੰਘਾਂ ਨੇ ਕਿਹਾ ਕਿ ਬਖਸ ਲਵੋ ਗੁਰੂ ਜੀ ਬਖਸ ਲਵੋ। ਫੇਰ ਮੁੜਕੇ ਕਹਿਆ ਕੇ ਮਹਾਂ ਪਾਪੀ ਹੈਂ ਤੇਰੇ ਦੁਆਰੇ ਆਏ ਹੈਂ ਬਖਸ ਲੈ। ਨਾਨੂੰ ਸਿੰਘ ਨੇ ਪੁਛਿਆ ਤੁਸੀਂ ਕੇੜ੍ਹੇ ਕੇੜ੍ਹੇ ਹੋ। ਗੁਰਦਿੱਤ ਸਿੰਘ ਧਰਮੂ ਕੋਟੀਆ, ਸਰਮੁਖ ਸਿੰਘ ਲਲੂਵਾਲੇ ਕਾ, ਸਮੁੰਦ ਸਿੰਘ ਖੋਟਿਆਂ ਕਾ ਤੁਰੇ ਜਾਂਦੇ ਈ ਬਚਨ ਕੀਤਾ ਕਿਉਂਕਿ ਸੰਤਰੀ ਨਾ ਦੇਖ ਸੁਨ ਲਵੇ ਜੋ ਏਹਨਾਂ

---

੧. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਬੰਗਲੇ ਦੇ ਸਾਹਮਣੇ ਜੋ ਸੜਕ ਸੀ ਉਸ ਤੇ ਅੰਬ ਦੇ ਕਈ ਦਰਖ਼ਤ ਸਨ। ਇਸ ਸੜਕ ਦਾ ਨਾਂ ਪਹਿਲਾ ਵਾਈਲਜ਼ ਰੋਡ ਸੀ ਪਰ ਹੁਣ ਇਸਨੂੰ ਊ-ਵਿਜ਼ਾਰਾ ਰੋਡ ਕਹਿੰਦੇ ਹਨ।

੨. ਰੰਗੂਨ ਸ਼ਹਿਰ ਵਿਚ ਫੈਰੀ ਸਟ੍ਰੀਟ, ਜਿਸਨੂੰ ਹੁਣ ਪੈਂਸੋਡਨ ਸਟ੍ਰੀਟ (Pansodon Street) ਕਹਿੰਦੇ ਹਨ, ਤੇ ਸ਼ਿਵ ਮੰਦਰ ਹੈ। ਇਸਨੂੰ ਹੀ ਠਾਕੁਰ ਬਾੜੀ ਕਹਿੰਦੇ ਹਨ।

ਕੇ ਮੇਲੀ ਹੈਂ। ਨਾਨੂੰ ਸਿੰਘ ਨੇ ਕਿਹਾ ਕੇ ਭੇਖ ਬਦਲਾਇ ਲਵੋ, ਕਾਲੇ ਪੀਲੇ ਕਪੜੇ ਕਰ ਲਵੋ। ਸ੍ਰੀ ਸਤਿਗੁਰੂ ਜੀ ਕਾ ਦੀਦਾਰ ਕੀਤਾ। ਕੁਰਸੀ ਪਰ ਸੇ ਉਠਕੇ ਆਇ ਗਏ। ਲੀਰ ਵਿਚ ਅਰਦਾਸ ਪਾਇਕੇ ਨਾਲ ਬਟਾ ਬੰਨਕੇ ਅੰਦਰ ਸੁੱਟੀ। ਗਾਗਰ ਪਰ ਗਡਵੇ ਨੂੰ ਜਾਇ ਲਗੀ। ਸਿੰਘ ਡੇਰੇ ਮੁੜ ਆਏ, ਸਾਰਾ ਹਾਲ ਸਮੁੰਦ ਸਿੰਘ ਨੂੰ ਸੁਨਾਇਆ। ਅਗਲੇ ਦਿਨ ਫੇਰ ਗਏ। ਕਾਲਾ ਬਾਣਾ ਸਰਮੁਖ ਸਿੰਘ ਦਾ ਸੀ, ਕਹਾ ਕੇ ਲਾਖਾ ਬੇਨਤੀਆਂ ਕਰਦਾ ਹੈ। ਸਮੁੰਦ ਸਿੰਘ ਵੱਲ ਦੇਖਕੇ ਮੁਸਕਰਾਏ। ਲਾਲ ਬਾਣਾ ਗਿਚੀ ਪਿਛੇ ਜੂੜਾ ਸੀਸ ਪਰ ਪੁਰਾਨੀ ਲੀਰ ਬੱਧੀ ਹੋਈ ਹੈ। ਤੇੜ ਧੋਤੀਆਂ ਪੈਰਾਂ ਥੀਂ ਨੰਗੇ ਹੈਂ। ਨਾਮ ਰਤੇ ਦਰਵੇਸ ਭਏ। ਤੂੰ ਸਾਹਿਬ ਹਉ ਸਾਂਗੀ ਤੇਰਾ।

ਬਚਨ ਕੀਤਾ ਦੇਵੋ ਖਵਰ ਲੰਗਰ ਕੀ। ਬਾਬੇ ਨੇ ਕਹਾ ਜੀ ਆਪ ਦੀ ਕਿਰਪਾ ਕਰਕੇ ਬੜਾ ਅਨੰਦ ਹੋਇ ਰਿਹਾ ਹੈ। ਲੰਗਰ ਬੜਾ ਚਲਦਾ ਹੈ, ਗਰੀਬ ਲੋਕ ਭੀ ਤੇ ਬਡੇ ਲੋਕ ਭੀ ਚਾਰ ਬਰਨ ਵਾਸਤੇ ਅਨੰਦ ਗੁਜਰਦਾ ਹੈ। ਸਭ ਜੈ ਜੈਕਾਰ ਬਲੌਂਦੇ ਹੈਂ ਅਰ ਅਸੀਸਾਂ ਦੇਂਦੇ ਹੈਂ। ਦੀਨ ਦਿਆਲ ਜੀ ਬਚਨ ਕੀਤਾ ਭਾਈ ਹਰੀ ਸਿੰਘ ਨੂੰ ਕਹਿਣਾ ਮੋਟਾ ਪ੍ਰਸਾਦਾ ਕਰੜਾ ਦਾਲਾ ਹੋਵੇ ਜੇਹੜਾ ਪ੍ਰਸਾਦੇ ਉਤੇ ਪੈ ਜਾਵੇ। ਪ੍ਰਸਾਦੇ ਦੇ ਉਤੇ ਪਾਇਕੇ ਫੜਾਇ ਦਈਦਾ ਹੈ। ਸੰਤਰੀ ਮਲੌਨੀ ਵਾਲਾ ਸੀ ਕਿਉਂਕਿ ਜੋ ਪਦਾਰਥ ਸੀ ਸੰਤਰੀਆਂ ਕੋ ਛਕਾਇ ਦੇਂਦੇ ਹੈ। ਬਚਨ ਹੋਇਆ ਭਾਈ ਏਥੇ ਇਹ ਹੁਕਮ ਹੈ ਏਧੇ ਸਾਹਮਣੇ ਨਾ ਕੋਈ ਖੜਾ ਹੋਵੇ ਨਾ ਗੱਲ ਕਰੇ ਨਾ ਕੋਈ ਬਾਹਰੋਂ ਅੰਦਰ ਕੁਝ ਸੁਟੇ ਅਤੇ ਜੋ ਕੋਈ ਏਉਂ ਕਰੇ ਉਸਕੋ ਕੈਦ ਕਰਨਾ। ਦੋਹੀਂ ਪਾਸੀਂ ਡਵਲ ਪੈਹਰਾ ਹੈ। ਰਾਤ ਨੂੰ ਗੋਰਿਆਂ ਕਾ ਪੈਹਰਾ ਹੈ। ਬੜੀ ਕਰੜਾਈ ਕੀਤੀ ਹੈ। ਹੁਕਮਨਾਮਾ ਸੁਟ ਦੀਆ, ਲਿਆਇਕੇ ਪੜਿਆ।[੧]

ਸ੍ਰੀ ਸਤਿਗੁਰੂ ਜੀ ਏਹ ਭੀ ਬਚਨ ਕੀਤਾ ਕੇ ਮੋਰਮਈ ਤੋਂ ਕੋਈ ਚਿੱਠੀ ਨਹੀਂ ਲਿਆਉਣੀ, ਸਾਨੂੰ ਏਥੇ ਲੈਣੀ ਮੁਸ਼ਕਲ ਹੈ।[੨] ਸੁਖ ਸਾਂਦ ਕੀ ਬੋਲ ਬੋਲ ਦੇਣੀ ਤੁਰੇ ਜਾਂਦੇ 'ਅਨੰਦ ਹੈਂ ਪ੍ਰਸੰਨ ਹੈਂ'। ਅਰ ਜਦ ਤੁਸੀਂ ਆਮੋ ਜਾਮੋ ਜਾਂ ਅਸੀਂ ਪੱਲਾ ਹਲਾਈਏ ਤਾਂ ਤੁਸੀਂ ਆਓ, ਜੇ ਪੱਲਾ ਨਾ ਹਲਾਈਏ ਤਾ ਤੁਸੀਂ ਖੜੇ ਨਹੀਂ ਹੋਣਾ ਤੁਰੇ ਜਾਣਾ, ਬੋਲਣਾ ਨਹੀਂ। ਤੁਰੇ ਜਾਂਦੇ ਦਰਸਨ ਦੇ ਜਾਣਾ। ਫਿਰਕੇ ਦਰਸਨ ਭਾਮੇਂ ਬੀਸ ਫੇਰੀਂ ਕਰੋ ਕੋਈ ਡਰ ਨਹੀਂ ਹੈ। ਅਰਦਾਸ ਅਛੀ ਤਰ੍ਹਾਂ ਸਮਝਕੇ ਪਾਣੀ ਮੇਂ ਗਾਲ ਦੇਣੀ। ਗੱਲਾਂ ਸਾਰੀਆਂ ਯਾਦ ਰੱਖਣੀਆਂ। ਭਾਣਾ ਪਰਮੇਸਰ ਕਾ ਸਮਾ ਬੀਤ ਜਾਇਗਾ। ਹਮੇਸ਼ਾ ਐਸੀ ਤੰਗੀ ਨਾਮਧਾਰੀਆਂ ਨੂੰ ਨਹੀਂ ਰੈਹਣੀ ਹੈ। ਅਰ ਜਿਸ ਜਿਸ ਕੀ ਅਰਦਾਸ ਆਈ ਹੈ ਸੋ ਸੋ ਸਮਝੀ ਹੈ। ਗੁਰੂ ਜੀ ਨੇ ਤਾਂ ਬਡਾ ਢੂੰਦ

---

੧. ਸਮੁੰਦ ਸਿੰਘ, ਸਰਮੁਖ ਸਿੰਘ ਅਤੇ ਗੁਰਦਿੱਤ ਸਿੰਘ ਸਾਲ ੧੮੭੮ ਈ. ਵਿਚ ਰੰਗੂਨ ਗਏ ਸਨ। ਇਹਨਾਂ ਵੱਲੋਂ ਲਿਆਂਦੇ ਹੁਕਮਨਾਮੇ ਦਾ ਅੰਗਰੇਜ਼ੀ ਤਰਜਮਾ ਪੁਸਤਕ 'ਕੂਕਾ ਮੂਵਮੈਂਟ, ਫਰੀਡਮ ਸਟ੍ਰਗਲ ਇਨ ਪੰਜਾਬ' ਦੇ ਪੰਨਾ ੪੦ ਤੋਂ ੪੨ ਤੱਕ ਛਪਿਆ ਹੋਇਆ ਹੈ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ ਦੇ ਪੰਨਾ ੧੫੨ ਤੇ ਹੁਕਮਨਾਮਾ ਨੰ: ੭ ਵੀ ਦੇਖੋ।

੨. ਮੋਰਮਈ (ਮੌਲਮੀਨ) ਵਿਖੇ ਤਿੰਨ ਸੂਬੇ, ਸੂਬਾ ਲੱਖਾ ਸਿੰਘ, ਸੂਬਾ ਜਵਾਹਰ ਸਿੰਘ ਅਤੇ ਸੂਬਾ ਬ੍ਰਹਮਾ ਸਿੰਘ ਨਜ਼ਰਬੰਦ ਸਨ।

ਲਿਖਾ ਹੈ ਬਰਸਾਂ ਚਾਲੀਆਂ ਤਾਈਂ।[੧] ਅਗੇ ਗੁਰੂ ਕੀ ਗੁਰੂ ਜਾਨੇ। ਅਰ ਭਾਈ ਪ੍ਰਿਥੀ ਨੇ ਸਿੰਗ ਮਿੱਟੀ ਚੁੱਕੀ ਹੈ, ਜੁਲਮ ਉਤੇ ਲਕ ਬੱਧਾ ਹੈ ਭਲੇ ਬੁਰੇ ਨੇ। ਦੇਖੀਏ ਹੁਨ ਕੀ ਬਰਤਾਰਾ ਬਰਤਦਾ ਹੈ। ਦਿਨ ਤਾਂ ਪੁਜੇ ਹੋਏ ਹੈਂ, ਗੁਰੂ ਬੇਅੰਤ ਹੈ। ਅਰ ਭਾਈ ਅਸਚਰਜ ਖੇਲ ਰਚਾ ਹੈ। ਇੱਕ ਤਾਂ ਕੈਂਧੇ ਹੈਂ ਬਹੁਤ ਹੱਛਾ ਹੈ, ਇੱਕ ਆਂਧੇ ਹੈਂ ਬਸ ਲਗੇ ਤਾ ਮਾਰ ਦੇਈਏ। ਖਵਰ ਨਹੀਂ ਕੌਣ ਕਮਲੇ ਕੌਣ ਸਿਆਣੇ ਹੈਂ। ਤਪੇ ਨੇ ਸਲਾਹ ਕੀਤੀ ਸੀ ਕਿ ਮਾਰ ਦੇਈਏ ਇਕੱਲੇ ਬੈਠੇ ਨੂੰ ਜਾਂ ਕਲਾਮ ਪੜ੍ਹਦੇ ਨੂੰ।[੨] ਕਲਾਮ ਸੁਨਾਇਕੇ ਸਿਖੀ ਬਾਨੇ ਕਛਹਿਰੇ ਪਾਏ ਹੈਨ। ਪਰ ਜਿਸ ਵੇਲੇ ਸੂਤਰ ਕਢਦੇ ਹਨ, ਕੇਸ ਖੰਡਾਂਦੇ ਹੈਨ, ਲੋਕ ਕਹਿੰਦੇ ਹੈਂ ਕਲਾਮ ਕੇ ਲਛਨ ਹੈਂ। ਅਨੰਦਪੁਰ ਹੋਲੇ ਪਰ ਏਹ ਬਚਨ ਹੋਏ। ਲੋਕਾਂ ਨੂੰ ਗੁਰੂ ਜੀ ਕੇ ਬਚਨ ਸੁਨਦੇ ਹੈਂ ਤੇ ਅੱਖੀਂ ਦਿਸਦਾ ਹੈ ਫੇਰ ਬੀ ਕਹਿੰਦੇ ਹੈ ਦੇਖੋ ਕਲਾਮ ਕੇ ਲਛਨ ਹੈਂ। ਕਹੇ ਸੁਣੇ ਨੂੰ ਨਹੀਂ ਮੰਨਦੇ ਹੈਂ। ਏਹ ਕੀ ਕਰਨ ਬਿਚਾਰੇ। ਏਹ ਹੁਕਮ ਹੈ ਏਕ ਸੰਤ ਖਾਲਸੇ ਥੀਂ ਬਿਨਾ ਹੋਰ ਮਲੇਛ ਪੰਥ ਮੈ ਮਿਲ ਜਾਨਗੇ ਸਮੇਤ ਬਿਲਿਆਂ। ਅਗੇ ਮਲੇਛ ਪੰਥ ਕੇ ਨਾਸ ਕਾ ਹੁਕਮ ਹੈ। ਸੋ ਸਮਾਂ ਤਾਂ ਆਇ ਪੁਜਾ ਹੈ, ਅਗੇ ਭਾਈ ਗੁਰੂ ਬੇਅੰਤ ਹੈ। ਏਥੇ ਆਇਕੇ ਸਾਖੀਆਂ ਦੇ ਅਰਥ ਭੀ ਬਹੁਤ ਮਾਲੂਮ ਕੀਤੇ ਹੈਂ। ਅਰਦਾਸਾਂ ਬਹੁਤ ਲਿਖ ਹੋਇ ਗਈਆਂ ਹੈਂ ਤੁਹਾਡੇ ਕਹੇ ਮੂਜਬ, ਪਰ ਕੀ ਕਰੀਏ ਅਰਦਾਸਾਂ ਦੇਣੀਆਂ ਲੈਣੀਆਂ ਮੁਸ਼ਕਲ ਹੈਂ। ਜੋ ਦੇਈ ਦੀ ਹੈ ਬੜੀ ਕੁਸਾਮਤ ਕਰਕੇ ਦੇਈ ਦੀ ਹੈ। ਏਹਨਾਂ ਨੂੰ ਬੀ ਡਰ ਹੈ ਸਾਨੂੰ ਬੀ ਡਰ ਹੈ। ਹੋਰ ਨਾ ਤੁਸੀ ਲਿਖੋ ਨਾ ਅਸੀਂ ਲਿਖੀਏ। ਦਰਸਨ ਆਉਂਦੇ ਜਾਂਦੇ ਦੇਂਦੇ ਰਹਿਣਾ। ਜਦ ਜਹਾਜ ਤੁਰੇ ਤਾਂ ਚਲੇ ਜਾਣਾ।

ਸਮੁੰਦ ਸਿੰਘ ਦੇ ਰਾਹੀਂ ਹੁਕਮਨਾਮੇ ਆਇਆਂ ਤੋਂ ਤਖਤੂਪੁਰੇ ਮੈ ਅਕੋਤ੍ਰ ਸੌ ਪਾਠ ਖੁਲੇ ਕਾ ਸੰਕਲਪ ਕਰਕੇ ਪਾਠ ਕੀਤੇ। ਜੋ ਢਾਈ ਲਾਖ ਪਾਠ ਕਹਿਆ ਹੈ ਬਡ ਤੀਰਥ ਕੀ ਸਾਖੀ ਮੈ ਸੋ ਸੰਗਤ ਦੇ ਵਿਚ ਹੋਇਕੇ ਪਾਠ ਪੂਰੇ ਕਰਕੇ ਤਾਂ ਗੁਰੂ ਜੀ ਦਰਸ਼ਨ ਦੇਣਾ ਹੈ। ਤਾਂ ਤੇ ਉਹ ਢਾਈ ਲਾਖ ਪਾਠ ਪੂਰੇ ਕਰਨ ਵਾਸਤੇ ਸੰਗਤ ਲਗੀ ਹੈ ਕਰਨ ਨਾਮਧਾਰੀਆਂ ਕੇ ਪੰਥ ਮੇਂ।

ਏਹ ਭੀ ਬਚਨ ਕੀਤਾ ਇਕ ਹੁਕਮਨਾਮੇ ਵਿਚ ਕੇ ਏਥੇ ਸਾਡੇ ਪਾਸ ਕਿਸੇ ਨੂੰ ਖੜਾ ਭੀ ਨਹੀਂ ਹੋਣ ਦਿੰਦੇ ਹੈਂ ਨਾ ਬੋਲਨ ਦਿੰਦੇ ਹੈਂ ਨਾ ਕੁਛ ਦੇਣ ਲੈਣ ਦਿੰਦੇ ਹੈ। ਤੁਸੀਂ ਕਿਉਂ ਆਏ? ਧੁਆਨੂੰ ਮੈਂ ਤਾਂ ਕਈ ਬਾਰ ਮਨੇ ਕੀਤਾ ਹੈ ਏਸ ਵਾਸਤੇ। ਜੇ ਕੋਈ ਤੁਹਾਨੂੰ ਪੁਛੇ ਤਾਂ ਨੌਕਰੀ ਚਾਕਰੀ ਨੂੰ ਆਖ ਦੇਨਾ। ਮੇਰਾ ਬਚਨ ਕਿਉਂ ਨਹੀਂ ਮੰਨਦੇ ਹੋ। ਏਥੇ ਆਉਨ ਮੇਂ ਕਿਉਂ ਬਿਅਰਥ ਧਨ ਖਰਚਦੇ ਹੋ। ਏਸ ਧਨ ਕਾ ਪਾਠ ਬਰਨੀ ਕਰੋ, ਹੁਣ ਏਥੇ ਨਹੀਂ ਔਣਾ ਕਿਨੇ। ਜਦ ਜਹਾਜ ਤੁਰੇ ਤਾਂ ਚੜ੍ਹ ਜਾਓ, ਸਭ ਦੇਸ ਨੂੰ ਚਲੇ ਜਾਓ।

---

੧. ਸੰਮਤ ੧੯੪੦ ਬਿਕਰਮੀ ੧੮੮੩ ਈ.।

੨. ਅਨੰਦਪੁਰ ਦੇ ਦੂਸਰੇ ਹੋਲੇ ੧੮੭੦ ਈ. ਦੌਰਾਨ ਤਪਾ ਸਿੰਘ ਨਿਹੰਗ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਮਾਰ ਦੇਣ ਦੀ ਸੋਚੀ ਸੀ ਪਰ ਸਤਿਗੁਰੂ ਜੀ ਨਾਲ ਹੋਏ ਬਚਨ ਬਿਲਾਸਾਂ ਤੋਂ ਪ੍ਰਭਾਵਤ ਹੋ ਕੇ ਮਾੜਾ ਵਿਚਾਰ ਤਿਆਗ ਦਿੱਤਾ ਸੀ।

ਸੁਣ ਸੁਣ ਸ੍ਰੀ ਸਤਿਗੁਰੂ ਜੀ ਕੇ ਬਚਨ ਸਿੰਘ ਹਰੇ ਹੋਇ ਆਏ। ਸੁੱਧ ਪਾਠ ਕਰਨ ਦਾ ਹੁਕਮ ਦੇਂਦੇ ਹੈ ਦੀਨਾਨਾਥ ਜੀ। ਜਿਸ ਦੁਆਈ ਕਾ ਪੱਥ ਨਾ ਰਹੇ ਤਾਂ ਦੁਖ ਕੋ ਦੂਰ ਨਹੀਂ ਕਰਦੀ ਹੈ। ਸਬਦ ਕੈਣਾ ਸੋ ਨਹੀਂ ਮੰਨਣਾ ਮਨ ਕੀ ਮੱਤ ਕਰਨੀ ਤੋ ਸੁਖ ਕਿਥੋਂ ਪਰਾਪਤ ਹੋਵੇ। ਏਹ ਮੰਤਰ ਕਚੇ ਮਸਾਨ ਕੀ ਨਿਆਈ ਹੈ। ਜੋ ਬਚਨ ਮੰਨੇਗਾ ਸੋ ਪਾਰ ਹੋਵੇਗਾ।

## ਸ਼ਰਮਿੰਦੇ ਹੋਏ

ਇਕ ਦਿਨ ਮੁਕਬਲ ਨੇ ਮੁਕਬਲੀ ਕਰੀ ਕੇ ਬਾਹਰ ਸੇ ਸਿੰਘ ਨੇ ਚਿੱਠੀ ਸਿੱਟੀ ਹੈ। ਰਾਤ ਕੋ ਨਾਨੂੰ ਸਿੰਘ ਨੂੰ ਦਖਾਲਿਆ ਕਿ ਸਤਿਗੁਰੂ ਜੀ ਕੇ ਬਿਸਤਰੇ ਪਰ ਬਿੱਲਾ ਫਿਰ ਗਿਆ ਹੈ। ਦਿਨ ਚੜਦੇ ਨੂੰ ਤਲਾਸ਼ੀ ਆਨ ਲਈ ਸ੍ਰੀ ਸਤਿਗੁਰੂ ਜੀ ਕੇ ਬਿਸਤਰੇ ਕੀ। ਸਤਿਗੁਰੂ ਜੀ ਨਾਨੂੰ ਸਿੰਘ ਕੇ ਬਿਸਤਰੇ ਪਰ ਜਾਇ ਬੈਠੇ। ਜਾਂ ਕੁਝ ਨਾ ਨਿਕਲਿਆ ਸ਼ਰਮਿੰਦੇ ਹੋਇਕੇ ਚਲੇ ਗਏ। ਫੇਰ ਸਾਰੀ ਜਗਾ ਧੁਆਈ, ਬਸਤਰ ਧੋਤੇ।

## ਨਰੈਣ ਸਿੰਘ ਰੋਡਿਆਂ ਵਾਲਾ

ਫੇਰ ਹੋਰ ਸਿੰਘ ਚਲੇ। ਨਰੈਣ ਸਿੰਘ ਰੋਡਿਆ ਕਾ, ਲਾਲ ਸਿੰਘ ਗੁਮਟੀਵਾਲਾ ਅਤੇ ਏਸ ਦੀ ਸਿੰਘਨੀ ਪਰਤਾਪ ਕੌਰ। ਏਹ ਤਿੰਨੇ ਈ ਰਾਮਦਾਸ ਪੁਰੇ ਗੁਰੂ ਮਹਾਰਾਜ ਜੀ ਕਾ ਦਰਸਨ ਕਰਕੇ ਗਏ। ਕਲਕਤੇ ਸੇ ਜਹਾਜ ਪਰ ਚੜ੍ਹਕੇ ਰੰਗੂਨ ਜਾਇ ਉਤਰੇ। ਪਰਤਾਪ ਕੌਰ ਕੋ ਭੇਜਿਆ ਦੇਖਣ ਵਾਸਤੇ। ਜਾਂ ਦੇਖੇ ਤਾਂ ਕਛਹਿਰੇ ਸੁਕਦੇ ਹੈਂ ਤਾਂ ਲਾਲ ਸਿੰਘ ਹੋਰਾਂ ਭੀ ਜਾਇ ਦਰਸਨ ਕੀਤਾ। ਹੁਕਮਨਾਮੇ ਮਿਲ ਗਏ, ਮੁੜ ਆਏ ਰਾਮਦਾਸ ਪੁਰੇ।[੧] ਗੁਰੂ ਹਰੀ ਸਿੰਘ ਜੀ ਕਾ ਦਰਸਨ ਕਰਕੇ ਸੁਖ ਸੁਨੇਹਾ ਦੇਕੇ ਮੁੜ ਗਏ ਪਿੰਡ ਨੂੰ। ਭਾਈ ਕਾਹਨ ਸਿੰਘ ਬੁਰਜਾਂਵਾਲੇ ਤੇ ਨੱਥਾ ਸਿੰਘ ਗਾਧੜੀ ਵਾਲੇ ਨੂੰ ਭੀ ਹੁਕਮਨਾਮਾ ਆਇਆ।[੨]

ਮੁਕਬਲਾਂ ਨੇ ਕਿਹਾ ਕਿ ਲਾਲ ਸਿੰਘ ਰੰਗੂੰਨੋਂ ਹੋਇਕੇ ਆਇਆ ਹੈ। ਨਾਭੇ ਸੱਦ ਕੇ ਪੁਛਿਆ ਕਿ ਤੁਮ ਗਏ ਰੰਗੂੰਨ? ਕਿਹਾ ਨਹੀਂ ਗਏ। ਪੁਛਿਆ ਕੇ ਕਹਾਂ ਗਏ ਇਤਨੇ ਦਿਨ? ਕਹਾ ਕੇ ਮੈ ਫਲਾਨੇ ਸਿੰਘ ਕੇ ਘਰ ਥਾ। ਉਸੀ ਬਖਤ ਸਪਾਹੀ ਭੇਜਿਆ ਕਿ ਪੁਛ ਆਓ ਕੇ ਲਾਲ ਸਿੰਘ ਏਥੇ ਆਇਆ ਸੀ। ਓਸਨੇ ਕਹਿ ਦੀਆ ਕੇ ਆਇਆ ਸੀ। ਸਪਾਹੀ ਨੇ ਆਇ ਕਹਾ ਕਿ ਓਹ ਕੈਂਹਦਾ ਹੈ ਕਿ ਲਾਲ ਸਿੰਘ ਆਇਆ ਸੀ ਤਾਂ ਲਾਲ ਸਿੰਘ ਛੋੜ ਦੀਆ।

## ਹਾਲ ਤਾਂ ਭਜਨ ਬਾਣੀ ਕਾ ਵੇਲਾ ਹੈ

ਜੇਹੜਾ ਸਿੰਘ ਜਾਏ ਸਤਿਗੁਰਾਂ ਕਾ ਦਰਸਨ ਕਰਨ ਓਹੀ ਕਹੇ ਕੇ ਜੀ ਅਤਰੀ ਕਹਿੰਦੀ ਹੈ ਕੇ ਤੇਰੇ ਚਰਨਾਂ ਬਿਨਾਂ ਮੈਨੂੰ ਹੋਰ ਕੋਈ ਆਸਰਾ ਨਹੀਂ ਹੈ। ਪਿਛਲੇ ਪੈਹਰ ਨਾਨੂੰ ਸਿੰਘ ਨੂੰ

---

੧. ਇਹ ਹੁਕਮਨਾਮਾ 'ਕੂਕਾ ਮੂਵਮੈਂਟ, ਫਰੀਡਮ ਸਟ੍ਰਗਲ ਇਨ ਪੰਜਾਬ' ਪੁਸਤਕ ਦੇ ਪੰਨਾ ੬੬, ੬੪ ਅਤੇ ੩੩੫ ਅਤੇ 'ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ' ਸੰਗ੍ਰਹਿ ਦੇ ਪੰਨਾ ੧੬੮ ਤੇ ਦੇਖੇ ਜਾ ਸਕਦੇ ਹਨ।

੨. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ--ਪੰਨਾ ੨੫੩।

ਬਚਨ ਕੀਤਾ ਲੈ ਗਏ ਸੇ ਮੇਰੀ ਉਂਗਲੀਓਂ ਛਾਪ ਲਾਹ ਕੇ। ਮੇਰਾ ਬਚਨ ਏਹੋ ਹੈ ਜਤ ਸਤ ਰਖੇ ਬਿਦਿਆ ਪੜੇ ਮਨੀ ਸਿੰਘ ਥੀਂ, ਅੰਦਰ ਬੜਕੇ ਭਜਨ ਕਰੇ ਤੇ ਫਿਰੇ ਨਾ। ਪ੍ਰਮੇਸਰ ਦਾ ਨਾਉ ਲਵੇ ਸਵੇਰੇ ਉਠਕੇ। ਘਰ ਮੇਂ ਬੈਠ ਕੇ ਛਕੇ, ਫਿਰੇ ਨਾ। ਡਾਕਾਂ ਬੰਨ੍ਹ ਕੇ ਫਿਰਨ ਲਗ ਪਈ ਹੈ। ਫੇਰ ਮੈਂ ਬੁਢਾ ਹਾਂ। ਮੈਂ ਲੁਹਾਰ ਹਾਂ ਏਹ ਬਰਾੜ ਹੈ। ਫੇਰ ਮੈਂ ਮਲੇਛਾਂ ਕੇ ਬਸ ਹਾਂ, ਹੁਣ ਵੀ ਨਹੀਂ ਹਟਦੇ ਹੈਂ। ਮੇਰੀ ਕੋਈ ਬਰੇਸ ਹੈ? ਮੈਨੂੰ ਪੁਤਰਾਂ ਦੀ ਕੋਈ ਲੋੜ ਨਹੀਂ ਹੈ। ਮੈ ਅਗਲੇ ਪੁੱਤਰ ਨਾ ਰੈਹਨ ਦੀਏ। ਏਹ ਖਾਲਸਾ ਮੇਰੇ ਪੁੱਤਰ ਹੈਂ। ਡਾਕ ਬੰਨ੍ਹਕੇ ਗਈ ਭੈਣੀ ਤੋੜੀਂ। ਮੈਂ ਤਾਂ ਏਥੇ ਬੈਠਾ ਹਾਂ। ਮੈਂ ਅਤਰੀ ਨੂੰ ਲਿਖਿਆ ਹੈ ਅੰਦਰ ਬੜਕੇ ਭਜਨ ਤੈਂ ਕੀਤਾ? ਮੈਲਾ ਵੇਸ ਰੱਖਨ ਕਾ ਹੁਕਮ ਸੀ ਤੈਂ ਰਖਿਆ? ਅਕੱਲੀ ਭਜਨ ਕਰੀਂ ਤੇ ਸੰਗਤ ਵਿਚ ਨਾ ਚੜ੍ਹਕੇ ਫਿਰੀਂ। ਦੇਣ ਵਾਲਾ ਅਕਾਲ ਪੁਰਖ ਹੈ, ਉਹ ਸਰਬ ਜੀਆਂ ਕੋ ਦੇਣ ਵਾਲਾ ਹੈ। ਰਾਮਦਾਸਪੁਰੇ ਆਖ ਭੇਜਿਆ ਭਾਈ ਹਰੀ ਸਿੰਘ ਦੇਖੀਂ ਲੋਕਾਂ ਕੇ ਕਹੇ ਕਹਾਏ ਅਤਰੀ ਗਲ ਨਹੀਂ ਪਾਇ ਲੈਣੀ।

ਜੇੜਾ ਜਾਇਕੇ ਅਤਰੀ ਦੀ ਗੱਲ ਕਹੇ ਤਾਂ ਏਹ ਬਚਨ ਕਰਨਾ ਕੇ ਜਿਮੇ ਸਾਡਾ ਬਚਨ ਹੈ ਤਿਵੇਂ ਕਰੀ ਜਾਵੇ, ਅਸੀਂ ਤਾਂ ਅਜੇ ਮਲੇਛਾਂ ਕੇ ਵਸ ਹਾਂ। ਤੁਹਾਨੂੰ ਏਹਨਾਂ ਗੱਲਾਂ ਕੀ ਪਈ ਹੋਈ ਹੈ। ਦੀਨਾਨਾਥ ਜੀ ਇਹ ਭੀ ਬਚਨ ਕੀਤਾ ਅਤਰੀ ਨੂੰ ਆਖਣਾ ਬਹੁਤ ਕਰਕੇ ਬਿਆਹ ਕਰਵਾਇ ਲਵੇ। ਸਾਰੀ ਉਮਰ ਲੰਘਣੀ ਔਖੀ ਹੈ। ਤੇਰੀ ਭਰੀ ਜੁਆਨੀ ਹੈ। ਚੰਗਾ ਸਿੰਘ ਦੇਖਕੇ ਬਿਆਹ ਕਰਵਾਇ ਲਵੇ। ਭੋਰੇ ਵਿਚ ਕਿਓਂ ਰਖਿਆ ਹੈ। ਜੇ ਨਹੀਂ ਬਿਆਹ ਕਰਾਉਣਾ ਤਾਂ ਜਤ ਸਤ ਵਿਚ ਤਕੜੀ ਰਹੇ।

ਹਾਲ ਤਾਂ ਭਜਨ ਬਾਣੀ ਕਾ ਵੇਲਾ ਹੈ, ਹਜਾਰਾਂ ਕੋਹਾਂ ਦੇ ਬਛੋੜੇ ਪੈ ਗਏ ਹੈਨ। ਸਤ ਸੰਤੋਖ ਰੱਖਕੇ ਬਿੱਦਿਆ ਪੜੋ, ਭਜਨ ਬਾਨੀ ਕਰੋ ਇਸ਼ਨਾਨ ਕਰੋ। ਦਾਨ ਕਰੋ। ਬਾਣੀ ਕੰਠ ਕਰੋ। ਨੰਗੇ ਨੂੰ ਕਪੜਾ ਭੁੱਖੇ ਨੂੰ ਅੰਨ ਦੇਣਾ। ਇਹ ਭੀ ਬਚਨ ਕੀਤਾ ਕੁਝ ਪਦਾਰਥ ਮਨੀ ਸਿੰਘ ਨੂੰ ਦਿੱਤਾ ਸੀ ਭੋਗ ਪੌਣੇ ਕੇ ਵਾਸਤੇ ਨਾਲੇ ਲੰਗਰ ਵਾਸਤੇ ਭੀ ਭੇਜਿਆ ਸੀ ਸੋ ਪਹੁੰਚਿਆ ਹੈ ਕਿ ਨਹੀਂ।[੧] ਸੁਖ ਸਾਂਦ ਨਾਲ ਸਿੰਘ ਮੁੜ ਆਏ। ਗੁਰੂ ਹਰੀ ਸਿੰਘ ਜੀ ਕਾ ਦਰਸ਼ਨ ਕੀਤਾ, ਹੁਕਮਨਾਮੇ ਸੁਣੇ, ਬਚਨ ਸੁਣੇ ਸ੍ਰੀ ਸਤਿਗੁਰੂ ਜੀ ਕੇ। ਸ਼ਾਂਤ ਆਉਣੇ ਲਗੀ। ਧਰਮ ਕੀ ਰੀਤੀ ਲਿਖੀ। ਅਖੰਡ ਪਾਠ ਖੁਲੇ ਪਾਠ, ਵਰਨੀ ਭੀ ਕਰਨੀ ਲਿਖੀ। ਸੋ ਭੀ ਸਿੰਘ ਲਗੇ ਕਰਨ। ਭਰੌਤੀਆਂ ਕੇ ਪਾਠ ਭੀ ਕਰਨੇ ਲਗੇ।

ਨਰੈਣ ਸਿੰਘ ਰੋਡਿਆਂ ਕਾ ਹੁਕਮਨਾਮੇ ਲੈ ਕੇ ਫੇਰ ਆਇਆ ਰਾਮਦਾਸਪੁਰੇ ਨੂੰ। ਬਟਨ

---

੧. ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਕੋਲੋਂ ਕੁਝ ਰੁਪਏ ਅਤੇ ਸੂਬਾ ਬ੍ਰਹਮਾ ਸਿੰਘ ਵੱਲੋਂ ਦਿੱਤਾ ੫੦੦ ਰੁਪਏ ਮੁਲ ਦਾ ਸੋਨਾ ਅਤੇ ਮਾਇਆ ਡੇਰੇ ਗੁਰੂ ਹਰੀ ਸਿੰਘ ਮਹਾਰਾਜ ਜੀ ਨੂੰ ਦੇਣ ਲਈ ਮਨੀ ਸਿੰਘ ਹੱਥੀਂ ਭੇਜੇ ਸਨ। ਉਸਨੇ ਇਹ ਪਦਾਰਥ ਆਪ ਰੱਖ ਲਿਆ ਅਤੇ ਬਾਰ ਬਾਰ ਕਹਿਣ ਦੇ ਵੀ ਗੁਰੂ ਜੀ ਨੂੰ ਨਹੀਂ ਦਿੱਤਾ। -ਕੂਕਾ ਮੂਵਮੈਂਟ ਫਰੀਡਮ ਸਟ੍ਰਗਲ ਇਨ ਪੰਜਾਬ - ਪੰਨਾ ੫੭.

ਨੇ ਰਸਤੇ ਮੈ ਹੁਕਮਨਾਮਾ ਆਇ ਫੜਿਆ।[੧] ਇਕ ਹੁਕਮਨਾਮੇ ਵਿਚ ਲਿਖਿਆ ਸੀ ਕਿ ਬਡੀਆਂ ਪੱਗਾਂ ਬੰਨ੍ਹਕੇ ਤੇ ਮਾਲਾ ਗਲਾਂ ਮੇਂ ਪਾਇ ਲੈਣਗੇ। ਪੁਰਾਣੀਆਂ ਕੱਛਾਂ ਸੁਟ ਜਾਣਗੇ ਨਮੀਆਂ ਲੈ ਜਾਣਗੇ। ਨਮੇ ਜੋੜੇ ਲੈ ਜਾਣਗੇ। ਜੋ ਜੋੜਾ ਚੁਰਾਵੂਗਾ ਉਸਨੂੰ ਸਤ ਜਨਮ ਨਹੀਂ ਜੋੜਾ ਮਿਲੇਗਾ।

ਅਦਾਲਤੀ ਨੇ ਪੁਛਿਆ ਤੂੰ ਹੁਕਮਨਾਮੇ ਲਿਆਇਆ ਹੈ? ਨਰੈਣ ਸਿੰਘ ਨੇ ਕਿਹਾ ਮੇਰੇ ਗੁਰੂ ਕੀ ਉਸਤਤ ਹੈ ਮੈਂ ਆਪੇ ਲਿਖੀ ਹੈ।[੨] ਮੈਂ ਰੰਗੂੰਨ ਨਹੀਂ ਗਿਆ ਹਾਂ। ਹਾਕਮ ਨੇ ਛੋਡ ਦੀਆ, ਨਿੰਦਕ ਕਾ ਮੁਖ ਕਾਲਾ ਹੋਇਆ। ਅੰਤਰਜਾਮੀ ਗੁਰੂ ਜੀ ਰਛਿਆ ਕੀਤੀ।

ਫੇਰ ਸੌਦਾ ਸਿੰਘ ਅੰਮ੍ਰਿਤਸਰ ਜੀ ਤੇ ਨਰਾਇਣ ਸਿੰਘ ਫਲੌਰ ਕਾ ਨੇ ਹੁਕਮਨਾਮੇ ਆਂਦੇ। ਨਰਾਇਣ ਸਿੰਘ ਨੇ ਸ੍ਰੀ ਸਤਿਗੁਰੂ ਜੀ ਕੇ ਪਾਸ ਅਰਜ ਕੀਤੀ ਜੀ ਰਹਿਤ ਕਾ ਹੁਕਮਨਾਮਾ ਮਿਲੇ। ਸ੍ਰੀ ਸਤਿਗੁਰੂ ਜੀ ਨੇ ਹੁਕਮਨਾਮਾ ਲਿਖਕੇ ਦਿਤਾ।[੩]

ਜੋ ਸਿਪਾਹੀ ਥੇ ਉਨ੍ਹਾਂ ਕੋ ਪਦਾਰਥ ਛਕਾਵਣੇ। ਰੋਜ਼ ਰਸਤ ਆਉਂਦੀ ਹੈ। ਨਾਨੂੰ ਸਿੰਘ ਤੇ ਸਤਿਗੁਰੂ ਜੀ ਜਿਤਨਾ ਵਰਤਨਾ ਹੋਵੇ ਸੋ ਵਰਤਨਾ, ਬਾਕੀ ਸਿਪਾਹੀਆਂ ਨੂੰ ਤੇ ਜੋ ਦੋ ਬ੍ਰਾਹਮਣ ਰਹਿੰਦੇ ਥੇ ਕੈਦੀ ਸੇਵਾ ਪਰ, ਪਰ ਮੁਕਬਲੀ ਵਾਸਤੇ ਛੱਡੇ ਹੋਏ ਸੇ, ਉਨ੍ਹਾਂ ਕੋ ਛਕਾਵਣੇ। ਛਕਾਵਣੇ ਦੇ ਪ੍ਰਤਾਪ ਸੇ ਸਿਪਾਹੀ ਨਾ ਥੇ ਬੋਲਦੇ। ਪੰਜਾਬੀ ਬੋਲੀ ਵਿਚ ਬਚਨ ਕਰੀ ਜਾਣਾ, ਸਿਘਾਂ ਤੁਰੇ ਜਾਂਦੇ ਸਮਝ ਲੈਣਾ।

ਫੇਰ ਹੋਰ ਸਿੰਘ ਚਲੇ ਗਏ ਰੰਗੂਨ ਕੋ। ਜਿਊਣ ਸਿੰਘ ਸੁਹਾਲੀ ਕਾ ਅਤੇ ਸਬੇਗ ਸਿੰਘ ਮੁਰਾਣੇ ਕਾ ਦੋਨੋ ਗਏ।[੪] ਜਾਇ ਦਰਸਨ ਕੀਤਾ ਅਤੇ ਮੀਹਾਂ ਸਿੰਘ ਨੇ ਭੀ ਉਸੀ ਦੇਸ ਪਰੇ ਸੇ ਆਇ ਦਰਸ਼ਨ ਕੀਤਾ।[੫] ਆਪਨੇ ਹਾਲ ਕੀ ਅਰਦਾਸ ਅੰਦਰ ਸੁੱਟੀ। ਦੀਨਾਨਾਥ ਜੀ ਭੀ ਹੁਕਮਨਾਮੇ ਲਿਖਕੇ ਸੁੱਟੇ ਅੰਦਰੋਂ, ਸਿੰਘਾਂ ਨੇ ਚੁਕ ਲਏ।[੬]

---

੧. ਨਰੈਣ ਸਿੰਘ ਰੋੜਿਆਂ ਦਾ ਸਪੁੱਤਰ ਸ੍ਰ. ਦੇਵਾ ਸਿੰਘ, ਲਾਲ ਸਿੰਘ ਗੁੰਮਟੀ ਅਤੇ ਇਸਦੀ ਸਿੰਘਣੀ ਪ੍ਰਤਾਪ ਕੌਰ ਜੂਨ ੧੮੭੯ ਈ. ਵਿਚ ਰੰਗੂਨ ਗਏ ਅਤੇ ਹੁਕਮਨਾਮੇ ਲਿਆਏ ਸਨ। ੧੮ ਜੁਲਾਈ ਨੂੰ ਜਗਰਾਵਾਂ ਦੇ ਰਾਹ ਵਿਚ ਨਰੈਣ ਸਿੰਘ ਨੂੰ ਬਾਰਬਰਟਨ, ਸੁਪਰਡੈਂਟ ਲੁਧਿਆਣਾ ਪੁਲਿਸ ਨੇ ਪਕੜ ਲਿਆ ਅਤੇ ਤਲਾਸ਼ੀ ਦੌਰਾਨ ਉਸ ਪਾਸੋਂ ਕਈ ਹੁਕਮਨਾਮੇ ਬਰਾਮਦ ਹੋਏ। ਇਨ੍ਹਾ ਸਾਰਿਆਂ ਹੁਕਮਨਾਮਿਆਂ ਦਾ ਅੰਗਰੇਜ਼ੀ ਅਨੁਵਾਦ ਅਤੇ ਹੋਰ ਸਰਕਾਰੀ ਰਿਕਾਰਡ ਭਾਰਤ ਸਰਕਾਰ ਦੇ ਨੈਸ਼ਨਲ ਆਰਕਾਈਵਜ਼, ਨਵੀਂ ਦਿੱਲੀ ਵਿਚ ਸੁਰੱਖਿਅਤ ਪਏ ਹੋਏ ਹਨ। - ਹੋਮ ਡਿਪਾਰਟਮੈਂਟ ਜੁਡੀਸ਼ਿਅਲ ਬੀ, ਨੰ: ੧੮੮-੯੫, ਨਵੰਬਰ ੧੮੮੧ ਅਤੇ ਪੁਸਤਕ 'ਕੂਕਾ ਮੂਵਮੈਂਟ, ਫਰੀਡਮ ਸਟ੍ਰਗਲ ਇਨ ਪੰਜਾਬ' ਪੰਨਾ ੪੬-੬੭।

੨. ਜੇ. ਪੀ. ਬਾਰਬਰਟਨ ਦਾ ਪੰਜਾਬ ਪੁਲੀਸ ਦੇ ਇੰਸਪੈਕਟਰ ਜਨਰਲ ਕਰਨਲ ਏ. ਐਚ. ਬਾਮਫੀਲਡ ਨੂੰ ਰਾਏਕੋਟ ਤੋਂ ਲਿਖੇ ੨੮ ਜੁਲਾਈ ੧੮੭੯ ਦਾ ਕਾਨਫੀਡੈਂਸਲ ਪੱਤਰ। - ਹੋਮ ਡਿਪਾਰਟਮੈਂਟ, ਜੁਡੀਸ਼ਿਅਲ - ਬੀ ਅਗਸਤ ੧੮੭੯ ਨੰ: ੧੫੭-੫੯।

੩. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ - ਪੰਨਾ ੨੯੧ ਅਤੇ ੩੭੮।

੪. ਇਹ ਪਹਿਲਾਂ ਵੀ ਰੰਗੂਨ ਜਾ ਸਤਿਗੁਰੂ ਰਾਮ ਸਿੰਘ ਜੀ ਦਾ ਦਰਸ਼ਨ ਕਰ ਆਏ ਸਨ।

੫. ਹਾਂਗਕਾਂਗ ਤੋਂ ਆ ਕੇ। ਮੀਹਾਂ ਸਿੰਘ ਨੇ ਡੇਢ ਕੁ ਸਾਲ ਹਾਂਗਕਾਂਗ ਪੁਲੀਸ ਵਿਚ ਨੌਕਰੀ ਕੀਤੀ ਸੀ। ਸਤਿਗੁਰੂ ਜੀ ਦਾ ਦਰਸ਼ਨ ਕਰ ਮੀਹਾਂ ਸਿੰਘ ਪੰਜਾਬ ਵਾਪਸ ਪਰਤ ਆਇਆ।

੬. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ - ਪੰਨਾ ੧੪੨.

ਸ੍ਰੀ ਸਤਿਗੁਰੂ ਜੀ ਹੁਕਮ ਦੀਆ ਕਿ ਤੀਨ ਵੇਰੀ ਦਰਸ਼ਨ ਦਿਆ ਕਰੋ ਅਠ ਬਜੇ ਤੇ ਬਾਰਾਂ ਬਜੇ ਤੇ ਚਾਰ ਬਜੇ। ਬਚਨ ਹੋਇਆ ਭਾਈ ਦੇਖੋ ਕੈਸੀ ਔਖੀ ਜਗਾ ਹੈ। ਐਸਾ ਹੁਕਮ ਹੈ ਕਿ ਪੰਜਾਬੀ ਆਦਮੀ ਸਿਰ ਤੇ ਹਥ ਧਰਦਾ ਦੇਖੋ ਤਾਂ ਉਸਕੋ ਪਕੜੋ ਸਜਾਇ ਦੇਵੋ। ਜੁਰਮਾਨਾ ਕੈਦ ਬੈਂਤ ਮਾਰੋ, ਏਹ ਸਜਾਇ ਦੇਵਣ। ਜੇ ਮੇਰੇ ਕੋਲ ਦੀ ਕੋਈ ਲੰਘ ਜਾਵੇ ਤਾਂ ਝਾਕਦੇ ਰਹਿੰਦੇ ਹੈਂ। ਪੰਜਾਬ ਦਾ ਪੰਛੀ ਵੀ ਨਹੀਂ ਉਤੋਂ ਦੀ ਲੰਘਣ ਦਿੰਦੇ। ਇਤਨੀ ਕਰੜਾਈ ਹੈ। ਪਰ ਭਜਨ ਕੇ ਪਰਤਾਪ ਸੇ ਸਾਨੂੰ ਕੋਈ ਔਖ ਨਹੀਂ ਹੈ। ਭਜਨ ਕਾ ਐਸਾ ਪਰਤਾਪ ਹੈ ਏਥੇ ਈ ਸਾਨੂੰ ਸੁਖ ਬਣਿਆ ਹੋਇਆ ਹੈ। ਹੋਰ ਤਾਂ ਦੁਖ ਕੋਈ ਨਹੀਂ ਇਕ ਸੰਗਤ ਦੇ ਵਿਛੋੜੇ ਦਾ ਦੁਖ ਹੈ। ਸੋ ਇਹ ਭੀ ਗੁਰੂ ਮੇਟ ਦੇਊਗਾ। ਭਾਈ ਇਨ੍ਹਾਂ ਨੂੰ ਮੇਰੀ ਦੇਹ ਤੋਂ ਕਾਲ ਵਰਗਾ ਭੈ ਹੈ ਕਿ ਲਿਖਕੇ ਕਿਤੇ ਸੂੜ੍ਹ ਨਾ ਕਰਵਾ ਦੇਵੇ। ਸਿੰਘ ਏਧੇ ਪੰਜਾਬ ਮੇਂ ਬਹੁਤ ਹੈਨ। ਹੁਕਮ ਹੋਇਆ ਜਦੋਂ ਜਹਾਜ ਤੁਰੇ ਤੁਸੀਂ ਚੜ ਜਾਨਾ। ਤਾਂ ਸਿੰਘ ਜਹਾਜ ਚੜਕੇ ਸੁਖ ਸਾਂਦ ਨਾਲ ਮੁੜ ਆਏ ਰਾਮਦਾਸ ਪੁਰੇ ਸਾਹਿਬ। ਗੁਰੂ ਹਰੀ ਸਿੰਘ ਜੀ ਕਾ ਦਰਸ਼ਨ ਕੀਤਾ। ਹੁਕਮਨਾਮੇ ਸੁਣੇ ਬੜੀ ਖੁਸ਼ੀ ਹੋਈ।

ਭਾਈ ਮੀਹਾਂ ਸਿੰਘ ਜੀ ਬੀ ਮੁੜ ਆਏ ਸੁਖ ਅਨੰਦ ਨਾਲ। ਰਾਮਦਾਸ ਪੁਰੇ ਮੇਂ ਗੁਰੂ ਜੀ ਕਾ ਦਰਸ਼ਨ ਕੀਆ। ਹੁਕਮਨਾਮੇ ਹਾਲ ਹਵਾਲ ਸਭ ਸੁਣਾਏ, ਬੜੀ ਖੁਸ਼ੀ ਹੋਈ। ਸਤਿਗੁਰੂ ਜੀ ਕੇ ਬਚਨ ਸੁਣਕੇ ਸਾਂਤ ਆਈ, ਸੁਖ ਹੋਇਆ।

## ਕਾਲਾ ਸਿੰਘ ਮੂਲਾ ਸਿੰਘ ਨੇ ਦਰਸ਼ਨ ਕੀਤਾ

ਫੇਰ ਹੋਰ ਸਿੰਘ ਚੱਲੇ। ਮੂਲਾ ਸਿੰਘ ਅਤੇ ਕਾਲਾ ਸਿੰਘ ਫਤੇਵਾਲ ਕੇ ਅਰ ਜੁਆਲਾ ਦੇਈ ਅੰਮ੍ਰਿਤਸਰ ਵਾਲੀ, ਇਹ ਤਿੰਨੇ ਗਏ। ਮਾਈ ਕਲਕਤੇ ਸੇ ਆਗੇ ਨਹੀਂ ਗਈ। ਸਿੰਘਾਂ ਜਾ ਕੇ ਦਰਸ਼ਨ ਕੀਤਾ ਸ੍ਰੀ ਸਤਿਗੁਰੂ ਜੀ ਕਾ ਅਤੇ ਅਰਜ ਕੀਤੀ ਜੀ ਖਾਨੇ ਵਾਲੀ (ਅਤਰੀ) ਭੈਣੀ ਸਾਹਿਬ ਗਈ ਸੀ ਘੋੜਿਆਂ ਦੀ ਡਾਕ ਬੰਨ੍ਹ ਕੇ। ਸਤਿਗੁਰੂ ਜੀ ਕਾ ਦਰਸ਼ਨ ਕਰਕੇ ਸਿੰਘ ਮੁੜ ਆਏ ਸ੍ਰੀ ਰਾਮਦਾਸ ਪੁਰੇ। ਹੁਕਮਨਾਮੇ ਭੀ ਲਿਆਏ।[1] ਗੁਰੂ ਜੀ ਕਾ ਦਰਸ਼ਨ ਕੀਤਾ, ਨਿਮਸਕਾਰ ਕੀਤੀ ਅਤੇ ਬਚਨ ਸੁਣਾਏ। ਸੁਣਕੇ ਸਭ ਕੋ ਬੜੀ ਖੁਸ਼ੀ ਹੋਈ।

ਸ੍ਰੀ ਸਤਿਗੁਰੂ ਜੀ ਏਕ ਹੁਕਮਨਾਮੇ ਮੇਂ ਰੰਗੂੰਨ ਤੋਂ ਲਿਖਿਆ ਸੀ ਬੀਬੀ ਨੰਦਾ ਤੂੰ ਸ਼ੇਰ ਸਿੰਘ ਨੂੰ ਤੇ ਨਿਹਾਲ ਸਿੰਘ ਨੂੰ ਏਉ ਆਖੀਂ ਸਾਨੂੰ ਏਹ ਹੁਕਮ ਆਇਆ ਹੈ ਪੈਲਾਦਸਰ ਤੇ ਜੋ ਪੋਥੀ ਨਿਕਲੀ ਹੈ ਉਸਮੇ ਲਿਖਾ ਹੈ ਮਲੇਛਾਂ ਕਾ ਨਾਸ ਹੋਇ ਜਾਨਾ ਹੈ। ਏਹ ਬਾਰਤਾ ਅਰ ਰੌਲਾ ਦੇਖਕੇ ਬਿਆਹਾਂਗੇ।[2] ਕਿਊਂ ਕੋਈ ਗੁੱਸੇ ਕਰਨਾ ਹੈ। ਜੇਕਰ ਆਪੇ ਹੋਵੇ ਤਾਂ ਓਹੁ ਜਾਣੈ। ਤੁਸੀ ਗੁਰੂ ਗੁਰੂ ਜਪੋ ਰਾਤ ਦਿਨ। ਮੇਰੀ ਬਲ ਦੇਖ ਲਵੋ। ਕੋਈ ਆਂਧੇ ਹੈਂ ਅਕਾਲ ਪੁਰਖ

---

੧. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ - ਪੰਨਾ ੪੬੧.
੨. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ - ਪੰਨਾ ੨੭੫.

ਹੈਂ, ਕੋਈ ਆਂਧੇ ਹੈਂ ਸੁਹਰੇ ਤਖਾਣ ਨੇ ਮੁਲਖ ਭਰਿਸਟ ਕਰ ਦਿੱਤਾ ਹੈ। ਕੋਈ ਆਂਧੇ ਹੈਂ ਠੋਕੇ ਨੇ ਮੰਤਰ ਕਰਕੇ ਮੁਲਖ ਬਸ ਕਰ ਲਿਆ ਹੈ। ਕੋਈ ਆਂਧੇ ਹੈਂ ਸਾਨੂੰ ਅੰਮ੍ਰਿਤ ਦਾ ਦਾਨ ਦਿਤਾ ਹੈ। ਏਹੋ ਜੇਹੀ ਚਲੀ ਆਈ ਹੈ ਪਿਛੇ ਤੇ ਲੈ ਕੇ।[੧]

ਹੋਰ ਭਾਈ ਹਰੀ ਸਿੰਘ ਹੁਣ ਸਾਡੇ ਪਾਸ ਆਦਮੀ ਕੋਈ ਨਾ ਆਵੇ। ਜੇਕਰ ਮੇਰਾ ਸਰੀਰ ਓਹੋ ਹੈ ਜੇਹੜਾ ਪ੍ਰਹਿਲਾਦ ਸਰ ਵਾਲੀ ਪੋਥੀ ਮੈ ਲਿਖਾ ਹੈ 'ਬਾਢੀ ਸੁਤ ਕਹੀਏ ਗੁਰੂ ਜੋਈ, ਮਮਕਲਾ ਤੇ ਅਵਤਾਰ ਹੋਈ' ਤਾਂਤੇ ਮੈਂ ਆਪੇ ਈ ਆਇ ਜਾਮਾਗਾ ਪੰਜਾਬ ਦੇਸ ਮੇਂ। ਜੇਕਰ ਮੈਂ ਓਹ ਨਹੀਂ ਹਾਂ ਤਾਂ ਮੇਰਾ ਦਰਸਨ ਕਰਕੇ ਕਿਨੇ ਕੀ ਕਰਨਾ ਹੈ। ਅਨੇਕ ਤਖਾਨ ਮੇਰੇ ਜੈਸੇ ਮੇਤੇ ਚੰਗੇ ਹੈਨ ਦੇਸ ਮੈ।[੨]

## ਪਾਣੀ ਪੁਲਾਂ ਹੇਠੋਂ ਲੰਘਣਾ ਹੈ

ਬੀਬੀ ਨੰਦਾ ਨੇ ਲਿਖਾ ਸੀ ਬਾਗਾਂ ਕੇ ਮਾਲੀ ਚਲੇ ਗਏ ਤੋਤੇ ਕਰਨ ਬਹਾਰਾਂ। ਸ੍ਰੀ ਸਤਿਗੁਰੂ ਜੀ ਲਿਖ ਭੇਜਿਆ ਬੀਬੀ ਤੂੰ ਪ੍ਰਸਾਦਾ ਛਕਣਾ ਹੈ ਤਾਂ ਛਕੀ ਜਾ ਨਹੀਂ ਤਾਂ ਖਟੜੀਂ ਚਲੀ ਜਾ। ਏਹ ਭੀ ਲਿਖਿਆ ਸੀ ਪਾਣੀ ਪੁਲਾਂ ਹੇਠੋਂ ਲੰਘਣਾ ਹੈ। ਤੂੰ ਆਪਣੇ ਪਿਛੇ ਨੂੰ ਦੇਖ। ਹੋਰ ਬਚਨ ਲਿਖ ਭੇਜਿਆ ਪੱਤੇ ਹਿਲੇ ਤੇ ਘਰ ਛਡਕੇ ਨਹੀਂ ਜਾਣਾ ਰੁਆਲਸਰ ਨੂੰ ਜਿਨਾਂ ਚਿਰ ਮਦਰ ਦੇਸ ਮੈ ਆਇਕੇ ਜੁਧ ਨਹੀਂ ਕਰਦਾ ਰੂਸ। ਸਿੰਘਾਂ ਨੇ ਅਰਜ ਕੀਤੀ ਜੀ ਜੇਕਰ ਕੋਈ ਸਿੰਘ ਰਹਿ ਭੀ ਗਿਆ ਵਿਚ ਤਾਂ ਓਸਦਾ ਕੀ ਹਾਲ ਹੋਵੇਗਾ। ਬਚਨ ਕੀਤਾ ਕਿਸੇ ਨੂੰ ਕੁਝ ਨਹੀਂ ਕੈਹਣਗੇ। ਸੰਤ ਖਾਲਸੇ ਦੀ ਰਛਿਆ ਵਾਸਤੇ ਔਣਗੇ ਰੂਸ।

## ਹੋਰ ਸਿੰਘ ਦਰਸ਼ਨ ਕਰਨ ਗਏ

ਫੇਰ ਹੋਰ ਸਿੰਘ ਚਲੇ ਕਾਹਨ ਸਿੰਘ ਬੁਰਜ ਕਾ, ਬਘੇਲ ਸਿੰਘ ਨਾਰਲੀ ਕਾ,[੩] ਸ਼ਾਮ ਸਿੰਘ ਸਰਹਾਲੀ ਕਾ,[੪] ਨੱਥਾ ਸਿੰਘ ਗਾਦੜੀਵਾਲੇ ਕਾ।[੫] ਗੁਰੂ ਜੀ ਕਾ ਦਰਸ਼ਨ ਕਰਕੇ ਚਲੇ ਤਾਂ ਗੁਰੂ ਜੀ ਬਚਨ ਕੀਤਾ ਕਿ ਉਹ ਤਾਂ ਮਨਾਹੀ ਕਰਕੇ ਭੇਜਦੇ ਹੈਂ ਤੁਸੀਂ ਨਾ ਜਾਓ। ਦੁਰਾਹੇ ਕੇ ਪੜਾਓ ਜਾਂ ਚੜਨੇ ਕਾ ਵੇਲਾ ਹੋਇਆ ਤਾਂ ਬਘੇਲ ਸਿੰਘ ਕੋ ਅਵਾਜਾ ਕੀਤਾ ਪ੍ਰਤੱਖ ਹੋ ਕੇ, ਰੇਲ ਕਾ ਤੇ ਜਹਾਜ ਕਾ ਬਿਰਥਾ ਖਰਚਾ ਹੈ। ਏਹ ਪਦਾਰਥ ਲੰਗਰ ਮੈ ਪਾਇ ਦਿਓ ਰਾਮਦਾਸ ਪੁਰੇ ਮੈ। ਬਘੇਲ ਸਿੰਘ ਨੇ ਸ਼ਾਮ ਸਿੰਘ ਨੂੰ ਸਾਰਾ ਹਾਲ ਸੁਣਾਇਆ। ਸ਼ਾਮ ਸਿੰਘ ਨੇ ਕਹਾ ਕਿ ਤੇਰੀਆਂ ਤਾਂ ਏਹੋ ਬਾਤਾਂ ਰਹੀਆਂ, ਅਸੀਂ ਤਾਂ ਜ਼ਰੂਰ ਜਾਵਾਂਗੇ। ਦੋ ਦਲੀਲਾਂ ਹੋ ਗਈਆਂ ਸਿੰਘਾਂ

---

੧. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ - ਪੰਨਾ ੪੪੪.
੨. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ - ਪੰਨਾ ੩੫੩.
੩. ਪਿਤਾ ਸ੍ਰ. ਵਸਾਵਾ ਸਿੰਘ।
੪. ਪਿਤਾ ਸ੍ਰ. ਰਾਜਾ ਸਿੰਘ।
੫. ਸਪੁੱਤਰ ਸ੍ਰ. ਧੁਲ ਸਿੰਘ। ਨੱਥਾ ਸਿੰਘ ਨੇ ਏਨ੍ਹੀ ਦਿਨੀਂ ਹੀ ਸਤਿਗੁਰਾਂ ਵਾਲੀ ਰੀਤੀ ਅਨੁਸਾਰ ਦੁਬਾਰਾ ਅਨੰਦ ਕਾਰਜ ਕੀਤਾ ਸੀ ਪੁਰਾਣੇ ਫੇਰੇ ਉਧੇੜ ਕੇ।

ਦੀਆਂ। ਨੱਥਾ ਸਿੰਘ ਨੂੰ ਅਵਾਜਾ ਹੋਇਆ ਦਲੀਲਾਂ ਨਾ ਕਰੋ ਆਇ ਜਾਵੋ। ਫੇਰ ਜਿਓਂ ਚੜ੍ਹੇ ਹੈਂ ਰੇਲ ਕਲਕਤੇ ਜਾਇ ਉਤਰੇ। ਜਹਾਜ ਉਪਰ ਚੜ੍ਹਕੇ ਰੰਗੂਨ ਜਾਇ ਉਤਰੇ।

ਠਾਕੁਰ ਬਾੜੀ ਮੈ ਡੇਰਾ ਕਰਕੇ ਫਿਰ ਜਾਇ ਦਰਸ਼ਨ ਕੀਤਾ। ਬਚਨ ਹੋਇਆ ਕਿਥੋਂ ਕੇ ਹੋ? ਕਹਾ ਕਿ ਆਪ ਕੇ ਚਰਨਾਂ ਵਿਚੋਂ ਹੈਂ। ਤੀਨ ਫੇਰੀ ਪੁਛਿਆ ਤਾਂ ਚੌਂਹਾਂ ਨੇ ਪਿੰਡਾਂ ਦੇ ਨਾਮ ਦੱਸੇ ਨਾਲੇ ਸਿੰਘਾਂ ਨੂੰ ਪੁਛਿਆ ਮੋਰਮਈ ਜਾਣਾ ਹੈ ਕਿ ਮੁੜਨਾ ਹੈ। ਕਹਾ ਜੀ ਦੋ ਜਣੇ ਜਾਵਾਂਗੇ ਦੋ ਜਣੇ ਮੁੜਾਂਗੇ। ਲੱਖਾ ਸਿੰਘ ਨੇ ਬ੍ਰਹਮਾ ਸਿੰਘ ਨੂੰ ਮਾਰਿਆ ਸੀ, ਓਹ ਭੀ ਚਿਠੀ ਦੀਨਾਨਾਥ ਜੀ ਪਾਸ ਆਈ ਸੀ। ਉਸੀ ਸਮੇਂ ਸਿੰਘਾਂ ਨੂੰ ਉਸਦਾ ਉਤਰ ਲਿਖ ਦਿਤਾ ਸੁਣੋਂ ਸਮਾ ਲੜਾਈ ਕਾ ਨਹੀਂ ਹੈ, ਹੁਣ ਤਾਂ ਚੁਪ ਕਰਕੇ ਦਿਨ ਕੱਟੋ। ਮਿਲਕੇ ਰਹੋ, ਭਜਨ ਬਾਣੀ ਕਰੋ। ਚਿਠੀ ਲੈ ਕੇ ਮੁੜ ਆਏ। ਹੁਕਮਨਾਮੇ ਸਭਨਾਂ ਨੂੰ ਮਿਲੇ। ਨੱਥਾ ਸਿੰਘ ਬਾਰਾਂ ਬਜੇ ਗਿਆ ਫੇਰ ਦਰਸ਼ਨ ਨਾ ਹੋਇਆ। ਦੂਰ ਜਾ ਕੇ ਦਲੀਲਾਂ ਕਰੇ ਕਿ ਸਭਨਾਂ ਨੂੰ ਹੁਕਮਨਾਮੇ ਮਿਲ ਗਏ ਹੈਂ ਮੈਨੂੰ ਦਰਸ਼ਨ ਭੀ ਨਾ ਹੋਇਆ, ਹੁਕਮਨਾਮਾ ਭੀ ਨਾ ਮਿਲਿਆ। ਮੇਰੇ ਨਾਲਦਿਆਂ ਨੂੰ ਹੁਕਮਨਾਮੇ ਮਿਲੇ ਹਨ। ਘੜੀ ਭਰ ਬੈਠਕੇ ਜਾਂ ਫੇਰ ਮੁੜਕੇ ਆਇਆ ਤਾਂ ਅੰਤਰਜਾਮੀ ਗੁਰੂ ਜੀ ਖੜੇ ਹੈਂ। ਜਾਂ ਬਰਾਬਰ ਆਇਆ ਤਾਂ ਹੁਕਮਨਾਮਾ ਸਿਟਿਆ ਠੀਕਰੀ ਨਾਲ ਬੰਨ੍ਹਕੇ। ਸਿੰਘ ਦੇ ਅਗੇ ਆਇ ਪਿਆ। ਸਿੰਘ ਨੇ ਉਠਾਇ ਲੀਆ। ਸੰਤਰੀ ਟਹਿਲਦੇ ਫਿਰਦੇ ਰਹੇ।[੧]

ਹੋਰ ਸਿੰਘ ਗਏ। ਦੀਨਾਨਾਥ ਜੀ ਬਚਨ ਕੀਤਾ ਹੁਕਮਨਾਮੇ ਲੈ ਗਿਆ ਹੈ ਸਿੰਘ। ਮੁੜ ਆਏ। ਦੋ ਮੋਰਮਈ ਨੂੰ ਗਏ ਦੋ ਮੁੜ ਆਏ ਦੇਸ ਨੂੰ। ਸ਼ਾਮ ਸਿੰਘ ਨੇ ਪੁਛਿਆ ਜੀ ਕਦ ਆਵੋਗੇ। ਆਸਾਂ ਕਰਦੇ ਕਈ ਸਿੰਘ ਚੜ੍ਹ ਗਏ ਹੈਂ, ਕਈ ਟੁਟ ਗਏ ਹੈਂ। ਬਾਕੀ ਬ੍ਰਿਧ ਹੋਇ ਗਏ ਹੈਂ। ਦਰਸ਼ਨ ਕਦ ਹੋਊਗਾ। ਦਿਆਲੂ ਗੁਰਾਂ ਨੇ ਬਚਨ ਕੀਤਾ ਜੇੜ੍ਹੇ ਮਰ ਗਏ ਹੈਂ ਸੋ ਸਭ ਮੇਰੇ ਪਾਸ ਆਇ ਗਏ ਹੈਂ। ਜੇੜ੍ਹੇ ਟੁਟ ਗਏ ਹੈਂ ਜਦ ਅਸੀਂ ਆਵਾਂਗੇ ਪੰਜਾਬ ਦੇਸ ਮੇਂ ਤਾਂ ਸਭ ਜਾਗ ਔਣਗੇ। ਜੈਸੇ ਪਹਿਲੇ ਛਲੇ ਕਾ ਮੀਂਹ ਪੈਂਦਾ ਹੈ ਤਾਂ ਡੱਡੂ ਜਾਗ ਔਂਦੇ ਹੈਂ ਗੁੜੈਂ ਗੁੜੈਂ ਕਰਦੇ ਹੈਂ, ਤਿਸੀ ਤਰਾਂ ਟੁਟੇ ਜਾਗ ਪੈਣਗੇ। ਜੇਹੜੇ ਬ੍ਰਿਧ ਹੋਇ ਗਏ ਹੈਂ ਓਹਨਾਂ ਕੇ ਵਾਸਤੇ ਘਿਓ ਰਖਿਆ ਹੋਇਆ ਹੈ। ਓਹ ਘਿਓ ਜਿਸ ਨੂੰ ਛਕਾਵਾਂਗੇ ਸੋ ਬਾਰਾਂ ਬਰਸ ਕੇ ਹੋਇ ਜਾਣਗੇ। ਧੌਲਿਆਂ ਥੀਂ ਕਾਲੇ ਹੋਇ ਜਾਣਗੇ।

ਗੁਰਦਿੱਤਾ ਰਾਮ ਰਬਾਬੀ ਤੇ ਬੂਟਾ ਰਾਮ ਕਲਕਤੇ ਰਹਿੰਦੇ ਸੇ। ਓਨਾਂ ਨੇ ਭੀ ਜਾਇ ਦਰਸ਼ਨ ਕੀਤਾ ਰੰਗੂੰਨ ਮੈ। ਮੁੜਦੇ ਹੋਏ ਪਟਨੇ ਸਾਹਿਬ ਭੀ ਉਤਰੇ। ਮੱਥਾ ਟੇਕਿਆ ਗੁਰਦੁਆਰੇ। ਪੁਜਾਰੀਆਂ ਨੇ ਨਾ ਅਰਦਾਸ ਕੀਤੀ। ਪੁਛਿਆ ਤੁਸੀਂ ਕਿਉਂ ਨਹੀਂ ਅਰਦਾਸ ਕਰਦੇ ਹੋ। ਕੀ ਤਨਖਾਹ ਲਾਕੇ ਸਾਡੇ ਨਾਲ ਸੁਲ੍ਹਾ ਕਰੋਗੇ। ਪੁਜਾਰੀਆਂ ਨੇ ਕਹਾ ਕਿ ਸਾਨੂੰ ਅੰਮ੍ਰਿਤਸਰ ਅਕਾਲ ਬੁੰਗੇ ਸੇ ਲਿਖਿਆ ਆਇਆ ਹੈ ਕਿ ਕੂਕੇ ਕਲਾਮ ਪੜ੍ਹਦੇ ਹੈਂ

---

੧. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ - ਪੰਨਾ ੪੪੮.

ਮੁਸਲਮਾਨੀ। ਏਨਾਂ ਨੂੰ ਤਖਤ ਨਾ ਚੜ੍ਹਨ ਦਿਓ ਨਾ ਅਰਦਾਸ ਕਰੋ। ਸੋ ਅਸੀਂ ਨਹੀਂ ਅਰਦਾਸ ਕਰਦੇ। ਸਿੰਘ ਮੱਥਾ ਟੇਕਕੇ ਮੁੜ ਆਏ। ਗੁਰੂ ਹਰੀ ਸਿੰਘ ਜੀ ਕਾ ਦਰਸ਼ਨ ਕੀਤਾ। ਹੁਕਮਨਾਮੇ ਸੁਣੇ। ਥਾਂ ਥਾਂ ਦੀਆਂ ਅਰਦਾਸਾਂ ਦਿਤੀਆਂ ਉਤਾਰ ਕੇ।

## ਭਗਵਾਨ ਸਿੰਘ ਸੁੰਦਰ ਸਿੰਘ ਰੰਗੂਨ ਗਏ

ਭਗਵਾਨ ਸਿੰਘ ਮਰ੍ਹਾਣੇ ਕਾ ਤੇ ਸੁੰਦਰ ਸਿੰਘ ਚੀਮਿਆਂ ਕਾ ਰੰਗੂਨ ਜਾ ਦਰਸ਼ਨ ਕੀਤਾ।[੧] ਜਹਾਜੋਂ ਉਤਰੇ ਤਾਂ ਇਕ ਹੌਲਦਾਰ ਸੀ ਉਸੀ ਮੁਲਖ ਦਾ, ਉਸਨੇ ਕਹਿਆ ਬਹੁਤ ਪੰਜਾਬੀ ਸਿੰਘ ਆਇਕੇ ਦਰਸ਼ਨ ਕਰ ਜਾਂਦੇ ਹਨ, ਚਲੋ ਤੁਹਾਨੂੰ ਬੰਗਲਾ ਦਿਖਾਈਏ। ਗੁਰੂ ਜੀ ਹਮਾਰੇ ਵਾਕਫ ਹੈਂ। ਨਾਲ ਲਜਾਇਕੇ ਬੰਗਲਾ ਦਿਖਾਇ ਦੀਆ, ਆਪ ਚਲਾ ਗਿਆ। ਦਰਸ਼ਨ ਕੀਤਾ ਤੇ ਬਚਨ ਹੋਇਆ ਕੌਣ ਕੌਣ ਹੈ। ਕਹਾ ਜੀ ਭਗਵਾਨ ਸਿੰਘ ਮਰ੍ਹਾਣੇ ਕਾ ਤੇ ਸੁੰਦਰ ਸਿੰਘ ਚੀਮਿਆਂ ਕਾ। ਹੁਕਮਨਾਮੇ ਭੀ ਲਿਆਂਦੇ ਤੇ ਦਰਸ਼ਨ ਭੀ ਕੀਤੇ। ਜੋ ਜੋ ਸੰਕਲਪ ਸੇ ਸੋ ਆਪੋ ਆਪਣਾ ਕਹਿੰਦੇ ਹੈਂ, ਲਿਖਕੇ ਅੰਦਰ ਸੁਟਦੇ ਹੈਂ। ਏਸ ਦੇਸ ਦੀਆਂ ਚਿਠੀਆਂ ਭੀ ਇਟ ਬਟੇ ਨਾਲ ਅੰਦਰ ਸਿਟ ਦੇਣੀਆਂ। ਸਤਿਗੁਰੂ ਜੀ ਭੀ ਉਸਕਾ ਉਤਰ ਲਿਖਕੇ ਬਾਹਰ ਸੁਟ ਦੇਣਾ ਆਏ ਸਿੰਘ ਕੋ। ਸਿੰਘ ਚੁਕ ਲੈਂਦੇ ਹੈਂ।

ਜਾਂ ਮਤਾਬ ਸਿੰਘ ਪਕੌੜੀਆ ਗਿਆ ਸੀ ਦਸ ਦਿਨ ਦਰਸ਼ਨ ਕਰਦੇ ਰਹੇ। ਇਕ ਦਿਨ ਹੁਕਮਨਾਮਾ ਸੁਟਿਆ ਤਾਂ ਬੰਗਲੇ ਕੇ ਦੁਆਲੇ ਖਾਈ ਸੀ ਉਸ ਮੈ ਡਿਗ ਪਿਆ। ਮਤਾਬ ਸਿੰਘ ਨੇ ਖਾਈ ਮੈ ਬੜ ਕੇ ਚੁਕਿਆ। ਖਾਈ ਮੈ ਚਿੱਕੜ ਸੀ। ਸਣੇ ਜੋੜੇ ਜਾਇ ਬੜਿਆ। ਫੇਰ ਜੋੜਾ ਕਢਿਆ ਪਹਿਲੇ ਹੁਕਮਨਾਮਾ ਫੜਿਆ। ਸਪਾਹੀ ਕਹੇ ਮੈਂ ਗੋਲੀ ਮਾਰ ਦੇਊਂਗਾ ਤੂੰ ਕੌਣ ਆਦਮੀ ਹੈਂ, ਚਲਾ ਜਾਉ। ਸਭ ਸੁਖ ਸਾਂਦ ਨਾਲ ਮੁੜ ਆਏ। ਗੁਰੂ ਹਰੀ ਸਿੰਘ ਜੀ ਕਾ ਆਇ ਦਰਸ਼ਨ ਕੀਤਾ। ਬਚਨ ਬਿਲਾਸ ਹੁਕਮਨਾਮੇ ਸੁਣਾਏ।



---

੧. ਸ੍ਰੀ ਸਤਿਗੁਰੂ ਜੀ ਵੱਲੋਂ ਭਗਵਾਨ ਸਿੰਘ, ਸੁੰਦਰ ਸਿੰਘ ਨੂੰ ਲਿਖੇ ਹੁਕਮਨਾਮੇ 'ਕੂਕਾ ਮੂਵਮੈਂਟ, ਫਰੀਡਮ ਸਟ੍ਰਗਲ ਇਨ ਪੰਜਾਬ' ਦੇ ਪੰਨਾ ੬੮ ਤੋਂ ੭੧ ਤੱਕ ਦੇਖੇ ਜਾ ਸਕਦੇ ਹਨ।

# ਧੰਨਾ ਸਿੰਘ ਦਾ ਪਕੜਿਆ ਜਾਣਾ

ਫੇਰ ੧੯੩੭ ਮੇਂ ਅਕਲੀਏ ਮੈ ਮੇਲਾ ਸੀ। ਧੰਨਾ ਸਿੰਘ ਤੇ ਕ੍ਰਿਪਾਲ ਸਿੰਘ ਰਾਗੀ ਦੋਹਾਂ ਨੇ ਅਰਦਾਸਾ ਕੀਤਾ ਬਾਰਾਂ ਗੁਰਾਂ ਕਾ ਕਿ ਸਾਨੂੰ ਸਤਿਗੁਰੂ ਜੀ ਕਾ ਦੀਦਾਰ ਹੋਵੇ ਜਿਵੇਂ ਹੋਰ ਸਿੰਘ ਦਰਸ਼ਨ ਕਰਕੇ ਔਂਦੇ ਹੈਂ। ਤਿੰਨ ਦਿਨ ਮੇਲਾ ਰਹਿਆ। ਦੋਹਾਂ ਨੂੰ ਪ੍ਰੇਰਨਾ ਹੋਈ। ਧੰਨਾ ਸਿੰਘ ਨੇ ਕਿਹਾ ਕਿ ਅਠਵੇਂ ਦਿਨ ਨੂੰ ਤੁਰੀਏ। ਸਲਾਹ ਕਰਕੇ ਕਿਪ੍ਰਾਲ ਸਿੰਘ ਨੇ ਇਕ ਘੋੜੀ ਬੇਚੀ, ਸਿੰਘਣੀ ਕੇ ਗੈਹਣੇ ਬੇਚੇ। ਪੰਜਾਹ ਘਟ ਸੈਂ ਰੁਪਯਾ ਹੋਇਆ। ਅਠਵੇਂ ਦਿਨ ਧੰਨਾ ਸਿੰਘ ਭਦੌੜ ਆਇਆ। ਕ੍ਰਿਪਾਲ ਸਿੰਘ ਤੇ ਧੰਨਾ ਸਿੰਘ ਦੋਨੋ ਰਾਮਦਾਸ ਪੁਰੇ ਗੁਰੂ ਹਰੀ ਸਿੰਘ ਜੀ ਕਾ ਦਰਸ਼ਨ ਕੀਤਾ ਰਾਮਸਰ ਪਰ। ਗੁਰੂ ਜੀ ਦੋ ਮਾਲਾ ਦਿਤੀਆਂ। ਬਚਨ ਹੋਇਆ ਸੋਭਾ ਸਿੰਘ ਨੂੰ ਨਾਲ ਲੈ ਜਾਓ। ਤਿੰਨ ਹੋਇ ਗਏ। ਬਚਨ ਕੀਤਾ ਰਾਗਾ ਸਿੰਘ ਕਰ ਅਰਦਾਸ ਸੁਖ ਨਾਲ ਮੁੜ ਆਵਣ।

ਤਿੰਨੇ ਇਕੱਠੇ ਕਲਕੱਤੇ ਜਾਇ ਉਤਰੇ। ਅਗੇ ਜਹਾਜ ਉਸੀ ਦਿਨ ਤੁਰ ਗਿਆ ਹੋਇਆ ਸੀ। ਮਗਰੋਂ ਮੁਕਬਲਾਂ ਨੇ ਮੁਕਬਲੀ ਕੀਤੀ। ਲਿਖਿਆ ਭੀ ਜਾਇ ਰਹਿਆ। ਜਾਂ ਸਿੰਘ ਉਤਰੇ ਕਲਕੱਤੇ ਤਾ ਮੁਕਬਲ ਨੇ ਨਾਓਂ ਬੁਲਾਕੇ ਕਿਹਾ ਤੁਮ ਰਾਜਾ ਰਾਮ ਸਿੰ!! ਕੋ ਮਿਲਨ ਚਲੇ ਹੋ। ਸਿੰਘਾਂ ਨੇ ਕਿਹਾ ਕਿ ਨੌਕਰੀ ਵਾਸਤੇ ਆਏ ਹੈਂ। ਨਾਮ ਲਿਖੇ ਸਿੰਘਾਂ ਦੇ। ਸਪਾਹੀ ਥਾਨੇਦਾਰ ਕੋ ਲੈਣ ਗਿਆ। ਸਿੰਘ ਤੁਰਕੇ ਬਡੀ ਸੰਗਤ ਮੈ ਆਏ।[1] ਦਿਨ ਲੱਥੇ ਕਾ ਵੇਲਾ ਸੀ।

ਤਿੰਨ ਸਿੰਘ ਮਗਰੋਂ ਹੋਰ ਆਇ ਮਿਲੇ। ਹਰਨਾਮ ਸਿੰਘ ਨਥਾਨੇ ਕਾ,[2] ਹਰਨਾਮ ਸਿੰਘ (ਗੁਲਾਬੇ ਕੀ) ਮੰਡੀ ਕਾ, ਸੌਣ ਸਿੰਘ ਰੋਡਿਆਂ ਕਾ। ਛੇ ਸਿੰਘ ਹੋਇ ਗਏ।

ਚੌਂਵੀ ਅਰਦਾਸਾਂ ਸੀ ਏਸ ਪਾਸੇ ਕੀਆਂ, ਡੇਰੇ ਕੇ ਸਾਰੇ ਬਿਵਹਾਰ ਕੀਆਂ। ਸੈਂਚੀਆਂ ਕੇ ਗੱਤੇ ਮੈ ਖਾਮ ਕੀਤੀਆਂ ਹੋਈਆਂ ਸੀ। ਹਰਨਾਮ ਸਿੰਘ (ਨਥਾਣੀਏ) ਕੋਲ ਫੜਾਇ ਦਿਤੀਆਂ ਕਿ ਤੂੰ ਸਿਆਣਾ ਹੈਂ ਸਾਡੇ ਵਿਚੋਂ। ਹਰਨਾਮ ਸਿੰਘ ਨੇ ਕ੍ਰਿਪਾਲ ਸਿੰਘ ਰਾਗੀ ਕੋ ਫੜਾਈਆਂ ਤੇ ਨਾਲੇ ਮਾਲਾ ਭੀ ਕ੍ਰਿਪਾਲ ਸਿੰਘ ਕੋ ਫੜਾਇ ਦਿਤੀਆਂ। ਕ੍ਰਿਪਾਲ ਸਿੰਘ ਨੇ ਦੋਨੋਂ ਮਾਲਾ ਇਕੱਠੀਆਂ ਕਰਕੇ ਖਿਦੋਂ ਵਾਂਗੂ ਉਤੋਂ ਦੀ ਚਿੱਟੀ ਲੀਰ ਬੰਨਕੇ ਲੱਡੂ ਵਾਂਗੂੰ ਬਣਾਇਕੇ ਲਡੂਆਂ

੧. ਕਲਕੱਤੇ ਦਾ ਵੱਡਾ ਗੁਰਦੁਆਰਾ।
੨. ਸ੍ਰ. ਦੀਪ ਸਿੰਘ ਦਾ ਪੁੱਤਰ।

ਮੈ ਕਰ ਲਈ। ਜਾਂ ਫਰੰਗੀ ਤਲਾਸ਼ੀ ਨੂੰ ਆਇਆ ਤਾਂ ਲੱਡੂ ਅਗੇ ਰੱਖ ਦੀਏ। ਕਹਾ ਕਿ ਏਹ ਹਮਾਰੇ ਖਾਣੇ ਕੇ ਲੱਡੂ ਹੈਂ। ਫਰੰਗੀ ਨੇ ਕਿਹਾ ਕਿ ਉਠਾਇ ਲਵੋ। ਹੇਠਾਂ ਸਭ ਦੇ ਕਛਹਿਰੇ ਉਤੋਂ ਦੀ ਧੋਤੀਆਂ ਬਧੀਆਂ। ਲਾਲ ਪਗੜੀਆਂ ਭੀ ਬਧੀਆਂ। ਦਾੜੀਆਂ ਭੀ ਚਾੜ੍ਹ ਕੇ ਬੰਨ ਲਈਆਂ।

ਜਹਾਜ ਚੜ੍ਹਨੇ ਵੇਲੇ ਸਿੰਘਾਂ ਨੇ ਗਲ ਮੈ ਪੱਲਾ ਪਾਇਕੇ ਅਰਦਾਸ ਕੀਤੀ ਹੇ ਸੱਚੇ ਪਾਤਸ਼ਾਹ ਜੀ ਤੇਰਾ ਪੜਦੇ ਢੱਕ ਨਾਮ ਹੈ। ਸਾਡੀ ਤਲਾਸ਼ੀ ਨਾ ਲੈਣ, ਨਾ ਸਾਨੂੰ ਪੁਛਣ। ਪੜਦੇ ਢਕੇ ਢਕਾਏ ਹੀ ਤੇਰਾ ਦਰਸ਼ਨ ਕਰੀਏ। ਐਸੀ ਗੁਰੂ ਕੀ ਮੇਹਰ ਹੋਈ ਕਿ ਜਹਾਜ ਕੇ ਰੱਸੇ ਟੁਟ ਗਏ। ਫੇਰ ਰੱਸੇ ਪੌਣ ਦੀ ਸਲਾਹ ਕੀਤੀ ਤਾਂ ਕਪਤਾਨ ਨੇ ਕਿਹਾ ਕੋਈ ਪ੍ਵਾਹ ਨਹੀਂ ਹੈ ਚਲਣ ਦਿਓ। ਲੰਗਰ ਉਠਾਇ ਲਵੋ। ਲੰਗਰ ਉਠਾਇ ਲੀਏ। ਜਹਾਜ ਤੁਰ ਪਿਆ।

ਪਾਂਚ ਦਿਨ ਰਸਤੇ ਵਿਚ ਪਾਣੀ ਨਾ ਪੀਤਾ। ਸਿੰਘਾਂ ਕਾ ਦਿਲ ਟਿਕਾਣੇ ਹੋਇਆ। ਛੇਵੇਂ ਦਿਨ ਜਹਾਜ (ਰੰਗੂਨ) ਜਾਇ ਲਗਾ। ਜਾਂ ਉਤਰਨੇ ਲਗੇ ਤਾਂ ਫਰੰਗੀ ਨੇ ਪੁਛਿਆ ਤੁਸੀਂ ਕਿਉਂ ਆਏ ਹੋ ਏਸ ਦੇਸ। ਸਿੰਘਾਂ ਨੇ ਕਿਹਾ ਨੌਕਰੀ ਵਾਸਤੇ ਆਏ ਹੈਂ। ਸਿੰਘ ਠਾਕਰਵਾੜੀ ਜਾਇ ਉਤਰੇ।[੧]

ਧੰਨਾ ਸਿੰਘ ਹੋਰੀ ਜਾਂ ਗਏ ਬੰਗਲੇ ਕਾ ਦਰਸ਼ਨ ਕਰਨ, ਦੋਨੋ ਮੁੜ ਆਏ ਸਪਾਹੀਆਂ ਨੂੰ ਦੇਖਕੇ। ਦੋ ਫੇਰ ਗਏ, ਦੋਨੋਂ ਫੇਰ ਮੁੜ ਗਏ। ਫੇਰ ਦੋ ਗਏ। ਏਕ ਤਾਂ ਮੁੜ ਆਇਆ, ਸੋਭਾ ਸਿੰਘ ਨੇ ਕਿਹਾ ਤੂੰ ਜਾਣਾ ਹੈ ਤਾਂ ਜਾਹ ਮੈਂ ਤਾਂ ਦਰਸ਼ਨ ਕਰਕੇ ਹੀ ਆਊਂਗਾ। ਅਗੇ ਜਾਇਕੇ ਬੇਨਤੀ ਕੀਤੀ ਕਿ ਹੇ ਸਚੇ ਪਾਤਸ਼ਾਹ ਮੈਂ ਨਾਵਾਕਫ ਹਾਂ ਤੂੰ ਅੰਤਰਜਾਮੀ ਗੁਰੂ ਹੈਂ। ਆਪੇ ਹੀ ਦਰਸਨ ਕਰਾਓ। ਮੈਂ ਨਹੀਂ ਜਾਣਦਾ ਜੋ ਕੇਹੜਾ ਬੰਗਲਾ ਹੈ। ਜੇ ਨਾ ਦਰਸ਼ਨ ਹੋਇਆ ਤਾਂ ਮੈਂ ਜਾਣੂੰਗਾ ਜੋ ਮੈਂ ਬੜਾ ਪਾਪੀ ਹਾਂ। ਏਤਨੀ ਦੂਰ ਆਇਕੇ ਭੀ ਦਰਸ਼ਨ ਨਾ ਹੋਇਆ। ਸਪਾਹੀ ਨੇ ਦੂਰੋਂ ਹੀ ਕਹਾ ਕਿ ਰਾਜਾ ਰਾਮ ਸਿੰਘ ਕੋ ਮਿਲੇਂਗਾ। ਕੁਝ ਦੇਵੇਂਗਾ। ਸਿੰਘ ਤਾਂ ਨਾ ਬੋਲਿਆ ਦੀਨਾਨਾਥ ਜੀ ਬਚਨ ਕੀਤਾ ਕਿ ਜਾਓ ਆਗੇ ਕੋ। ਸਪਾਹੀ ਨੇ ਮਮਟੀ ਮੇਂ ਬਠਾਲ ਦੀਆ ਅਤੇ ਸਿੰਘ ਦੇ ਮੂੰਹ ਵੰਨੀ ਝਾਕੀ ਜਾਵੇ। ਦੀਨਾਨਾਥ ਜੀ ਬਚਨ ਕੀਤਾ ਕਿਉਂ ਬੈਠਾ ਹੈਂ, ਉਠ ਆਓ। ਸਿੰਘ ਸਾਮ੍ਹਣੇ ਆਇ ਖੜਾ ਹੋਇਆ। ਬਚਨ ਹੋਇਆ ਰੂਸ ਆਊਗਾ। ਕਹਾ ਜੀ ਧੁਆਡੇ ਹੀ ਹੁਕਮ ਨਾਲ ਆਊਗਾ ਸਮੇ ਨਾਲ। ਨਾ ਤਿਲ ਬਧੇ ਨਾ ਘਟੇ। ਤੁਹਾਡੀ ਮੇਹਰ ਨਾਲ ਜ਼ਰੂਰ ਆਊਗਾ। ਬਚਨ ਹੋਇਆ ਤੂੰ ਤਾਂ ਕਹਿੰਦਾ ਸੈਂ ਮੈਨੂੰ ਕੁਝ ਨਹੀਂ ਔਂਦਾ ਹੈ। ਏਹੋ ਜਿਹਾ ਤਾਂ ਕਿਸੇ ਭੀ ਨਹੀਂ ਸੁਣਾਇਆ ਹੈ। ਪੰਜ ਰੁਪਏ ਬੰਨ੍ਹ ਕੇ ਅੰਦਰ ਸੁੱਟੇ। ਸਿੰਘ ਨੇ ਕਿਹਾ ਜੀ ਮੈਨੂੰ ਫਤੇ ਬੁਲਾਉਣੀ ਭੁਲ ਗਈ ਹੈ ਮੈਨੂੰ ਬਖਸ਼ਣਾ। ਬਚਨ ਕੀਤਾ ਤੈਨੇ ਦਰਸ਼ਨ ਕਰ ਲੀਆ ਹੈ ਤੇਰੀ ਫਤੇ ਗੱਜ ਗਈ ਹੈ ਸੰਸਾ ਨਾ ਕਰ। ਬਚਨ ਹੋਇਆ ਸਿੰਘਾਂ ਨੂੰ ਨਾਲ ਲੈ

---

੧. ਠਾਕੁਰਵਾੜੀ ਮੰਦਰ ਰੰਗੂਨ ਦੀ ਫ਼ੈਰੀ ਸਟ੍ਰੀਟ (Phyree Street) ਤੇ ਸਥਿੱਤ ਹੈ। ਇਸ ਸੜਕ ਨੂੰ ਹੁਣ ਪੈਂਸੋਡਨ ਸਟ੍ਰੀਟ (Pansodon Street) ਕਹਿੰਦੇ ਹਨ।

ਆਓ ਜਾ ਕੇ। ਨਾਨੂੰ ਸਿੰਘ ਨੇ ਕਿਹਾ ਕਿ ਤੂੰ ਨਿਰਭੈ ਹੋਇਕੇ ਬਚਨ ਕਰ ਜਕਣਾ ਨਹੀਂ, ਭੈ ਨਹੀਂ ਕਰਨਾ।

ਸਿੰਘ ਨੇ ਡੇਰੇ ਖਬਰ ਦਿਤੀ ਕਿ ਮੈਂ ਦਰਸਨ ਕਰ ਆਇਆ ਹਾਂ। ਸੁਣਕੇ ਸਭ ਕੋ ਬੜੀ ਖੁਸ਼ੀ ਹੋਈ। ਜੋ ਕੌਲਾਂ ਦੇ ਮੂੰਹ ਮੁੰਦੇ ਹੋਏ ਥੇ ਸੋ ਖਬਰ ਸੁਣਕੇ ਖੁਲ੍ਹ ਗਏ। ਸਿੰਘ ਭੀ ਗਏ। ਜਾਇਕੇ ਦਰਸ਼ਨ ਕੀਤਾ। ਸ੍ਰੀ ਸਤਿਗੁਰੂ ਜੀ ਬਚਨ ਕੀਤਾ ਬਥੇਰੀਆਂ ਅਰਦਾਸਾਂ ਭੇਜੀਆਂ ਹੈਂ ਬਥੇਰੀਆਂ ਸੁਣੀਆਂ ਹੈਂ। ਬਣਿਆ ਕੁਝ ਨਹੀਂ ਹੈ। ਤੁਸੀਂ ਪ੍ਰਮੇਸਰ ਕੀ ਆਸ ਰੱਖੋ। ਪੰਜ ਸਿੰਘ ਸੇ, ਚਾਰ ਸਿੰਘ ਜ਼ੋਰ ਸੇ ਨੱਸੇ। ਖਬਰੇ ਕੀ ਦਿਲ ਵਿਚ ਆਈ ਸੋਭਾ ਸਿੰਘ ਖੜਾ ਰਿਹਾ। ਦੀਨਾਨਾਥ ਜੀ ਬਚਨ ਕੀਤਾ ਕਿ ਤੂੰ ਚੌਹਾਂ ਨੂੰ ਆਵਾਜ਼ ਮਾਰ ਜੋ ਸਿੰਘੋ ਮੁੜ ਆਓ ਧੁਆਨੂੰ ਸ੍ਰੀ ਸਤਿਗੁਰੂ ਜੀ ਸੱਦਦੇ ਹੈਂ। ਮੁੜ ਆਇਆ ਜਾਂ ਨਾ ਮੁੜੇ। ਤਾਂ ਫੇਰ ਬਚਨ ਕੀਤਾ ਤੂੰ ਫੇਰ ਸਦ ਕੇ ਲੈ ਆਓ। ਮੋੜ ਲੈ ਗਿਆ। ਤਾਂ ਬਚਨ ਹੋਇਆ ਕਿ ਤੁਸੀਂ ਨੱਸੇ ਕਿਉਂ। ਮੈਂ ਧੁਆਡਾ ਭੈ ਉਠਾਇ ਦੀਆ ਹੈ। ਧੁਆਨੂੰ ਕਿਧਰੋਂ ਭੈ ਆਇਆ ਹੈ?

ਨਾਨੂੰ ਸਿੰਘ ਨੇ ਪਰਨੇ ਦੀ ਸੈਨਤ ਨਾਲ ਕਹਿ ਦੀਆ ਕਿ ਏਸ ਸੜਕੇ ਆਓ। ਹਾਥ ਸੇ ਸੈਨਤ ਦਿੱਤੀ ਕਿ ਧੀਰਜ ਨਾਲ ਚਲੋ। ਜਾਂ ਕੋਲ ਗਏ ਤਾਂ ਬਚਨ ਹੋਇਆ ਕਿੱਥੋਂ ਹੈਂ ਸਿੰਘ? ਫੇਰ ਬਚਨ ਕੀਤਾ ਨਿਕਿਆ ਤੇਰਾ ਘਰ ਕਿੱਥੇ ਹੈ? ਕਹਾ ਕਿ ਜੀ ਮੇਰਾ ਘਰ ਭਦੌੜ ਹੈ। ਪ੍ਰੇਮ ਸਿੰਘ ਕਾ ਪੁੱਤਰ ਹਾਂ। ਬੜੇ ਪਰਸੰਨ ਹੋਏ। ਧੰਨਾ ਸਿੰਘ ਭੀ ਦਸਿਆ ਉਹ ਗੁਮਟੀ ਵਾਲੇ ਲਾਲ ਸਿੰਘ ਕਾ ਬੇਟਾ ਹੈ। ਹੋਰ ਸਿੰਘਾਂ ਕੇ ਨਾਮ ਭੀ ਦੱਸੇ। ਪਿੰਡਾਂ ਕੇ ਨਾਮ ਭੀ ਦੱਸੇ। ਬਚਨ ਕੀਤਾ ਭਲਕੇ ਫੇਰ ਔਣਾ। ਅਗਲੇ ਦਿਨ ਫੇਰ ਗਏ। ਬਚਨ ਕੀਤਾ ਜੇ ਏਹ ਨੇੜੇ ਆਵਣ ਦੇਣ ਤਾਂ ਤੁਹਾਡੀ ਸੇਵਾ ਟਹਿਲ ਕਰੀਏ।

## ਤੁਸਾਂ ਨਹੀਂ ਮੰਨਣਾ

ਦੂਜੇ ਦਿਨ ਸਤ ਵਜੇ ਗਏ। ਬਚਨ ਹੋਇਆ ਤੁਸੀਂ ਸਾਰੀ ਸੰਗਤ ਮੈਂ ਫਿਰਦੇ ਹੋ ਅਖੰਡ ਪਾਠ ਬਰਨੀਆਂ ਹੋਇ ਰਹੇ ਹੈਂ? ਸਿੰਘਾਂ ਕਿਹਾ ਜੀ ਧੁਆਡੇ ਦਰਸਨ ਕੀ ਪਿਆਸ ਬਹੁਤ ਲਗ ਰਹੀ ਹੈ। ਸਾਰੀ ਸੰਗਤ ਕੀ ਏਹ ਅਰਜ ਹੈ ਕਿ ਸੋ ਦਿਨ ਦੱਸੋ ਸੱਚੇ ਪਾਤਸ਼ਾਹ ਜੀ ਕਿ ਜਿਸ ਦਿਨ ਪੰਜਾਬ ਧਰਤੀ ਕੇ ਸਿੰਘਾਂ ਕੋ ਆਪ ਕਾ ਦੀਦਾਰ ਹੋਵੇ। ਕੇਹੜੇ ਮਹੀਨੇ ਕੇਹੜੇ ਸਾਲ ਕਿਸ ਦਿਨ ਆਵੋਗੇ। ਬਚਨ ਕੀਤਾ ਦਸਵੇਂ ਪਾਤਸ਼ਾਹ ਜੀ ਆਗੇ ਹੀ ਲਿਖਾ ਹੈ ਮਦਰ ਦੇਸ ਜਬ ਜੁੱਧ ਮਚਾਵੇ। ਤਬ ਸਤਿਗੁਰੂ ਦੇਸ ਮੈ ਆਵੇ। ਭਾਈ ਜੇ ਅੰਗ੍ਰੇਜ਼ ਕਹਿਣ ਜਾਂ ਪੁਜਾਰੀ ਕੈਹਣ ਹੁਣ ਨਈਂ ਔਂਦਾ ਹੈ ਤੁਸਾਂ ਨਹੀਂ ਮੰਨਣਾ। ਅਗਨੀ ਨਾਲ ਮੈਂ ਜਲਦਾ ਨਹੀਂ, ਪਾਣੀ ਵਿਚ ਮੈਂ ਡੁਬਦਾ ਨਹੀਂ, ਪੌਣ ਨਾਲ ਮੈਂ ਉਡਦਾ ਨਹੀਂ। ਕਾਲ ਮੇਰੇ ਅਖਤਿਆਰ ਹੈ। ਜਿਨਾਂ ਚਿਰ ਏਨਾਂ ਕੀਆਂ ਜੜ੍ਹਾਂ ਪਟ ਖਾਰੇ ਸਮੁੰਦਰ ਮੈ ਨਹੀਂ ਸਿਟ ਲੈਂਦਾ ਓਨਾ ਚਿਰ ਮੈਂ ਨਹੀਂ ਜਾਂਦਾ ਹਾਂ। ਜਿਨਾ ਚਿਰ ਗਊ ਗਰੀਬ ਦੇ ਗਲੋਂ ਛੁਰੀ ਨਹੀਂ ਲੈਂਹਦੀ ਓਨਾਂ ਚਿਰ ਨਹੀਂ ਜਾਂਦੇ ਹੈਂ।

ਗੁਰੂ ਨਾਨਕ ਦੇਵ ਜੀ ਥੀਂ ਲੈ ਕੇ ਸਭੇ ਪਾਤਸ਼ਾਹੀਆਂ ਏਸੇ ਕਾਰ ਬਿਚ ਗਈਆਂ ਹੈਂ। ਬਚਨ ਕੀਤਾ ਕਿ ਮੈਂ ਕਿਸੇ ਦਾ ਲਿਆਂਦਾ ਨਹੀ ਆਇਆ। ਅਕਾਲ ਪੁਰਖ ਕੇ ਹੁਕਮ ਨਾਲ ਆਏ ਹੈਂ ਅਕਾਲ ਪੁਰਖ ਕੇ ਹੁਕਮ ਨਾਲ ਜਾਵਾਂਗੇ। ਏਥੇ ਆਇਕੇ ਸਾਖੀਆਂ ਦੇ ਭੀ ਬਚਨ ਬਿਚਾਰੇ ਹੈਂ। ਭਾਈ ਏਸ ਦੇਹੀ ਵਿਚ ਦਰਸ਼ਨ ਦੇਵਾਂਗੇ।

ਤਿੰਨ ਵੇਲੇ ਦਾ ਹੁਕਮ ਸੀ, ਰਹਿੰਦੇ ਸਾਰਾ ਦਿਨ ਬੰਗਲੇ ਕੇ ਦੁਆਲੇ। ਕਦੀ ਕਿਸੇ ਸੜਕ ਲੰਘ ਜਾਣਾ ਕਦੀ ਕਿਸੇ। ਦਰਸ਼ਨ ਭੀ ਹੋਇ ਜਾਣਾ। ਜੇਕਰ ਕੋਈ ਪੈਹਰੇ ਵਾਲਾ ਵਾਕਫ ਹੁੰਦਾ ਸੀ ਤਾਂ ਬਚਨ ਭੀ ਪੰਜਾਬੀ ਬੋਲੀ ਵਿਚ ਕਰ ਲੈਣਾ। ਜੇ ਸਪਾਹੀ ਵਾਕਫ ਨਾ ਹੋਵੇ ਤਾਂ ਨਾ ਬੋਲਣਾ। ਤਿੰਨ ਫੇਰੀ ਬਚਨ ਕਰਨੇ। ਦਰਸਨ ਸਾਰਾ ਦਿਨ ਕਰਨਾ। ਦੋ ਮਾਲਾ ਤੇ ਚਿੱਟੀ ਜੁਰਾਬਾਂ ਕਾ ਜੋੜਾ, ਹੋਰ ਭੇਟਾ ਸੀ ਰੁਪਏ ਸਭ ਚੀਜ਼ਾਂ ਰੁਮਾਲ ਮੈ ਬੰਨ੍ਹਕੇ ਅੰਦਰ ਸੁਟੀਆਂ। ਸਤਿਗੁਰਾਂ ਨੇ ਚਿੱਠੀ ਲਿਖਕੇ ਬਾਹਰ ਸੁੱਟੀ। ਬਾਹਰੋਂ ਲਿਖਕੇ ਅੰਦਰ ਸੁੱਟੀ। ਲਿਖਕੇ ਬਚਨ ਹੁੰਦੇ ਹਨ। ਸਤ ਵਜੇ ਬਾਰਾਂ ਵਜੇ ਚਾਰ ਵਜੇ ਏਨਾਂ ਬਖਤਾਂ ਮੈ ਦਰਸ਼ਨ ਕਰਨਾ ਤੇ ਬਚਨ ਭੀ ਜੇਹੜਾ ਕਰਨਾ ਹੋਵੇ ਸੋ ਕਰ ਲੈਣਾ। ਤੁਰੇ ਜਾਂਦੇ ਈ ਗੱਲ ਕਰ ਲੈਣੀ, ਖੜੋਨਾ ਨਹੀਂ। ਓਨਾਂ ਸਪਾਹੀਆਂ ਕੋ ਕੁਝ ਸਮਝ ਨਾ ਸੀ ਪੈਂਦੀ। ਸਤਿਗੁਰੂ ਜੀ ਇਕ ਸੌ ਚਾਲੀ ਰੁਪਏ ਬੰਨ੍ਹ ਕੇ ਸੁੱਟੇ। ਬਚਨ ਹੋਯਾ ਸਾਂਭ ਕੇ ਲੈ ਜਾਣੇ, ਡੇਰੇ ਜਾ ਦੇਣੇ। ਰੁਪਏ ਸਿੰਘਾਂ ਨੇ ਵੰਡ ਲਏ। ਇਕ ਸਰੀਰ ਕੋ ਸਾਂਭਣੇ ਔਖੇ ਹੈਂ।

## ਧੰਨਾ ਸਿੰਘ ਪਕੜਿਆ ਗਿਆ

ਸਤਵੇਂ ਦਿਨ ਧੰਨਾ ਸਿੰਘ ਫੇਰ ਗਿਆ। ਇਕ ਅਰਦਾਸ ਲਿਖਕੇ ਅੰਦਰ ਸੁੱਟੀ। ਉਸ ਵਕਤ ਕਾਲੇ ਲੋਕਾਂ ਦਾ ਪੈਹਰਾ ਸੀ। ਹੁਕਮਨਾਮਾ ਲਿਖਦਿਆਂ ਸ੍ਰੀ ਸਤਿਗੁਰੂ ਜੀ ਕੋ ਕੁਛ ਦੇਰੀ ਹੋ ਗਈ। ਸੂਰਜ ਛਿਪ ਗਿਆ। ਗੋਰਿਆਂ ਕਾ ਪੈਹਰਾ ਆਇ ਗਿਆ। ਸਤਿਗਰੂ ਜੀ ਹੁਕਮਨਾਮਾ ਬਾਹਰ ਸੁਟਿਆ। ਧੰਨਾ ਸਿੰਘ ਚੁਕਿਆ ਤਾਂ ਸਪਾਹੀ ਸ਼ਤਾਬੀ ਨਾਲ ਬੋਲਿਆ ਕਿਆ ਹੈ? ਸਿੰਘ ਚੁਪ ਕਰਕੇ ਤੁਰਿਆ। ਸਪਾਹੀ ਨੇ ਸ਼ਤਾਬੀ ਨਾਲ ਮਗਰ ਜਾਇਕੇ ਸੱਤਰ ਕਰਮ ਪਰ ਜਾਇ ਹੱਥ ਪਾਇਆ। ਸਿੰਘ ਨੇ ਕਿਹਾ ਕਿ ਕੁਝ ਰੁਪਏ ਲੈ ਲੈ ਛਡ ਦੇ। ਸਪਾਹੀ ਨੇ ਕਿਹਾ ਮੈ ਨਹੀਂ ਛਡਦਾ ਹਾਂ। ਅਹੁਦਾ ਪਾਵਾਂਗਾ ਸਰਕਾਰੋਂ, ਮੈਂ ਨਹੀਂ ਛਡਾਂਗਾ।[1]

ਨਾਨੂੰ ਸਿੰਘ ਨੇ ਸਪਾਹੀ ਨੂੰ ਕਿਹਾ ਕਿ ਏਸਨੂੰ ਛਡ ਦੇ ਜੋ ਮੰਗੇਂਗਾ ਸੋ ਦੇਆਂਗੇ। ਤੇਰਾ ਸਾਰੀ ਉਮਰ ਦਾਮਨਗੀਰ ਰਹੂੰਗਾ। ਸ੍ਰੀ ਸਤਿਗੁਰੂ ਜੀ ਬਚਨ ਕੀਤਾ ਇਸਨੂੰ ਛਡ ਦਿਓ ਪਰ ਉਸਨੂੰ ਛਡਿਆ ਨਾ। ਗੁਰੂ ਜੀ ਸੱਜੇ ਹਾਥ ਸੇ ਧੀਰਜ ਦਿਤੀ ਕਿ ਛੁਟ ਜਾਏਂਗਾ। ਹੁਕਮਨਾਮਾ ਸਪਾਹੀ ਨੇ ਪਹਿਲੇ ਫੜ ਲਿਆ ਸੀ, ਨਜਰਬੰਦ ਕੀਤਾ। ਫੇਰ ਕੁਤਵਾਲੀ ਭੇਜ ਦੀਆ ਧੰਨਾ ਸਿੰਘ। ਸਪਾਹੀ ਨੇ ਕਿਹਾ ਕਿ ਏਸ ਨੇ ਬਾਹਰ ਸੇ ਕੁਝ ਅੰਦਰ ਸੁਟਿਆ ਹੈ। ਤਾਂ ਫਰੰਗੀ ਨੇ ਤਲਾਸ਼ੀ ਲਈ ਸਤਿਗੁਰੂ ਜੀ ਕੇ ਬਿਸਤਰੇ ਕੀ। ਜੇਹੜਾ ਕਾਗਜ਼ ਬਾਹਰ ਸੇ ਸੁਟਿਆ ਸੀ ਸੋ

---

੧. ਇਸ ਸਿਪਾਹੀ ਦਾ ਨਾਂ ਅਬਦੁਲਾ ਖਾਂ ਸੀ ਜੋ ੨੦ਵੀਂ ਰੈਜਿਮੈਂਟ ਵਿੱਚ ਨੌਕਰ ਸੀ।

ਫੂਕ ਦਿੱਤਾ ਸੀ। ਜਾਂ ਕੁਝ ਨਾ ਨਿਕਲਿਆ ਤਾਂ ਸ਼ਰਮਿੰਦੇ ਹੋਇਕੇ ਮੁੜ ਗਏ।

ਸ੍ਰੀ ਸਤਿਗੁਰੂ ਜੀ ਨੇ ਨੱਬੇ ਹਜ਼ਾਰ ਪਾਠ ਕੀਤਾ ਚੌਪਈ ਕਾ। ਸੱਤਰ ਹਜ਼ਾਰ ਪਾਠ ਨਾਨੂੰ ਸਿੰਘ ਨੇ ਕੀਤਾ। ਉਸੀ ਦਿਨੀ ਥੀਂ ਜੋ ਪ੍ਰਜੋਗ ਸੀ ਚੌਪਈ ਕਾ ਸੋ ਟੁੱਟ ਗਿਆ।

ਸ੍ਰੀ ਸਤਿਗੁਰੂ ਜੀ ਮਸਤਾਨੇ ਸੁਭਾਉ ਮੈ ਹੋਇ ਗਏ। ਕੁਤਵਾਲੀ ਮੈ ਤਲਾਸ਼ੀ ਲੈ ਕੇ ਧੰਨਾ ਸਿੰਘ ਕੋ ਛੋਟੇ ਜੇਹਲਖਾਨੇ ਮੇਂ ਲੈ ਗਏ। ਅਗਲੇ ਦਿਨ ਫਰੰਗੀ ਆਇਆ।[੧] ਫਰੰਗੀ ਨੇ ਕਿਹਾ ਤੁਮ ਕਿਓਂ ਆਏ ਏਥੇ। ਸਿੰਘ ਨੇ ਕਿਹਾ ਕਿ ਨੌਕਰੀ ਵਾਸਤੇ ਆਏ ਸੇ। ਕਹਾ ਕਿ ਤੁਮ ਰਾਜਾ ਰਾਮ ਸਿੰਘ ਕੇ ਬੰਗਲੇ ਕਿਉਂ ਗਏ। ਸਿੰਘ ਨੇ ਕਿਹਾ ਕਿ ਰਣਜੀਤ ਸਿੰਘ ਕੇ ਵਕਤ ਕਾ ਪਾਤਸ਼ਾਹ ਸੀ ਸਾਡੇ ਦੇਸ ਕਾ, ਅਸੀਂ ਆਪਣਾ ਹਾਲ ਲਿਖਕੇ ਦਿੱਤਾ ਹੈ ਕਿ ਏਨਾਂ ਦੀ ਫੁਰਮਾਇਸ਼ ਨਾਲ ਸਾਨੂੰ ਨੌਕਰੀ ਮਿਲ ਜਾਵੇ। ਮੈਂ ਲਿਖਕੇ ਸੁੱਟੀ ਸੀ ਉਨ੍ਹਾਂ ਨੂੰ। ਓਨਾਂ ਮੈਨੂੰ ਲਿਖਕੇ ਸੁੱਟ ਦਿੱਤੀ ਤਾਂ ਮੈਂ ਚੁਕ ਲਈ ਹੈ। ਤਾਂ ਮੈਨੂੰ ਸਪਾਹੀ ਨੇ ਫੜ ਲਿਆ ਹੈ। ਚਾਰ ਘਟ ਸੌ ਰੁਪਿਆ ਤਲਾਸ਼ੀ ਸੇ ਨਿਕਲਿਆ।[੨] ਫੇਰ ਜੇਲਖਾਨੇ ਮੇਂ ਲੈ ਗਏ।

ਫਰੰਗੀ ਉਸੀ ਵਕਤ ਠਾਕਰਵਾੜੀ ਮੇਂ ਆਇ ਗਯਾ। ਅਗੇ ਪੰਜ ਸਿੰਘ ਬੈਠੇ ਹੈਂ। ਪੂਛਾ ਕਿ ਤੁਮ ਪੜ੍ਹਨ ਜਾਣਦੇ ਹੋ? ਪੜਨ ਤਾਂ ਜਾਣਦੇ ਸੀ ਪਰ ਮੁਕਰ ਗਏ ਕਿ ਅਸੀਂ ਨਹੀਂ ਪੜ੍ਹੇ ਹੋਏ। ਇਕ ਹੋਰ ਗ੍ਰੰਥੀ ਥਾ ਪੰਜਾਬ ਕਾ ਉਸ ਕੋਲ ਗਏ। ਸਿੰਘਾਂ ਨੂੰ ਪੁਛਿਆ ਏਥੇ ਕਿਓਂ ਆਏ ਹੋ ਏਡੀ ਦੂਰ। ਸਿੰਘਾਂ ਨੇ ਕਿਹਾ ਕਿ ਨੌਕਰੀ ਵਾਸਤੇ ਆਏ ਹਾਂ। ਓਹ ਹੁਕਮਨਾਮਾ ਪੜਾਇਆ।[੩] ਕੋਈ ਬਚਨ ਸੁਣਾਇਆ ਕੋਈ ਨਾ ਸੁਣਾਇਆ। ਬਿਲਿਆਂ ਕਾ ਨਾਮ ਬਿਲੇ ਕਰਕੇ ਲਿਖਿਆ ਸੀ ਉਹ ਭੀ ਨਾ ਕਿਹਾ। ਉਸਨੇ ਸਾਰਾ ਮਤਲਬ ਸਮਝਾ ਦਿਤਾ ਜੋ ਲਿਖਿਆ ਸੀ।

ਸੋ ਹੁਕਮਨਾਮਾ ਫਰੰਗੀ ਨੇ ਸਾਹਮਣੇ ਜਾ ਦਿਖਾਇਆ ਸ੍ਰੀ ਸਤਿਗੁਰੂ ਜੀ ਕੋ ਕਿ ਦੇਖੋ ਤੁਮਾਰੇ ਹਾਥੋਂ ਕਾ ਲਿਖਿਆ ਹੋਇਆ ਹੈ। ਫਰੰਗੀ ਤਾਂ ਚਲਾ ਗਿਆ ਬਚਨ ਕੀਤਾ ਹੁਣ ਅੱਖਰ ਨਹੀਂ ਲਿਖਣਾ ਹੈ। ਮੈਂ ਤੇ ਏਨਾਂ ਦੇ ਭਲੇ ਵਾਸਤੇ ਲਿਖਦਾ ਹਾਂ ਏਨਾਂ ਨੇ ਹੁਕਮ ਨਾ ਮੰਨਿਆ। ਸੱਤਰ ਹੁਕਮਨਾਮੇ ਲਿਖੇ ਹੈਂ ਮੰਨਦੇ ਇਕ ਭੀ ਨਹੀਂ।

ਜੋ ਨਾਲਦੇ ਸਿੰਘ ਥੇ ਤਿਨਾ ਨੇ ਕਹਾ ਕਿ ਧੰਨਾ ਸਿੰਘ ਨੂੰ ਡੇਰ ਹੋ ਗਈ ਹੈ। ਸੋਭਾ ਸਿੰਘ ਨੂੰ ਭੇਜਿਆ ਕਿ ਤੂੰ ਪਤਾ ਲਿਆਓ। ਸੁਣਿਆ ਹੈ ਕਿ ਧੰਨਾ ਸਿੰਘ ਫੜਿਆ ਗਿਆ ਹੈ। ਸੋਭਾ ਸਿੰਘ ਤੇ ਕ੍ਰਿਪਾਲ ਸਿੰਘ ਪਤਾ ਲੈਣ ਗਏ। ਜਾਂ ਸਤਿਗੁਰੂ ਜੀ ਪਾਸ ਆਏ ਤਾਂ ਸਤਿਗੁਰੂ ਜੀ ਬਚਨ ਕੀਤਾ ਧੰਨਾ ਸਿੰਘ ਫੜਿਆ ਗਿਆ ਹੈ। ਸੰਸਾ ਕੋਈ ਨਹੀਂ ਕਰਨਾ ਛੁਟ ਜਾਏਗਾ। ਤੁਸੀਂ ਜਹਾਜ ਛੁਟੇ ਤੇ ਚੜ੍ਹੇ ਜਾਣਾ। ਤੁਹਾਡੀ ਮਲੂਮੀ ਹੋਇ ਗਈ ਹੈ।

---

੧. ਡਿਪਟੀ ਕਮਿਸ਼ਨਰ ਅਤੇ ਸ਼ਹਿਰ ਮੈਜਿਸਟ੍ਰੇਟ ਮਿਸਟਰ ਆਰ. ਸੀ. ਈਵਾਨਸਨ।

੨. ਕੂਕਾ ਮੂਵਮੈਂਟ, ਫਰੀਡਮ ਸਟ੍ਰਗਲ ਇਨ ਪੰਜਾਬ - ਪੰਨਾ ੫.

੩. ਭਾਈ ਆਸਾ ਸਿੰਘ, ਇਹ ਕੂਕਾ ਨਹੀਂ ਸੀ ਫੇਰ ਵੀ ਇਸਨੇ ਕਈ ਤੱਥ ਨਰਮ ਕਰਕੇ ਦੱਸੇ - ਕੂਕਾ ਮੂਵਮੈਂਟ, ਫਰੀਡਮ ਸਟ੍ਰਗਲ ਇਨ ਪੰਜਾਬ - ਪੰਨਾ ੯, ੧੧.

ਸੁਖ ਸਾਂਦ ਨਾਲ ਸਿੰਘ ਕਲਕੱਤੇ ਜਾਇ ਉਤਰੇ। ਪਿਛੋਂ ਤਾਰ ਆਈ। ਮੁਕਬਲਾਂ ਨੇ ਕਿਹਾ ਕਿ ਦਰਸਨ ਕਰਕੇ ਆਏ ਹੈਂ ਰਾਜਾ ਰਾਮ ਸਿੰਘ ਕਾ। ਮੁਕਬਲਾਂ ਨੇ ਰੇਲ ਕੇ ਪੜਾਉ ਸਿੰਘ ਆਇ ਘੇਰੇ।[੧] ਕਹਾ ਕਿ ਤੁਮ ਕਿਥੋਂ ਆਏ ਹੋ? ਸਿੰਘਾਂ ਨੇ ਕਿਹਾ ਕਿ ਰੰਗੂਨ ਸੇ ਆਏ ਹੈਂ। ਮੁਕਬਲਾਂ ਨੇ ਕਿਹਾ ਤੁਮ ਕਿਓਂ ਗਏ ਥੇ ਰੰਗੂੰਨ? ਸਿੰਘਾਂ ਨੇ ਕਿਹਾ ਕਿ ਸੌਦਾ ਖਰੀਦਣ ਗਏ ਥੇ। ਮੁਕਬਲਾਂ ਕਿਹਾ ਤੁਮ ਲਿਆਏ ਨਹੀਂ ਸੌਦਾ? ਸਿੰਘਾਂ ਕਿਹਾ ਪਾਛੇ ਕੀ ਸਲਾਹ ਕਰਕੇ ਲਜਾਮਾਂਗੇ। ਮੁਕਬਲ ਦੋ ਫਰੰਗੀ ਲੈ ਆਇਆ। ਫਰੰਗੀ ਨੇ ਕਹਾ ਕੌਨਸਾ ਜ਼ਿਲਾ ਹੈ? ਸਿੰਘਾਂ ਨੇ ਕਹਾ ਕਿ ਫਿਰੋਜ਼ਪੁਰ ਕਾ ਜ਼ਿਲਾ ਹੈ। ਪਿੰਡ ਭੀ ਕਿਸੇ ਕੋਈ ਦਸਿਆ। ਨਾਉਂ ਲਿਖ ਲਏ।

ਸਿੰਘ ਰੇਲ ਚੜ੍ਹੇ। ਜਾਂ ਕਾਂਸ਼ੀ ਆਏ ਤਾਂ ਸਿੰਘਾਂ ਨੂੰ ਫੇਰ ਭੈ ਹੋਇਆ ਕਿ ਸਾਨੂੰ ਫੜ ਨਾ ਲੈਣ। ਤਿੰਨ ਸਿੰਘ ਉਤਰ ਕੇ ਨਸ ਚਲੇ। ਸਿਪਾਹੀ ਨੇ ਕਿਹਾ ਕਿ ਤੁਮ ਨਸੇ ਕਿਓਂ ਹੋ? ਚੌਥੇ ਸਿੰਘ ਨੇ ਕਿਹਾ ਕਿ ਮਦਾਨ ਹੋਣ ਲਗੇ ਹੈਂ ਕਿ ਰੇਲ ਛੇਤੀ ਨਾ ਤੁਰ ਜਾਵੇ। ਅਗਲੇ ਪੜਾਉ ਭੀ ਫੇਰ ਸਿੰਘ ਨਸੇ ਤਾਂ ਸਿਪਾਹੀ ਨੇ ਫੇਰ ਪੁਛਿਆ ਤੁਮ ਕਿਓਂ ਨਸੇ। ਚੌਥੇ ਸਿੰਘ ਨੇ ਕਿਹਾ ਕਿ ਪਾਣੀ ਲਭਦੇ ਹੈਂ ਪੀਣ ਨੂੰ, ਧਿਆਏ ਹੈਂ ਸਿੰਘ। ਚਾਰੇ ਸਿੰਘ ਪ੍ਰਾਗੋਂ ਉਤਰ ਗਏ। ਫੇਰ ਦੋ ਦੁਰਾਹੇ ਆਇ ਉਤਰੇ। ਸੋਭਾ ਸਿੰਘ ਤੇ ਕ੍ਰਿਪਾਲ ਸਿੰਘ ਰਾਗੀ ਰਾਮਦਾਸ ਪੁਰੇ ਦੀ ਧਰਤੀ ਪਰ ਦਰਬਾਰਾ ਸਿੰਘ ਨੂੰ ਬਾਹਰ ਮਿਲੇ, ਰੁਪਯੇ ਦੀਏ। ਸਾਰਾ ਹਾਲ ਸੁਣਾਇਆ।

ਰਾਮਦਾਸ ਪੁਰੇ ਸਾਹਿਬ ਭੀ ਬੜੀ ਕਰੜਾਈ ਸੀ। ਬਾਬਾ ਜੀ ਸਾਰਾ ਹਾਲ ਗੁਰੂ ਜੀ ਪਾਸ ਕਹਿਆ। ਸਿੰਘਾਂ ਕੀ ਫਤੇ ਬੁਲਾਈ। ਗੁਰੂ ਹਰੀ ਸਿੰਘ ਜੀ ਬਾਬੇ ਦਰਬਾਰਾ ਸਿੰਘ ਨੂੰ ਬਚਨ ਕੀਤਾ ਸਿੰਘਾਂ ਨੂੰ ਕਹੋ ਧੁਆਨੂੰ ਖੁਸ਼ੀਆਂ ਹੈਂ। ਕਿਉਂਕਿ ਮੁਕਬਲਾਂ ਨੂੰ ਏਥੇ ਖਬਰ ਹੈ ਕਿ ਸਿੰਘ ਏਥੇ ਔਣੇ ਹੈਂ, ਫੇਰ ਆਇਕੇ ਧੀਰਜ ਨਾਲ ਦਰਸ਼ਨ ਕਰ ਜਾਣਾ। ਹੁਣ ਜਾਓ। ਬਟਨ ਨੇ ਏਥੇ ਮੁਕਬਲ ਛੱਡੇ ਹੋਏ ਹੈਂ ਕਿ ਰੰਗੂਨ ਸੇ ਸਿੰਘ ਆਮੇਂਗੇ। ਜਹਾਂ ਜਹਾਂ ਸਿੰਘਾਂ ਕੇ ਉਤਰਨੇ ਚੜਨੇ ਕੇ ਪੜਾਉ ਹੈਂ ਉਥੇ ਉਥੇ ਮੁਕਬਲ ਛੱਡੇ ਹੋਏ ਹੈਂ। ਤਨਖਾਹਾਂ ਖਾਂਦੇ ਹੈਂ। ਵਿਚ ਡੇਰੇ ਕੇ ਭੀ ਰੈਂਦੇ ਹੈਂ। ਰੋਜ਼ ਕੀ ਰੋਜ਼ ਖਵਰ ਪੁਚਾਇ ਦਿੰਦੇ ਹੈਂ। ਜੋ ਹੁਕਮਨਾਮੇ ਰੰਗੂਨ ਸੇ ਆਏ ਸੇ, ਉਤਾਰ ਉਤਾਰ ਕੇ ਮੁਕਬਰਾਂ ਨੇ ਬਟਨ ਨੂੰ ਜਾਇ ਦੀਏ ਹੈਂ। ਬਟਨ ਨੇ ਜਿਲੇ ਮੇਂ ਭੇਜੇ ਹੈਂ।

## ਹੀਰਾ ਸਿੰਘ ਸਢੌਰਾ ਅਤੇ ਸਾਥੀ ਰੰਗੂਨ ਗਏ

ਪੰਜਾਬ ਸੇ ਹੋਰ ਸਿੰਘ ਭੀ ਚਲੇ। ਹੀਰਾ ਸਿੰਘ ਸਢੌਰੇ ਦਾ,[੨] ਸਾਹਿਬ ਸਿੰਘ ਜੌਲਾਂ ਦਾ,

---

੧. ਇਹ ਸਿੰਘ ੩ ਅਗਸਤ ਨੂੰ ਵਾਪਸ ਕਲਕੱਤੇ ਆ ਗਏ। ਸਰਕਾਰ ਦਾ ਕਾਨਫੀਡੈਂਸ਼ਲ ਲੈਟਰ ਮਿਤੀ ੭ ਸਤੰਬਰ ੧੮੮੦-ਕੂਕਾ ਮੂਵਮੈਂਟ ਫਰੀਡਮ ਸਟ੍ਰਗਲ ਇਨ ਪੰਜਾਬ - ਪੰਨਾ ੧੦.

੨. ਹੀਰਾ ਸਿੰਘ ਸਢੌਰੇ ਦਾ, ਸਪੁੱਤਰ ਸ੍ਰ. ਕਿਰਪਾਲ ਸਿੰਘ, ਇਸ ਨੂੰ ਹੀਰਾ ਸਿੰਘ 'ਲੰਬੂ' ਕਰਕੇ ਵੀ ਜਾਣਿਆ ਜਾਂਦਾ ਸੀ। ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਕਸ਼ਮੀਰ ਵਿਚ 'ਕੂਕਾ ਪਲਟਨ' ਖੜੀ ਕਰਨ ਵਿਚ ਹੀਰਾ ਸਿੰਘ ਦਾ ਮੁੱਖ ਹੱਥ ਸੀ। ੧੮੮੦ ਈ. ਦੇ ਸ਼ੁਰੂ ਵਿਚ ਹੀਰਾ ਸਿੰਘ ਫੇਰ ਜੰਮੂ ਜਾ ੩੦ ਰੁਪਏ ਮਹੀਨੇ ਤੇ ਕੁਛ ਸਮੇਂ ਲਈ ਨੌਕਰ ਹੋ ਗਿਆ। ਅਗਸਤ ਵਿਚ ਆਪਣੇ ਸਾਥੀਆਂ ਨਾਲ ਹੀਰਾ ਸਿੰਘ ਰੰਗੂਨ ਪਹੁੰਚ ਗਿਆ ਸੀ - ਸੀਕ੍ਰਟ ਪੁਲੀਸ ਐਬਸਟ੍ਰੈਕਟ ਭਾਗ - ੨, ਪੈਰਾ ੧੫, ਪੰਨਾ - ੧੦੩.

ਵਸਾਖਾ ਸਿੰਘ ਭੋਮੇ ਬਡਾਲੇ ਕਾ, ਚੰਦਾ ਸਿੰਘ ਸਕਤੂ ਨੰਗਲ ਕਾ, ਲਾਲ ਸਿੰਘ ਲਤਾਲੇ ਕਾ ਤੇ ਈਸ਼ਰ ਸਿੰਘ ਚੂਨ੍ਹੀ ਕਾ।[੧] ਸਿੰਘ ਤੁਰਨੇ ਲਗੇ ਤਾਂ ਗੁਰੂ ਹਰੀ ਸਿੰਘ ਜੀ ਬਚਨ ਕੀਤਾ ਅਸੀਂ ਕੀ ਕੈਹਣਾ ਹੈ, ਸਤਿਗੁਰੂ ਜੀ ਮਨੇ ਕਰ ਭੇਜਦੇ ਹੈਂ। ਈਸ਼ਰ ਸਿੰਘ ਸੁਧ ਸਿੰਘ ਕੇ ਕੋਲ ਭੀ ਗਿਆ ਸਢੌਰੇ। ਬਾਬੇ ਸੁਧ ਸਿੰਘ ਨੇ ਕਿਹਾ ਕਿ ਮੇਰੀ ਅਰਜ ਕਰਕੇ ਕੈਹਣਾ ਜੇਹੜਾ ਕੰਮ ਕਿਸੇ ਨਹੀਂ ਕੀਤਾ ਸੋ ਕੰਮ ਮੈਂ ਕੀਤਾ ਹੈ। ਤੂੰ ਬਖਸ਼ਿੰਦ ਹੈਂ।

ਚਾਰ ਸਿੰਘ ਬਸਾਖਾ ਸਿੰਘ, ਸਾਹਿਬ ਸਿੰਘ, ਚੰਦਾ ਸਿੰਘ ਤੇ ਹੀਰਾ ਸਿੰਘ ਮਗਰੋਂ ਫੇਰ ਆਏ। ਗੁਰੂ ਜੀ ਬਚਨ ਕੀਤਾ ਲਾਲ ਸਿੰਘ ਅੰਬਾਲੇ ਹੈ ਉਸਨੂੰ ਜਾਇ ਮਿਲੋ। ਇਕ ਮੁਕਬਲ ਲੱਖਾ ਸਿੰਘ ਨਾਮਧਾਰੀਆ ਬਣਕੇ ਪੰਜਾ ਸਿੰਘਾਂ ਨੂੰ ਨਿਉਂਦਾ ਦਿੱਤਾ ਕਿ ਮੇਰਾ ਪ੍ਰਸਾਦ ਛਕ ਕੇ ਰੇਲ ਤੇ ਚੜ੍ਹਨਾ। ਅਗਲੇ ਦਿਨ ਪ੍ਰਸਾਦ ਛਕ ਕੇ ਸਿੰਘ ਰੇਲ ਪਰ ਜਾਇ ਚੜ੍ਹੇ। ਮੁਕਬਲਾਂ ਨੇ ਮਗਰੋਂ ਮੁਕਬਰੀ ਕੀਤੀ ਕਿ ਪਾਂਚੋ ਸਿੰਘ ਰੰਗੂਨ ਕੋ ਗਏ ਹੈਂ ਰਾਮ ਸਿੰਘ ਕਾ ਦਰਸ਼ਨ ਕਰਨ। ਲਾਲ ਸਿੰਘ ਕੋ ਨੀਂਦ ਆਇ ਗਈ ਰੇਲ ਮੇਂ। ਅੰਤਰਜਾਮੀ ਗੁਰੂ ਜੀ ਦਰਸ਼ਨ ਦੇਕੇ ਮੁਕਬਰ ਕਾ ਨਾਮ ਲੈਕੇ ਬਚਨ ਕੀਤਾ ਤੁਸਾਂ ਕੀ ਮੁਕਬਰੀ ਕੀਤੀ ਹੈ ਕੋਹੜੀ ਨੇ। ਤੁਸਾਂ ਦਾ ਨਾਮ ਕਹਿ ਦਿੱਤਾ ਹੈ ਲਾਈਨ ਬਦਲ ਲਵੋ। ਲਾਲ ਸਿੰਘ ਨੇ ਸਿੰਘਾਂ ਨੂੰ ਸੁਣਾਇਆ ਕਿ ਮੈਨੂੰ ਸ੍ਰੀ ਸਤਿਗੁਰੂ ਜੀ ਏਹ ਬਚਨ ਕੀਤਾ ਹੈ। ਸਿੰਘਾਂ ਉਤਰ ਕੇ ਅਜੁਧਿਆ ਕਾ ਟਿਕਟ ਲੈ ਲੀਆ। ਅਜੁਧਿਆ ਜਾਇ ਉਤਰੇ। ਚਾਰ ਦਿਨ ਓਥੇ ਰਹੇ। ਫੇਰ ਕਾਂਸ਼ੀ ਜਾਇ ਰਹੇ। ਚਾਰ ਦਿਨ ਓਥੇ ਰਹੇ। ਫੇਰ ਰੇਲ ਚੜੇ ਕਲਕੱਤੇ ਜਾਇ ਉਤਰੇ। ਮੁਕਬਲ ਭੀ ਜਾਇ ਹਾਜਰ ਹੋਏ। ਸਿੰਘਾਂ ਨੂੰ ਪੁਛਿਆ ਤੁਮ ਕਿੱਥੇ ਕੇ ਹੋ! ਸਿੰਘਾਂ ਨੇ ਬਦਲ ਕੇ ਨਾਮ ਆਪਣੇ ਭੀ ਤੇ ਪਿੰਡਾਂ ਕੇ ਭੀ ਲਖਾਏ। ਸਿਪਾਹੀ ਥਾਨੇਦਾਰ ਨੂੰ ਸਦਣ ਗਿਆ। ਸਿੰਘ ਭੀ ਵਡੀ ਸੰਗਤ ਮੈ ਜਾਇ ਰਹੇ। ਦਿਨ ਲਥੇ ਕਾ ਵੇਲਾ ਸੀ। ਕੁਸ਼ਾਲ ਸਿੰਘ ਓਥੇ ਰਹਿੰਦਾ ਸੀ।[੨] ਉਸ ਨੂੰ ਕਹਿਕੇ ਜਗਾ ਕਰਾਏ ਲੈ ਕੇ ਰਹੇ।

ਜਿਸ ਦਿਨ ਜਹਾਜ਼ ਛੁਟਨਾ ਸੀ ਜਹਾਜ ਪਰ ਜਾਇ ਚੜੇ। ਪੁਲਿਸ ਵਾਲੇ ਰੋਜ਼ ਤਲਾਸ਼ੀ ਲੈਣ ਜਾਂਦੇ ਹੁੰਦੇ ਸੀ। ਪੁਲਿਸ ਤਲਾਸ਼ੀ ਲੈਣ ਲਗੀ ਕਿਉਂਕਿ ਕੂਕਾ ਸਿੰਘ ਨਾ ਕੋਈ ਜਹਾਜ਼ ਚੜਕੇ ਚਲਿਆ ਜਾਵੇ। ਏਸ ਗੱਲ ਦੀ ਬੜੀ ਤਕੜਾਈ ਕੀਤੀ ਹੋਈ ਸੀ ਕਿ ਸਿੰਘ ਰਾਜਾ

---

੧. ਸਰਕਾਰੀ ਰਿਕਾਰਡ ਹੋਮ ਜੁਡੀਸ਼ਿਅਲ – ਬੀ, ਸਤੰਬਰ ੧੮੮੦ ਦੀ ਪ੍ਰੋਸੀਡਿੰਗ ਨੰ: ੨੩੨-੨੩੬ ਵਿੱਚ ਈਸ਼ਰ ਸਿੰਘ ਦਾ ਨਾਂ ਨਹੀਂ ਆਉਂਦਾ। ਪ੍ਰਸੰਗ ਵਿੱਚ ਅੱਗੇ ਕਈ ਥਾਈਂ 'ਪੰਜ' ਸਿੰਘਾਂ ਦਾ ਜ਼ਿਕਰ ਆਉਂਦਾ ਹੈ। ਪਰ ਅੱਗੇ ਚਲਕੇ ਰੰਗੂਨ ਈਸ਼ਰ ਸਿੰਘ ਦਾ ਜ਼ਿਕਰ ਇਸ ਗ੍ਰੰਥ ਵਿੱਚ ਆਇਆ ਹੈ।

੨. ਮਹਤਾਬ ਸਿੰਘ ਪਕੌੜੀਏ ਦਾ ਭਰਾ। ਹੀਰਾ ਸਿੰਘ ਅਤੇ ਉਸਦੇ ਸਾਥੀ ਆਪਣੇ ਕਪੜੇ ਅਤੇ ਸਾਮਾਨ ਖੁਸ਼ਹਾਲ ਸਿੰਘ ਪਾਸ ਹੀ ਛੱਡ ਕੇ ਅੱਗੇ ਗਏ ਸਨ। ੧ ਸਤੰਬਰ ਨੂੰ ਸਿੰਘਾਂ ਦੀ ਵਾਪਸੀ ਸਮੇਂ ਵੀ ਖੁਸ਼ਹਾਲ ਸਿੰਘ ਜਹਾਜ ਤੇ ਲੈਣ ਪਹੁੰਚਿਆ ਹੋਇਆ ਸੀ। ਕਲਕੱਤਾ ਪੁਲਿਸ ਦੇ ਡਿਪਟੀ ਕਮਿਸ਼ਨਰ ਨੇ ੯ ਸਤੰਬਰ ੧੮੮੦ ਦੀ 'ਗੁਪਤ' ਚਿੱਠੀ ਵਿੱਚ ਸਰਕਾਰ ਨੂੰ ਬੇਨਤੀ ਕੀਤੀ ਸੀ ਕਿ ਖੁਸ਼ਹਾਲ ਸਿੰਘ ਨੂੰ ਕਲਕੱਤੇ ਤੋਂ ਹਟਾ ਦਿੱਤਾ ਜਾਵੇ।

ਰਾਮ ਸਿੰਘ ਕੋ ਨਾ ਮਿਲਣ। ਪੁਲਿਸ ਤਲਾਸ਼ੀ ਲੈਣ ਲਈ ਚਲੀ ਔਂਦੀ ਸੀ। ਸਿੰਘਾਂ ਸਾਰਿਆਂ ਨੇ ਰਲਕੇ ਅਰਦਾਸ ਕੀਤੀ ਹੇ ਅੰਤਰਜਾਮੀ ਗੁਰੂ ਜੀ ਸਾਡੀ ਲਜਿਆ ਰੱਖੋ ਸਾਡੀ ਤਲਾਸ਼ੀ ਨਾ ਕੋਈ ਲਵੇ। ਜਹਾਜ ਦੇ ਕਪਤਾਨ ਨੇ ਸੰਗਲ ਚੁਕ ਲਿਆ। ਜਹਾਜ ਤੁਰ ਪਿਆ। ਤਲਾਸ਼ੀ ਕਿਸੇ ਨਾ ਲਈ। ਸਿੰਘਾਂ ਨੇ ਸ਼ੁਕਰ ਕੀਤਾ। ਉਸਤਤ ਕਰਨੇ ਲਗੇ ਕਿ ਧੰਨ ਗੁਰੂ ਹੈ। ਪੰਜ ਦਿਨ ਸਿੰਘ ਜਹਾਜ਼ ਵਿਚ ਰਹੇ। ਪ੍ਰਸਾਦ ਵੀ ਨਹੀਂ ਛਕਿਆ ਜਲ ਵੀ ਨਹੀਂ ਛਕਿਆ। ਜਦ ਜਹਾਜ ਤੋਂ ਉਤਰਨ ਲਗੇ ਤਾਂ ਪੁਲਿਸ ਨੇ ਪੁਛਿਆ ਤੁਮ ਕਿਧਰ ਚਲੇ ਹੋ। ਸਿੰਘਾਂ ਨੇ ਕਿਹਾ ਕਿ ਨੌਕਰੀ ਵਾਸਤੇ ਆਏ ਹੈਂ। ਠਾਕਰ ਵਾੜੀ ਜਾਇ ਉਤਰੇ। ਪੰਜਾਬ ਕੇ ਬੱਤੀ ਸਿੰਘ ਪਹਿਲੇ ਹੀ ਉਥੇ ਸੀ ਉਮੈਦਵਾਰਾਂ ਮੈ ਨੌਕਰੀ ਵਾਸਤੇ ਗਏ ਹੋਏ।

ਰੰਗੂਨ ਮੇਂ ਜਾਂ ਗਏ ਤਾਂ ਓਥੇ ਅੱਗ ਲਗੀ ਹੋਈ ਸੀ ਕਿ ਧੰਨਾ ਸਿੰਘ ਗੁਮਟੀ ਵਾਲਾ ਫੜਿਆ ਹੋਇਆ ਹੈ। ਹੁਕਮਨਾਮਾ ਭੀ ਥਾ ਓਸਦੇ ਕੋਲ। ਨੌਕਰੀ ਕਰਨ ਦਾ ਬਹਾਨਾ ਸੀ। ਜਿੱਥੇ ਉਮੈਦਵਾਰ ਸੇ ਓਨਾਂ ਦੇ ਵਿਚ ਜਾਇ ਬੈਠੇ। ਹੀਰਾ ਸਿੰਘ ਸਢੌਰੇ ਵਾਲੇ ਨੂੰ ਭੀ ਜਹਾਜ ਮੈ ਬੋਲਾ ਹੋਇਆ ਸੀ ਕਿ ਰੰਗੂਨ ਮੇਂ ਇਕ ਸਿੰਘ ਫੜਿਆ ਹੋਇਆ ਹੈ। ਈਸ਼ਰ ਸਿੰਘ ਇਕੱਲਾ ਹੀ ਗਿਆ ਅਰਦਾਸਾ ਕਰਕੇ। ਜਿੱਥੇ ਭੁਲ ਜਾਏ ਤਾਂ ਅਕਾਸ਼ਬਾਣੀ ਨਾਲ ਦਸਣਾ। ਜਾਂ ਕੋਲ ਗਿਆ ਤਾਂ ਦਰਸ਼ਨ ਹੋਇਆ। ਬਚਨ ਕੀਤਾ ਸੁੱਟ ਅਰਦਾਸ। ਈਸ਼ਰ ਸਿੰਘ ਨੇ ਕਹਾ ਕਿ ਮੈਂ ਅਨਪੜ ਹਾਂ। ਬਚਨ ਹੋਇਆ ਸਿੰਘਾਂ ਨੂੰ ਲੈ ਆਓ, ਜੋ ਚਿੱਠੀ ਲਿਆਂਦੀ ਹੈ ਸਾਨੂੰ ਏਸੇ ਪਹਿਰੇ ਮੇਂ ਦੇ ਜਾਵਣ। ਏਹ ਸਪਾਹੀ ਵਾਕਫ਼ ਹੈਨ। ਈਸ਼ਰ ਸਿੰਘ ਨੇ ਹੌਲੀ ਹੌਲੀ ਸਿੰਘਾਂ ਨੂੰ ਕਹਿਆ ਕਿ ਸਤਿਗੁਰੂ ਜੀ ਸਦਦੇ ਹਨ ਤੁਹਾਨੂੰ। ਸਿੰਘਾਂ ਨੇ ਆਪਸ ਮੈ ਸਲਾਹ ਕੀਤੀ ਕਿ ਚਲੋ ਰਾਜਾ ਰਾਮ ਸਿੰਘ ਪੰਜਾਬ ਦੇਸ ਕਾ ਏਥੇ ਆਇਆ ਹੈ ਦਰਸ਼ਨ ਕਰ ਆਵੀਏ। ਜੇੜੇ ਦੋ ਉਮੈਦਵਾਰ ਸੇ ਓਨਾਂ ਨੇ ਭੀ ਕਹਾ ਚਲੋ ਅਸੀਂ ਭੀ ਦਰਸ਼ਨ ਕਰਾਂਗੇ। ਸਿੰਘ ਓਨਾਂ ਨੂੰ ਏਹ ਨਾ ਆਖ ਸਕਣ ਕਿ ਤੁਸੀਂ ਨਾ ਜਾਓ। ਆਪਣੇ ਭੀ ਸਾਰੇ ਸਿੰਘ ਤੇ ਉਮੈਦਵਾਰ ਸਾਰੇ ਈ ਨਾਲ ਜਾਇ ਖੜੇ ਹੋਏ। ਸਭਨੇ ਦੀਦਾਰ ਕੀਤਾ।

ਦੀਨਾਨਾਥ ਜੀ ਬਚਨ ਕੀਤਾ ਕਿ ਸਾਰੇ ਨਾਮਧਾਰੀਏ ਹੈਨ ਕਿ ਦੂਏ ਹੈਨ। ਈਸ਼ਰ ਸਿੰਘ ਨੇ ਕਿਹਾ ਕਿ ਤੱਰੇ ਜੰਤ ਹੈਂ ਸਰਬ ਈ ਪਰ ਉਮੈਦਵਾਰ ਸਿੰਘ ਭੀ ਹੈਨ। ਤੇਜੀ ਮੈ ਬਚਨ ਕੀਤਾ ਸਤਿਗੁਰੂ ਜੀ ਕਿ ਮੈਂ ਤਾਂ ਮਨ੍ਹੇ ਕਰਦਾ ਹਾਂ ਪਰ ਸਿੰਘ ਡਾਰਾਂ ਦੀਆਂ ਡਾਰਾਂ ਔਣ ਲਗੇ ਹੈਨ। ਜਿਉਂ ਜਿਉਂ ਮਨੇ ਕਰਦੇ ਹੈਂ ਤਿਓਂ ਤਿਓਂ ਜ਼ਿਆਦਾ ਔਂਦੇ ਹੈਨ। ਕਹਿਆ ਨਹੀਂ ਮੰਨਦੇ ਹੈਨ। ਬਚਨ ਹੋਇਆ ਤੁਰੇ ਜਾਂਦੇ ਈ ਗੱਲਾਂ ਕਰੋ ਖੜੋਇਕੇ ਨਾ ਕਰੋ। ਸਾਡੀ ਪੰਜਾਬੀ ਬੋਲੀ ਕੀ ਏਨਾਂ ਕੋ ਸਮਝ ਨਹੀਂ ਪੈਂਦੀ। ਏਧਰ ਦੇਖਕੇ ਖੜੋਇਕੇ ਕੋਈ ਨਾ ਗੱਲ ਕਰੋ। ਤੁਰੇ ਜਾਂਦੇ ਈ ਕਰੋ ਜਾਂ ਲਿਖਕੇ ਸੁੱਟੋ। ਧੰਨਾ ਸਿੰਘ ਗੁਮਟੀ ਵਾਲਾ ਫੜਿਆ ਹੋਇਆ ਹੈ। ਅੱਗ ਮਚੀ ਹੋਈ ਹੈ। ਫੇਰ ਦਰਸ਼ਨ ਦੋ ਵਜੇ ਕਰਨਾ। ਹੁਣ ਹੋਰ ਸਪਾਹੀ ਕਾ ਪਹਿਰਾ ਹੈ। ਜਦ ਕੋਈ

ਵਾਕਬ ਸਪਾਹੀ ਹੁੰਦਾ ਹੈ ਤਾਂ ਗੱਲ ਕਰ ਲਈਦੀ ਹੈ। ਲਿਖਕੇ ਹਵਾਲ ਦੇਵੋ। ਜਹਾਜ ਤੁਰੇ ਤਾਂ ਤੁਰ ਜਾਣਾ। ਸਭ ਸਿੰਘ ਮੁੜ ਆਏ ਦਰਸ਼ਨ ਕਰਕੇ।

ਕੁਝ ਸਿੰਘ ਤਾ ਦਰਸ਼ਨ ਕਰਕੇ ਮੋਰਮਈ ਚਲੇ ਗਏ।[੧] ਚੰਦਾ ਸਿੰਘ ਨੂੰ ਸਤਿਗੁਰਾਂ ਨੇ ਰੱਖ ਲਿਆ। ਚੰਦਾ ਸਿੰਘ ਫੇਰ ਦਰਸ਼ਨ ਕਰਨ ਗਿਆ। ਏਥੇ ਥੜਾ ਸੀ, ਉਸ ਪਰ ਹੁਕਮ ਸੀ ਜੋ ਆਇਕੇ ਖੜੋਵੇ ਉਸਕੋ ਗੋਲੀ ਮਾਰ ਕੇ ਮਾਰ ਦਿਓ। ਚੰਦਾ ਸਿੰਘ ਨੂੰ ਸਤਿਗੁਰੂ ਜੀ ਬਚਨ ਕੀਤਾ ਕਿ ਏਸ ਥੜੇ ਪਰ ਆਇ ਖੜਾ ਹੋ। ਚੰਦਾ ਸਿੰਘ ਨੇ ਸਮਝਿਆ ਮੈਂ ਕਿਉਂ ਡਰਨਾ ਹੈ। ਉਸੀ ਥੜੇ ਪਰ ਜਾਇ ਖੜਾ ਹੋਇਆ। ਦੋ ਸਪਾਹੀਆਂ ਦਾ ਪਹਿਰਾ ਸੀ। ਜਾਂ ਸਪਾਹੀ ਮੁੜੇ ਤਾਂ ਸਿੰਘ ਨੇ ਸਮਝਿਆ ਕਿ ਅੰਨ੍ਹੇ ਕੀਤੇ ਹੋਏ ਹੈਂ। ਬਚਨ ਹੋਇਆ ਸੁਨਾਓ, ਸਿੰਘ ਨੇ ਕਿਹਾ ਕਿ ਤੁਸਾਂ ਦੀਆਂ ਤੁਸੀਂ ਜਾਣੋ। ਬਚਨ ਹੋਇਆ ਜਹਾਜ ਜਾਵੇ ਤਾਂ ਤੂੰ ਵੀ ਚਲੇ ਜਾਣਾ। ਦੇਸ ਜਾਇਕੇ ਨਾ ਆਖੀਂ ਜੋ ਮੈਂ ਮਿਲਕੇ ਆਇਆ ਹਾਂ। ਸਿੰਘ ਨੇ ਕਹਾ ਕਿ ਜੀ ਮੈਂ ਝੂਠ ਨਹੀਂ ਬੋਲਣਾ ਹੈ। ਬਚਨ ਹੋਇਆ ਧੁਆਨੂੰ ਲਿਔਂਦਾ ਹਾਂ ਤਾਂ ਕੋਈ ਔਂਦਾ ਹੈ। ਮੈਂ ਨਾ ਲਿਆਵਾਂ ਤਾਂ ਕੋਈ ਨਾ ਆ ਸਕੇ। ਉਰਾਰ ਪਾਰ ਮੁਕਬਲ ਖੜੇ ਹੈਂ। ਉਨ੍ਹਾਂ ਦੇ ਵਿਚੋਂ ਮੈਂ ਹੀ ਧੁਆਨੂੰ ਲਿਆਂਵਦਾ ਹਾਂ। ਤੁਸੀਂ ਮੇਰਾ ਏਤਨਾ ਬਚਨ ਨਹੀਂ ਮੰਨਦੇ। ਜਾਂ ਦੇਖਿਆ ਸਿੰਘ ਨੇ ਕਿ ਦੀਨਾਨਾਥ ਜੀ ਤੇਜੀ ਮੈ ਹੋਏ ਹੋਏ ਹੈਂ ਤਾਂ ਕਹਿਆ ਜੀ ਸਤਿ ਬਚਨ ਮੈਂ ਨਹੀਂ ਕਹਿੰਦਾ ਹਾਂ। ਏਤਨਾ ਬਚਨ ਕਰਕੇ ਮੁੜ ਗਿਆ। ਸਪਾਹੀ ਕੀ ਨਿਗਾ ਨਾ ਆਇਆ।

## ਧੰਨਾ ਸਿੰਘ ਦੀ ਰਿਹਾਈ

ਧੰਨਾ ਸਿੰਘ ਨੂੰ ਇਕ ਦਿਨ ਅਵਾਜ਼ਾ ਹੋਇਆ ਤੇਰੇ ਮਾਂ ਪਿਉ ਨੂੰ ਮਿਲਾ ਲਿਆਵੀਏ। ਫੇਰ ਬਚਨ ਹੋਇਆ ਸੰਸਾ ਨਾ ਕਰ ਛੁਟ ਜਾਏਂਗਾ। ਧੰਨਾ ਸਿੰਘ ਕੇ ਦਿਲ ਵਿਚ ਹੋਈ ਕਿ ਜੇ ਫਰੰਗੀ ਪੁਛੇਗਾ ਤਾਂ ਕੀ ਆਖਾਂਗਾ। ਦ੍ਰਿਸ਼ਟਾਂਤ ਹੋਇਆ ਬੁੱਢੀ ਵਰਗੇ ਮੂੰਹ ਜੈਸਾ ਅੰਗ੍ਰੇਜ਼ ਦਿਖਾਇਆ ਕੇ ਇਸ ਵਰਗੇ ਮੂੰਹ ਜੈਸਾ ਅੰਗ੍ਰੇਜ਼ ਪੁਛੇਗਾ। ਫਰੰਗੀ ਤੈਨੂੰ ਕਹੇਗਾ ਕੁਛ ਮੰਗ ਲੈ, ਤੂੰ ਕਹੀ ਤਕਸੀਰ ਹੋਇ ਗਈ ਹੈ ਮੁਆਫ ਕਰ ਦਿਓ। ਤਾਂ ਤੈਨੂੰ ਛਡ ਦੇਣਗੇ। ਐਸੀ ਔਖੀ ਜਗਾ ਸਤਿਗੁਰੂ ਜੀ ਸਹਾਇਤਾ ਕਰਦੇ ਹੈਨ। ਅਗਲੇ ਦਿਨ ਪੇਸ਼ ਕੀਤਾ ਫਰੰਗੀ ਦੇ। ਪਹਿਲੇ ਜਿਸ ਫਰੰਗੀ ਕੋਲ ਲੈ ਗਏ ਉਸਨੇ ਕਹਾ ਕਿ ਉਮਰ ਕੈਦ ਯਾ ਫਾਂਸੀ ਚਾਹੀਏ। ਹੁਕਮ ਅਦੂਲੀ ਕੀਤੀ ਹੈ ਇਸਨੇ। ਜਾਂ ਦੂਏ ਫਰੰਗੀ ਕੋਲ ਲੈ ਗਏ ਤਾਂ ਉਸਨੇ ਪਹਿਲੇ ਜ਼ਹਾਰ ਸੁਣਕੇ ਹੀ ਕਹਿ ਦੀਆਂ ਕਿਆ ਮਾਂਗਤਾ ਹੈ। ਕਹਾ ਕਿ ਤਕਸੀਰ ਹੋ ਗਿਆ ਮੁਆਫ ਕਰੋ। ਫਰੰਗੀ

---

੧. ਹੀਰਾ ਸਿੰਘ ਸਢੌਰਾ ਮੌਲਮੀਨ ਚਲੇ ਗਏ ਸਨ-ਹੋਮ ਡਿਪਾਰਟਮੈਂਟ ਜੁਡੀਸ਼ਿਅਲ ਬੀ - ਸਤੰਬਰ ੧੮੮੦ ਨੰ: ੨੩੨-੨੩੬.

ਨੇ ਕਹਾ ਕਿ ਜਾਓ। ਆਪਣੇ ਮੁਲਖ ਕੋ ਮੁੜ ਜਾਓ।[੧]

ਧੰਨਾ ਸਿੰਘ ਠਾਕਰ ਵਾੜੀ ਆਇਆ। ਸਪਾਹੀ ਆਣ ਕੇ ਛਡ ਗਿਆ। ਜੇਹੜੇ ਸਿੰਘ ਏਧਰੋਂ ਗਏ ਹੋਏ ਸੀ ਹੀਰਾ ਸਿੰਘ ਵਸਾਖਾ ਸਿੰਘ ਸਾਹਿਬ ਸਿੰਘ ਚੰਦਾ ਸਿੰਘ ਲਾਲ ਸਿੰਘ ਬੈਠੇ ਹੈਂ। ਹੀਰਾ ਸਿੰਘ ਸਢੌਰੀਏ ਨੇ ਧੰਨਾ ਸਿੰਘ ਨੂੰ ਫਿਰ ਤੁਰ ਕੇ ਛੁਡਾਇਆ। ਬੜੀ ਖੁਸ਼ੀ ਹੋਈ। ਮੋਰਮਈ ਨੂੰ ਚਾਰ ਸਿੰਘ ਗਏ।

ਧੰਨਾ ਸਿੰਘ ਮੁੜ ਆਇਆ ਦੇਸ ਮੈ। ਸਢੌਰੇ ਗਿਆ ਧੰਨਾ ਸਿੰਘ ਅੰਬਾਲੇ ਉਤਰ ਕੇ। ਬਾਬੇ ਸੁਧ ਸਿੰਘ ਨੇ ਕਹਾ ਕਿ ਲੱਖਾ ਸਿੰਘ ਮੁਕਬਲ ਹੈ ਓਸਨੇ ਧੁਆਡੀ ਮੁਕਬਰੀ ਕੀਤੀ ਹੈ। ਤਿਸਕਾ ਵਿਸਾਹ ਨਹੀਂ ਕਰਨਾ।

ਰਾਮਦਾਸ ਪੁਰੇ ਧੰਨਾ ਸਿੰਘ ਆਇਆ ਤਾਂ ਸੰਕਲਪ ਹੋਇਆ ਕਿ ਗੁਰੂ ਹਰੀ ਸਿੰਘ ਜੀ ਮੈਨੂੰ ਅਕੇਲੇ ਹੀ ਦਰਸ਼ਨ ਦੇਣ ਤਾਂ ਅੱਛੀ ਗੱਲ ਹੈ। ਜਾਂ ਲਾਟੋਂ ਕੀ ਢੱਕੀ ਮੇਂ ਆਇਆ ਤਾਂ ਗੁਰੂ ਹਰੀ ਸਿੰਘ ਜੀ ਆਵਾਜ਼ਾ ਕੀਤਾ ਕੇਹੜਾ ਸਿੰਘ ਹੈ? ਪੈਹਲਾ ਆਵਾਜ਼ਾ ਨਾ ਸਮਝਿਆ, ਦੂਆ ਬੋਲਾ ਸਮਝਿਆ। ਚਰਨੀਂ ਆਇ ਲਗਾ। ਸਮਝਿਆ ਧੰਨ ਅੰਤਰਜਾਮੀਂ ਹੈਂ ਮੇਰੀ ਮਨਸਾ ਪੂਰੀ ਕੀਤੀ ਹੈ। ਅਗੇ ਈ ਆਏ ਹੋਏ ਹੈਂ। ਬਚਨ ਕੀਤਾ ਤੇਰੇ ਫੜੇ ਕਾ ਜ਼ਿਕਰ ਸੁਣਕੇ ਸਾਨੂੰ ਬੜਾ ਸੰਸਾ ਹੋਇਆ ਪਰ ਸਾਨੂੰ ਸ੍ਰੀ ਸਤਿਗੁਰੂ ਜੀ ਆਵਾਜ਼ਾ ਕੀਤਾ ਕਿ ਧੰਨਾ ਸਿੰਘ ਛੁਟ ਜਾਵੇਗਾ, ਸੰਸਾ ਨਾ ਕਰੋ। ਤੇਰੇ ਛੁਟਨ ਕੀ ਖਬਰ ਤੇਰੇ ਘਰ ਪਰ ਕੀਤੀ ਹੈ ਕਿ ਧੰਨਾ ਸਿੰਘ ਛੁਟ ਆਇਆ ਹੈ। ਜੋ ਬ੍ਰਿਤੰਤ ਬੀਤਿਆ ਸੀ ਸੋ ਸਾਰਾ ਸੁਣਾਇਆ। ਸਤਿਗੁਰੂ ਜੀ ਕੇ ਬਚਨ ਸਾਰੇ ਸੁਣਾਏ।

## ਲੈਹਣਾ ਸਿੰਘ ਗੁਜਰਾਂਵਾਲੇ ਦਾ

ਰੰਗੂਨ ਮੈ ਇਕ ਲੈਹਣਾ ਸਿੰਘ ਨਾਮੇ ਸਿੰਘ ਨੌਕਰੀ ਨੂੰ ਗਿਆ ਪਰ ਨੌਕਰੀ ਨਾ ਲਗੀ।

---

੧. ਧੰਨਾ ਸਿੰਘ ਨੂੰ ਮੈਜਿਸਟ੍ਰੇਟ ਦੇ ਪੇਸ਼ ਕੀਤਾ ਗਿਆ ਤਾਂ ਜੋ ਸੰਭਵ ਹੋ ਸਕੇ ਸਜ਼ਾ ਦਿੱਤੀ ਜਾ ਸਕੇ। ਲੇਕਿਨ ਚੀਫ਼ ਕਮਿਸ਼ਨਰ ਰੰਗੂਨ ਨੂੰ ਦਸਿਆ ਗਿਆ ਕਿ ਗੁਰੂ ਰਾਮ ਸਿੰਘ ਜੀ ਜਿਸ ਬੰਗਲੇ ਵਿਚ ਰਹਿੰਦੇ ਹਨ ਉਹ ਬੰਗਲਾ ਜੇਲ੍ਹ ਐਕਟ ੧੮੭੮ ਈ. ਦੇ ਦਾਇਰੇ ਵਿਚ ਨਹੀਂ ਆਉਂਦਾ। ਇਸ ਲਈ ਪਕੜੇ ਗਏ ਨਥਾਣਾ ਸਿੰਘ (ਧੰਨਾ ਸਿੰਘ) ਨੂੰ ਸਜ਼ਾ ਨਹੀਂ ਦਿੱਤੀ ਜਾ ਸਕਦੀ। ਆਖ਼ਰ ਧੰਨਾ ਸਿੰਘ ਨੂੰ ਛੱਡਣਾ ਹੀ ਪਿਆ। ਧੰਨਾ ਸਿੰਘ ਜਦੋਂ ੨੯ ਜੁਲਾਈ ਨੂੰ ਪਕੜਿਆ ਗਿਆ ਸੀ ਉਸਨੇ ਆਪਣਾ ਨਾਂ ਨਥਾਣਾ ਸਿੰਘ ਲਿਖਵਾ ਦਿੱਤਾ ਸੀ। ਕੁਝ ਸਮੇਂ ਬਾਅਦ ਪੰਜਾਬ ਤੋਂ ਇਨਕੁਆਰੀ ਆਉਣ ਤੇ ਬਰਮਾ ਸਰਕਾਰ ਨੂੰ ਪਤਾ ਲਗਾ ਕਿ ਪਕੜੇ ਗਏ ਸਿੰਘ ਦਾ ਅਸਲ ਨਾਂ ਨਥਾਣਾ ਸਿੰਘ ਨਹੀਂ ਸਗੋਂ ਧੰਨਾ ਸਿੰਘ ਹੈ ਪਿੰਡ ਗੁਮਟੀਆਂ ਦਾ। ਗੱਲ ਇਹ ਸੀ ਕਿ ਧੰਨਾ ਸਿੰਘ ਹੋਰਾਂ ਦੇ ਨਾਲ ਪਿੰਡ ਨਥਾਣੇ ਦਾ ਹਰਨਾਮ ਸਿੰਘ ਪੁੱਤਰ ਸ੍ਰ. ਦੀਪ ਸਿੰਘ ਵੀ ਗਿਆ ਸੀ। ਨਥਾਣਾ ਪਿੰਡ ਧਿਆਨ ਵਿਚ ਆਉਂਦੀਆਂ ਹੀ ਧੰਨਾ ਸਿੰਘ ਨੇ ਆਪਣਾ ਨਾਂ ਨਥਾਣਾ ਸਿੰਘ ਹੀ ਲਿਖਵਾ ਦਿੱਤਾ। ਹੋਮ ਡਿਪਾਰਟਮੈਂਟ, ਜੁਡੀਸ਼ਿਅਲ-ਬੀ, ਅਗਸਤ ੧੮੮੦ ਨੰ: ੧੯੭-੯੮.

ਨਥਾਣਾ ਸਿੰਘ ਅਰਥਾਤ ਧੰਨਾ ਸਿੰਘ ਪਾਸੋਂ ਜੋ ਹੁਕਮਨਾਮੇ ਪਕੜੇ ਗਏ ਸੀ ਉਹ ਮੂਲ ਰੂਪ ਵਿਚ ਨੈਸ਼ਨਲ ਆਰਕਾਈਵਜ਼, ਨਵੀਂ ਦਿੱਲੀ ਵਿਖੇ ਪਏ ਹੋਏ ਹਨ। ਪਕੜੇ ਜਾਣ ਸੰਬੰਧੀ ਸਰਕਾਰੀ ਰਿਕਾਰਡ ਅਤੇ ਹੁਕਮਨਾਮਿਆਂ ਦੇ ਅੰਗਰੇਜ਼ੀ ਅਨੁਵਾਦ ਜੋ ਸਰਕਾਰ ਨੇ ਕਰਵਾਏ ਸਨ ਅਤੇ ਉਹਨਾਂ ਦੇ ਫੋਟੋ ਬਲਾਕ ਪੁਸਤਕ 'ਕੂਕਾ ਮੂਵਮੈਂਟ, ਫਰੀਡਮ ਸਟ੍ਰਗਲ ਇਨ ਪੰਜਾਬ' ਦੇ ਪੰਨਾ ੧-੧੮ ਅਤੇ ੩੨੫ ਦੇ ਦੇਖੇ ਜਾ ਸਕਦੇ ਹਨ।

ਉਸਨੇ ਸੁਣਾ ਕਿ ਰਾਜਾ ਰਾਮ ਸਿੰਘ ਪੰਜਾਬ ਕੇ ਹੈਂ। ਉਹ ਭੀ ਦਰਸ਼ਨ ਨੂੰ ਰੋਜ਼ ਜਾਇਆ ਕਰੇ। ਅੰਤਰਜਾਮੀ ਗੁਰੂ ਜੀ ਬਚਨ ਕੀਤਾ ਕਿ ਤੂੰ ਕਿਓਂ ਆਇਆ ਹੈਂ ਏਸ ਦੇਸ ਮੈ। ਕਹਾ ਕਿ ਜੀ ਮੈਂ ਨੌਕਰੀ ਨੂੰ ਆਇਆ ਸੀ ਨੌਕਰੀ ਨਹੀਂ ਲਗਦੀ ਹੈ। ਦੀਨਾਨਾਥ ਜੀ ਚੁਪ ਕਰ ਰਹੇ। ਜਾਂ ਤੀਏ ਦਿਨ ਫੇਰ ਗਿਆ ਤਾਂ ਆਪੇ ਈ ਮਿਹਰਬਾਨ ਹੋਇਕੇ ਬਚਨ ਕੀਤਾ ਕਿ ਅਜ ਤੇਰੀ ਨੌਕਰੀ ਲਗ ਜਾਏਗੀ। ਜਾਂ ਮੁੜਿਆ ਤਾਂ ਅਗੇ ਥਾਨੇਦਾਰ ਮਿਲਿਆ। ਕੈਹਣੇ ਲਗਾ ਕਿ ਤੁਮ ਲੋਗ ਨੌਕਰੀ ਕਰੋਗੇ? ਕਹਾ ਕਿ ਜੀ ਕਰਾਂਗਾ। ਉਸੀ ਵਕਤ ਬੀਸ ਰੁਪਏ ਮਹੀਨਾ ਨੌਕਰੀ ਪਰ ਲਗ ਗਿਆ। ਲੈਹਣਾ ਸਿੰਘ ਕਾ ਭਰੋਸਾ ਬਝ ਗਿਆ ਕਿ ਠੀਕ ਅੰਤਰਜਾਮੀ ਆਪ ਅਕਾਲ ਪੁਰਖ ਹੈਨ।

ਜੋ ਲੈਹਣਾ ਸਿੰਘ ਸਪਾਹੀ ਰੰਗੂਨ ਨੌਕਰ ਹੋਇਆ ਸੀ ਉਸਨੇ ਸਤਿਗੁਰੂ ਜੀ ਪਾਸ ਅਰਜ ਕੀਤੀ ਜੀ ਕੋਈ ਚਿੱਠੀ ਪੰਜਾਬ ਮੈ ਭੇਜਣੀ ਹੋਵੇ ਤਾਂ ਮੈਂ ਭੇਜ ਸਕਦਾ ਹਾਂ।[੧] ਅੰਤਰਜਾਮੀ ਗੁਰੂ ਜੀ ਬਚਨ ਕੀਤਾ ਸਿੰਘ ਸਾਡੇ ਤੁਰੇ ਔਂਦੇ ਹੈਂ। ਪੰਦਰਾਂ ਦਿਨਾਂ ਮਗਰੋਂ ਸਿੰਘ ਗਏ[੨] ਤਾਂ ਲੈਹਣਾ ਸਿੰਘ ਨੇ ਸਿੰਘਾਂ ਨੂੰ ਕਿਹਾ ਧੁਆਡੇ ਔਣ ਕੀ ਖਬਰ ਸਤਿਗੁਰੂ ਜੀ ਨੇ ਪੰਦਰਾਂ ਦਿਨ ਪੈਹਲੇ ਦਿੱਤੀ ਸੀ ਕਿ ਸਿੰਘ ਚਲੇ ਔਂਦੇ ਹੈਂ।

## ਮੁਕਬਲੀ

ਚਾਰ ਸਿੰਘਾਂ ਮੋਰਮਈ ਬਾਬਿਆਂ ਕੋਲ ਜਾਇ ਦਰਸ਼ਨ ਕੀਤਾ। ਕੁਛ ਅਰਦਾਸਾਂ ਲਿਖ ਦਿੱਤੀਆਂ। ਲੈ ਕੇ ਮੁੜ ਆਏ ਰੰਗੂਨ ਮੈ। ਫੇਰ ਠਾਕਰਬਾੜੀ ਮੈ ਮੁਕਬਰਾਂ ਨੇ ਕਿਹਾ ਕਿ ਇਸ ਜਗਾ ਜੋ ਸਿੰਘ ਹੈਂ ਸੋ ਰਾਜਾ ਰਾਮ ਸਿੰਘ ਕੋ ਮਿਲਨੇ ਵਾਲੇ ਹੈਂ। ਨਾਲੇ ਓਨਾਂ ਸਿੰਘਾਂ ਨੂੰ ਨਾਲੇ ਸਭਨਾ ਕੇ ਬਿਸਤਰੇ ਚੁਕਾਇਕੇ ਲੈ ਗਿਆ ਮੁਕਬਰ। ਵਿਸਾਖਾ ਸਿੰਘ ਤੇ ਹੀਰਾ ਸਿੰਘ ਡੇਰੇ ਆਇਕੇ ਸੁਣਿਆ ਕਿ ਬਿਸਤਰੇ ਚੁਕ ਕੇ ਲੈ ਗਏ ਹੈਂ ਤਾਂ ਵਿਸਾਖਾ ਸਿੰਘ ਨੇ ਬੜੀ ਚਿੰਤਾ ਕੀਤੀ ਕਿ ਵਿਚ ਅਰਦਾਸਾਂ ਹੈਨ। ਜੇ ਓਨਾਂ ਕੇ ਹਥ ਆਈਆਂ ਤਾਂ ਦੁੱਖ ਦੇਣਗੇ। ਹੇ ਗੁਰੂ ਅੰਤਰਜਾਮੀ ਰਛਿਆ ਕਰੀਂ। ਏਕ ਪੰਜਾਬੀ ਸਿੰਘ ਨੌਕਰ ਥਾ ਉਸ ਜਗਾ। ਉਹ ਵਾਕਬ ਸੀ। ਜਾਂ ਉਸਨੇ ਸੁਣਿਆ ਤਾਂ ਉਸਨੇ ਫਰੰਗੀ ਕੋ ਕਹਾ ਕਿ ਸਾਡੇ ਸਿੰਘਾਂ ਕੇ ਬਿਸਤਰੇ ਚੁਕਾਇਕੇ ਮੁਕਬਰ ਲੈ ਆਏ ਹੈਂ। ਫਰੰਗੀ ਨੇ ਕਹਾ ਕਿ ਮੋੜ ਦਿਓ ਬਿਸਤਰੇ ਕਿਉਂ ਆਂਦੇ ਹੈਂ। ਇਕ ਪੰਜਾਬੀ ਸਿੰਘ ਬਿਸਤਰੇ ਸਿੰਘਾਂ ਦੇ ਲੈ ਆਇਆ ਨਾਲੇ ਸਿੰਘਾਂ ਨੂੰ ਲੈ ਆਇਆ ਕਿ ਯੇ ਤੋ ਉਮੈਦਵਾਰਾਂ ਮੇਂ ਹੈਂ। ਬਿਸਤਰੇ ਦੇਖਕੇ ਵਿਸਾਖਾ ਸਿੰਘ ਹੋਰਾਂ ਕੀ ਜੇਹੜੀ ਚਿੰਤਾ ਸੀ ਸੋ ਦੂਰ ਹੋਈ। ਕੈਹਣ ਧੰਨ ਗੁਰੂ ਜੀ ਹੈਂ ਸਡਾ ਪੜਦਾ ਰੱਖਿਆ ਹੈ। ਜੇਹੜੀਆਂ ਅਰਦਾਸਾਂ ਸੀਆਂ ਸੋ ਤਾਂ ਪਾਣੀ ਮੈ ਗਾਲ ਦਿੱਤੀਆਂ ਹੋਰ ਜੇਹੜੇ ਕਾਗਜ਼ ਸੇ ਸੋ ਲੈਹਣਾ ਸਿੰਘ ਕੋ ਫੜਾਇ ਦੀਏ, ਮਤਲਬ ਸਮਝ ਲਿਆ। ਮੱਲਾ ਸਿੰਘ ਏਕ ਨੌਕਰ ਥਾ, ਵਿਸਾਖਾ ਸਿੰਘ ਹੋਰੀ ਤਿਸ ਕੋਲ ਜਾਇ

---

੧. ਡਿਪਟੀ ਕਮਿਸ਼ਨਰ ਪੁਲੀਸ, ਕਲਕੱਤਾ ਦੇ ਕਾਨਫੀਡੈਂਸ਼ਲ ਪੱਤਰ ਮਿਤੀ ੭ ਸਤੰਬਰ ੧੮੮੦ ਵਿਚ ਰੰਗੂਨ ਜਾਂਦੇ ਸਿੰਘਾਂ ਦੀ ਮਦਦ ਕਰਨ ਵਾਲਿਆਂ ਵਿਚ ਲੈਹਣਾ ਸਿੰਘ ਗੁਜਰਾਂਵਾਲੇ ਦਾ ਨਾਂ ਵੀ ਲਿਖਿਆ ਹੋਇਆ ਮਿਲਦਾ ਹੈ।

੨. ਹੀਰਾ ਸਿੰਘ ਸਢੌਰੇ ਵਾਲਾ ਅਤੇ ਉਸਦੇ ਸਾਥੀ।

ਰਹੇ ਕਿਉਂਕਿ ਧੰਨਾ ਸਿੰਘ ਦੇ ਫੜਨ ਕਰਕੇ ਪੰਜਾਬੀ ਆਦਮੀ ਪਰ ਬਹੁਤ ਕਰੜਾਈ ਕਰਦੇ ਸੀ।

ਲਾਲ ਸਿੰਘ ਮੋਰਮਈ ਤੋਂ ਵਾਪਸ ਆ ਕੇ ਫੇਰ ਦਰਸ਼ਨ ਕਰਨ ਗਿਆ ਸਿੰਘਾਂ ਨਾਲ ਤਾਂ ਦਰਸ਼ਨ ਨਾ ਹੋਇਆ। ਜੇ ਹੋਇਆ ਬੀ ਤਾਂ ਪਿੱਠ ਕਾ ਦਰਸ਼ਨ ਹੋਇਆ। ਨਾਨੂੰ ਸਿੰਘ ਨੇ ਕਹਿਆ ਖਾਲਸਾ ਜੀ ਸਤਿਗੁਰੂ ਜੀ ਕ੍ਰੋਪ ਹੋਏ ਹੋਏ ਹੈਨ। ਤੁਸੀਂ ਜਹਾਜ ਪਰ ਚੜ੍ਹਕੇ ਚਲੇ ਜਾਓ। ਦੀਦਾਰ ਕਰਕੇ ਸਿੰਘਾਂ ਦੀ ਮਨਸ਼ਾ ਪੂਰੀ ਹੋਈ। ਨੇਤਰਾਂ ਦੀ ਤਪਤ ਸੀ ਸੋ ਸੀਤਲ ਹੋਈ। ਸਤਿਗੁਰੂ ਜੀ ਕੀ ਮੂਰਤੀ ਕਾ ਦੀਦਾਰ ਕਰਕੇ ਸ਼ਾਂਤ ਆਇ ਗਈ। ਜੈਸੇ ਬਬੀਹੇ ਨੂੰ ਸੁਆਤੀ ਬੂੰਦ ਮੁਖ ਪੈਂਦੀ ਹੈ ਤਿਸੀ ਤਰ੍ਹਾਂ ਸਿੰਘਾਂ ਨੂੰ ਸ਼ਾਂਤ ਆਇ ਗਈ। ਈਸ਼ਰ ਸਿੰਘ ਕੋ ਅਗਲੇ ਦਿਨ ਹੁਕਮਨਾਮਾ ਦਿੱਤਾ ਤੇ ਬਚਨ ਕੀਤਾ ਕਿ ਦੂਏ ਆਦਮੀ ਕੋ ਨਹੀਂ ਦਖਾਲਣਾ। ਪੜ੍ਹਕੇ ਸਮਝਕੇ ਪਾਣੀ ਮੈ ਗਾਲ ਦੇਣਾ ਜਾਂ ਅਗਨੀ ਮੈ ਦਾਹ ਕਰ ਦੇਈਂ, ਪਾਸ ਨਹੀਂ ਰੱਖਣਾ। ਜੇ ਏਨਾਂ ਕੇ ਹਥ ਆਇ ਗਇਆ ਤਾਂ ਮੈਨੂੰ ਤਾਂ ਖਵਰੇ ਕੇਹੜੇ ਦੇਸ ਪੁਚਾਇ ਦੇਣਗੇ ਨਾਲੇ ਧੁਹਾਨੂੰ ਦੁਖ ਦੇਣਗੇ। ਹੋਰ ਉਸ ਵਕਤ ਧੰਨਾ ਸਿੰਘ ਕੇ ਜਹਾਰ ਹੁੰਦੇ ਸੇ। ਹੁਕਮ ਏਹ ਦੀਆ ਕਿ ਜਾਓ ਦੇਸ ਨੂੰ।

ਫੇਰ ਠਾਕਰਬਾੜੀ ਮੈ ਆਇਆ ਈਸ਼ਰ ਸਿੰਘ। ਸਿੰਘਾਂ ਪੁਛਿਆ ਤੂੰ ਹੁਕਮਨਾਮਾ ਲਿਆਇਆ ਹੈਂ? ਕਹਾ ਕਿ ਲਿਆਇਆ ਹਾਂ, ਲਵੋ ਜਿਨ ਲੈਣਾ ਹੈ। ਸਿੰਘਾਂ ਨੇ ਸਮਝਿਆ ਕਿ ਧੰਨਾ ਸਿੰਘ ਫੜਿਆ ਹੋਇਆ ਹੈ, ਜੇ ਸਾਡੇ ਕੋਲੋਂ ਹੁਕਮਨਾਮਾ ਨਿਕਲਿਆ ਤਾਂ ਸਾਨੂੰ ਫੜ ਲੈਣਗੇ। ਏਸ ਡਰ ਦਾ ਮਾਰਿਆ ਕੋਈ ਨਾ ਸਾਂਭੇ। ਤਾਂ ਈਸ਼ਰ ਸਿੰਘ ਰਾਤੋ ਰਾਤ ਜਹਾਜ ਪਰ ਜਾਇ ਬੈਠਾ। ਸਿੰਘਾਂ ਨੇ ਸਮਝਿਆ ਜੋ ਹੁਕਮਨਾਮੇ ਤੋਂ ਬਿਨਾ ਜਾਣਾ ਮੁਸ਼ਕਲ ਹੈ ਤਾਂ ਈਸ਼ਰ ਸਿੰਘ ਥੀਂ ਹੁਕਮਨਾਮਾ ਲਜਾਇਕੇ ਸਿੰਘਾਂ ਨੇ ਉਤਾਰ ਕਰ ਲਿਆ।

ਦੋ ਸਿੰਘ ਹੋਰ ਜਹਾਜ ਮੈ ਚੜੇ। ਜਾਂ ਜਾਇਕੇ ਜਹਾਜ ਲਗਾ ਤਾਂ ਦੋਨੋਂ ਸਿੰਘ ਹੁਕਮਨਾਮੇ ਕੇ ਡਰ ਸੇ ਕਿ ਤਲਾਸ਼ੀ ਨਾ ਲੈਣ ਅਗੇ ਕਿਸਤੀ ਉਤੇ ਛਾਲ ਮਾਰ ਕੇ ਜਾਇ ਚੜੇ। ਜਾਂ ਕਿਸਤੀ ਉਤੋਂ ਉਤਰੇ ਤਾਂ ਮੁਕਬਲਾ ਨੇ ਦੇਖ ਲਿਆ ਪਰ ਕਿਹਾ ਕੁਝ ਨਹੀਂ। ਕਲਕੱਤੇ ਜਾਇ ਉਤਰੇ ਤਾਂ ਭੀ ਮੁਕਬਲਾਂ ਨੇ ਦੇਖ ਲਿਆ। ਅਗਲੇ ਦਿਨ ਸਟੇਸ਼ਨ ਪਰ ਗਏ, ਟਿਕਟ ਲੈਂਦੇ ਭੀ ਦੇਖ ਲਿਆ। ਸਿੰਘਾਂ ਨੇ ਸਮਝਿਆ ਜੋ ਏਹ ਮੁਕਬਲ ਹੈਂ ਤਾਂ ਦੋਨੋਂ ਸਿੰਘ ਆਪਸ ਮੈ ਲੜ ਪਏ। ਗਾਲਾਂ ਦੇਣ ਲਗੇ। ਫੇਰ ਦੋਨੋਂ ਹੀ ਜੁਦਾ ਜੁਦਾ ਗੱਡੀ ਪਰ ਚੜੇ। ਹੁਕਮਨਾਮੇ ਭੀ ਦੋਹਾਂ ਸਿੰਘਾਂ ਪਾਸ ਸੀ। ਈਸ਼ਰ ਸਿੰਘ ਭੀ ਰੇਲ ਪਰ ਚੜ੍ਹਿਆ। ਜਾਂ ਈਸ਼ਰ ਸਿੰਘ ਅੰਬਾਲੇ ਆਇਆ ਤਾਂ ਦੋ ਫਰੰਗੀ ਆਏ। ਪੂਛਾ ਤੁਮ ਕਹਾਂ ਸੇ ਆਏ ਹੋ? ਸਿੰਘਾਂ ਨੇ ਕਿਹਾ ਕਿ ਨੌਕਰੀ ਨੂੰ ਗਏ ਸੇ ਨੌਕਰੀ ਨਾ ਮਿਲੀ ਤਾਂ ਹੁਣ ਮੁੜੇ ਜਾਂਦੇ ਹੈਂ। ਫਰੰਗੀ ਨੇ ਕਿਹਾ ਵੈਲ ਰਾਜਾ ਰਾਮ ਸਿੰਘ ਪਾਸ ਗਏ, ਚਿੱਠੀ ਲਿਆਏ ਹੋ? ਈਸ਼ਰ ਸਿੰਘ ਨੇ ਕਿਹਾ ਸਾਨੂੰ ਕੁਝ ਖਵਰ ਨਹੀਂ ਰਾਜਾ ਰਾਮ ਸਿੰਘ ਕੀ। ਹਮਾਰੇ ਕੋਲ ਕੋਈ ਚਿੱਠੀ ਨਹੀਂ ਹੈ। ਫਰੰਗੀ ਨੂੰ ਕਹੇ ਤੇ ਨਾ ਇਤਬਾਰ ਆਇਆ ਤਾਂ ਸਿੰਘਾਂ ਕੀ ਤਲਾਸ਼ੀ ਲਈ। ਜਾਂ ਕੁਝ ਨਾ ਨਿਕਲਿਆ ਤਾਂ ਸਣੇ ਮੁਕਬਲ ਸ਼ਰਮਿੰਦੇ ਹੋਏ।[੧]

---

੧. ਈਸ਼ਰ ਸਿੰਘ, ਮਤਾਬ ਸਿੰਘ ਅਤੇ ਟਹਿਲ ਸਿੰਘ ਤਿੰਨੋ ਮੁੜ ਆਏ। ਵਿਸਾਖਾ ਸਿੰਘ, ਲਾਲ ਸਿੰਘ ਹੋਰੀਂ ਪੰਜੇ ਬਾਅਦ ਵਿਚ ਆਏ ਸਨ।

## ਕੁਝ ਪੱਲੇ ਨਾ ਪਿਆ

ਲੱਖਾ ਸਿੰਘ ਨਿੰਦਕ ਨੇ ਰਾਮਦਾਸ ਪੁਰੇ ਪਹਿਰੇ ਖੜੇ ਕੀਤੇ ਸੀ ਕਿ ਈਸ਼ਰ ਸਿੰਘ ਨੇ ਔਣਾ ਹੈ। ਹੁਕਮਨਾਮਾ ਭੀ ਹੈ ਉਸ ਕੋਲ, ਉਸਨੂੰ ਪਕੜਾਵਾਂਗਾ। ਈਸ਼ਰ ਸਿੰਘ ਪਿੰਡ ਕੁਰਕੀ ਆਇਕੇ ਦਲੇਲ ਸਿੰਘ ਨੂੰ ਭੇਜਿਆ। ਗੁਰੂ ਜੀ ਕੋਲ ਹੁਕਮਨਾਮਾ ਲੈ ਗਿਆ। ਫੇਰ ਈਸ਼ਰ ਸਿੰਘ ਦਰਸ਼ਨ ਆਇ ਕੀਤਾ। ਸਾਰਾ ਹਾਲ ਹਵਾਲ ਸੁਣਾਇਆ। ਖੁਸ਼ੀਆਂ ਲੈ ਕੇ ਮੁੜ ਗਿਆ। ਮੁਕਬਲ ਝਾਕਦਾ ਹੀ ਰਿਹਾ। ਕੁਝ ਨਾ ਪੱਲੇ ਪਿਆ, ਸ਼ਰਮਿੰਦਾ ਹੋਇਆ। ਮੂਹ ਕਾਲਾ ਕਰਾਇ ਲਿਆ।

## ਸਭ ਛੋਡ ਦੀਏ

ਵਿਸਾਖਾ ਸਿੰਘ ਹੋਰੀਂ ਭੀ ਜਹਾਜ ਪਰ ਚੜੇ। ਜਾਂ ਜਹਾਜ ਕਲਕਤੇ ਆਇਕੇ ਲਗਾ ਤਾਂ ਮੁਕਬਲ ਆਇ ਖੜੇ ਹੋਏ। ਸਪਾਹੀ ਤੇ ਮੁਕਬਲ ਕਹਿਣ ਕਿ ਸੀਸਾ ਕਹਾਂ ਹੈ? ਅਰਦਾਸਾਂ ਕਿੱਥੇ ਹੈਂ? ਸਿੰਘਾਂ ਕੀ ਤਲਾਸ਼ੀ ਲਈ, ਨਾਂ ਲਿਖ ਲੀਏ।

ਰਾਤ ਕੱਟੀ, ਰੇਲ ਪਰ ਚੜ੍ਹਕੇ ਅੰਬਾਲੇ ਆਇ ਉਤਾਰੇ। ਥਾਨੇ ਲਜਾਇਕੇ ਉਨਾਂ ਕੋ ਕੋਟ ਗਾਰਦ ਮੈ ਦੇ ਦੀਏ ਵਖੋ ਵਖ, ਦੋ ਕਿਧਰੇ ਇਕ ਕਿਧਰੇ। ਕੋਟ ਗਾਰਦ ਕਾ ਲਿਖਿਆ ਪਿੰਡਾਂ ਨੂੰ ਗਿਆ। ਸਿੰਘਾਂ ਕੋ ਕਹਾ ਕਿ ਜਬ ਤੁਮਾਰਾ ਸਫਾਈ ਕਾ ਲਿਖਿਆ ਕਾਗਜ਼ ਆਵੇਗਾ ਤਾਂ ਜਾਣਾ ਮਿਲੇਗਾ। ਅਗਲੇ ਦਿਨ ਫਰੰਗੀ ਆਇਆ। ਹੀਰਾ ਸਿੰਘ ਕੋ ਦੇਖਕੇ ਕਹਿਣੇ ਲਗਾ ਹੀਰਾ ਸਿੰਘ ਤੁਮ ਉਹਾਂ ਕਹਾਂ ਗਏ ਸੇ? ਹੀਰਾ ਸਿੰਘ ਨੇ ਕਹਾ ਕਿ ਤੁਮ ਜਾਨਤੇ ਹੋ ਕਿ ਜਮਨਾ ਕੇ ਕਿਨਾਰੇ ਠੇਕਾ ਲੀਤਾ ਹੈ, ਉਸ ਮੇਂ ਦੋ ਹਜਾਰ ਘਾਟਾ ਆਇਆ ਸੀ। ਤਿਸ ਵਾਸਤੇ ਮੈਂ ਗਿਆ ਸੀ ਕਿ ਘਾਟਾ ਪੂਰਾ ਹੋ ਜਾਵੇ ਨੌਕਰੀ ਸੇ। ਫਰੰਗੀ ਏਤਨੀ ਸੁਣਕੇ ਚਲਾ ਗਿਆ। ਫੇਰ ਹੁਕਮ ਆਇਆ ਸਫਾਈ ਕਾ ਤਾਂ ਸਭ ਕੋ ਆਪੋ ਆਪਣੇ ਪਿੰਡ ਭੇਜਿਆ ਗਿਆ ਤੇ ਹੁਕਮ ਦੀਆ ਕਿ ਤੁਮਨੇ ਭੈਣੀ ਨਹੀਂ ਜਾਣਾ। ਆਪਣੇ ਪਿੰਡਾਂ ਕੋ ਜਾਓ। ਆਪੋ ਆਪਣੇ ਥਾਨੇ ਲਿਖਾਏ ਤਾਂ ਸਿੰਘ ਘਰੀਂ ਗਏ। ਫੇਰ ਹੀਰਾ ਸਿੰਘ ਆਇਕੇ ਰਾਮਦਾਸ ਪੁਰੇ ਸਾਹਿਬ ਦਰਸ਼ਨ ਕੀਤਾ ਗੁਰੂ ਜੀ ਕਾ। ਬਚਨ ਸਭ ਸੁਣਾਏ। ਤੀਏ ਮਹੀਨੇ ਵਿਸਾਖਾ ਸਿੰਘ ਰਾਮਦਾਸ ਪੁਰੇ ਆਇਆ ਤੇ ਬਚਨ ਸੁਣਾਏ ਸ੍ਰੀ ਸਤਿਗੁਰੂ ਜੀ ਕੇ।[੧]

---

੧. ਵਿਸਾਖਾ ਸਿੰਘ ਅੰਮ੍ਰਿਤਸਰ ਦੇ ਨਾਲ ਹੀਰਾ ਸਿੰਘ ਸਢੌਰਾ, ਸਾਹਿਬ ਸਿੰਘ ਤੇ ਚੰਦਾ ਸਿੰਘ ਅੰਮ੍ਰਿਤਸਰ ਦਾ ਅਤੇ ਲਾਲ ਸਿੰਘ ਲਤਾਲੇ ਦਾ ਰੰਗੂਨ ਤੋਂ ਵਾਪਸ ੧ ਸਤੰਬਰ ੧੮੮੦ ਨੂੰ ਕਲਕੱਤੇ ਪਹੁੰਚੇ ਅਤੇ ਦੋ ਦਿਨ ਥਾਣੇ ਰੋਕ ਕੇ ਕਲਕੱਤਾ ਪੁਲੀਸ ਨੇ ਇਨ੍ਹਾਂ ਸਾਰਿਆਂ ਨੂੰ ੩ ਸਤੰਬਰ ਨੂੰ ਪੁਲੀਸ ਨਿਗਰਾਨੀ ਹੇਠ ਅੰਬਾਲੇ ਭੇਜ ਦਿੱਤਾ ਸੀ। ਏਥੇ ਪੂਰੀ ਪੜਤਾਲ ਕਰਨ ਤੋਂ ਬਾਅਦ ਸਭ ਨੂੰ ਬਿਨਾ ਸ਼ਰਤ ਛੱਡ ਦਿੱਤਾ ਗਿਆ ਕਿਉਂਕਿ ਪੰਜਾਬ ਸਰਕਾਰ ਦੇ ਸਕੱਤਰ ਅਨੁਸਾਰ– The Lieutenant Governor does not consider that it is possible to punish persons who visit him (Guru Ram Singh) or convey letters to and from, when they reach the Punjab without strainning the provision of the existing law, and he has accordingly ordered the Kukas who were recently arrested at Calcutta on their return from Rangoon to be released. Kuka Movement, Freedom Struggle in Punjab - Page 13.

## ਏਹ ਬੁੱਢਾ ਨਹੀਂ ਮੰਨਣ ਦੇਂਦਾ

ਜਦੋਂ ਲਾਲ ਸਿੰਘ ਹੋਰੀਂ ਮੁੜੇ ਸੀ ਕਲਕੱਤੇ ਨੂੰ ਤਾਂ ਜਹਾਜ਼ ਵਿਚ ਬਹੁਤ ਪਿਆਸ ਲਗੀ। ਗੜਵਾ ਸਮੁੰਦਰ ਵਿਚੋਂ ਭਰਕੇ ਕਢਿਆ ਤਾ ਬਹੁਤ ਖਾਰਾ ਸੀ। ਜਾਂ ਛਕਿਆ ਤਾਂ ਇਕ ਦਮ ਉਲਟ ਗਿਆ। ਜਦ ਛੇਵੇਂ ਦਿਨ ਜਹਾਜ ਕਲਕੱਤੇ ਲਗਾ ਤਾਂ ਫਰੰਗੀ ਆਇਆ ਤੇ ਪੁਛਿਆ ਤੁਸੀਂ ਕਿੱਥੋਂ ਆਏ ਹੋ, ਕਿਉਂ ਗਏ ਸੀ? ਤਾਂ ਸਿੰਘਾਂ ਕਹਿਆ ਪਹਿਲਾਂ ਚੀਨੀ ਦੇਓ ਅਤੇ ਖੂਹੀ ਦੇਖਾਓ ਤਾਂ ਦਸਾਂਗੇ। ਫਰੰਗੀ ਨੇ ਚੀਨੀ (ਖੰਡ) ਮਗਵਾਕੇ ਦਿੱਤੀ ਅਤੇ ਖੂਹੀ ਦਿਖਾਈ ਤਾਂ ਸਿੰਘਾਂ ਨੇ ਜਲ ਛਕਿਆ। ਫਿਰ ਲਾਲ ਸਿੰਘ ਹੋਰਾਂ ਦਸਿਆ ਕਿ ਮੈਂ ਘੋੜਿਆਂ ਦੀ ਸੌਦਾਗਰੀ ਕਰਨ ਗਿਆ ਸਾਂ, ਏਹ ਨੌਕਰੀ ਵਾਸਤੇ ਗਏ ਸਨ। ਫੇਰ ਫਰੰਗੀ ਨੇ ਪੁਛਿਆ ਘੋੜਿਆਂ ਦੇ ਰੰਗ ਦਸੋ ਤਾਂ ਲਾਲ ਸਿੰਘ ਹੋਰਾਂ ਨੇ ਦਸਿਆ ਦੂਧੀਆ, ਕੁੱਲਾ। ਫੇਰ ਫਰੰਗੀ ਨੇ ਕਹਾ ਕੇ ਏਹ ਲੜਕਾ ਤਾਂ ਭਾਵੇਂ ਮੰਨ ਜਾਂਦਾ ਪਰ ਏਹ ਬੁੱਢਾ ਨਹੀਂ ਮੰਨਣ ਦੇਂਦਾ।

## ਰਾਣੀਆਂ ਨੂੰ ਗੁਰਮੁਖੀ ਪੜਾਈ

ਨਾਭੇ ਵਾਲੇ ਨੇ ਸੁਣਕੇ ਹੁਕਮਨਾਮੇ ਸਤਿਗੁਰੂ ਜੀ ਕੇ ਰਾਣੀਆਂ ਗੁਰਮੁਖੀ ਪੜਾਇ ਦਿਤੀਆਂ। ਸਤਿਗੁਰੂ ਜੀ ਲਿਖਾ ਸੀ ਕਿ ਗੁਰਮੁਖੀ ਪੜਨੀ ਮਰਦ ਜਨਾਨੇ ਨੇ। ਰਾਜੇ ਹੀਰਾ ਸਿੰਘ ਕਾ ਭਜਨ ਭੀ ਲਿਆ ਹੋਇਆ ਸੀ, ਰਾਣੀਆਂ ਕੋ ਭੀ ਭਜਨ ਦੁਵਾਇਆ ਹੋਇਆ ਸੀ।[1] ਸਵਾ ਪਹਿਰ ਰਾਤ ਨਾਲ ਮਹਾਰਾਜੇ ਉਠਕੇ ਦਾਤਨ ਕਰ ਇਸ਼ਨਾਨ ਕਰਕੇ ਭਜਨ ਕਰਨਾ। ਭੋਗ ਪਾਠ ਭੀ ਪੜਨਾ ਗ੍ਰੰਥ ਸਾਹਿਬ ਜੀ ਕਾ। ਏਕ ਲੜਕਾ ਹੋਣੇ ਸੇ ਪਾਛੇ ਰਾਣੀ ਕੋਲ ਜਾਣਾ ਛੱਡ ਦਿਤਾ।[2] ਮਾਸ ਖਾਣਾ ਬੀ ਛੱਡ ਦਿਤਾ। ਮੂੰਗੀ ਕੀ ਦਾਲ ਛਕਕੇ ਬੰਦਗੀ ਕਰਦੇ ਹੈਂ। ਆਪਣੀ ਰੱਯਤ ਕੋ ਕਹਿੰਦਾ ਹੈ ਕਛਹਿਰੇ ਪਾਵੋ ਤੇ ਗ੍ਰੰਥ ਸਾਹਿਬ ਕੀ ਬਾਣੀ ਮੰਨੋ। ਕੇਸ ਰੱਖੋ। ਉਸਤਰਾ ਕੈਂਚੀ ਕਦੀ ਨਾ ਲਵਾਵੋ। ਤਮਾਕੂ ਨਾ ਵਰਤੋ। ਅਨੰਦ ਪੜਾਓ, ਗ੍ਰੰਥ ਸਾਹਿਬ ਕੀਆਂ ਲਾਮਾਂ ਪੜੋ। ਸਿਰ ਨੰਗਾ ਕਰਕੇ ਨਾ ਬਹੋ। ਰਾਜੇ ਹੀਰਾ ਸਿੰਘ ਨੇ ਹੁਕਮ ਦੀਆ ਰਈਅਤ ਕੋ ਕਿ ਸਭ ਲੋਕ ਸਿੱਧੀਆਂ ਪੱਗਾਂ ਬੰਨੋ। ਜੋ ਨਾ ਸਿੱਧੀ ਬੰਨੇ ਉਸਕੋ ਸਵਾ ਰੁਪਯਾ ਡੰਡ ਲਾਵਣਾ। ਸਭ ਨੇ ਸਿਧੀਆਂ ਬੰਨੀਆਂ। ਇਕ ਜ਼ਿਮੀਦਾਰ ਨੇ ਟੇਡੀ ਪਗ ਰੱਖੀ ਸਿੱਧੀ ਨਾ ਕੀਤੀ। ਸਵਾ ਰੁਪਯਾ ਡੰਡ ਭਰਦਾ ਰਿਹਾ।

## ਸਿੱਧੀ ਪੱਗ ਬੰਨ੍ਹ ਲਈ

ਉਸ ਜ਼ਿਮੀਦਾਰ ਕੇ ਘਰ ਲੜਕੀ ਹੋਈ ਤਾਂ ਸਿੱਧੀ ਪੱਗ ਬੰਨ ਲਈ। ਰਾਜੇ ਨੇ ਸਦਕੇ ਪੁਛਿਆ ਕਿ ਹੁਣ ਤੈਂ ਕਿਉਂ ਸਿੱਧੀ ਕੀਤੀ ਹੈ? ਜ਼ਿਮੀਦਾਰ ਨੇ ਕਿਹਾ ਕਿ ਮੇਰੇ ਲੜਕੀ ਹੋਈ ਹੈ। ਹੁਣ ਮੈਂ ਸੌਹਰਾ ਹੋਇ ਗਿਆ ਹਾਂ। ਹੁਣ ਮੈਨੂੰ ਨਹੀਂ ਅਛੀ ਲਗਦੀ ਹੈ ਤਾਂ ਸਿੱਧੀ ਬੰਨੀ

---

੧. ਰਾਣੀਆਂ ਨੂੰ ਭਜਨ ਮਾਈ ਸੁੱਖਾਂ ਲੋਹਟਬਦੀ ਵਾਲੀ ਨੇ ਦਿੱਤਾ ਸੀ।
੨. ਲੜਕੇ ਰਿਪੁਦਮਨ ਸਿੰਘ ਦਾ ਜਨਮ ੪ ਮਾਰਚ ੧੮੮੩ ਨੂੰ ਹੋਇਆ।

ਹੈ। ਰਾਜਾ ਬੜਾ ਪਰਸੰਨ ਹੋਇਆ ਤੇ ਕੁਝ ਇਨਾਮ ਭੀ ਦੀਆ।

ਜ਼ਿਮੀਦਾਰ ਕੀ ਦਸਮੇ ਪਾਤਸ਼ਾਹ ਕੀ ਰੀਤੀ ਨਾਲ ਪ੍ਰੀਤੀ ਹੈ। ਅਗੇ ਲੜਕਾ ਹੈ ਉਸਕਾ ਭੀ ਗੁਰੂ ਕੀ ਰੀਤੀ ਮੈ ਨਿਸਚਾ ਹੈ। ਬ੍ਰਾਹਮਣਾਂ ਕੋ ਨਹੀਂ ਮੰਨਦੇ। ਸੇਵਾ ਟਹਿਲ ਸਭ ਸਾਧਾਂ ਦੀ ਕਰਦੇ ਹੈਂ। ਕਿਸੇ ਭੇਖ ਕਾ ਹੋਵੇ ਭੋਜਨ ਖਵਾਇ ਦੇਣਾ। ਨਾਮਧਾਰੀਆਂ ਪਰ ਨਿਸਚਾ ਹੈ ਕਿ ਏਹ ਧਰਮ ਦਾ ਪੰਥ ਹੈ। ਅਖੰਡ ਪਾਠ ਭੀ ਕਰੌਂਦੇ ਹੈਂ ਘਰ, ਖੁਲੇ ਭੋਗ ਭੀ ਪੈਂਦੇ ਹੈਂ। ਸ੍ਰੀ ਸਤਿਗੁਰੂ ਜੀ ਪਰ ਭੀ ਨਿਸਚਾ ਹੈ।

## ਜਿਨ੍ਹਾਂ ਨੇ ਹੁਕਮ ਮੰਨਿਆ

ਸੁੰਦਰ ਸਿੰਘ ਕਲਹਿਰੀ ਦਾ ਤੇ ਸੁਧ ਸਿੰਘ ਮੌੜਾਂ ਕਾ ਤੇ ਭਗਵਾਨ ਸਿੰਘ ਤੇ ਹੀਰਾ ਸਿੰਘ ਵਿਰਕਾਂ ਦਾ ਰਾਮਦਾਸ ਪੁਰੇ ਸਾਹਿਬ ਆਏ। ਸੁੰਦਰ ਸਿੰਘ ਅਰਜ ਕੀਤੀ ਗੁਰੂ ਹਰੀ ਸਿੰਘ ਜੀ ਪਾਸ ਕਿ ਜੀ ਮੈਂ (ਰੰਗੂਨ) ਦਰਸ਼ਨ ਕਰਨ ਚਲਿਆ ਹਾਂ। ਮਾਈਸਰ ਖਾਨੇ ਸੇ ਭੀ ਸਿੰਘ ਗਏ ਹੈਂ ਰੰਗੂਨ ਦਰਸ਼ਨ ਕੇ ਵਾਸਤੇ। ਗੁਰੂ ਜੀ ਬਚਨ ਕੀਤਾ ਸਤਿਗੁਰੂ ਜੀ ਲਿਖਿਆ ਹੈ ਕਿ ਸਾਲ ਮਗਰੋਂ ਇਕ ਸਿੰਘ ਆਵੇ ਬਹੁਤ ਨਾ ਆਵੋ। ਸਾਤੋਂ ਤਾਂ ਸਿੰਘ ਪੁਛਦੇ ਹੀ ਨਹੀਂ, ਆਪਣੇ ਆਪ ਹੀ ਚਲੇ ਜਾਂਦੇ ਹੈਂ। ਤੂੰ ਨਾ ਜਾਹ ਸਤਿਗੁਰੂ ਜੀ ਨੇ ਮਨੇ ਕਰਕੇ ਭੇਜਿਆ ਹੈ। ਤੇਰਾ ਹਵਾਲ ਸਤਿਗੁਰਾਂ ਪਾਸ ਲਿਖਕੇ ਭੇਜਦੇ ਹੈਂ। ਦੇਖ ਤਾਂ ਸਹੀ ਸ਼ਾਬਾਸ਼ ਕਿਸ ਨੂੰ ਔਂਦੀ ਹੈ। ਜੋ ਪਦਾਰਥ ਹੈ ਸੋ ਲੰਗਰ ਮੈ ਪਾ ਦੇ। ਮੱਥਾ ਟੇਕ ਕੇ ਚੱਲਾ ਗਿਆ। ਸ੍ਰੀ ਸਤਿਗੁਰੂ ਜੀ ਵੱਲ ਚਿੱਠੀ ਲਿਖੀ ਗੁਰੂ ਹਰੀ ਸਿੰਘ ਮਹਾਰਾਜ ਜੀ ਨੇ। ਦੀਨ ਦਿਆਲ ਜੀ ਲਿਖਿਆ ਜਿਨਾਂ ਨੇ ਹੁਕਮ ਮੰਨਿਆ ਹੈ ਉਹ ਸਦਾ ਈ ਮੇਰੇ ਪਾਸ ਹੈਨ ਅਰ ਮੈਂ ਉਹਨਾਂ ਕੋਲ ਹਾਂ। ਸਿੰਘਾਂ ਨੂੰ ਬਚਨ ਕਰਨਾ ਖਾਲਸਾ ਜੀ ਤੁਸੀਂ ਏਥੇ ਨਾ ਆਵੋ। ਧੁਆਡੇ ਔਣੇ ਸੇ ਖੇਚਲ ਹੁੰਦੀ ਹੈ। ਰੇਲ ਜਹਾਜ ਕੀ ਪੂਜਾ ਬੇਅਰਥ ਹੈ। ਲੰਗਰ ਮੇਂ ਪਾਵਣ ਵਾਲਿਆਂ ਕਾ ਭਲਾ ਹੋਵੇਗਾ। ਫੇਰ ਏਥੇ ਆਇਕੇ ਕੋਈ ਬਚਨ ਬਿਲਾਸ ਨਹੀਂ ਹੁੰਦਾ।

ਫਰੰਗੀ ਕੋ ਭੀ ਭੈ ਔਂਦਾ ਹੈ ਧੁਆਡੇ ਏਥੇ ਔਣ ਤੇ। ਜਿਉਂ ਜਿਉਂ ਤੁਸੀਂ ਔਂਦੇ ਹੋ ਤਿਉਂ ਤਿਉਂ ਏਨਾਂ ਨੂੰ ਭੈ ਪਹੁੰਚਦਾ ਹੈ ਤੇ ਸਾਡੀ ਤਕੜਾਈ ਰੱਖਦੇ ਹੈਨ ਕਿ ਲਿਖਕੇ ਸਿੰਘਾਂ ਕੋਲੋਂ ਸੂੜ ਨਾ ਕਰਵਾਇ ਦੇਵੇ। ਪੰਜਾਬ ਮੇਂ ਇਸਕੇ ਸਿੰਘ ਬਹੁਤ ਹੈਂ। ਸਾਡੀ ਪੰਜਾਬ ਭਰ ਕੀ ਕੁਰਸੀ ਖਾਲੀ ਨਾ ਕਰਵਾਇ ਦੇਵੇ। ਏਸ ਵਾਸਤੇ ਪੰਜਾਬੀ ਆਦਮੀ ਕੋ ਨੇੜੇ ਨਹੀਂ ਔਣ ਦਿੰਦੇ। ਓਥੋਂ ਤਾਂ ਏਥੇ ਆਏ ਹੈਂ ਅਤੇ ਧੁਆਡੇ ਏਥੇ ਔਣ ਤੇ ਖਬਰੇ ਸਾਨੂੰ ਅਗਾਹਾਂ ਕਿਧਰੇ ਲੈ ਜਾਣਗੇ। ਤੁਸੀਂ ਏਥੇ ਨਾ ਆਵੋ। ਜੇ ਔਣਾ ਭੀ ਹੋਵੇ ਤਾਂ ਸਾਲ ਮਗਰੋਂ ਏਕ ਆਵੇ ਬੋਹਤੇ ਸਰੀਰ ਨਾ ਆਵੇ ਜਾਵੇ। ਜ਼ਬਾਨੀ ਬਚਨ ਕੀਤੇ ਤੇ ਹੁਕਮਨਾਮੇ ਭੀ ਭੇਜੇ ਹੈਨ ਮਹਾਰਾਜ ਹਰੀ ਸਿੰਘ ਜੀ ਵੱਲ।[੧]

---

੧. ਸੁੰਦਰ ਸਿੰਘ ਕਲ੍ਹੇਰੀ ਅਤੇ ਭਗਵਾਨ ਸਿੰਘ ਸਾਲ ੧੯੮੦ ਦੇ ਅੱਧ ਵਿੱਚ ਰੰਗੂਨ ਗਏ ਸਨ ਅਤੇ ਹੁਕਮਨਾਮੇ ਲੈ ਆਏ ਸਨ। ਇਿਹਨਾਂ ਵਾਲੇ ਕੁਝ ਹੁਕਮਨਾਮੇ ਬਾਰਬਰਟਨ ਨੇ ੧੯ ਮਾਰਚ ੧੮੮੧ ਨੂੰ ਮਾਈ ਅਤਰੀ ਪਾਸੋਂ ਪਕੜੇ ਸਨ। - ਕੂਕਾ ਮੂਵਮੇਂਟ, ਫਰੀਡਮ ਸਟ੍ਰਗਲ ਇਨ ਪੰਜਾਬ - ਪੰਨਾ ੬੮-੭੧

ਜਾਂ ਗੁਰੂ ਜ਼ੀ ਰੋਕਣ ਲੱਗੇ ਤਾਂ ਬਿਨਾ ਪੁੱਛੇ ਹੀ ਸਿੰਘ ਔਣ ਜਾਣ ਲੱਗੇ। ਸ੍ਰੀ ਸਤ੍ਰਿਗੁਰੂ ਜੀ ਲਿਖ ਭੇਜਿਆ ਜੋ ਰੇਲ ਕਾ ਭਾੜਾ ਦੇਣਾ ਹੈ ਸੋ ਲੰਗਰ ਮੈ ਪਾਵੋ। ਜੋ ਲੰਗਰ ਮੈ ਪਾਵੇਗਾ ਉਸਕਾ ਬਡਾ ਭਲਾ ਹੋਵੇਗਾ। ਏਥੇ ਤਾਂ ਸਾਡੇ ਪਾਸ ਕਿਸੇ ਨੂੰ ਖੜਾ ਭੀ ਨਹੀਂ ਹੋਣ ਦਿੰਦੇ ਹੈਂ। ਤੁਸੀਂ ਕਿਓਂ ਆਏ ਹੋ। ਮੈਂ ਤਾਂ ਕਈ ਬਾਰੀ ਮਨੇ ਕਰ ਭੇਜਿਆ ਹੈ ਕਿ ਤੁਸੀਂ ਨਾ ਆਓ। ਸਗੋਂ ਖਾਲਸੇ ਨੇ ਬਹੀਰ ਹੀ ਪਾਇ ਲਿਆ ਹੈ। ਮੇਰਾ ਬਚਨ ਕਿਓਂ ਨਹੀਂ ਮੰਨਦੇ ਹੋ। ਏਥੇ ਔਣ ਮੇਂ ਧਨ ਕਿਓਂ ਖਰਾਬ ਕਰਦੇ ਹੋ। ਏਸ ਧਨ ਨਾਲ ਪਾਠ ਬਰਨੀ ਕਰੋ ਜਾ ਕੇ ਸੁਹੇਵੇ ਸਾਹਿਬ, ਹੁਣ ਏਥੇ ਨਹੀਂ ਆਉਣਾ। ਜਦ ਜਹਾਜ ਤੁਰੇ ਤਾਂ ਚੜ੍ਹ ਜਾਓ ਸਭੇ ਸਿੰਘ। ਦੇਣ ਲੈਣ ਨਹੀਂ ਦੇਂਦੇ, ਕੁਛ ਬਾਤ ਨਹੀਂ ਕਰਨ ਦਿੰਦੇ ਹੈਂ। ਫਿਰਦੇ ਭਾਮੇਂ ਸਾਰਾ ਦਿਨ ਰਹੋ, ਖੜਾ ਨਹੀਂ ਹੋਣ ਦਿੰਦੇ ਹੈਂ। ਜੇ ਇਹ ਮਿਲਣ ਦੇਣ ਤਾਂ ਭਾਮੇਂ ਸੌ ਆਵੇ ਬਹੁਤ ਅੱਛਾ ਹੈ। ਅਗੇ ਇਕ ਫੜਿਆ ਬੈਠਾ ਹੈ ਧੰਨਾ ਸਿੰਘ। ਸਾਨੂੰ ਭੀ ਕੀ ਜਾਪੇ ਅਜੇ ਕੀ ਆਖਣਗੇ। ਤੁਮਾਰੇ ਆਏ ਤੇ ਸਾਨੂੰ ਦੁਖ ਦੇਣਗੇ। ਅਗੇ ਤੁਸੀਂ ਜਾਣੋ। ਅਗੇ ਸੰਗਤ ਦੀ ਕਿਰਪਾ ਨਾਲ ਏਥੇ ਆਏ ਹੈਂ। ਹੁਣ ਏਦੂੰ ਅਗੇ ਤੋਰਨਾ ਹੈ ਤਾਂ ਤੁਮਾਰੀ ਖੁਸ਼ੀ ਹੈ। ਨਾਮਧਾਰੀਆਂ ਪਰ ਏਨਾ ਅੰਗ੍ਰੇਜ਼ਾਂ ਕੀ ਬੜੀ ਕਰੜੀ ਨਿਗ੍ਹਾ ਹੈ। ਗੁਰੂ ਭਾਵੇਂ ਬਚਾਇ ਲਵੇ ਹਮਾਰੇ ਮੈ ਤਾਂ ਜ਼ੋਰ ਸ਼ਕਤ ਕੁਝ ਨਹੀਂ ਹੈ।

ਅਰ ਕੁਸ਼ਾਲ ਸਿੰਘ ਕੋ ਆਖਣਾ ਕਿ ਤੂੰ ਸਿਖਣੀ ਨੂੰ ਚੰਡੀ ਚਰਿਤ੍ਰ ਦਾ ਪਾਠ ਸੁਣਾਇਆ ਕਰ। ਕੁਛ ਦਿਨ ਪਾਛੇ ਤੇ ਆਰਾਮ ਹੋਇ ਜਾਊਗਾ। ਸਤ ਦਿਨ ਸੁਣਾਇਕੇ ਦੇਖ ਲੈਣਾ। ਨਾਲੇ ਸਿਖਣੀ ਭਜਨ ਕਰੇ ਤਾਂ ਡੈਣ ਛਡ ਦੇਊਗੀ। ਹੋਰ ਹੁਣ ਹੁਕਮਨਾਮਾ ਨਹੀਂ ਮਿਲਦਾ ਹੈ ਕਿਸੇ ਨੂੰ। ਅਗਲੇ ਹੀ ਦੇਖ ਲੈਣੇ ਜੇ ਦੇਖਣੇ ਮੰਨਣੇ ਹੋਣ ਤਾਂ। ਮੰਨੇ ਬਿਨਾ ਹੁਕਮਨਾਮਾ ਭੀ ਨਹੀਂ ਕੰਮ ਦਿੰਦਾ। ਇਨ ਕੇ ਭਲਿਆਈ ਕੋ ਬਹੁਤ ਢਿੱਲ ਹੈ, ਬੁਰਿਆਈ ਕੀ ਰਤੀ ਭਰ ਭੀ ਢਿੱਲ ਨਹੀਂ ਕਰਦੇ। ਇਨਾਂ ਕੇ ਚਿਤ ਬਹੁਤ ਕਰੜੇ ਹੈਂ। ਹੋਰ ਚੰਡੀ ਦੀ ਵਾਰ ਦਾ ਪਾਠ ਸਭ ਨੇ ਕਰ ਲੈਣਾ। ਪ੍ਰਹਿਲਾਦ ਸਰ ਮੈ ਤੇ ਜੋ ਪੋਥੀ ਨਿਕਲੀ ਹੈ ਓਸ ਮੇਂ ਜੋ ਪਾਠ ਲਿਖਾ ਹੈ ਸੋ ਕਰੋ। ਅਰ ਸਾਖੀਆਂ ਦਾ ਅਰਥ ਜੇ ਮੈਨੂੰ ਗੁਰੂ ਲੈ ਆਊਗਾ ਤਾਂ ਮੈਂ ਬਤਾਇ ਦੇਊਂਗਾ ਸੰਗਤ ਕੋ। ਚਾਰੇ ਬੇਟੇ ਭੀ ਅਜਿਤ ਨਗਰੀ ਭੀ।[੧]

## ਹੁਣ ਇਕ ਅੱਖਰ ਨਹੀਂ ਲਿਖਕੇ ਦੇਣਾ

ਏਕ ਦਿਨ ਸ੍ਰੀ ਸਤਿਗੁਰੂ ਜੀ ਨਾਨੂੰ ਸਿੰਘ ਨੂੰ ਦਿਖਾਇਆ ਜੋ ਅੱਧਾ ਦਾਹੜਾ ਕਾਲਾ ਹੈ ਅੱਧਾ ਦਾਹੜਾ ਚਿਟਾ ਹੈ। ਨਾਨੂੰ ਸਿੰਘ ਨੂੰ ਬਚਨ ਕੀਤਾ ਕਿ ਮੇਰਾ ਦਾਹੜਾ ਕਿਹੋ ਜਿਹਾ ਹੈ। ਨਾਨੂੰ ਸਿੰਘ ਨੇ ਕਿਹਾ ਕਿ ਅੱਧਾ ਕਾਲਾ ਹੈ ਅੱਧਾ ਚਿੱਟਾ ਹੈ। ਬਚਨ ਹੋਇਆ ਮੈਨੂੰ ਸਾਰਾ ਦਾੜਾ ਕਾਲਾ ਕਰਨਾ ਸੌਖਾ ਹੈ ਪਰ ਜੋ ਨਾਮਧਾਰੀਏ ਸਿੰਘ ਹੈਨ ਓਨਾਂ ਨੂੰ ਪ੍ਰਤੀਤ ਤਦ ਆਊਗੀ ਜੇਹੜੀ ਅਗਲੀ ਮੂਰਤ ਹੈ ਤਿਸੀ ਕਾ ਦਰਸ਼ਨ ਦੇਖਣਗੇ, ਤਾਂ ਪ੍ਰਤੀਤ ਕਰਨਗੇ। ਤਾਂ ਤੇ ਅਸੀਂ

---

੧. ਹੁਕਮਨਾਮਾ 'F' ਪੰਨਾ ੭੧ - ਕੂਕਾ ਮੂਵਮੈਂਟ, ਫਰੀਡਮ ਸਟ੍ਰਗਲ ਇਨ ਪੰਜਾਬ।

ਇਕ ਫੇਰ ਏਸੇ ਚੋਲੇ ਮੇਂ ਇਸੀ ਤਰ੍ਹਾਂ ਦਰਸ਼ਨ ਦੇਵਾਂਗੇ।

ਪਿਛਲੇ ਪਹਿਰ ਸਤਿਗੁਰੂ ਜੀ ਕੁਰਸੀ ਪਰ ਆਪ ਬੈਠਣਾ ਨਾਲੇ ਨਾਨੂੰ ਸਿੰਘ ਕੋ ਬਿਠਾਲਣਾ। ਆਪ ਭੀ ਕਿਸੇ ਗ੍ਰੰਥ ਦਾ ਪ੍ਰਸੰਗ ਕਰਨਾ ਨਾਨੂੰ ਸਿੰਘ ਤੇ ਭੀ ਸੁਣਨਾ। ਬਚਨ ਕਰਨਾ ਭਾਈ ਏਨਾਂ ਲੋਕਾਂ ਨੇ ਕਿੱਡੀ ਅੱਤ ਚੁੱਕੀ ਹੈ। ਮੈਂ ਸਰਬ ਕੇ ਭਲੇ ਕੀ ਬਾਤ ਕੈਂਹਦਾ ਹਾਂ, ਏਹ ਮੰਨਦੇ ਨਹੀਂ ਆਪਣੀ ਮਨ ਕੀ ਮਤ ਕਰਦੇ ਹੈਂ। ਨਾਨੂੰ ਸਿੰਘ ਤੂੰ ਆਂਹਦਾ ਹੈਂ ਹਟਾਉਂਦੇ ਨਹੀਂ। ਜੇ ਹਟਾਉਂਦੇ ਤਾਂ ਸਿੰਘ ਨਾ ਚੜ੍ਹਦੇ। ਸੋ ਹੁਣ ਹੀ ਦੇਖ ਮੈਂ ਕੀ ਕੈਂਹਦਾ ਹਾਂ ਤੇ ਏਹ ਕਰਦੇ ਕੀ ਹੈਂ। ਜੋ ਮਿਟੀ ਕੀ ਮੜ੍ਹੀ ਕਹਿ ਦੇਵੇ ਉਸਕੋ ਮਾਨਤੇ ਹੈਂ, ਮੈਨੂੰ ਉਹਨਾਂ ਵਰਗਾ ਭੀ ਨਹੀਂ ਜਾਣਦੇ। ਜਿਸਨੂੰ ਗੁਰੂ ਕਰ ਜਾਣੀਏ ਉਸਦਾ ਹੁਕਮ ਮੰਨੀਏ। ਜਿੰਨਾ ਚਿਰ ਖਾਲਸਾ ਹੁਕਮ ਨਹੀਂ ਮੰਨਦਾ ਓਨਾਂ ਚਿਰ ਖਾਲਸੇ ਕੋ ਸੁਖ ਪ੍ਰਾਪਤ ਨਹੀਂ ਹੋਊਗਾ ਕਿਉਂਕਿ ਹੁਣ ਸਿਖ ਬਿਗੜ ਗਏ ਹੈਂ। ਜਿਨ੍ਹਾਂ ਚਿਰ ਹੁਕਮ ਨਹੀਂ ਮੰਨਦੇ ਓਨਾਂ ਚਿਰ ਕੁਛ ਨਹੀਂ ਬਣਦਾ ਹੈ। ਸੱਤਰ ਹੁਕਮਨਾਮੇਂ ਲਿਖਕੇ ਭੇਜੇ ਹੈਂ, ਮੰਨਦੇ ਇਕ ਵੀ ਨਹੀਂ। ਹੋਰ ਕੀ ਲਿਖਣਾ ਹੈ। ਕਿਸੇ ਨੇ ਕਿਹਾ ਨਹੀਂ ਮੰਨਿਆ ਹੈ। ਮੈਂ ਤਾਂ ਭਲੇ ਵਾਸਤੇ ਲਿਖੀਆਂ ਹੈਂ ਏਨਾਂ ਨੇ ਮਲੇਛਾਂ ਨੂੰ ਜਾਇ ਦਿਤੀਆਂ ਹੈਂ। ਹੁਣ ਏਕ ਅੱਖਰ ਨਹੀ ਲਿਖ ਕੇ ਦੇਣਾ।

## ਜਿਨ੍ਹਾਂ ਚਿਰ ਹੁਕਮ ਨਹੀਂ ਮੰਨਦੇ

ਸਤਿਗੁਰੂ ਜੀ ਬਚਨ ਕੀਤਾ ਨਾਨੂੰ ਸਿੰਘ ਤੈਨੂੰ ਏਨਾਂ (ਫਰੰਗੀਆਂ) ਦੇ ਹੁਕਮ ਦਾ ਤਮਾਸ਼ਾ ਦਿਖਾਈਏ? ਬਚਨ ਹੋਇਆ ਸੰਤਰੀ ਨੂੰ ਕਹੋ ਏਕ ਪੈਸੇ ਦੀਆਂ ਸੂਈਆਂ ਲਿਆਇ ਦੇਵੇ। ਸੰਤਰੀ ਨੇ ਨਾਇਕ ਕੋ ਕਹਾ। ਨਾਇਕ ਨੇ ਸਾਰਜਨ ਕੋ ਕਹਾ। ਸਾਰਜਨ ਨੇ ਆਪਣੇ ਉਪਰਲੇ ਕੋ ਕਹਾ। ਓਸਨੇ ਫਰੰਗੀ ਕੋ ਕਹਾ। ਫਰੰਗੀ ਸੂਈਆ ਲੈ ਆਇਆ। ਆਇਕੇ ਕੈਹਣ ਲਗਾ ਵੈਲ ਨਾਨੂੰ ਸਿੰਘ ਰਾਜਾ ਰਾਮ ਸਿੰਘ ਸੂਈਆਂ ਮਾਂਗਤੇ ਹੈਂ। ਦੇਕੇ ਚਲਿਆ ਗਿਆ। ਸ੍ਰੀ ਸਤਿਗੁਰੂ ਜੀ ਬਚਨ ਕੀਤਾ ਜਦ ਖਾਲਸਾ ਏਸ ਤਰ੍ਹਾਂ ਹੁਕਮ ਮੰਨੇਗਾ ਓਸ ਦਿਨ ਪ੍ਰਤਾਪ ਹੋਵੇਗਾ। ਜਿੰਨਾਂ ਚਿਰ ਹੁਕਮ ਨਹੀਂ ਮੰਨਦੇ ਉਹਨਾਂ ਚਿਰ ਸੁਖ ਨਹੀਂ ਹੁੰਦਾ ਹੈ।

## ਏਸ ਦੇਸ ਨਾ ਆਵੇ

ਏਕ ਫਰੰਗੀ ਆਇਆ ਮਿਨਚਨ। ਸ੍ਰੀ ਸਤਿਗੁਰੂ ਜੀ ਬਚਨ ਕੀਤਾ ਐਮੇ ਮੈਨੂੰ ਵਾਗਲਾ ਕਿਓਂ ਪਾਇ ਛਡਿਆ ਹੈ। ਫਰੰਗੀ ਨੇ ਏਧਰ ਲਿਖ ਭੇਜਿਆ ਕਿ ਰਾਜਾ ਰਾਮ ਸਿੰਘ ਕਹਿੰਦਾ ਹੈ ਕਿ ਮੈਨੂੰ ਕਿਓਂ ਕੈਦ ਕਰ ਛਡਿਆ ਹੈ। ਗੁਰੂ ਹਰੀ ਸਿੰਘ ਮਹਾਰਾਜ ਜੀ ਸੇ ਭੀ ਪੁਛਿਆ ਕਿ ਰਾਜਾ ਰਾਮ ਸਿੰਘ ਏਸ ਦੇਸ ਆਇ ਜਾਵੇ ਤਾਂ ਗਲਬਾ ਤਾਂ ਨਹੀਂ ਹੋਵੇਗਾ। ਗੁਰੂ ਹਰੀ ਸਿੰਘ ਜੀ ਬਚਨ ਕੀਤਾ ਕਿ ਸਿੰਘ ਓਨਾਂ ਕੇ ਹੈਂ। ਓਹੋ ਗੁਰੂ ਹੈਂ। ਗਲਬਾ ਨਹੀਂ ਹੋਵੇਗਾ। ਹੋਰ ਜੋ ਰਾਜੇ ਪੁਜਾਰੀ ਸੀ ਸੋ ਸਭ ਨੇ ਏਹ ਰੈ ਲਾਈ ਕਿ ਏਥੇ ਨਾ ਆਵੇ। ਜੇ ਆਇ ਜਾਇਗਾ ਤਾਂ ਜ਼ਰੂਰ ਗਲਬਾ ਹੋਊਗਾ। ਏ ਨਾ ਏਸ ਦੇਸ ਆਵੇ। ਜਿਤਨਾ ਗਲਬਾ ਹੋਇਆ ਹੈ ਇਸਦੇ

ਹੁਕਮ ਨਾਲ ਹੋਇਆ ਹੈ। ਸਭ ਕੀ ਸਹੀ ਗਈ ਕਿ ਦੇਥੇ ਨਾ ਆਵੇ। ਤਾਂ ਫੇਰ ਉਸ ਫਰੰਗੀ ਨੇ ਕਿਹਾ ਕਿ ਤੁਮਾਰੀ ਪੰਜਾਬ ਕੇ ਤੁਮਾਰੇ ਮੁਦਈ ਹੈਂ ਹਮ ਕਿਆ ਕਰੇਂ। ਹਮਾਰਾ ਕਾਮ ਤੋਂ ਆਪਕੋ ਖਾਣਾ ਦੇਣਾ ਤੇ ਰਾਖੀ ਰਖਣੀ ਹੈ। ਤੁਮ ਬੜੇ ਸਰੀਰ ਹੋ, ਦੇਸ ਮੈ ਚਲੇ ਜਾਵੇ ਤਾਂ ਹਮਾਰਾ ਕੀ ਹਰਜਾ ਹੈ। ਫੇਰ ਨਹੀਂ ਬੋਲੇ ਸਤਿਗੁਰੂ ਜੀ। ਪਾਂਚ ਬਰਸ ਤਕ ਸਿੰਘ ਔਂਦੇ ਜਾਂਦੇ ਰਹੇ। ਚਿੱਠੀਆਂ ਲਿਖਕੇ ਬਚਨ ਹੁੰਦੇ ਰਹੇ। ਲਿਖਕੇ ਨਾਨੂੰ ਸਿੰਘ ਤੋਂ ਪੜੌਂਦੇ। ਜੇ ਲਗ ਮਾਤਰ ਰਹਿ ਜਾਵੇ ਤਾਂ ਫੇਰ ਲਾਉਣੀ।

**ਝਾੜਕੇ ਬਛਾਵਾਂਗੇ**

ਬਚਨ ਹੋਇਆ ਨਾਨੂੰ ਸਿੰਘ ਬੇੜਾ ਬੱਧਾ ਸੀ ਪਰ ਗ਼ਰਕ ਹੋਇ ਗਿਆ ਹੈ। ਫੇਰ ਨਵੇਂ ਸਿਰੋਂ ਬਣੌਣਾ ਪਿਆ। ਕਈ ਫੇਰੀ ਗਰਕ ਹੋਇ ਜਾਣ ਦਾ ਬਚਨ ਕੀਤਾ। ਰਾਤ ਕੋ ਨਾਨੂੰ ਸਿੰਘ ਕੋ ਦ੍ਰਿਸ਼ਟਾਂਤ ਦਿਖਾਇਆ ਜੋ ਸਤਿਗੁਰੂ ਜੀ ਕੇ ਆਸਣ ਉਤੇ ਭੇਡਾਂ ਫਿਰ ਗਈਆਂ ਹੈਂ ਨਾਲੇ ਪ੍ਰਸ਼ਾਦੇ ਨੂੰ ਮੂੰਹ ਲਾਇ ਗਈਆਂ ਹਨ। ਥਾਲ ਮੇਂ ਮੂੰਹ ਆਇ ਪਾਇਆ। ਨਾਨੂੰ ਸਿੰਘ ਹਟਾਉਂਦਾ ਹੈ ਪਰ ਹਟਦੀਆਂ ਨਹੀਂ ਹੈਂ। ਸਵੇਰੇ ਨਾਨੂੰ ਸਿੰਘ ਸਾਰਾ ਦ੍ਰਿਸ਼ਟਾਂਤ ਕਹਿ ਸੁਣਾਇਆ। ਸ੍ਰੀ ਸਤਿਗੁਰੂ ਜੀ ਬਚਨ ਕੀਤਾ ਭਾਈ ਆਸਣ ਭ੍ਰਸ਼ਟ ਹੋਇ ਗਿਆ ਹੈ, ਝਾੜਕੇ ਬਛਾਵਾਂਗੇ। ਸਿੰਘ ਰਾਕਸ਼ਾਂ ਕੇ ਕੰਮ ਕਰਨਗੇ। ਬੇੜਾ ਬੱਧਾ ਸੀ ਪਰ ਗਰਕ ਹੋਇ ਗਿਆ ਹੈ। ਭੰਨਕੇ ਘੜਨ ਵਾਲੀ ਹੋਈ ਹੈ।

ਨਾਨੂੰ ਸਿੰਘ ਨੂੰ ਬਚਨ ਕੀਤਾ ਕਿ ਜੋ ਮਾਸ ਖਾਣ ਵਾਲੇ ਹੈਂ ਸੋ ਸਧਨੇ ਕਸਾਈ ਵਾਂਗੂ ਕਈ ਫੇਰੀ ਗਲਾ ਕਟਾਂਦੇ ਹੈਂ, ਚੁਰਾਸੀ ਭੋਗਦੇ ਹੈਂ। ਜਿੰਨਾਂ ਚਿਰ ਗਊ ਬਧ ਹੁੰਦਾ ਹੈ ਓਨਾਂ ਚਿਰ ਛਤਰੀ ਕੋਈ ਨਹੀਂ ਹੈ। ਕਿਉਂਕਿ ਛਤਰੀ ਕਾ ਧਰਮ ਹੈ ਗਊ ਗਰੀਬ ਕੀ ਰਛਿਆ ਕਰਨੀ। ਗਊ ਬਧ ਹੋਈ ਜਾਂਦਾ ਹੈ। ਜੋ ਮਾਸ ਕੇ ਖਾਣੇ ਵਾਲੇ ਹੈਂ ਸੋ ਸਭ ਗਊ ਕਾ ਮਾਸ ਖਾਂਦੇ ਹੈਂ। ਨਾਲੇ ਜੀਵ ਹਿੰਸਾ ਕਰਨੀ। ਦਯਾ ਬਿਨ ਸਿੱਧ ਕਸਾਈ। ਬੈਸਨੋ ਮਤ ਚਾਹੀਏ। ਸੁਚ ਸੋਧ ਰੱਖਣੀ। ਸਰਬ ਜੀਆਂ ਕੋ ਆਪਣਾ ਰੂਪ ਜਾਣਕੇ ਹਿੰਸਾ ਨਾ ਕਰੇ। ਛੁਰੀ ਜੋ ਮਾਰਦੇ ਹੈਂ ਸੋ ਪ੍ਰਮੇਸ਼ਰ ਕੋ ਮਾਰਦੇ ਹੈਂ। ਪ੍ਰਮੇਸ਼ਰ ਕੀ ਸੱਤਾ ਜੁਦੀ ਹੋਇ ਜਾਂਦੀ ਹੈ। ਵਿਸ਼ਟਾ ਵੱਤ ਓਹ ਮਾਸ ਹੁੰਦਾ ਹੈ।



# ਸ੍ਰੀ ਸਤਿਗੁਰੂ ਜੀ ਮਸਤਾਨੇ ਹੋਏ

ਫੇਰ ਦੂਆ ਫਰੰਗੀ ਬਦਲ ਕੇ ਆਇਆ। ਕਹਾ ਵੈਲ ਰਾਜਾ ਰਾਮ ਸਿੰਘ ਰਾਜੀ ਹੋ? ਦੀਨਾਨਾਥ ਜੀ ਬਚਨ ਕੀਤਾ ਮੈਨੂੰ ਏਥੇ ਕਿਉਂ ਕੈਦ ਕੀਤਾ ਹੈ। ਕੈਦ ਹੋਵੇ ਤਾਂ ਕਟੀ ਜਾਵੇ। ਐਮੇਂ ਬਾਗਲਾ ਪਾਇ ਛਡਿਆ ਹੈ। ਕਹਿ ਗਿਆ ਕਿ ਕਲ ਕੋ ਉਤਰ ਦੇਮਾਂਗੇ। ਅਗਲੇ ਦਿਨ ਆਇਕੇ ਕੈਹਣੇ ਲਗਾ ਤੁਮਾਰੇ ਕੋ ਅਗੇ ਭੀ ਸੁਣਾਇਆ ਸੀ ਕਿ ਤੁਮਾਰੇ ਮਜਹਬ ਕੇ ਤੁਮਾਰੇ ਪੰਜਾਬ ਕੇ ਲੋਗ ਏਨਾਂ ਨੇ ਮੋਹਰਾਂ ਲਾਈਆਂ ਹੈਂ ਕਿ ਏਸ ਦੇਸ ਨਾ ਆਵੇ ਜਿਊਂਦਾ। ਸੋਈ ਬਿਆਨ ਹੈ। ਸਤਿਗੁਰੂ ਜੀ ਤੇਜੀ ਮੇਂ ਹੋਇਕੇ ਬਚਨ ਕੀਤਾ ਜਿਨਾਂ ਨੇ ਸਾਨੂੰ ਏਥੇ ਆਂਦਾ ਹੈ ਅਤੇ ਜਿਨਾਂ ਨੇ ਸਾਨੂੰ ਏਥੇ ਭੇਜਿਆ ਹੈ ਦੋਹਾਂ ਕਾ ਅਜ ਥੀਂ ਲੈ ਕੇ ਨੁਕਸਾਨ ਹੋਵੇਗਾ। ਫਰੰਗੀ ਚਲਾ ਗਿਆ। ਸਤਿਗੁਰੂ ਜੀ ਮਸਤਾਨੇ ਹੋਇ ਗਏ। ਅਗਲੇ ਦਿਨ ਬੰਗਲੇ ਕੋ ਅਗਨੀ ਲਗਾਇ ਦਿਤੀ। ਬੜਾ ਭਿਆਨਕ ਰੂਪ ਧਾਰਿਆ। ਨਾਨੂੰ ਸਿੰਘ ਨੇ ਅਗਨੀ ਬੁਝਾਈ।

### ਇਹ ਬੋਲਿਆ ਹੀ ਨਹੀਂ

ਅਗਲੇ ਦਿਨ ਸੁਣਕੇ ਜਰਨੈਲੀ ਡਾਕਟਰ ਆਇਆ। ਸ੍ਰੀ ਸਤਿਗੁਰੂ ਜੀ ਕੁਰਸੀ ਪਰ ਕੋਲ ਕੋਲ ਬੈਠੇ। ਨਾਨੂੰ ਸਿੰਘ ਬੀਚ ਮੇਂ ਖੜਾ ਹੋਇਆ। ਡਾਕਟਰ ਨੇ ਕਿਹਾ ਕਿ ਆਪ ਕੋ ਗਰਮੀ ਹੋ ਗਈ ਹੈ। ਦੀਨਾਨਾਥ ਜੀ ਬਚਨ ਕੀਤਾ ਗਰਮੀ ਧੁਆਨੂੰ ਹੋਈ ਹੈ। ਗਰਮੀ ਨੂੰ ਏਥੇ ਈ ਥਾਉ ਹੈ? ਦੀਨ ਦਿਆਲ ਜੀ ਕਢ ਕੇ ਥੁੱਕ ਫਰੰਗੀ ਕੇ ਮੂੰਹ ਪਰ ਮਾਰਿਆ ਤੇ ਬਚਨ ਕੀਤਾ ਥੂ ਹੈ ਧੁਆਡੇ ਰਾਜ ਨੂੰ। ਤੀਨ ਫੇਰੀ ਥੁਕ ਕੇ ਫੇਰ ਧਰਤੀ ਪਰ ਪੈਰ ਮਾਰ ਕੇ ਬਚਨ ਕੀਤਾ ਛਿੱਤਰ ਹੈ ਧੁਆਡੇ ਰਾਜ ਕੇ ਸਿਰ। ਡਾਕਟਰ ਨੇ ਰੁਮਾਲ ਨਾਲ ਮੂੰਹ ਪੋਚਿਆ। ਨਾਲ ਗੋਰਿਆਂ ਕੀ ਗਾਤਦ ਸੀ। ਡਾਕਟਰ ਨੇ ਨਾਨੂੰ ਸਿੰਘ ਨੂੰ ਕਿਹਾ ਕਿ ਗੁਰੂ ਸਾਹਿਬ ਜੀ ਕੋ ਓਹ ਚੀਜ ਖਿਲਾਵੋ ਜਿਸਸੇ ਦਿਮਾਗ ਕੀ ਗਰਮੀ ਉਤਰ ਜਾਵੇ। ਗੁਰੂ ਸਾਹਿਬ ਘਬਰਾਏ ਹੋਏ ਹੈਂ। ਡਾਕਟਰ ਚਲਾ ਗਿਆ। ਓਸ ਦਿਨ ਥੀਂ ਫੇਰ ਫਰੰਗੀ ਅੰਦਰ ਕੋਈ ਨਾ ਬੜਿਆ। ਬਾਹਰ ਸੇ ਹੀ ਟੋਪੀ ਲਾਹ ਕੇ ਸਲਾਮ ਕਰਕੇ ਚਲੇ ਜਾਂਦੇ ਹੈਂ, ਅਗੇ ਅੰਦਰ ਬੜਕੇ ਦਰਸਨ ਕਰਕੇ ਜਾਂਦੇ ਸੀ। ਫਰੰਗੀ ਕੇ ਗਏ ਤੇ ਦੀਨਾਨਾਥ ਜੀ ਬਚਨ ਕੀਤਾ ਅਸੀਂ ਤਾਂ ਜੜ ਪੱਟਣ ਲਗੇ ਸੀ, ਏਸ ਫਰੰਗੀ ਨੇ ਨਾ ਪੱਟਣ ਦਿਤੀ। ਮੈਂ ਤਾਂ ਥੁਕ ਉਤੇ ਸਿੱਟੀ ਸੀ ਕਿ ਕੁਝ ਬੋਲੇਗਾ, ਏਹ ਬੋਲਿਆ ਹੀ ਨਹੀਂ।

## ਮਸਤਾਨੇ ਹੋਏ

ਅਗਲੇ ਦਿਨ ਸ੍ਰੀ ਸਤਿਗੁਰੂ ਜੀ ਪ੍ਰਸਾਦ ਛਕਦੇ ਬਚਨ ਕੀਤਾ ਮੇਰੇ ਸੰਘ ਮੇਂ ਕੁਰਕਰੀ ਹੁੰਦੀ ਹੈ। ਦਿਨੇ ਫੋੜੇ ਵਾਂਗੂੰ ਹੋਇਕੇ ਦਰਦ ਕਰਨ ਲਗਾ। ਬੋਲਣਾ ਬੰਦ ਹੋਇ ਗਿਆ ਤੇ ਸਰੀਰ ਨੂੰ ਦਰਦ ਹੋਣ ਲਗਾ ਬੇਸ਼ੁਮਾਰ ਹੀ। ਅੰਨ ਪਾਣੀ ਭੀ ਅੰਦਰ ਨਾ ਲੰਘੇ। ਨਾਨੂੰ ਸਿੰਘ ਨੇ ਇੱਟਾ ਤਾਇ ਤਾਇ ਕੇ ਟਕੋਰਾਂ ਕੀਤੀਆਂ। ਸਾਰੀ ਰਾਤ ਤੇ ਦਿਨ ਦਰਦ ਹੋਈ ਗਿਆ। ਏਤਨਾ ਕੁ ਦੁਖ ਹੋਇਆ ਕਹਿਆ ਨਹੀਂ ਜਾਂਦਾ ਹੈ।

ਅਗਲੇ ਦਿਨ ਬਚਨ ਕੀਤਾ ਨਾਨੂੰ ਸਿੰਘ ਮੇਰੇ ਗਲ ਵਿਚ ਡਕਾ ਜੇਹਾ ਰੜਕਦਾ ਹੈ। ਡਾਕਟਰ ਸਦ ਭੇਜਿਆ, ਨਾ ਆਇਆ। ਅਗਲੇ ਦਿਨ ਭੀ ਨਹੀਂ ਆਇਆ।

ਤੀਸਰੇ ਦਿਨ ਬਚਨ ਕੀਤਾ ਨਾਨੂੰ ਸਿੰਘ ਤੈਨੂੰ ਤਿੰਨ ਰਾਤਾਂ ਹੋਈਆਂ ਹੈਂ ਉਨੀਂਦੇ ਨੂੰ ਤੂੰ ਭੀ ਬਰਾਜ ਜਾਓ ਤੇ ਮੈਂ ਭੀ ਬਰਾਜ ਜਾਂਦਾ ਹਾਂ। ਨਾਨੂੰ ਸਿੰਘ ਜਾਇ ਬਰਾਜਿਆ। ਏਹ ਅਵਾਜ਼ਾ ਸੁਣੀਂਦਾ ਰਿਹਾ ਕਿ ਹਾਇ ਹਾਇ ਕਰਦੇ ਹੈਂ। ਜਾਂ ਬੋਲਣੋਂ ਬੰਦ ਹੋਇਆ ਬੋਲਾ ਤਾਂ ਨਾਨੂੰ ਸਿੰਘ ਨੇ ਕਿਹਾ ਕਿਉਂ ਨਹੀਂ ਬੋਲਦੇ ਹੈਂ। ਜਾਂ ਜਾਇਕੇ ਦੇਖੇ ਤਾਂ ਸਰੀਰ ਠੰਢਾ ਹੈ। ਨਾੜਾਂ ਭੀ ਹਟੀਆਂ ਹੋਈਆਂ ਹੈਂ। ਚੇਹਰਾ ਭੀ ਪੀਲਾ ਹੋਇ ਗਿਆ ਹੈ। ਜਾਂ ਛਾਤੀ ਪਰ ਹੱਥ ਧਰਿਆ ਤੇ ਨਾ ਸੁਆਸ ਹੈਨ ਨਾ ਗਰਮ ਹੈ। ਤਾਂ ਨਾਨੂੰ ਸਿੰਘ ਨੇ ਸਮਝਿਆ ਕਿ ਜੋਤੀ ਜੋਤ ਸਮਾਇ ਗਏ ਹੈਂ। ਨੰਦ ਲਾਲ ਬ੍ਰਾਹਮਣ ਸੀ ਉਸਕੋ ਅਵਾਜ ਮਾਰੀ ਤੇ ਉਸਨੇ ਕਹਿਆ ਗੁਰੂ ਮਹਾਰਾਜ ਰਾਜੀ ਹੈਨ? ਕਹਾ ਕਿ ਕੀ ਰਾਜੀ ਹੈਨ? ਸੁਆਸ ਤਾਂ ਹੈਂ ਨਹੀਂ। ਦੋਨੋਂ ਆਏ। ਜਾਂ ਸਰੀਰ ਨੂੰ ਹੱਥ ਲਾਇਆ ਤਾਂ ਗਰਮ ਹੈ। ਅਵਾਜ਼ ਮਾਰੀ ਤਾਂ ਬੋਲਣ ਲਗੇ। ਤੀਸਰੀ ਰਿਪੋਟ ਨਾਲ ਡਾਕਟਰ ਆਇਆ। ਫਰੰਗੀ ਨੇ ਪਹਿਲੇ ਹੱਥ ਨਾਲ ਦੇਖਿਆ ਫੇਰ ਜਬਾਨ ਫੜਕੇ ਹੁਜਕਾ ਮਾਰਿਆ। ਉਸੀ ਵਕਤ ਇਕ ਲਹੂ ਦੀ ਗੰਢ ਜੈਸੀ ਬਾਹਰ ਡਿੱਗੀ। ਫਰੰਗੀ ਨੇ ਕਹਿਆ ਰਾਜਾ ਸਾਹਿਬ ਜੀ ਰਾਜੀ ਹੈਂ ਅਬ। ਏਕ ਦਾਰੂ ਦੇ ਭੇਜਿਆ ਕਿ ਏਸਕੇ ਕੁਰਲੇ ਕਰਾਓ ਰਾਜੀ ਹੋਇ ਜਾਣਗੇ। ਫਰੰਗੀ ਮੁੜ ਗਿਆ।

ਦੀਨ ਦਿਆਲ ਜੀ ਬਚਨ ਕੀਤਾ ਨਾਨੂੰ ਸਿੰਘ ਗਊ ਖਾਣ ਵਾਲੇ ਨੇ ਮੇਰੀ ਜਬਾਨ ਨੂੰ ਹੱਥ ਲਾਇਆ ਹੈ ਤੂੰ ਅੰਮ੍ਰਿਤ ਬਣਾ। ਨਾਨੂੰ ਸਿੰਘ ਨੇ ਅੰਮ੍ਰਿਤ ਤਿਆਰ ਕੀਤਾ। ਆਪ ਛਕਿਆ ਨਾਨੂੰ ਸਿੰਘ ਕੋ ਭੀ ਛਕਾਇਆ। ਕੁਝ ਰੁਪਯਾ ਪਿਆ ਸੀ, ਉਸਕਾ ਘਿਓ ਤੇਲ ਮੰਗਵਾਇਆ ਤੇ ਲਕੜੀਆਂ। ਅਗਲੇ ਦਿਨ ਲਕੜੀਆਂ ਚਿਣਕੇ ਘਿਓ ਉਤੇ ਪਾ ਦਿਤਾ। ਜੋ ਬਸਤਰ ਪਹਿਰਨੇ ਵਾਲੇ ਸੇ ਕੀਮਤਦਾਰ ਸੋ ਭੀ ਲਕੜੀਆਂ ਪਰ ਧਰੇ। ਏਕ ਚਾਦਰ ਕੀ ਪੂਣੀ ਵਟਕੇ ਤੇਲ ਘਿਓ ਮੇਂ ਭਿਉਂਕੇ ਅਗਨੀ ਲਗਾਈ। ਉਸ ਚਾਦਰ ਕੋ ਬਾਲਕੇ ਬੈਠਿਆਂ ਹੀ ਘੁਮਾਈ ਜਾਣ। ਫੇਰੇ ਉਤੇ ਆਵੇ ਤਾਂ ਕਹਿਣਾ ਫੂਕ ਦੇ ਨਾਨੂੰ ਸਿੰਘ ਫਲਾਨੇ ਦੇਸ ਨੂੰ। ਫੂਕ ਦੇਓ ਫਲਾਨੇ ਦੇਸ ਨੂੰ, ਕੋਈ ਰਹਿ ਨਾ ਜਾਵੇ। ਨਾਨੂੰ ਸਿੰਘ ਫੂਕ ਦਿਓ। ਦੇਸਾਂ ਦਾ ਨਾਮ ਲੈ ਲੈ ਕੇ ਬਚਨ ਕੀਤੇ ਤੇਜੀ ਮੈ ਹੋਇਕੇ।

ਫੇਰ ਉਸ ਚਿਖਾ ਕੇ ਉਦਾਲੇ ਅਗਨੀ ਲਗਾਈ। ਅਗਨੀ ਦਗਣੇ ਲਗੀ। ਅਗਨੀ ਕੀਆਂ ਲਾਟਾਂ ਜੋ ਨਿਕਲਦੀਆਂ ਸੀਆਂ ਤਿਨਾ ਵੱਲ ਚੇਹਰਾ ਕਰਕੇ ਹਮਨ ਕੀਤਾ। ਫਿਰ ਮੁਖੜੇ ਪਰ ਹੱਥ ਫੇਰਕੇ ਫਰੰਗੀਆਂ ਨੂੰ ਬੋਲੇ ਕੀਤੇ। ਉਚੀ ਉਚੀ ਬੋਲਾ ਸੁਣਕੇ ਫਰੰਗੀ ਆਇਕੇ ਬਾਹਾਂ ਨੂੰ ਹੱਥ ਲੌਣ ਲਗਾ। ਬੋਲਿਆ ਕੀ ਹੋਇਆ ਰਾਜਾ ਸਾਹਿਬ। ਸ੍ਰੀ ਸਤਿਗੁਰੂ ਜੀ ਹੱਥ ਦਲਾਇਆ। ਫਰੰਗੀ ਕੇ ਮੂੰਹ ਪਰ ਲਗਾ ਚਪੇੜ ਵਾਂਗੂੰ। ਉਸ ਝੱਟ ਦਰਵਜਾ ਬੰਦ ਕਰ ਦੀਆ, ਫੇਰ ਨਹੀਂ ਅੰਦਰ ਬੜੇ। ਸਤਿਗੁਰੂ ਜੀ ਬੱਟੇ ਇੱਟਾਂ ਮਾਰਨੇ ਲਗੇ ਮਸਤਾਨੇ ਹੋਇਕੇ।

ਫੇਰ ਨਾਨੂੰ ਸਿੰਘ ਨਾਲ ਜੁਧ ਕਰਦੇ ਰਹਿੰਦੇ। ਕਈ ਕਈ ਦਿਨ ਸੁੱਤਾ ਨਹੀਂ ਡਰਦਾ ਨਾਨੂੰ ਸਿੰਘ। ਉਸੀ ਦਿਨ ਸੇ ਸ਼ੇਰ ਵਾਂਗੂੰ ਗਜਣੇ ਲਗੇ ਹੈਂ। ਐਸਾ ਬੋਲੇ ਕਾ ਸ਼ਬਦ ਹੋਇਆ ਮਾਨੋ ਨਾਲ ਬੰਗਲਾ ਈ ਬੋਲਦਾ ਹੈ।

ਦੋ ਚਾਰ ਦਿਨ ਮੈ ਰਾਜੀ ਹੋਇ ਗਏ। ਜਿਸ ਦਿਨ ਥੀਂ ਬੀਮਾਰ ਸੇ ਰਾਜੀ ਹੋਏ ਮਸਤਾਨੇ ਸੁਭਾਉ ਮੇਂ ਹੋਇ, ਭਿਆਨਕ ਰੂਪ ਧਾਰ ਲਿਆ। ਫੇਰ ਇਕ ਦਿਨ ਨਾਨੂੰ ਸਿੰਘ ਕੇ ਬਚਨ ਕੀਤਾ ਤੂੰ ਸਿੰਘ ਸਰੂਪ ਬਿਨਾ ਇਤਬਾਰ ਨਾ ਕਰੀਂ ਭਾਵੇਂ ਮੇਰਾ ਈ ਸਰੀਰ ਹੋਵੇ। ਮੂਡੀਏ ਕਾ ਬਿਸਾਹੁ ਨਾ ਕਰੀਂ। ਸੈਂਚੀਆਂ ਉਤੋਂ ਬਾਣੀ ਪੜਨੀ। ਸੁਧ ਪਾਠ ਕਰਨਾ ਤੇ ਸੁਧ ਪਾਠ ਕਾ ਹੁਕਮ ਦੇਂਦੇ ਹੈਂ।

## ਚਤਰਭੁਜ ਰੂਪ

ਇਕ ਦਿਨ ਸਤਿਗੁਰੂ ਜੀ ਕਮਰਕਸਾ ਕਰਕੇ ਨਾਨੂੰ ਸਿੰਘ ਨੂੰ ਬਚਨ ਕੀਤਾ ਦੇ ਹੁਕਮ ਜਾਈਏ। ਤੈਂ ਸਾਡੀ ਟਹਿਲ ਕਰੀ ਹੈ ਤਾਂ ਤੇਰਾ ਹੁਕਮ ਲੈਂਦੇ ਹੈਂ। ਨਾਨੂੰ ਸਿੰਘ ਦੇਖਕੇ ਰੋਣ ਲਗ ਪਿਆ। ਰੋਂਦੇ ਕੋ ਦੇਖਕੇ ਕਮਰਕਸਾ ਖੋਲ ਦੀਆ। ਪੰਦਰਾਂ ਦਿਨ ਸਾਖੀਆਂ ਸੁਣਦੇ ਸੁਣਾਉਂਦੇ ਰਹੇ ਨਿਰਮੋਹ ਕੀਆਂ। ਫੇਰ ਬਚਨ ਕੀਤਾ ਹੱਥ ਜੋੜਕੇ ਦਿਓ ਹੁਕਮ। ਤੈਂ ਸਾਡੀ ਟਹਿਲ ਕੀਤੀ ਹੈ ਤਾਂ ਤੈਥੋਂ ਹੁਕਮ ਮੰਗਦੇ ਹਾਂ। ਜਾਂ ਤੀਏ ਫੇਰੀ ਕਿਹਾ ਤਾਂ ਨਾਨੂੰ ਸਿੰਘ ਨੇ ਅਰਜ਼ ਕੀਤੀ ਜੀ ਮੈਨੂੰ ਭੀ ਨਾਲ ਲੈ ਚਲੋ। ਅੰਤਰਜਾਮੀ ਗੁਰੂ ਜੀ ਬਚਨ ਕੀਤਾ ਜਿਥੇ ਅਸਾਂ ਜਾਣਾ ਹੈਂ ਓਥੇ ਮਨੁੱਖ ਕੀ ਗਮਤਾ ਨਹੀਂ ਹੈ। ਤੂੰ ਓਥੇ ਜਾਇ ਨਹੀਂ ਸਕਦਾ ਹੈਂ। ਨਾਨੂੰ ਸਿੰਘ ਨੇ ਕਿਹਾ ਜਿਵੇਂ ਧੁਆਡੀ ਰਜਾਇ ਤਿਵੇਂ ਕਰੋ। ਬਚਨ ਕੀਤਾ ਸਾਨੂੰ ਅਗੇ ਤਾਂਈ ਬਿਦਾ ਕਰ ਆਵੋ। ਆਗੇ ਸਤਿਗੁਰੂ ਜੀ ਪਾਛੇ ਨਾਨੂੰ ਸਿੰਘ, ਜੰਦਰੇ ਲਗੇ ਲਗਾਏ ਹੀ ਰਹੇ ਦਰਵਜਾ ਲੰਘ ਗਏ। ਸਪਾਹੀ ਝਾਕਦਾ ਹੀ ਰਿਹਾ ਬੋਲੇ ਨਹੀਂ, ਦੋਨੋਂ ਨਿਕਲ ਚਲੇ।

ਜਾਂ ਮੀਲ ਭਰ ਗਏ ਤਾਂ ਅਗੇ ਇਕ ਬਾਗ ਦਿਸਨੇ ਲਗਾ। ਨਾਨੂੰ ਸਿੰਘ ਨੂੰ ਸੰਕਲਪ ਹੋਇਆ ਕਿ ਹੋਰ ਰੂਪ ਤਾਂ ਸਾਰੇ ਦੇਖੇ ਹੈਂ ਪਰ ਚਤ੍ਰਭੁਜ ਰੂਪ ਨਹੀਂ ਦੇਖਿਆ ਹੈ। ਤਾਂ ਅੰਤਰਜਾਮੀ ਗੁਰੂ ਜੀ ਚਤ੍ਰਭੁਜ ਰੂਪ ਹੋਏ।[੧] ਨਾਨੂੰ ਸਿੰਘ ਕੋ ਦਰਸ਼ਨ ਦੀਏ। ਦੀਨਾਨਾਥ

੧. ਚਾਰ ਬਾਹਾਂ ਵਾਲਾ, ਵਿਸ਼ਨੂੰ।

ਜੀ ਬਚਨ ਕੀਤਾ ਕਿ ਤੇਰਾ ਸੰਕਲਪ ਜਾਣਕੇ ਚਤ੍ਰਭੁਜ ਰੂਪ ਧਾਰਿਆ ਹੈ ਤੈਨੂੰ ਹੀ ਦਿਖਾਇਆ ਹੈ। ਜਾਂ ਪਿਛਲਾ ਪੈਹਰ ਹੋਇਆਂ ਤਾਂ ਨਾਨੂੰ ਸਿੰਘ ਕੋ ਭੁਖ ਲਗੀ ਤਾਂ ਪ੍ਰਸਾਦ ਕਰਨੇ ਕਾ ਸੰਕਲਪ ਹੋਇਆ। ਨਾਨੂੰ ਸਿੰਘ ਨੇ ਇਸ਼ਨਾਨ ਕਰਕੇ ਪ੍ਰਸਾਦ ਬਣਾਇਆ। ਸਤ੍ਰਿਗੁਰੂ ਜੀ ਕੋ ਭੀ ਅਰਜ ਕੀਤੀ ਜੀ ਪ੍ਰਸਾਦ ਛਕੋ। ਉਠਕੇ ਨਾਨੂੰ ਸਿੰਘ ਕੋ ਕੁੱਟਣ ਲਗ ਪਏ। ਨਾ ਛਕਿਆ ਨਾ ਛਕਣ ਦਿਤਾ। ਫਰੰਗੀ ਆਵੇ ਤਾਂ ਪੁਛੇ ਰਾਜ ਰਾਮ ਸਿੰਘ ਪਗਲੇ ਹੋਇ ਗਏ ਹੈਂ, ਕਿਆ ਹੁਆ ਹੈ? ਨਾਨੂੰ ਸਿੰਘ ਨੇ ਕੈਹਣਾ ਮਸਤਾਨੇ ਹੋਇ ਗਏ ਹੈਂ, ਪਗਲੇ ਨਹੀਂ ਹੈਂ। ਨਾਮ ਦੇ ਰੰਗ ਵਿਚ ਅਮਲ ਹੋਇਆ ਹੋਇਆ ਹੈ। ਫਰੰਗੀ ਜੋ ਕੋਈ ਸਾਮ੍ਹਣੇ ਆਵੇ ਸਤਿਗੁਰੂ ਜੀ ਕੇ, ਜੋ ਹੱਥ ਵਿਚ ਆਵੇ ਵੱਟਾ ਜਾਂ ਢੀਮ ਜਾਂ ਲਕੜੀ ਇੱਟ ਸੋ ਮਾਰਨ। ਫਰੰਗੀਆਂ ਥੀਂ ਲੈ ਕੇ ਸਭ ਭੈ ਕਰਨੇ ਲਗੇ। ਡਰਦਾ ਕੋਈ ਸਾਮਣੇ ਨਹੀਂ ਜਾਇ ਸਕਦਾ।

## ਪੰਜਾਬ ਭੇਜਣੇ ਕਾ ਸਾਂਗ ਰਚਿਆ ਹੈ

ਰਸਤਾਂ ਆਇ ਜਾਂਦੀਆਂ ਸੀ। ਜੇਹੜਾ ਘਿਓ ਹੁੰਦਾ ਸੀ ਉਸਕੋ ਕਪੜਿਆਂ ਕੀਆਂ ਬਤੀਆਂ ਬਣਾਇ ਲੈਣੀਆਂ, ਭਿਉਂਕੇ ਅਗਨੀ ਮੇ ਜਲਾਇ ਦੇਣੀਆਂ। ਰਸਤ ਬੰਗਲੇ ਮੈ ਖਿੰਡਾਇ ਦੇਣੀ। ਭਰੀ ਗਾਗਰ ਲੈ ਕੇ ਰੱਖਣੀ ਇਸ਼ਨਾਨ ਕੇ ਵਾਸਤੇ, ਸਤ੍ਰਿਗੁਰੂ ਜੀ ਓਹ ਭੀ ਬੰਗਲੇ ਮੈ ਡੋਲ੍ਹ ਦੇਣੀ। ਮੂੰਗੀ ਜਮ ਪਈ। ਜਿਸ ਬੰਗਲੇ ਮੈ ਤੇ ਖੁਸ਼ਬੋਈ ਔਂਦੀ ਸੀ ਸੋ ਉਸ ਬੰਗਲੇ ਮੈ ਮੁਸ਼ਕ ਮਾਰਨੇ ਲਗਾ। ਫੇਰ ਜਿਉਂ ਲਿਆ ਹੈ ਸਲੋਤਰ ਜਿਤਨਾ ਕੱਚ ਸੀ ਭੰਨ ਕੇ ਢੇਰ ਲਗਾਇ ਦੀਆ। ਬਹੁਤ ਕੀਮਤਦਾਰ ਸੀਸੇ ਝਾੜ ਫਨੂਸ ਬਲੌਰ ਦੇ ਫੂਲ ਸਭ ਭੰਨ ਦੀਏ। ਜੋ ਬਟੇ ਤੋਲਣ ਵਾਲੇ ਸੀ ਓਨਾਂ ਸੇ ਜੋ ਬਰਤਨ ਸੀ ਸੋ ਸਭ ਭੰਨ ਦੀਏ। ਰੁਪਯਾਂ ਕੇ ਚਾਰ ਚਾਰ ਟੁਕੜੇ ਕੀਤੇ ਤੇ ਬਚਨ ਕੀਤਾ ਕਿ ਏਹ ਬਿੱਲਿਆਂ ਕਾ ਸੰਨ ਬੱਧਿਆ ਹੈ। ਏਕ ਛਾਪ ਸੋਨੇ ਕੀ ਸਤਿਗੁਰੂ ਜੀ ਕੇ ਹਾਥ ਮੇਂ ਸੀ, ਦੂਈ ਇਕ ਸਿੰਘ ਦੇ ਆਇਆ ਸੀ। ਇਕ ਛਾਪ ਤਾਂ ਖੁਦਾਬਖਸ਼ ਮਾਲੀ ਨੂੰ ਦੇ ਦਿਤੀ ਤੇ ਦੂਈ ਛਾਪ ਅਛੀ ਨਿੱਕੀ ਕਰਕੇ ਫੈਂਕ ਦਿਤੀ।

ਫਰੰਗੀਆਂ ਨੇ ਸਮਝਿਆ ਕਿ ਹੋਰ ਦੋ ਆਦਮੀ ਕੋਲ ਕਰੀਏ ਜੇਕਰ ਹਟ ਜਾਵਣ। ਦੋ ਬ੍ਰਾਹਮਣ ਕੈਦੀ ਥੇ ਉਸੀ ਮੁਲਖ ਕੇ, ਜਾਂ ਅੰਦਰ ਦਰਵਾਜੇ ਕੇ ਵੜੇ ਤਾਂ ਸ੍ਰੀ ਸਤਿਗੁਰੂ ਜੀ ਲਲਕਾਰਾ ਦਿਤਾ. ਆਓ ਤਾਂ ਕਿੱਧਰ ਔਂਦੇ ਹੋ? ਓਹ ਬ੍ਰਾਹਮਣ ਕੈਹਣੇ ਲਗੇ ਡਰਦੇ ਮਾਰੇ ਕਿ ਸਾਨੂੰ ਫਾਂਸੀ ਮਨਜ਼ੂਰ ਹੈ, ਏਥੇ ਨਹੀਂ ਰੈਹਣਾ। ਏ ਤੇ ਕਿਧਰੇ ਮਾਰ ਹੀ ਦੇਵੇਗਾ।

ਸ੍ਰੀ ਸਤਿਗੁਰੂ ਜੀ ਕੇ ਸਰੂਪ ਕੋ ਦੇਖਕੇ ਭੈ ਹੁੰਦਾ। ਰਾਤ ਦਿਨ ਠਕ ਠਕ ਕਰੀ ਜਾਣਾ। ਜੇਹੜੀ ਚੀਜ਼ ਹੱਥ ਮੇਂ ਆਵੇ ਪਾੜ ਕੇ ਫੂਕ ਦੇਣੀ। ਜੋ ਸਾਮ੍ਹਣੇ ਝਾਕੇ ਜੋ ਹੱਥ ਮੇਂ ਆਵੇ ਓਹੀ ਚਲਾਵਣਾ। ਡਰਦਾ ਮਾਰਿਆ ਸਾਮਣੇ ਕੋਈ ਨਾ ਸੀ ਖੜੋਂਦਾ। ਬੇਮੁਹਤਾਜ ਬਾਪਾ। ਸੋ ਹੁਣ ਬੇਮੁਹਤਾਜ ਹੋਏ ਹੈਂ। ਆਪ ਕਿਸੀ ਵੱਲ ਨਾ ਸੀ ਝਾਕਦੇ। ਅਗੇ ਤਾਂ ਔਂਦੇ ਬੁਲੌਂਦੇ ਥੇ ਓਸ ਦਿਨ ਥੀਂ ਸਭਨੇ ਔਣਾ ਜਾਣਾ ਬੰਦ ਕੀਤਾ। ਡਰਦਾ ਕੋਈ ਨਾ ਸੀ ਔਂਦਾ। ਪੇਸ਼ ਕਿਸੇ ਦੀ

ਕੁਝ ਨਹੀਂ ਜਾਂਦੀ ਹੈ। ਨਾਨੂੰ ਸਿੰਘ ਦੇ ਮੁਕੀ ਹੂਰਾ ਮਾਰਨਾ ਸ਼ੁਰੂ ਕੀਤਾ। ਬਚਨ ਕੀਤਾ ਹੋਇਆ ਸੀ ਕਿ ਪੈਹਲੇ ਨਾਨੂੰ ਸਿੰਘ ਕੋ ਭੇਜਾਂਗੇ, ਜੋ ਪੰਜਾਬ ਭੇਜਣੇ ਕਾ ਸਾਂਗ ਰਚਿਆ ਹੈ।

ਤਾਰ ਘਰ ਮੇਂ ਏਕ ਬਾਬੂ ਰੈਂਹਦਾ ਸੀ। ਜੋ ਸਤਿਗੁਰੂ ਜੀ ਕੀ ਖਬਰ ਔਣੀਂ ਜਾਣੀਂ ਸਭ ਓਹਦੇ ਕੋਲ ਔਂਦੀ ਸੀ। ਉਹ ਭੀ ਏਕ ਦਿਨ ਦਰਸ਼ਨ ਨੂੰ ਆਇਆ। ਉਸਨੇ ਅਰਜ ਕੀਤੀ ਜੀ ਮੈਨੂੰ ਭੀ ਨਾਮ ਮਿਲੇ ਜਿਸ ਨਾਲ ਮੇਰਾ ਭਲਾ ਹੋ ਜਾਵੇ। ਉਸਨੂੰ ਕੁਝ ਨਹੀਂ ਕਿਹਾ, ਭਜਨ ਦੇ ਕੇ ਨਿਹਾਲ ਕੀਆ।

ਰਾਤ ਦਿਨੇ ਕਰੋਪੀ ਕਾ ਹੀ ਬੋਲਾ ਕਰਨਾ। ਸੌਂਦੇ ਨਾ ਸੀ। ਦਸ ਦਿਨ ਤਾਂ ਨਾਨੂੰ ਸਿੰਘ ਨੇ ਕੁਝ ਨਹੀਂ ਛਕਿਆ। ਦਸਮੇਂ ਦਿਨ ਸਤਿਗੁਰੂ ਜੀ ਬਚਨ ਕੀਤਾ ਨਾਨੂੰ ਸਿੰਘ ਤੂੰ ਤਾਂ ਕੁਛ ਛਕ ਲਿਆ ਕਰ ਮੈਨੂੰ ਤਾਂ ਕੁਝ ਲੋੜ ਨਹੀਂ ਹੈ। ਨਾਨੂੰ ਸਿੰਘ ਤਾਂ ਛਕਣ ਲਗ ਪਿਆ ਸ੍ਰੀ ਸਤਿਗੁਰੂ ਜੀ ਕੋ ਬੀਸ ਦਿਨ ਗੁਜਰ ਗਏ ਨਾ ਪ੍ਰਸਾਦ ਨਾ ਜਲ ਨਾ ਦੁਧ, ਕੁਛ ਨਹੀਂ ਛਕਿਆ। ਬਹੁਤ ਮਸਤਾਨੇ ਹੋਇ ਗਏ।

ਫੇਰ ਨਾਨੂੰ ਸਿੰਘ ਨੂੰ ਬਚਨ ਕੀਤਾ ਕਿ ਤੂੰ ਮੇਰੇ ਨਾਲ ਘੁਲ। ਨਾਨੂੰ ਸਿੰਘ ਨੇ ਕਿਹਾ ਜੀ ਮੇਰਾ ਧੁਆਡੇ ਨਾਲ ਘੁਲਣਾ ਬਣਦਾ ਨਹੀਂ ਹੈ। ਲੱਤ ਮੁਕੀ ਮਾਰਨੀ ਤੇ ਬਚਨ ਕਰਨਾ ਕਿ ਤੇਰੀ ਮਿੱਝ ਕਢਕੇ ਛੱਡਾਂਗਾ। ਕਈ ਰਾਤਾਂ ਦਾ ਉਨੀਂਦਾ ਕਰਕੇ ਨਾਨੂੰ ਸਿੰਘ ਸੋਇ ਗਿਆ। ਸ੍ਰੀ ਸਤਿਗੁਰੂ ਜੀ ਕੜੇ ਵਾਲੀ ਬਾਂਹ ਲੱਤ ਕੇ ਹੇਠਾਂ ਦੇ ਲਈ, ਦੂਈ ਬਾਂਹ ਗਲ ਮੇਂ ਦੇ ਲਈ ਤੇ ਦੋਹਾਂ ਹੱਥਾਂ ਨਾਲ ਫੜਕੇ ਗਲੇ ਤੋਂ ਘੁਟਣ ਲਗੇ। ਜਾਂ ਗਲ ਘੁਟਿਆ ਤਾਂ ਜ਼ੋਰ ਸੇ ਉਠਿਆ ਨਾਨੂੰ ਸਿੰਘ। ਉਠਕੇ ਦੂਰ ਜਾਇ ਖੜਾ ਹੋਇਆ ਡਰਦਾ ਜਿੰਦ ਬਚਾਇਕੈ।

## ਹਥਕੜੀ ਲਗੀ

ਏਹ ਗੱਲ ਸਾਰਿਆਂ ਸੁਣੀ ਕਿ ਨਾਨੂੰ ਸਿੰਘ ਰਾਤੀਂ ਮਾਰ ਹੀ ਦੀਆ ਥਾ। ਨਾਲੇ ਹਾਥੋਂ ਸੇ ਨੁਕਸਾਨ ਕਰਦੇ ਹੈਂ ਨਾਲੇ ਨਾਨੂੰ ਸਿੰਘ ਕੋ ਮਾਰ ਦੇਣਗੇ ਜੇ ਹਥ ਖੁਲੇ ਰਹੇ। ਤਾਂ ਸਭਨਾਂ ਫਰੰਗੀਆਂ ਨੇ ਸਲਾਹ ਕਰ ਲਈ ਕਿ ਹਥਕੜੀ ਲਗਾਇ ਦੇਵੋ। ਤਾਂ ਹਥਕੜੀ ਲਗਾਇ ਦਿਤੀ। ਬੀਸ ਫੇਰੀ ਖੁਲਵਾਈ ਰਾਤੋ ਰਾਤ। ਜਲ ਮੰਗਣਾ ਹਥਕੜੀ ਖੋਲ੍ਹਣੀ। ਕੋਈ ਘੁਟ ਭਰਨਾ ਬਾਕੀ ਡੋਲ ਦੇਣਾ। ਫੇਰ ਹਥਕੜੀ ਮਾਰਨੀ। ਫੇਰ ਜਲ ਮੰਗਣਾ ਫੇਰ ਖੋਲ੍ਹਣੀ ਫੇਰ ਮਾਰਨੀ। ਸਾਰੀ ਰਾਤ ਹਥਕੜੀ ਖੋਲ੍ਹਦੇ ਮਾਰਦੇ ਰਹੇ। ਥਕਤ ਹੋ ਗਏ। ਸਾਰੀ ਰਾਤ ਗਾਰਦ ਕੋ ਬੇਅਰਾਮੀ ਹੋਈ। ਅਗਲੇ ਦਿਨ ਸਾਰਜਨ ਨੇ ਨਾਨੂੰ ਸਿੰਘ ਕੋ ਕਹਾ ਕਿ ਹਥਕੜੀ ਅਸਾਂ ਤਾਂ ਮਾਰੀ ਹੈ ਕਿ ਤੈਨੂੰ ਨਾ ਮਾਰ ਦੇਵਣ। ਨਾਨੂੰ ਸਿੰਘ ਨੇ ਕਿਹਾ ਕਿ ਭਾਮੇਂ ਮਾਰ ਹੀ ਦੇਵਣ ਪਰ ਮੈਂ ਨਹੀਂ ਕੈਂਹਦਾ ਕਿ ਹਥਕੜੀ ਮਾਰੋ। ਫੇਰ ਨਾ ਲਾਈ ਹਥਕੜੀ। ਜੋ ਲੱਕੜ ਅੜਿਕੇ ਆਵੇ, ਭੰਨ ਬਾਲ ਦੇਣੀ।

ਏਕ ਦਿਨ ਫਰੰਗੀ ਨੇ ਪੁਛਿਆ ਨਾਨੂੰ ਸਿੰਘ ਅੱਗ ਕਿਓਂ ਬਾਲਦੇ ਹੈਂ। ਨਾਨੂੰ ਸਿੰਘ ਨੇ

ਕਿਹਾ ਕਿ ਪਾਲਾ ਲਗਦਾ ਹੈ। ਫਰੰਗੀ ਨੇ ਵਲੈਤੀ ਕੰਬਲ ਮੰਗਵਾਇ ਦਿੱਤਾ। ਓਸ ਮੇਂ ਰੋਮ ਥੇ, ਸਾਰਾ ਦਿਨ ਖਿਚੀ ਜਾਣੇ। ਕੰਬਲ ਛਿਦੀ ਕਰ ਦਿੱਤੀ। ਸਾਰਾ ਦਿਨ ਸੱਜਾ ਹੱਥ ਨਾ ਸੀ ਠੈਹਰਦਾ ਹਿਲਾਈ ਜਾਣਾ। ਸੱਜਾ ਹੱਥ ਸੱਜੀ ਬਾਂਹ ਭਾਰੀ ਭਾਰੀ ਹੋਇ ਗਈ। ਖੱਬੀ ਹੌਲੀ ਤੇ ਸੱਜੀ ਭਾਰੀ ਦਿਸਦੀ ਹੈ ਮਾਨੋਂ ਸਾਰ ਕੀ ਬਾਂਹ ਹੋਇ ਗਈ ਹੈ। ਜਾਂ ਪ੍ਰਸਾਦਾ ਬੰਦ ਹੋਇਆ ਤਾਂ ਬਿੱਲੀਆਂ ਵੀ ਨੱਸ ਭੱਜ ਗਈਆਂ।

## ਅਗਨੀ ਲਗਾਇ ਦਿੱਤੀ

ਇਕ ਦਿਨ ਬੂਹੇਂ ਨੂੰ ਕੁੰਡਾ ਲਾ ਕੇ ਅਗਨੀ ਲਗਾਇ ਦਿੱਤੀ। ਨਾਨੂੰ ਸਿੰਘ ਨੇ ਸਮਝਿਆ ਕਿ ਜੇ ਨਾ ਬੁਝੀ ਅਗਨੀ ਬੰਗਲੇ ਕੋ ਲਗ ਗਈ ਤਾਂ ਦੋਵੇਂ ਹੀ ਬਿਚ ਦਘਦ ਹੋਇ ਜਾਮਾਂਗੇ। ਧੱਕਾ ਦੇਣੇ ਸੇ ਤਖਤੇ ਖੁਲ ਗਏ। ਬਾਂਸ ਜੋ ਬਲਦੇ ਸੇ ਸੋ ਫੜਕੇ ਚੋ ਮਾਰਨੇ ਲਗੇ। ਕਈ ਚੋ ਮਾਰੇ। ਨਾਨੂੰ ਸਿੰਘ ਨੇ ਜਾਇਕੇ ਜੱਫਾ ਕਰਕੇ ਹੇਠਾਂ ਲੈ ਆਂਦੇ। ਜਾਇਕੇ ਅਗਨੀ ਬੁਝਾਈ। ਫੇਰ ਏਕ ਦਿਨ ਰਾਤ ਕੋ ਬਾਂਸਾਂ ਕੋ ਅਗਨੀ ਲਗਾਇ ਦਿੱਤੀ। ਆਪ ਸਮਾਧੀ ਲਗਾਇਕੇ ਬੈਠੇ ਹੋਏ ਗਏ ਅੰਤਰ ਧਿਆਨ। ਦੋ ਬਾਂਸ ਜੁੜੇ ਹੋਏ ਥੇ, ਸੋ ਜਿਉਂ ਵਟ ਖੁਲਿਆ ਹੈ ਬਾਂਸ ਸਤਿਗੁਰੂ ਜੀ ਕੀ ਛਾਤੀ ਨਾਲ ਆਇ ਲਗਾ। ਮਾਸ ਜਲ ਗਿਆ ਅਰ ਸਤਿਗੁਰੂ ਜੀ ਕੋ ਕੁਝ ਖਵਰ ਨਹੀਂ ਹੈ। ਬਦੇਹ ਰੂਪ ਧਾਰਿਆ ਹੋਇਆ ਹੈ। ਨਾਨੂੰ ਸਿੰਘ ਨੇ ਦੇਖਕੇ ਹਟਾਇਆ ਬਾਂਸ।

ਅਗਲੇ ਦਿਨ ਫਰੰਗੀ ਆਇਆ। ਕੈਹਣੇ ਲਗਾ ਵੈਲ ਨਾਨੂੰ ਸਿੰਘ ਰਾਜਾ ਰਾਮ ਸਿੰਘ ਮਕਰੇ ਹੈਂ ਕਿ ਪਗਲੇ ਹੈਂ। ਨਾਨੂੰ ਸਿੰਘ ਨੇ ਕਹਾ ਕਿ ਜੇਕਰ ਮਕਰੇ ਹੋਣ ਤਾਂ ਛਾਤੀ ਕਿਓਂ ਸਾੜ ਲੈਂਦੇ। ਯੇ ਮਕਰੇ ਨਹੀਂ ਹੈਂ। ਨਾਮ ਕੇ ਰੰਗ ਵਿਚ ਮਸਤ ਹੋਏ ਹੋਏ ਹੈਂ। ਜਾਂ ਬੀਸ ਦਿਨ ਬੀਤੇ ਮਸਤਾਨੇ ਹੋਇਆਂ ਨੂੰ ਅੰਨ ਪਾਨੀ ਕੁਛ ਨਹੀਂ ਛਕਿਆ। ਦਿਨ ਚੜਦੇ ਨਾਲ ਪ੍ਰੇਟ ਮੇਂ ਸਭ ਫਰੰਗੀ ਜਮਾ ਹੋਏ। ਤਖਤਪੋਸ਼ ਕਾ ਪਾਵਾ ਸੀ, ਸਤਿਗੁਰੂ ਜੀ ਤਖਤਪੋਸ਼ ਕਾ ਪਾਵਾ ਫੜਕੇ ਨਾਨੂੰ ਸਿੰਘ ਦੇ ਸਿਰ ਨੂੰ ਉਲਾਰਿਆ ਮਾਰਨੇ ਕੋ। ਨਾਨੂੰ ਸਿੰਘ ਨੇ ਕੁਰਸੀ ਚੁਕ ਕੇ ਅਗੇ ਡਾਹੀ ਢਾਲ ਵਾਂਗੂੰ। ਕੁਰਸੀ ਚੂਰ ਹੋਇ ਗਈ। ਪਾਵਾ ਖੋਹ ਕੇ ਨਾਨੂੰ ਸਿੰਘ ਨੇ ਬਾਹਰ ਮਾਰਿਆ।

ਨਾਨੂੰ ਸਿੰਘ ਕੋ ਮਾਰਨ ਜਾਇ ਪੈਣਾ, ਹੇਠ ਉਤੇ ਭੀ ਹੋਣਾ। ਪਰ ਅਗੋ ਜਾਇਕੇ ਕੋਈ ਨਾ ਸੀ ਛੁਡਾਇ ਸਕਦਾ। ਦੋਹਾਂ ਕੀ ਮੁੱਕੀ ਵਦਾਨ ਵਾਂਗੂੰ ਪੈਣੀ। ਜੁੱਧ ਕਰਕੇ ਆਪੇ ਹੀ ਹਟ ਜਾਣਾ। ਜੋ ਪਾਵਾ ਮਾਰਿਆ ਸੀ ਤਾਂ ਸਾਰੇ ਫਰੰਗੀਆਂ ਨੇ ਦੇਖਿਆ ਸੀ। ਅਗਲੇ ਦਿਨ ਫਰੰਗੀ ਨੇ ਪੂਛਾ ਕਿ ਰਾਜਾ ਰਾਮ ਸਿੰਘ ਪਗਲੇ ਹੋ ਗਏ ਹੈਂ? ਓਸ ਵਖਤ ਤਾਂ ਤੈਨੂੰ ਮਾਰ ਹੀ ਦੀਆ ਸੀ। ਨਾਨੂੰ ਸਿੰਘ ਨੇ ਕਿਹਾ ਕਿ ਨਾਮ ਦੀ ਮਸਤੀ ਮੇਂ ਮਸਤ ਹੋਏ ਹੋਏ ਹੈਂ।

ਇਕ ਦਿਨ ਤਾਕੀ ਕਾ ਫੱਟ ਸਤਿਗੁਰੂ ਜੀ ਕੇ ਹਥ ਆਇਆ। ਉਸਨੂੰ ਪਾੜ ਕੇ ਬਾਰਾਂ

ਖੜਪਾੜੀਆਂ ਕੀਤੀਆਂ। ਛੇ ਤਾਂ ਬਗਲ ਮੇਂ ਦੇ ਲਈਆਂ ਛੇ ਇਕ ਹੱਥ ਮੇਂ ਫੜ ਲਈਆਂ। ਨਾਨੂੰ ਸਿੰਘ ਕੋ ਮਾਰਨੇ ਲਗੇ। ਨਾਨੂੰ ਸਿੰਘ ਨੇ ਉਠਕੇ ਝੱਟ ਦੇ ਕੇ ਹੱਥਾਂ ਵਾਲੀਆਂ ਨੂੰ ਫੜ ਲਿਆ ਤੇ ਬਗਲ ਵਾਲੀਆਂ ਸਤਿਗੁਰੂ ਜੀ ਫੜ ਲਈਆਂ ਤੇ ਤਲਵਾਰ ਵਾਂਗੂ ਵਾਰੋ ਵਾਰੀ ਮਾਰਨ। ਦੋਹਾਂ ਦੀ ਦੇਹ ਬਿਚੋਂ ਲਹੂ ਜਾਣ ਲਗਾ। ਜਿਥੇ ਲਗੇ ਨਾਲ ਹੀ ਲਹੂ ਨਿਕਲੇ। ਖੜਪਾੜਾਂ ਸਭ ਟੁੱਟ ਗਈਆਂ। ਫੇਰ ਹੂਰਾ ਮੁੱਕੀ ਲਗੀ ਪੈਣ ਵਾਰੋ ਵਾਰੀ। ਹੇਠਾਂ ਉਤੇ ਭੀ ਹੋਏ। ਲਹੂ ਲੁਹਾਨ ਹੋਇ ਗਏ। ਫੇਰ ਆਪੇ ਹੀ ਹਟ ਗਏ।

ਏਕ ਦਿਨ ਨੰਦਾ ਬ੍ਰਾਹਮਣ ਛਡੌਣ ਗਿਆ। ਸਤਿਗੁਰੂ ਜੀ ਉਸਕੋ ਭੀ ਦੋ ਮਾਰੀਆਂ, ਫੇਰ ਨਹੀਂ ਨੇੜੇ ਢੁਕਿਆ। ਆਪਸ ਮੇਂ ਕਿਮੇ ਲੜਨ ਦੋਮੇਂ ਦੂਰੋਂ ਹੀ ਦੋਹਾਂ ਕਾ ਜੁਧ ਦੇਖੀ ਜਾਣਾ ਸਭਨੇ। ਏਹ ਤੌਂਫੀਕ ਕਿਸੇ ਵਿਚ ਨਾ ਸੀ ਕਿ ਜਾਇਕੇ ਛੁਡਾਇ ਦਈਏ। ਆਪੇ ਹੀ ਜੁਧ ਕਰਨਾ ਆਪੇ ਹੀ ਹਟ ਜਾਣਾ। ਰੋਜ ਸੋਟਾ ਖੜਕਦਾ ਈ ਰਿਹਾ ਕਰੇ।

## ਹੋਰ ਟਾਪੂ ਮੇਂ ਜਾਣਾ ਹੋਗਾ

ਬਿੱਲਿਆਂ ਨੇ ਸਲਾਹ ਕੀਤੀ ਕਿ ਏਥੇ ਪੰਜਾਬੀ ਸਿੰਘ ਬਹੁਤ ਔਂਦੇ ਹੈਂ। ਰਾਜਾ ਰਾਮ ਸਿੰਘ ਦੇਖਕੇ ਸਿੰਘਾਂ ਕੋ ਵੈਰਾਗ ਕਰਦੇ ਹੈਂ। ਅਗੇ ਚੰਗੇ ਭਲੇ ਸੀ, ਜਬ ਕੇ ਸਿੰਘ ਔਣੇ ਲਗੇ ਹੈਂ ਓਸ ਦਿਨ ਸੇ ਮਸਤਾਨੇ ਹੋਏ ਹੋਏ ਹੈਂ। ਨਾਲੇ ਸਿੰਘ ਔਣੋਂ ਬੰਦ ਨਹੀਂ ਹੁੰਦੇ ਹੈਂ, ਹੋਰ ਟਾਪੂ ਲੈ ਚਲੋ। ਨਾਲੇ ਬੰਗਲਾ ਸਾਰਾ ਤੋੜ ਫੋੜ ਦੀਆ ਹੈ।

ਫੇਰ ਨਰੈਣ ਸਿੰਘ ਰੋਡਿਆਂ ਕਾ ਤੇ ਮਸਤਾਨ ਸਿੰਘ ਰਾਈਆਂ ਕਾ ਦੋਨੋਂ ਗਏ ਰੰਗੂਨ ਮੇਂ। ਬਚਨ ਬਲਾਸ ਕੋਈ ਨਹੀਂ ਹੋਇਆ। ਹਾਲ ਹਵਾਲ ਦੇਖਿਆ ਸੁਣਿਆ। ਬਹੁਤ ਕਰੜਾਈ ਹੋਣ ਕਰਕੇ ਮੁੜ ਆਏ।

ਜਦ ਸੇ ਸਤਿਗੁਰੂ ਜੀ ਮਸਤਾਨੇ ਹੋਏ ਸੇ ਉਸੀ ਦਿਨ ਸੇ ਬੰਗਲਾ ਬਣਨੇ ਲਗਾ ਮੁਰਗੋਈ ਕੇ ਟਾਪੂ ਮੇਂ। ਬੰਗਲਾ ਦੋ ਮਹੀਨੇ ਮੇਂ ਤਿਆਰ ਹੋਇਆ। ਮੋਟੇ ਫਟ ਲਗਵਾਇਕੇ ਬਣਵਾਇਆ ਕਿ ਤੋੜ ਨਾ ਦੇਵਣ। ਸਤਿਗੁਰੂ ਜੀ ਕੋ ਫਰੰਗੀ ਨੇ ਕਿਹਾ ਕਿ ਤੁਮਕੋ ਦੂਏ ਟਾਪੂ ਮੈ ਜਾਣੇ ਕਾ ਹੁਕਮ ਹੈ। ਏਥੇ ਸਿੰਘ ਔਣ ਤੇ ਨਹੀਂ ਹਟਦੇ ਹੈਂ ਇਸ ਵਾਸਤੇ ਆਪਨੇ ਦੂਏ ਟਾਪੂ ਮੇਂ ਜਾਣਾ ਹੈ। ਸ੍ਰੀ ਸਤਿਗੁਰੂ ਜੀ ਬਚਨ ਕੀਤਾ ਤੁਸੀਂ ਆਪਣੇ ਬਚਨ ਕਾ ਜੱਤਨ ਕਰੋ, ਮੈਨੂੰ ਭਾਮੇਂ ਕਿਧਰੇ ਲੈ ਜਾਵੋ ਚਾਹੇ ਮੋਮਜਾਮੇ ਮੇਂ ਬੰਦ ਕਰ ਛਡੋ, ਸੋ ਜਤਨ ਕਰੋ ਜਿਸ ਤੇ ਤੁਸੀਂ ਬਚ ਰਹੋ।



# ਸ੍ਰੀ ਸਤਿਗੁਰੂ ਜੀ ਮਰਗੋਈ ਵਿਚ

## (ਸਤੰਬਰ ੧੮੮੦ ਈ.)

ਸਾਢੇ ਅੱਠ ਬਰਸ ਪਿਛੋਂ ਸਤਿਗੁਰੂ ਰਾਮ ਸਿੰਘ ਜੀ ਕੋ ਜਹਾਜ ਪਰ ਚੜ੍ਹਾਕੇ ਮਰਗੋਈ ਕੇ ਟਾਪੂ ਕੋ ਲੈ ਚਲੇ।[੧] ਫ਼ਰੰਗੀਆਂ ਕੀ ਏਹ ਸਲਾਹ ਹੋਈ ਕਿ ਸਣੇ ਜਹਾਜ ਡੋਬ ਦਿਓ। ਬਚਾਲੇ ਜਾਇਕੇ ਜਹਾਜ ਖੜੋਇ ਗਿਆ, ਤੁਰੇ ਨਾ। ਬਹੁਤ ਚਿਰ ਖੜਾ ਰਿਹਾ। ਸਭ ਨੇ ਸਮਝਿਆ ਕਿ ਜਹਾਜ ਡੁਬ ਜਾਵੇਗਾ। ਆਪੋ ਆਪਣੇ ਦੇਵਤਿਆਂ ਕੋ ਮਨੌਣੇ ਲਗੇ। ਹਿੰਦੂ ਰਾਮ-ਰਾਮ, ਹਰੇ-ਹਰੇ, ਕ੍ਰਿਸ਼ਨ-ਕ੍ਰਿਸ਼ਨ ਕਰਨੇ ਲਗੇ, ਮੁਸਲਮਾਨ ਖੁਦਾਇ-ਖੁਦਾਇ ਕਰਨੇ ਲਗੇ। ਸਭ ਆਪੋ ਆਪਣੇ ਗੁਰਾਂ ਪੀਰਾਂ ਕੋ ਮਨੌਣੇ ਧਿਆਉਣੇ ਲਗੇ। ਸਭੋ ਲੋਕ ਡੋਲ ਗਏ। ਜੋ ਜਹਾਜ ਵਾਲਾ ਸੇਠ ਸੀ ਤਿਸਨੇ ਸਮਝਿਆ ਕਿ ਰਾਜਾ ਰਾਮ ਸਿੰਘ ਜੋ ਹੈਨ ਤਿਨਾਂ ਪਾਸ ਬੇਨਤੀ ਕਰੀਏ। ਸੇਠ ਨੇ ਹੱਥ ਜੋੜਕੇ ਬੇਨਤੀ ਕੀਤੀ ਹੇ ਮਹਾਰਾਜ ਜੀ ਏਨਾਂ ਮਲੇਛਾਂ ਦਾ ਕੁਝ ਨਹੀਂ ਨੁਕਸਾਨ ਹੋਣਾ, ਮੇਰਾ ਹਰਜਾ ਬਹੁਤ ਹੈ। ਨਾਲੇ ਆਪ ਵਿਚ ਬੈਠੇ ਹੋ, ਰਛਿਆ ਕਰੋ। ਸਭ ਕੀ ਆਸਾ ਟੁਟ ਗਈ ਹੈ ਕਿ ਹੁਣ ਨਹੀਂ ਅਸੀਂ ਬਚਦੇ ਹਾਂ। ਕਿਰਪਾ ਕਰੋ ਜੋ ਜਹਾਜ ਬੰਨੇ ਲਗੇ ਅਰ ਤੁਰ ਪਵੇ। ਸੇਠ ਕੀ ਬੇਨਤੀ ਸੁਣੀ, ਜਹਾਜ ਤੁਰ ਪਿਆ। ਸੇਠ ਨੇ ਜਾਣਿਆ ਜੋ ਜਰੂਰ ਕਲਾਧਾਰੀ ਗੁਰੂ ਹੈਂ। ਫ਼ਰੰਗੀਆਂ ਨੇ ਜਹਾਜ ਡੋਬਣ ਵਿਚ ਕੋਈ ਕਸਰ ਨਹੀਂ ਰੱਖੀ ਹੈ।

ਜਹਾਜ ਮੇਂ ਨਾਨੂੰ ਸਿੰਘ ਕਾ ਬਿਸਤਰਾ ਹੇਠਾਂ ਸੀ ਸਤਿਗੁਰੂ ਜੀ ਕਾ ਉਪਰ ਸੀ। ਸਤਿਗੁਰੂ ਜੀ ਜਲ ਬਹੁਤ ਮੰਗਿਆ। ਜਾਂ ਜਲ ਦੇਣਾ ਇਕ ਦੋ ਘੁਟ ਭਰ ਕੇ ਨਾਨੂੰ ਸਿੰਘ ਉਤੇ ਡੋਲ ਦੇਣਾ। ਖੜਕਾ ਦੜਕਾ ਕਰਦੇ ਆਏ। ਜੇਹੜਾ ਗਦੇਲਾ ਸੀ ਹੇਠਾਂ ਵਾਲਾ ਸੋ ਸਭ ਲੀਰਾਂ ਲੀਰਾਂ ਕਰਕੇ ਫੈਂਕ ਦੀਆ। ਇਕ ਅੱਸੀ ਰੁਪਏ ਕਾ ਸੀਸਾ ਸੀ ਸੋ ਭੀ ਭੰਨ ਦੀਆ। ਜਾਂ ਉਤਰਨੇ ਲਗੇ ਤਾਂ ਬਚਨ ਕੀਤਾ ਨਾਨੂੰ ਸਿੰਘ ਸਮੁੰਦਰ ਨੂੰ ਕੁਝ ਭੇਟਾ ਨਹੀਂ ਦਿਤੀ ਹੈ। ਨਾਨੂੰ ਸਿੰਘ ਤਾਂ ਦੇਖਦਾ ਹੀ ਰਿਹਾ ਸਤਿਗੁਰੂ ਜੀ ਜਹਾਜ ਕੀਆਂ ਕਲਾਂ ਉਤੇ ਜੋ ਬਸਤਰ ਸੀ ਸੋ ਸਮੁੰਦਰ ਕੇ ਬਿਜ ਸਿਟਕੇ ਉਤਰ ਆਏ। ਜੋ ਜਹਾਜ ਕਾ ਅਫਸਰ ਸੀ ਸੋ ਕੈਹਣੇ ਲਗਾ ਕਿਆ ਕਹੀਏ

---

੧. ਇਸ ਜਹਾਜ਼ ਦਾ ਨਾਮ 'ਅਨੰਦਾ' ਸੀ। ੧੮ ਸਤੰਬਰ ਸ਼ਨੀਵਾਰ ਨੂੰ ਚੱਲਕੇ ਇਹ ਜਹਾਜ਼ ਮਰਗੋਈ ੨੧ ਸਤੰਬਰ ੧੮੮੦ ਈ: ਨੂੰ ਪਹੁੰਚਿਆ।

ਗੁਰੂ ਜੀ ਕੋ। ਜੇ ਕੋਈ ਹੋਰ ਹੁੰਦਾ ਤਾਂ ਮੁਲ ਭਰ ਲੈਂਦੇ।

## ਆਪਣੀ ਮਰਜੀ ਨਾਲ ਆਏ ਹਾਂ

ਮਰਗੋਈ ਕੇ ਬੰਗਲੇ ਮੇਂ ਲੈ ਗਏ ਸਤਿਗੁਰੂ ਜੀ ਕੋ। ਮਰਗੋਈ ਭੀ ਦੋ ਬਜੇ ਰਾਤ ਕੋ ਬਾਹਰ ਜਾ ਕੇ ਇਸ਼ਨਾਨ ਕਰਕੇ ਮੁੜ ਆਵਣਾ। ਸਪਾਹੀ ਨੇ ਭੀ ਕਈ ਦਿਨ ਦੇਖ ਜਾਂਚ ਕੇ ਗਾਰਦ ਕੇ ਅਫਸਰ ਫ਼ਰੰਗੀ ਨੂੰ ਕਿਹਾ ਕਿ ਓਨਾਂ ਕਾ ਪਹਿਰਾ ਹਮ ਕਿਆ ਦੇਂਗੇ। ਦੋ ਬਜੇ ਰਾਤ ਕੇ ਜਾਇਕੇ ਨਦੀ ਪਰ ਨਾਇਕੇ ਮੁੜ ਔਂਦੇ ਹੈਂ। ਜੰਦਰੇ ਲਗੇ ਲਗਾਏ ਰਹਿ ਜਾਂਦੇ ਹੈਂ। ਮਰਗੋਈ ਗਿਆਂ ਤੇ ਤੀਸਰੀ ਰਾਤ ਰਪੋਟ ਕੀਤੀ ਸੀ। ਚੌਥੀ ਰਾਤ ਫ਼ਰੰਗੀ ਨੇ ਮੰਜਾਂ ਆਇ ਡਾਹਿਆ ਤੇ ਕਹਾ ਜਬ ਜਾਵੇਂ ਤਬ ਹਮਕੋ ਖਵਰ ਕਰਨੀ। ਰਾਤ ਕੇ ਦੋ ਬਜੇ ਇਸ਼ਨਾਨ ਕਰਨੇ ਗਏ ਸਤਿਗੁਰੂ ਜੀ। ਸਪਾਹੀ ਨੇ ਫ਼ਰੰਗੀ ਨੂੰ ਖਵਰ ਦਿਤੀ ਕਿ ਹੁਣੇ ਗਏ ਹੈਂ। ਫ਼ਰੰਗੀ ਨੇ ਜੰਦਰਾ ਖੁਲਾਇਕੇ ਦੇਖਿਆ ਕਿ ਅੰਦਰ ਨਹੀਂ ਹੈਂ। ਹੈਰਾਨ ਪਰੇਸ਼ਾਨ ਹੋਇਆ। ਫ਼ਰੰਗੀ ਕਹੇ ਕਿ ਕਿਸ ਰਸਤੇ ਨਿਕਲ ਗਏ ਹੈਂ, ਛੇਕ ਛਿਦ੍ਰ ਕਿਧਰੇ ਨਹੀਂ ਹੈ। ਜੰਦਰੇ ਫੇਰ ਲਗਾਇ ਦੀਏ। ਮੰਜੇ ਪਰ ਜਾਇ ਪਿਆ। ਸਪਾਹੀ ਨੇ ਫੇਰ ਰਪਟ ਦਿੱਤੀ ਕਿ ਹੁਣ ਆਇ ਗਏ ਹੈਂ। ਫਰੰਗੀ ਜੰਦਰਾ ਖੋਹਲਕੇ ਅੰਦਰ ਜਾਇਕੇ ਕੈਹਣੇ ਲਗਾ ਹੋ ਸੀਖ ਤੁਮ ਕਹਾਂ ਗਏ ਥੇ ? ਸਤਿਗੁਰੂ ਜੀ ਨਾ ਬੋਲੇ। ਫਰੰਗੀ ਨੇ ਫਿਰ ਕਿਹਾ ਰੇ ਸੀਖ ਤੁਮ ਬੋਲਤਾ ਨਹੀਂ! ਹਮ ਤੁਮਕੋ ਬੁਲਾਤੇ ਹੈਂ ਕਿ ਤੁਮ ਕਹਾਂ ਗਏ ਥੇ ? ਸੱਜੇ ਹੱਥ ਕੀ ਚਪੇੜ ਫਰੰਗੀ ਕੇ ਮੂੰਹ ਪਰ ਮਾਰੀ ਜ਼ੋਰ ਸੇ ਸਤਿਗੁਰੂ ਜੀ। ਦੜ ਧਰਤੀ ਪਰ ਜਾਇ ਪਿਆ। ਟੋਪੀ ਭੀ ਦੂਰ ਜਾਇ ਪਈ। ਕ੍ਰੋਧ ਮੇਂ ਹੋਇਕੇ ਬਚਨ ਕੀਤਾ ਮੈਨੂੰ ਨਹੀਂ ਹੈ ਕਿਸੇ ਦਾ ਡਰ। ਬੱਧਾ ਮੈਂ ਨਹੀਂ ਕਿਸੇ ਕਾ ਆਇਆ ਹਾਂ। ਆਪਣੀ ਮਰਜੀ ਨਾਲ ਆਇਆ ਹਾਂ। ਮਰਜੀ ਨਾਲ ਹੀ ਰਹਾਂਗਾ ਜਾਮਾਂਗਾ।

## ਸ਼ਾਹੂਕਾਰ ਤੇ ਕਿਰਪਾ

ਇਕ ਸ਼ਾਹੂਕਾਰ ਸੀ। ਉਸਨੇ ਤਿੰਨ ਬਿਆਹ ਕਰਾਏ ਲੜਕਾ ਨਾ ਕੋਈ ਹੋਇਆ। ਲਾਖਾਂਪਤੀ ਸ਼ਾਹੂਕਾਰ ਥਾ।[1] ਉਸਨੇ ਭੀ ਸੁਣਕੇ ਸੋਭਾ ਸਤਿਗੁਰੂ ਜੀ ਕੀ ਸੰਕਲਪ ਕੀਤਾ ਕਿ ਜੇ ਕਲਾਧਾਰੀ ਗੁਰੂ ਹੈਂ ਤਾਂ ਮੇਰੇ ਭੀ ਏਨਾਂ ਕੀ ਕ੍ਰਿਪਾ ਨਾਲ ਕੋਈ ਲੜਕਾ ਹੋਇ ਜਾਵੇ ਤਾਂ ਅੱਛੀ ਬਾਤ ਹੈ। ਦੋ ਚਾਰ ਦਿਨ ਸ਼ਾਹੂਕਾਰ ਜਾਂਦਾ ਰਿਹਾ ਦਰਸ਼ਨਾਂ ਨੂੰ ਤਾਂ ਸਪਾਹੀਆਂ ਨੇ ਪੁਛਿਆ ਰੋਜ ਆਇਕੇ ਮੁੜ ਜਾਂਦਾ ਹੈਂ, ਕਿਸ ਵਾਸਤੇ ਰੋਜ ਔਂਦਾ ਹੈ ? ਸ਼ਾਹੂਕਾਰ ਨੇ ਕਿਹਾ ਕਿ ਮੇਰੇ ਉਲਾਦ ਨਹੀਂ ਹੈ, ਅਰਜ ਕਰਨੀ ਚਾਹੁੰਦਾ ਹਾਂ ਰਾਜਾ ਰਾਮ ਸਿੰਘ ਜੀ ਅਗੇ ਜੇ ਖੈਰ ਪੈ ਜਾਵੇ। ਸਪਾਹੀ ਨੇ ਕਹਾ ਜਾਓ ਅਰਜ ਕਰ ਲਵੋ ਸਾਡਾ ਕੀ ਹਰਜ ਹੈ। ਸ਼ਾਹੂਕਾਰ ਸਾਮ੍ਹਣੇ ਹੋਇਕੇ ਸੀਸ ਨਿਵਾਇਆ। ਕੈਹਣੇ ਲਗਾ ਜੀ ਮੇਰੀ ਅਰਜ ਹੈ। ਮੈਂ ਤਿੰਨ ਬਿਆਹ ਕਰਵਾਏ

---

੧. ਇਸ ਸ਼ਾਹੂਕਾਰ ਦਾ ਨਾਂ ਰੰਗੀ ਰਾਮ ਸੀ।

ਹਨ ਲੜਕਾ ਨਹੀਂ ਹੁੰਦਾ ਹੈ। ਦੀਨ ਦਿਆਲ ਜੀ ਬਚਨ ਕੀਤਾ ਕੱਲ ਤੁਮ ਆਪਣੀਆਂ ਇਸਤਰੀਆਂ ਕੋ ਨਾਲ ਲੈ ਕੇ ਔਣਾ। ਅਗਲੇ ਦਿਨ ਸ਼ਾਹੂਕਾਰ ਤਿੰਨਾਂ ਇਸਤਰੀਆਂ ਕੋ ਲੈ ਕੇ ਆਇਆ। ਸਤਿਗੁਰੂ ਜੀ ਬਚਨ ਕੀਤਾ ਦੋਇ ਦੋਇ ਏਨਾਂ ਕੇ, ਏਕ ਇਸ ਕੇ ਹੋਵੇਗਾ। ਪਾਂਚ ਲੜਕੇ ਹੋਣਗੇ। ਗਿਆਰਾਂ ਮਹੀਨਿਆਂ ਮਗਰੋਂ ਪੰਜ ਲੜਕੇ ਕਠੇ ਹੀ ਪੈਦਾ ਹੋਏ। ਬਰਮਾ ਦੇ ਲੋਕ ਰੰਗ ਦੇਖਕੇ ਅਸਚਰਜ ਰਹੇ। ਸਭ ਉਸਤਤ ਕਰਨ ਕਿ ਬਡਾ ਬਲੀ ਗੁਰੂ ਹੈ। ਕੈਸੀ ਕੁਦਰਤ ਬਰਤਾਈ ਹੈ।

ਉਹ ਸ਼ਾਹੂਕਾਰ ਫੇਰ ਆਇਆ। ਕੈਹਣ ਲਗਾ ਜੀ ਆਪਕਾ ਬਚਨ ਪੂਰਾ ਹੋਇਆ ਹੈ। ਪੰਜ ਲੜਕੇ ਪੈਦਾ ਹੋਏ ਹੈਂ। ਬਚਨ ਹੋਇਆ ਤੇਰੀ ਭਾਵਨਾ ਪੂਰੀ ਹੋਇ ਗਈ ਹੈ। ਸ਼ਾਹੂਕਾਰ ਨੇ ਕਿਹਾ ਜੀ ਮੈਂ ਸੇਵਾ ਟਹਿਲ ਕਰੀ ਚਾਹੁੰਦਾ ਹਾਂ। ਸ੍ਰੀ ਸਤਿਗੁਰੂ ਜੀ ਕੋਈ ਉਤਰ ਨਹੀਂ ਦੀਆ। ਹਜ਼ਾਰ ਰੁਪਏ ਵਾਲੀ ਬੱਘੀ ਜੇਹੜੀ ਚਾਰ ਘੋੜੇ ਵਾਲੀ ਸੀ ਲੈ ਆਇਆ। ਦੀਨ ਦਿਆਲ ਜੀ ਬਚਨ ਕੀਤਾ ਸਾਡੇ ਕਿਸ ਕੰਮ ਹੈ। ਸ਼ਾਹੂਕਾਰ ਨੇ ਕਿਹਾ ਕਿ ਘੋੜਿਆਂ ਵਾਸਤੇ ਸਾਂਭਣ ਕੋ ਆਦਮੀ ਨੌਕਰ ਰਖ ਦੇਂਦਾ ਹਾਂ। ਸਤਿਗੁਰੂ ਜੀ ਨਾਮਨਜ਼ੂਰ ਕੀਤੀ। ਫੇਰ ਸ਼ਾਹੂਕਾਰ ਨੇ ਕਿਹਾ ਕਿ ਜੀ ਮੇਰੀ ਇਤਨੀ ਅਰਜ ਤਾਂ ਮੰਨੋ ਮੈਂ ਆਪ ਅੱਠੀਂ ਦਿਨੀਂ ਬੱਘੀ ਲਿਆਮਾਂ ਤਾਂ ਤੁਸੀ ਚੜੋ ਤਾਂ ਮੈਂ ਰਾਜੀ ਹਾਂ। ਫੇਰ ਸ਼ਾਹੂਕਾਰ ਨੇ ਅੱਠੀਂ ਦਿਨੀਂ ਬੱਘੀ ਲਿਆਵਣੀ ਚਾਹੇ ਚੜਨ ਚਾਹੇ ਨਾ ਚੜਨ। ਚੜ੍ਹਕੇ ਸੈਲ ਕਰਾਇਕੇ ਫੇਰ ਛਡ ਜਾਣਾ। ਸਤਿਗੁਰੂ ਜੀ ਸ਼ਾਹੂਕਾਰ ਕੋ ਬਚਨ ਕੀਤਾ ਕਿ ਪੰਜ ਮਣ ਆਟਾ ਪਕਾਇਕੇ ਗਰੀਬਾਂ ਕੋ ਛਕਾਇ ਦੇਣਾ।

## ਮਾਰ ਕੁਟਾਈ

ਨਾਨੂੰ ਸਿੰਘ ਨਾਲ ਫੇਰ ਮਾਰ ਕੁਟਾਈ ਓਥੇ ਭੀ ਕਰਨੇ ਲਗੇ। ਬਚਨ ਕਰਨਾ ਕਿ ਤੂੰ ਚਲਾ ਜਾ ਦੇਸ ਨੂੰ ਨਹੀਂ ਮੇਰੇ ਨਾਲ ਜੁਧ ਕਰ। ਇਕ ਦਿਨ ਦੋ ਕਿੱਲ ਹੱਥ ਆ ਗਏ। ਕਿੱਲ ਠੋਕ ਠੋਕ ਲਕੜੀ ਦੇ ਫਰਸ਼ ਵਿਚ ਗਲੀ ਕਰ ਲਈ। ਫੇਰ ਜਿਆਦੇ ਕਰ ਲਈ, ਪੈਰ ਪੌਣ ਜੋਗੀ ਹੋਈ। ਨਾਨੂੰ ਸਿੰਘ ਨੇ ਢੱਕ ਦੇਣੀ ਕਿ ਨੱਠੇ ਫਿਰਦੇ ਹੈਂ ਸਤਿਗੁਰੂ ਜੀ, ਪੈਰ ਨਾ ਵਿਚ ਪੈ ਜਾਵੇ। ਢੱਕਿਆਂ ਹੋਇਆਂ ਬੀ ਉੱਪਰ ਤੇ ਖੋਲ ਦਿੰਦੇ ਹੈਂ। ਇਕ ਦਿਨ ਨਾਨੂੰ ਸਿੰਘ ਤਾਂ ਪ੍ਰਸ਼ਾਦਾ ਬਣੌਂਦਾ ਸੀ ਸਤਿਗੁਰੂ ਜੀ ਉਸਕੋ ਮੁੱਕਾ ਮਾਰਕੇ ਨੱਸੇ ਤਾਂ ਪੈਰ ਉਸ ਮੋਰੀ ਮੈ ਜਾਇ ਪਿਆ। ਪਿੰਨੀ ਕੇ ਅਗਲੇ ਪਾਸੇ ਕੀ ਹੱਡੀ ਨੰਗੀ ਹੋਇ ਗਈ। ਨਾਨੂੰ ਸਿੰਘ ਨੇ ਭੱਜਕੇ ਜਾਇਕੇ ਲੱਤ ਕੱਢੀ ਲਕੜ ਬਢਕੇ। ਫੇਰ ਓਮੇਂ ਨਜਣੇ ਲਗੇ। ਜੇ ਨਾਨੂੰ ਸਿੰਘ ਪੱਟੀ ਬੰਨਣੀ ਤਾਂ ਖੋਹਲ ਦੇਣੀ। ਆਪੇ ਹੀ ਰਾਜੀ ਹੋਏ।

ਮੋਟੇ ਫੱਟ ਸੀ ਬੰਗਲੇ ਕੇ ਓਹ ਭੀ ਤੋੜ ਫੋੜਕੇ ਫੂਕਣੇ ਲਗੇ। ਰੋਜ ਲੜਾਈ ਹੁੰਦੀ ਹੈ। ਨਾਨੂੰ ਸਿੰਘ ਨੇ ਕਿਹਾ ਤਿੰਨ ਮਹੀਨੇ ਥੀਂ ਬਾਅਦ ਐਸਾ ਸਰੀਰ ਕੀਤਾ ਮੈਨੂੰ ਮਾਰ ਨਾ ਮਲੂੰਮ ਹੋਵੇ। ਚੌਂਦਾਂ ਮਹੀਨੇ ਮਾਰ ਕੁਟਾਈ ਹੁੰਦੀ ਰਹੀ।

## ਮੀਹਾਂ ਸਿੰਘ ਮਰਗੋਈ ਭੇਜਿਆ

ਜੋ ਹੁਕਮਨਾਮੇ ਆਏ ਥੇ ਤਿਨਾਂ ਵਿਚ ਚੰਡੀ ਦੀ ਵਾਰ ਪੜਨੇ ਕਾ ਹੁਕਮ ਆਇਆ ਸੀ ਤਾਂ ਗੁਰੂ ਹਰੀ ਸਿੰਘ ਜੀ ਭੀ ਚੰਡੀ ਦੀ ਵਾਰ ਦਾ ਪਾਠ ਸੂਰਜ ਦੀਆਂ ਰਿਸ਼ਮਾਂ ਨਾਲ ਨੇਮ ਸੇ ਕਰਨੇ ਲਗੇ। ਹੋਰ ਸਿੰਘ ਭੀ ਪਾਠ ਕਈ ਲਗੇ ਕਰਨ।

ਗੁਰੂ ਹਰੀ ਸਿੰਘ ਜੀ ਬਚਨ ਕੀਤਾ ਕਿ ਨਰੈਣ ਸਿੰਘ ਨੂੰ ਸਦੋ ਰੋੜਿਆਂ ਥੀਂ। ਨਰੈਣ ਸਿੰਘ ਨੂੰ ਸਦਿਆ ਤੇ ਗੁਰੂ ਜੀ ਬਚਨ ਕੀਤਾ ਭਾਈ ਸ੍ਰੀ ਸਤਿਗੁਰੂ ਜੀ ਕੀ ਖਵਰ ਲੈ ਆਓ ਰੰਗੂਨ ਤੋਂ ਕਿਥੇ ਲੈ ਗਏ ਹੈਂ। ਨਰੈਣ ਸਿੰਘ ਨੇ ਅਰਜ਼ ਕੀਤੀ ਕਿ ਮੀਂਹਾਂ ਸਿੰਘ ਮੇਰੇ ਨਾਲ ਦੇਵੋ।[੧] ਦੋ ਸਰੀਰ ਅਛੇ ਹੁੰਦੇ ਹੈਂ। ਉਸੀ ਵਕਤ ਮੀਂਹਾਂ ਸਿੰਘ ਕੋ ਚਿਠੀ ਭੇਜੀ ਕਿ ਤੂੰ ਰਾਮਦਾਸ ਪੁਰੇ ਆਵੋ ਕੰਮ ਹੈ। ਮੀਂਹਾਂ ਸਿੰਘ ਕੋ ਲਕਵਾ ਹੋਇਆ ਹੋਇਆ ਸੀ ਪਰ ਬਚਨ ਮੰਨਕੇ ਆਇਆ ਰਾਮਦਾਸ ਪੁਰੇ। ਦੀਦਾਰ ਕੀਤਾ ਗੁਰੂ ਜੀ ਕਾ। ਚਰਨਾਂ ਪਰ ਸੀਸ ਰੱਖਕੇ ਮੱਥਾ ਟੇਕਿਆ। ਗੁਰੂ ਜੀ ਬਚਨ ਕੀਤਾ ਤੈਨੂੰ ਲਕਵਾ ਹੋਇਆ ਹੋਇਆ ਹੈ ? ਕਹਾ ਕਿ ਜੀ ਹੋਇਆ ਹੋਇਆ ਹੈ। ਬਚਨ ਹੋਇਆ ਕਿ ਰਾਜੀ ਹੋਵੇਂਗਾ। ਅਗਲੇ ਦਿਨ ਗੁਰੂ ਜੀ ਬਚਨ ਕੀਤਾ ਦੇਖ ਨਰੈਣ ਸਿੰਘ ਲਕਵਾ ਹਟ ਗਿਆ ਹੈ ਕਿ ਸਗੋਂ ਅਗਲਾ ਭੀ ਵਿੰਗ ਨਿਕਲ ਗਿਆ ਹੈ। ਫੇਰ ਬਚਨ ਕੀਤਾ ਕਿ ਭਾਈ ਤੁਸੀਂ ਦੋਵੇਂ ਜਾਇਕੇ ਖਬਰ ਲਿਆਵੋ ਸ੍ਰੀ ਸਤਿਗੁਰੂ ਜੀ ਕਿਥੇ ਹੈਨ । ਜਦੋਂ ਮੀਂਹਾਂ ਸਿੰਘ ਘਰੋਂ ਤੁਰਨ ਲਗਾ ਸੀ ਤਾਂ ਮੀਂਹਾਂ ਸਿੰਘ ਦੇ ਪਿਤਾ[੨] ਨੇ ਕਹਾ ਸੀ ਕਿ ਲਕਵੇ ਕਾ ਸ਼ੀਸ਼ਾ ਦੇਖਕੇ ਜਾ। ਮੀਂਹਾਂ ਸਿੰਘ ਕਹਾ ਗੁਰੂ ਜੀ ਕਾ ਦਰਸ਼ਨ ਲਕਵੇ ਕੇ ਸ਼ੀਸ਼ੇ ਸੇ ਤੇਜ ਹੈ। ਜਾਂ ਆਇਕੇ ਦਰਸ਼ਨ ਕੀਤਾ, ਰਾਜੀ ਹੋਇਆ।

## ਕਲਕੱਤੇ ਪਹੁੰਚੇ

ਮੀਂਹਾਂ ਸਿੰਘ ਨਰੈਣ ਸਿੰਘ ਦੋਵੇਂ ਰੇਲ ਪਰ ਚੜਕੇ ਕਲਕੱਤੇ ਜਾਇ ਉਤਰੇ।[੩] ਅੱਗੇ ਮੁਕਬਲ ਸਪੈਦਪੋਸ਼ ਮਿਲਿਆ। ਕਹਿਣੇ ਲਗਾ ਸਿੰਘਾਂ ਨੂੰ ਤੁਸੀਂ ਕਿਵੇਂ ਆਏ ਹੋ ਏਸ ਦੇਸ ? ਮੀਂਹਾਂ ਸਿੰਘ ਨੇ ਕਹਾ ਕਿ ਨੌਕਰੀ ਨੂੰ ਆਏ ਹੈਂ। ਕਹਾ ਕਿ ਕਿਥੇ ਜਾਮੋਂਗੇ ? ਕਹਾ ਕਿ ਹਾਂਗਕਾਂਗ ਮੇਂ ਜਾਵੇਂਗੇ। ਸਪੈਦਪੋਸ਼ ਨੇ ਕਹਾ ਕਿ ਕੋਈ ਨਿਸ਼ਾਨੀ ਹਾਂਗਕਾਂਗ ਕੀ ਦੱਸੋ। ਕਿਸੇ ਨੂੰ ਜਾਣਦੇ ਹੋ ? ਕਹਾ ਕੇ ਪੁੱਛੋ, ਤਾ ਮੁਕਬਲ ਨੇ ਕਹਿਆ ਚਰਾਗਦੀਨ ਹੌਲਦਾਰ ਕੋ ਜਾਣਦੇ ਹੋ? ਕਹਾ ਕੇ ਜਾਣਦੇ ਹਾਂ। ਅੰਮ੍ਰਿਤਸਰ ਕਾ ਕਸ਼ਮੀਰੀ ਹੈ। ਤਾਂ ਮੁਕਬਲ ਨੇ ਕਿਹਾ ਕਿ ਜਾਓ।

---

੧. ਸਪੁੱਤਰ ਪ੍ਰ. ਸ਼ਾਮ ਸਿੰਘ ਪਿੰਡ ਸਿਰਹਾਲੀ ਜਿ. ਅੰਮ੍ਰਿਤਸਰ।

੨. ਸ੍ਰ. ਸ਼ਾਮ ਸਿੰਘ ਸਪੁੱਤਰ ਸ੍ਰ. ਰਾਜਾ ਸਿੰਘ।

੩. ਮੀਹਾਂ ਸਿੰਘ ਨਾਲ ਸੰਤ ਸਿੰਘ ਸਪੁੱਤਰ ਸ੍ਰ. ਦਲ ਸਿੰਘ ਸਿਰਹਾਲੀ ਦਾ ਨਾਲ ਮਰਗੋਈ ਗਿਆ ਸੀ ਨਰੈਣ ਸਿੰਘ ਰੋੜਿਆਂ ਦਾ ਨਹੀਂ। ਇਸ ਬਾਰੇ ਵਿਸਥਾਰ ਲਈ ਦੇਖੋ ਕੂਕਾ ਮੂਵਮੈਂਟ-ਫਰੀਡਮ ਸਟ੍ਰਗਲ ਇਨ ਪੰਜਾਬ, ਪੰਨਾ ੧੨੧ ਤੋਂ ੧੨੩.

ਇਕ ਬਾਗ ਸੀ ਤਿਸ ਵਿਚ ਡੇਰਾ ਜਾਇ ਕੀਤਾ।[1] ਰਾਤ ਕੱਟੀ ਅਗਲੇ ਦਿਨ ਜਹਾਜ ਚੜ੍ਹੇ। ਚੌਥੇ ਦਿਨ ਜਹਾਜ ਰੰਗੂਨ ਜਾਇ ਲਗਾ।

## ਰੰਗੂਨ ਪੁੱਜੇ

ਜਾਂ ਉਤਰੇ ਤਾਂ ਸਲਾਹ ਕੀਤੀ ਕਿ ਜਿਸ ਬੰਗਲੇ ਮੇਂ ਸਤਿਗੁਰੂ ਜੀ ਰਹਿੰਦੇ ਸੇ ਉਸਦਾ ਦਰਸ਼ਨ ਕਰਦੇ ਚਲੋ। ਜਾਂ ਬੰਗਲੇ ਨੂੰ ਤੁਰੇ ਤਾਂ ਅਗੇ ਪੰਜਾਬ ਕੇ ਆਦਮੀ ਤੁਰੇ ਔਂਦੇ ਸੇ। ਪੁਛਿਆ ਕਿ ਸਿੰਘ ਆਇਕੇ ਕਿਸ ਤਰਾਂ ਦਰਸ਼ਨ ਕਰਦੇ ਅਰ ਮਿਲਦੇ ਥੇ ? ਸਤਿਗੁਰੂ ਜੀ ਕਿਸ ਤਰਾਂ ਰਹਿੰਦੇ ਥੇ ? ਕਿਥੇ ਹੈਨ ਤੇ ਕਿਵੇਂ ਪਤਾ ਲਗੇ ? ਏਕ ਮਦਰਾਸੀ ਆਇਆ। ਉਸਨੇ ਕਿਹਾ ਕਿ ਮੈਂ ਸਤਿਗੁਰੂ ਜੀ ਕੇ ਪਹਿਰੇ ਪਰ ਥਾ। ਉਸਨੂੰ ਅਕੇਲਾ ਕਰਕੇ ਪੁਛਿਆ ਕਿ ਹੁਣ ਕਿਥੇ ਹੈਂ ਸਤਿਗੁਰੂ ਜੀ। ਉਸਨੇ ਕਹਾ ਕਿ ਹੋਰ ਤਾਂ ਕੋਈ ਖਬਰ ਨਹੀਂ ਪਰ ਜੋ ਸਪਾਹੀ ਨਾਲ ਗਿਆ ਸੀ ਸੋ ਮੁੜ ਆਇਆ ਹੈ। ਉਸਨੇ ਮੈਨੂੰ ਕਿਹਾ ਸੀ ਕਿ ਮਰਗੋਈ ਕੇ ਟਾਪੂ ਮੇਂ ਹੈਨ।

## ਮੌਲਮੀਨ ਗਏ

ਐਤਨੀ ਖਬਰ ਲੈ ਕੇ ਸਿੰਘ ਜਹਾਜ਼ ਪਰ ਚੜ੍ਹੇ, ਮੌਲਮੀਨ ਮੇਂ ਜਾਇ ਉਤਰੇ। ਬਾਬਿਆਂ ਤਿੰਨਾਂ ਕਾ ਦਰਸ਼ਨ ਕੀਤਾ।[2] ਹਾਲ ਹਵਾਲ ਸਾਰਾ ਪੁਛਿਆ ਤਾਂ ਉਨਾਂ ਕਿਹਾ ਕਿ ਹੋਰ ਤਾਂ ਕੁਝ ਖਬਰ ਨਹੀਂ ਏਕ ਮੌਲਵੀ ਨੇ ਖਬਰ ਦਿਤੀ ਸੀ ਕਿ ਪੰਜਾਬ ਕੇ ਰਾਜਾ ਰਾਮ ਸਿੰਘ ਕਾ ਦੀਦਾਰ ਕੀਤਾ ਹੈ, ਮਰਗੋਈ ਕੇ ਟਾਪੂ ਜਹਾਜ਼ ਪਰ ਚੜ੍ਹਿਆ ਜਾਂਦਾ ਸੀ। ਖ਼ੂਬਸੂਰਤ ਤੇਜ ਪ੍ਰਤਾਪ ਵਾਲਾ ਹੈ। ਤਾਂ ਸਿੰਘਾਂ ਨੂੰ ਨਿਸਚਾ ਹੋਇਆ ਜੋ ਮਰਗੋਈ ਹੈਂ ਸਤਿਗੁਰੂ ਜੀ।

## ਮਰਗੋਈ ਵਿਚ

ਜਹਾਜ ਪਰ ਚੜ੍ਹੇ, ਰਾਤੋ ਰਾਤ ਜਹਾਜ ਮਰਗੋਈ ਜਾਇ ਲੱਗਾ। ਅਗੇ ਪੁਲਸ ਆਈ ਜਹਾਜ਼ ਕੀ ਤਲਾਸ਼ੀ ਲੈਣ ਕੋ। ਅੱਧੀ ਪੁਲਸ ਜਹਾਜ਼ ਕੇ ਉਪਰ ਅੱਧੀ ਹੇਠਾਂ। ਇਸ ਵਾਸਤੇ ਤਲਾਸ਼ੀ ਲੈਣ ਲਗੇ ਕਿ ਜਿਸ ਰੋਜ ਸੇ ਰਾਜਾ ਰਾਮ ਸਿੰਘ ਮਰਗੋਈ ਕੇ ਟਾਪੂ ਮੇਂ ਗਏ ਸੇ ਉਸੀ ਦਿਨ ਸੇ ਏਹ ਹੁਕਮ ਥਾ ਕਿ ਜੇਕਰ ਕੋਈ ਆਦਮੀ ਪੰਜਾਬ ਕਾ ਆਵੇ ਤਾਂ ਉਸਕੋ ਹਵਾਲਾਤ ਮੇਂ ਦੇ ਦੇਣਾ। ਅਰ ਏਤਨਾ ਹੁਕਮ ਥਾ ਕਿ ਪੰਜਾਬ ਕਾ ਕੋਈ ਆਦਮੀ ਮਰਗੋਈ ਕੇ ਟਾਪੂ ਮੈ ਨਾ ਵੜੇ। ਜੇ ਆਵੇ ਭੀ ਪੰਜਾਬੀ ਆਦਮੀ ਤਾਂ ਰਾਤ ਹਵਾਲਾਤ ਮੈ ਰੱਖਕੇ ਅਗਲੇ ਦਿਨ ਫੇਰ ਜਹਾਜ਼ ਪਰ ਚਾੜਕੇ ਪਿੱਛੇ ਭੇਜ ਦੇਣਾ। ਰੰਗੂਨ ਅਤੇ ਮਰਗੋਈ ਏਹ ਹੁਕਮ ਥਾ ਕਿ ਪੰਜਾਬੀ ਆਦਮੀ ਜਹਾਜ ਪਰ ਨਾ ਚੜ੍ਹੇ। ਏਹ ਹੁਕਮ ਸੁਣਾਇਆ ਹੋਇਆ ਸੀ ਸਾਰੇ ਟਾਪੂਆਂ ਮੈ।

---

੧. ਗੁਰੂ ਕਾ ਬਾਗ ਗੁਰਦੁਆਰਾ। (ਇਸਨੂੰ ਸੰਗਤ ਆਖਦੇ ਹਨ) ਸਿਆਲਦਾ ਰੇਲਵੇ ਸਟੇਸ਼ਨ ਦੇ ਪਿੱਛੇ ਹੈ। ਪੇੜਾਂ ਦੇ ਝੁਰਮੁਟ ਵਿਚ ਖੂਹੀ ਵੀ ਹੈ।

੨ ਮੌਲਮੀਨ ਵਿਖੇ ਸੂਬਾ ਜਵਾਹਰ ਸਿੰਘ, ਸੂਬਾ ਲੱਖਾ ਸਿੰਘ ਅਤੇ ਸੂਬਾ ਬ੍ਰਹਮਾ ਸਿੰਘ ਨਜ਼ਰਬੰਦ ਸਨ।

ਜਿੱਧਰ ਪੁਲਿਸ ਸੀ ਸਿੰਘ ਓਹ ਪਾਸਾ ਛੱਡਕੇ ਦੂਏ ਪਾਸੇ ਉਤਰਨੇ ਲਗੇ। ਕਿਸ਼ਤੀ ਉਤੋਂ ਉਤਰਕੇ ਮਸੂਲ ਦੇਣ ਲਗੇ। ਇੰਸਪੈਕਟਰ ਆਇਆ ਤੇ ਸਿੰਘ ਤੁਰੇ। ਮਗਰ ਸਪਾਹੀ ਭੇਜਿਆ ਖੁਫੀਆ ਤੌਰ। ਕਹਾ ਕਿ ਜਾਇਕੇ ਦੇਖੋ ਕਿਥੇ ਰੁਕਦੇ ਹੈਂ, ਕੀ ਕਰਦੇ ਹੈਂ, ਕਿਸ ਕੋਲ ਜਾਂਦੇ ਹੈਂ। ਏਕ ਸਾਹਿਬ ਸਿੰਘ ਉਮਰ ਕੈਦੀ ਥਾ ਪੰਜਾਬ ਕਾ ਉਸ ਕੋਲ ਚਲੇ। ਚੁਰਸਤੇ ਵਿਚ ਜਾਇਕੇ ਪੁਛਿਆ ਕਿ ਸਾਹਿਬ ਸਿੰਘ ਕਾ ਮਕਾਨ ਕੇਹੜਾ ਹੈ? ਉਸ ਬੰਗਾਲੀ ਨੇ ਕਿਹਾ ਕਿ ਏਥੇ ਤੀਨ ਪੰਜਾਬੀ ਆਏ ਹੋਏ ਹੈਂ। ਪੂਛਾ ਕਿ ਕਿਤਨੇ ਚਿਰ ਕੇ ਆਏ ਹੋਏ ਹੈਂ? ਕਹਾ ਕਿ ਦੋ ਪੰਜਾਬੀਆਂ ਕੋ ਚਾਰ ਮਹੀਨੇ ਹੋਏ ਹੈਂ, ਏਕ ਅਗੇ ਰਹਿੰਦਾ ਸੀ। ਮੀਂਹਾਂ ਸਿੰਘ ਨੇ ਸਮਝਿਆ ਕਿ ਪਤਾ ਲਗ ਗਿਆ ਹੈ। ਪਰ ਉਸਨੂੰ ਕਹਾ ਕਿ ਦੋ ਤਾਂ ਸਾਡੇ ਵਾਕਫ਼ ਨਹੀਂ ਹੈਂ ਜੇਹੜਾ ਅਕੱਲਾ ਹੈ ਉਸ ਕੋਲ ਜਾਵਾਂਗੇ। ਬੰਗਾਲੀ ਨੇ ਰਸਤਾ ਦੱਸ ਦਿਤਾ। ਸਾਹਿਬ ਸਿੰਘ ਕੋ ਜਾਇ ਮਿਲੇ। ਉਸਨੇ ਬੜਾ ਆਦਰ ਕੀਤਾ, ਬਠਾਇਆ। ਸੁਖ ਅਨੰਦ ਕੀ ਖਬਰ ਦੱਸੀ ਸੁਣੀ। ਸਿੰਘਾਂ ਨੇ ਪ੍ਰਸ਼ਾਦਾ ਕੀਤਾ ਛਕਿਆ।

ਉਸ ਗੁਪਤ ਸਪਾਹੀ ਨੇ ਆਇ ਖਬਰ ਦਿਤੀ। ਏਕ ਹੌਲਦਾਰ ਏਕ ਮੁਨਸ਼ੀ ਦੋ ਸਪਾਹੀ ਆਏ। ਸਿੰਘਾਂ ਸੇ ਪੁੱਛਿਆ ਤੁਸੀ ਕਿਸ ਕੰਮ ਆਏ ਹੋ? ਸਿੰਘਾਂ ਨੇ ਕਹਾ ਕਿ ਨੌਕਰੀ ਵਾਸਤੇ ਆਏ ਹੈਂ। ਕਹਾ ਕਿ ਤੁਮ ਕੋਈ ਹੋਰ ਭੀ ਕੰਮ ਕਰ ਸਕਦੇ ਹੋ। ਸਿੰਘਾਂ ਨੇ ਕਹਾ ਕਿ ਹੋਰ ਨਹੀਂ ਕਰ ਸਕਦੇ। ਪਿੰਡ ਜ਼ਿਲਾ ਲਿਖਾਇਆ, ਨਾਮ ਭੀ ਲਿਖਾਏ। ਸਪਾਹੀ ਚਲੇ ਗਏ ਤਾਂ ਮੀਂਹਾਂ ਸਿੰਘ ਚਲਿਆ ਦਰਸ਼ਨ ਨੂੰ । ਬੰਗਲੇ ਦੇ ਕੋਲ ਦੀ ਲੰਘਿਆ ਤਿੰਨ ਫੇਰੀਂ। ਅੰਤਰਜਾਮੀ ਗੁਰੂ ਜੀ ਬੁਲਾਇਆ। ਸਪਾਹੀਆਂ ਕੇ ਸਬਬ ਸੇ ਨਾ ਬੋਲਿਆ, ਅਗੇ ਕੋ ਲੰਘ ਗਿਆ। ਫੇਰ ਮੁੜ ਕੇ ਦੂਜੀ ਤਰਫ਼ ਸੇ ਆਇਆ। ਫੇਰ ਭੀ ਨਿਗਾ ਨਾ ਕੀਤੀ। ਫੇਰ ਮੀਂਹਾਂ ਸਿੰਘ ਨੇ ਸਪਾਹੀ ਸੇ ਜਾਇ ਪੁਛਿਆ ਕਿ ਕਪਤਾਨ ਕਾ ਬੰਗਲਾ ਕਿਹੜਾ ਹੈ। ਉਹ ਨਾਲ ਲੈ ਤੁਰਿਆ। ਅਗੇ ਸਤਿਗੁਰੂ ਜੀ ਕੇ ਬੰਗਲੇ ਕੇ ਬਰਾਬਰ ਗਏ ਤਾਂ ਨਾਨੂੰ ਸਿੰਘ ਕਾ ਦਰਸ਼ਨ ਹੋਇਆ। ਸਿੰਘ ਨੇ ਫਤੇ ਬੁਲਾਈ। ਨਾਨੂੰ ਸਿੰਘ ਖਵਰ ਦਿਤੀ ਕਿ ਸਿੰਘ ਆਏ ਹੈਂ। ਸ੍ਰੀ ਸਤਿਗੁਰੂ ਜੀ ਭੀ ਬਾਹਰ ਆ ਗਏ। ਬਚਨ ਕੀਤਾ ਪਹਾੜ ਕੀ ਤਰਫ ਆਇ ਜਾਵੋ। ਸਪਾਹੀ ਕਹੇ ਕਿ ਏਧਰ ਆਓ। ਅੰਦਰੋਂ ਅਰਜ ਕੀਤੀ ਜੀ ਜੇ ਏਹ ਮਲੇਛ ਚਲਿਆ ਜਾਏ ਤਾਂ ਮੈਂ ਬੋਲਾਂ ਨਾਲੇ ਦੀਦਾਰ ਕਰਾਂ। ਪਰ ਸਪਾਹੀ ਦੇ ਨਾਲ ਚਲਾ ਗਿਆ ਫ਼ਰੰਗੀ ਕੋਲ। ਫ਼ਰੰਗੀ ਨੇ ਕਿਹਾ ਕਿ ਏਥੇ ਨੌਕਰੀ ਕੀ ਕੋਈ ਜਗਾ ਖਾਲੀ ਨਹੀਂ ਹੈ। ਮੀਂਹਾਂ ਸਿੰਘ ਨੇ ਕਿਹਾ ਕਿ ਉਮੈਦਵਾਰਾਂ ਮੇਂ ਰੱਖ ਲਵੋ। ਫ਼ਰੰਗੀ ਨੇ ਕਿਹਾ ਕਿ ਬੜੇ ਫ਼ਰੰਗੀ ਸੇ ਪੁਛਕੇ ਦਸਾਂਗੇ। ਏਤਨੇ ਮੇਂ ਬੜਾ ਫ਼ਰੰਗੀ ਆਇ ਗਿਆ।[੧] ਤਾਂ ਉਸਨੇ ਕਿਹਾ ਕਿ ਕੀ ਮਾਂਗਤਾ ਹੈ ? ਸਿੰਘ ਨੇ ਕਿਹਾ ਸੇਰ ਆਟਾ ਮਾਂਗਤੇ ਹੈਂ ਕਿ ਸਾਡੀ ਨੌਕਰੀ ਹੋਇ ਜਾਵੇ। ਉਸਨੇ ਕਿਹਾ ਕਿ ਨੌਕਰੀ ਨਾ ਮਿਲੇਗੀ। ਮੀਹਾਂ ਸਿੰਘ ਕਿਹਾ ਕਿ

---

੧ ਡਿਪਟੀ ਕਮਿਸ਼ਨਰ ਮਰਗੋਈ - ਕੂਕਾ ਮੁਵਮੈਂਟ-ਫ਼ਰੀਡਮ ਸਟ੍ਰਗਲ ਇਨ ਪੰਜਾਬ, ਪੰਨਾ-੨੧

ਅਸੀਂ ਬੇਖਰਚ ਹੈਂ। ਫ਼ਰੰਗੀ ਨੇ ਕਿਹਾ ਰੰਗੂਨ ਨਾ ਮਿਲੀ ਨੌਕਰੀ ? ਕਿਹਾ ਕਿ ਰੰਗੂਨ ਮੇਂ ਜਗਾ ਖਾਲੀ ਨਹੀਂ ਹੈ। ਫ਼ਰੰਗੀ ਨੇ ਫੇਰ ਕਿਹਾ ਮੋਰਮਈ ਨਾ ਮਿਲੀ ? ਕਿਹਾ ਕਿ ਨਾ ਮਿਲੀ। ਫ਼ਰੰਗੀ ਨੇ ਕਿਹਾ ਕਿ ਉਸਕਾ ਨਾਮ ਬਤਾਓ ਜਿਸਸੇ ਪੁਛਿਆ ਸੀ ? ਮੀਂਹਾਂ ਸਿੰਘ ਕਿਹਾ ਕਿ ਪੰਜਾਬ ਕੇ ਉਮੈਦਵਾਰਾਂ ਸੇ ਪੁਛਿਆ ਸੀ। ਓਨਾਂ ਨੇ ਕਿਹਾ ਕਿ ਏਥੇ ਜਗਾ ਖਾਲੀ ਨਹੀਂ ਹੈ। ਏਕ ਹੌਲਦਾਰ ਹਿੰਦੁਸਤਾਨੀ ਥਾ, ਤਿਸਨੇ ਸਾਨੂੰ ਦੱਸ ਪਾਈ ਕਿ ਮਰਗੋਈ ਕੇ ਟਾਪੂ ਵਾਲਾ ਫ਼ਰੰਗੀ ਚਾਹ ਕੇ ਰਖਦਾ ਹੈ ਪੰਜਾਬੀ ਆਦਮੀ ਕੋ। ਨਮਾ ਟਾਪੂ ਹੈ ਓਥੇ ਜਾਵੇ। ਏਸ ਵਾਸਤੇ ਨਾਮ ਸੁਣਕੇ ਆਏ ਹੈਂ। ਅਗੇ ਜੋ ਰਜਾਇ ਹੈ ਧੁਆਡੀ ਸੋ ਕਰੋ।

ਆਪਣੀ ਕਚੈਹਰੀ ਮੇਂ ਫ਼ਰੰਗੀ ਲੈ ਗਿਆ। ਸਿੰਘਾਂ ਕਾ ਨਾਮ ਜ਼ਿਲਾ ਪਿੰਡ ਸਭ ਲਿਖ ਲਿਆ। ਫ਼ਰੰਗੀ ਨੇ ਕਿਹਾ ਕਿ ਤੁਮਕੋ ਮਲੂਮ ਹੈ ਕਿ ਯਹਾਂ ਨੌਕਰੀ ਕਿਉਂ ਨਹੀਂ ਮਿਲਦੀ ? ਸਿੰਘਾਂ ਨੇ ਕਿਹਾ ਕਿ ਜੀ ਸਾਨੂੰ ਨਹੀਂ ਮਲੂਮ। ਫ਼ਰੰਗੀ ਨੇ ਕਿਹਾ ਕਿ ਜਿਸ ਰੋਜ਼ ਸੇ ਰਾਜਾ ਰਾਮ ਸਿੰਘ ਪੰਜਾਬ ਕਾ ਏਸ ਜਗਾ ਆਇਆ ਹੈ ਉਸ ਦਿਨ ਤੇ ਪੰਜਾਬੀ ਆਦਮੀ ਕੋ ਹੁਕਮ ਨਹੀਂ ਹੈ ਰਖਣੇ ਕਾ। ਨਾ ਪੰਜਾਬੀ ਕੋ ਔਣੇ ਕਾ ਹੁਕਮ ਹੈ ਏਸ ਟਾਪੂ ਮੇਂ । ਤੁਮਕੋ ਮਲੂਮ ਹੈ ਕਿ ਨਹੀਂ ? ਤੁਮ ਜਾਨਤੇ ਹੋ ਉਸਕੋ? ਸਿੰਘਾਂ ਕਿਹਾ ਕਿ ਅਸੀਂ ਨਹੀਂ ਜਾਣਦੇ ਹੈਂ। ਫ਼ਰੰਗੀ ਨੇ ਕਿਹਾ ਤੁਮਨੇ ਉਸਕੇ ਸਾਥ ਬਾਤ ਕਰੀ ਤਾਂ ਤੁਮਕੋ ਭੀ ਉਸਕੇ ਸਾਥ ਰਹਿਣਾ ਪੜੇਗਾ। ਕਿਹਾ ਕਿ ਅਸੀਂ ਕਿਉਂ ਜਾਣਾ ਹੈ ਓਧਰ। ਸਰਕਾਰ ਕੀ ਹੁਕਮ ਅਦੂਲੀ ਨਹੀਂ ਕਰਨੀ। ਫ਼ਰੰਗੀ ਨੇ ਕਿਹਾ ਕਿ ਕਲ ਕੋ ਦਸ ਬਜੇ ਕਲਕੱਤੇ ਵਾਲੇ ਜਹਾਜ ਮੈ ਬਠਾਏ ਜਾਓਗੇ, ਸਰਕਾਰ ਕਰਾਇਆ ਦੇਵੇਗੀ।

## ਮੀਂਹਾਂ ਸਿੰਘ ਸਤਿਗੁਰੂ ਜੀ ਦੇ ਬੰਗਲੇ ਵਿਚ

ਸਤਿਗੁਰੂ ਜੀ ਦੇ ਬੰਗਲੇ ਦੇ ਕੋਲੋਂ ਦੀ ਆਇਆ ਮੀਂਹਾਂ ਸਿੰਘ। ਸਤਿਗੁਰੂ ਜੀ ਅੰਦਰ ਬੈਠੇ ਸੀ। ਦਰਵਜਾ ਬੰਦ ਕਰ ਲੀਆ ਸੀ। ਦੇਖਕੇ ਤਿੰਨ ਵੇਰੀ ਮੁੜ ਆਇਆ। ਦੀਦਾਰ ਨਾ ਹੋਇਆ। ਡੇਰੇ ਜਾਇਕੇ ਸਲਾਹ ਕੀਤੀ ਕਿ ਏਨਾਂ ਨੇ ਸਾਨੂੰ ਕੱਲ ਕੋ ਜਹਾਜ ਪਰ ਚੜਾਇ ਦੇਣਾ ਹੈ। ਏਡੀ ਦੂਰ ਭੀ ਆਏ, ਖਰਚ ਭੀ ਕੀਤਾ, ਫੇਰ ਵੀ ਨਾ ਦੀਦਾਰ ਨਾ ਕੋਈ ਗੱਲ ਹੋਈ ਤਾਂ ਕੀ ਬਣਿਆ। ਨਾਲੇ ਨਰਾਜਗੀ ਝੱਲੀ।

ਦੀਵੇ ਬਲੇ ਥੀਂ ਬਾਦ ਮੀਂਹਾਂ ਸਿੰਘ ਨੇ ਕਿਹਾ ਕਿ ਮੈਂ ਤਾਂ ਫੇਰ ਜਾਂਦਾ ਹਾਂ। ਜੋ ਗੁਰੂ ਕਰੇ ਸੋ ਹੋਣੀ ਹੈ। ਜੇ ਦਰਸ਼ਨ ਨਾ ਹੋਇਆ ਤਾਂ ਸਾਡਾ ਏਥੇ ਔਣਾ ਬਿਅਰਥ ਹੈ। ਜਿਵੇਂ ਹੋਵੇ ਦੀਦਾਰ ਤਿਵੇਂ ਕਰੀਏ। ਦਸਤਾਰ ਉਤਾਰੀ। ਚਾਦਰ ਉਤਾਰੀ। ਸੀਸ ਪਰ ਪਰਨਾ ਗਲੇ ਮੇਂ ਕੁੜਤਾ ਹੇਠ ਕਛਹਿਰਾ ਹੈ। ਅਰਦਾਸਾ ਕਰਕੇ ਤੁਰਿਆ । ਮਨ ਮੇਂ ਏਹੁ ਕਹੇ ਕਿ ਹੇ ਅਕਾਲ ਪੁਰਖ ਤੇਰਾ ਦਰਸ਼ਨ ਹੋਵੇ। ਜਾਂ ਤੁਰਿਆ ਤਾਂ ਅਗੇ ਗਾਰਦ ਸੀ, ਉਨ੍ਹਾਂ ਨੇ ਦੇਖਿਆ ਕਿ ਓਹੀ ਸਿੱਖ ਹੈ ਜੇਹੜੇ ਆਏ ਸੀ। ਮਗਰ ਸਪਾਹੀ ਖੁਫੀਆ ਤੌਰ ਹੋਏ। ਬਜਾਰ ਮੇਂ ਜਾਂਦੇ ਜਾਂਦੇ ਮੀਂਹਾਂ ਸਿੰਘ

ਕਦੇ ਕੋਈ ਸੌਦਾ ਪੁਛੇ ਕਦੇ ਕੋਈ ਸੌਦਾ ਪੁਛੇ। ਮੀਂਹਾਂ ਸਿੰਘ ਕੇ ਦਿਲ ਵਿਚ ਹੋਈ ਕਿ ਗੁਰੂ ਤੇਗ ਬਹਾਦਰ ਜੀ ਕਾ ਧੜ ਗੱਡਿਆਂ ਬਿਚ ਸੀ, ਤੁਰਕਾਂ ਤਲਾਸ਼ੀ ਲਈ ਤਾਂ ਨਾ ਨਿਕਲਿਆ ਸੀ। ਧੜ ਕਾ ਦਾਹ ਭੀ ਰਾਤੋ ਰਾਤ ਕਰ ਦੀਆ ਸੀ। ਪਹਿਰੇ ਤੁਰਕਾਂ ਕੇ ਲਗੇ ਹੀ ਰਹੇ। ਕਿਸੇ ਕੋ ਦ੍ਰਿਸਟੀ ਨਾ ਆਏ। ਸੋਈ ਗੁਰੂ ਹੈ।

ਏਤਨੇ ਮੇਂ ਸਪਾਹੀ ਪਿਛੇ ਰਹਿ ਗਏ। ਮੀਂਹਾਂ ਸਿੰਘ ਬ੍ਰਿਛ ਹੇਠ ਖਲੋ ਗਿਆ, ਸਪਾਹੀ ਅਗੇ ਕੋ ਲੰਘ ਗਏ। ਏਕ ਸਪਾਹੀ ਅਗੇ ਤੇ ਹੋਰ ਆਇਆ ਤਾਂ ਸਿੰਘ ਨੇ ਸ਼ਬਦ ਯਾਦ ਕੀਤਾ – ਅਖੀਂ ਘੱਟਾ ਮੂੰਹ ਵਿਚ ਡੱਟਾ। ਬਿਰ ਬਿਰ ਤਕੇ ਬੋਲ ਨਾ ਸਕੇ। ਤਾਂ ਓਹ ਭੀ ਸਪਾਹੀ ਲੰਘ ਗਿਆ। ਮੀਂਹਾਂ ਸਿੰਘ ਸਤਿਗੁਰੂ ਜੀ ਦੇ ਬੰਗਲੇ ਨੂੰ ਆਇਆ।

ਪੈਹਰੇ ਬਾਲੇ ਦੋਮੇਂ ਸਪਾਹੀ ਦੋਹੀਂ ਪਾਸੀਂ ਟਹਿਲਦੇ ਹੈਂ। ਪਹਾੜ ਕੀ ਤਰਫ ਸੇ ਹੋਇਕੇ ਜਾਂ ਪੈਹਰੇ ਵਾਲੇ ਨੇ ਦੱਖਣ ਨੂੰ ਮੂੰਹ ਫੇਰਿਆ ਦੂਜੇ ਨੇ ਪਹਾੜ ਨੂੰ ਮੂੰਹ ਫੇਰਿਆ ਤਾਂ ਮੀਂਹਾਂ ਸਿੰਘ ਫੁਰਤੀ ਸੇ ਜੰਗਲੇ ਕੋਲ ਆਇਕੇ ਸੋਟੀ ਨਾਲ ਟਿਕਾਇਕੇ, ਸੋਟੀ ਪਰ ਪੈਰ ਧਰਕੇ ਜੰਗਲੇ ਨੂੰ ਹਥ ਪਾਇਕੇ ਅੰਦਰ ਜਾਇ ਬੜਿਆ। ਪੰਜ ਹਥ ਜੰਗਲਾ ਉਚਾ ਸੀ। ਟੱਟੀਖਾਨੇ ਦੇ ਕੋਲ ਜਾਇਕੇ ਖੜਾ ਹੋਇਆ। ਜਾਂ ਪੌੜੀਆਂ ਚੜਨ ਲਗਾ ਤਾਂ ਸਪਾਹੀ ਨੇ ਲਾਲਟੈਨ ਨਾਲ ਦੇਖ ਲਿਆ ਕਿ ਉਪਰ ਕੋਈ ਚੜਿਆ ਜਾਂਦਾ ਹੈ। ਪਹਿਲੀ ਕੋਠੜੀ ਨਾਨੂੰ ਸਿੰਘ ਕੀ ਥੀ ਤਿਸ ਵਿਚ ਜਾਇ ਬੜਿਆ। ਨਾਨੂੰ ਸਿੰਘ ਕਹਾ ਕਿ ਕੌਨ ਹੈ? ਕਹਾ ਕਿ ਮੈਂ ਮੀਂਹਾਂ ਸਿੰਘ ਹਾਂ। ਨਾਨੂੰ ਸਿੰਘ ਨੇ ਕਿਹਾ ਕਿ ਦਿਨ ਨੂੰ ਧੁਆਨੂੰ ਅਵਾਜਾਂ ਮਾਰੀਆਂ ਸੀ ਕਿ ਏਧਰ ਆਇਕੇ ਦਰਸ਼ਨ ਕਰ ਲਵੋ, ਹੁਣ ਆਇਆ ਹੈਂ? ਪੰਜਾਬ ਸੇ ਰੰਗੂਨ ਕੱਢਿਆ। ਰੰਗੂਨ ਸੇ ਮਰਗੋਈ ਭੇਜਿਆ। ਹੁਣ ਕਿੱਥੇ ਕੱਢਣ ਕੋ ਆਏ ਹੋ? ਫੇਰ ਸਤਿਗੁਰੂ ਜੀ ਕੋ ਮੀਂਹਾਂ ਸਿੰਘ ਕੇ ਔਣੇ ਕੀ ਖਵਰ ਦਿਤੀ। ਉਸ ਵਕਤ ਸਤਿਗੁਰੂ ਜੀ ਪ੍ਰਸ਼ਾਦ ਛਕਦੇ ਸੀ। ਬਰਾਂਡੇ ਮੈ ਨਿਕਲਕੇ ਚੁਲਾ ਕੀਤਾ। ਮੀਂਹਾਂ ਸਿੰਘ ਕੋ ਬੁਲਾਇਆ। ਉਸ ਚਰਨਾਂ ਪਰ ਸੀਸ ਰੱਖਕੇ ਮੱਥਾ ਟੇਕਿਆ। ਕੋਠੜੀ ਕੇ ਅੰਦਰ ਜਾਇ ਰਹੇ। ਮੀਂਹਾਂ ਸਿੰਘ ਕੋ ਧੜਕਾ ਹੋਇਆ ਕੇ ਜੇ ਮੈਂ ਬੋਲਿਆ ਤਾਂ ਕੋਈ ਸੁਣ ਲਵੇਗਾ। ਅੰਤਰਜਾਮੀ ਗੁਰੂ ਜੀ ਬਚਨ ਕੀਤਾ ਏਥੇ ਕਈ ਬੋਲੇ ਹੁੰਦੇ ਰਹਿੰਦੇ ਹੈਂ ਤੂੰ ਧੜਕਾ ਨਾ ਕਰ। ਪ੍ਰਸ਼ਾਦ ਦੀਆ, ਛਕਿਆ।

## ਬਖ਼ਸ਼ ਲਏ

ਸ੍ਰੀ ਸਤਿਗੁਰੂ ਜੀ ਅੰਤਰ ਧਿਆਨ ਹੋਇਕੇ ਬੈਠੇ। ਜਲ ਕਾ ਚੁਲਾ ਭਰਕੇ ਸੁੱਟੀ ਗਏ ਜੈਸੇ ਅਹੁਤੀ ਪਾਈਦੀ ਹੈ। ਦੀਨ ਦਿਆਲ ਜੀ ਬਚਨ ਕੀਤਾ ਨਾਨੂੰ ਸਿੰਘ ਸੇ ਘਿਓ ਲੈ ਆਓ। ਨਾਨੂੰ ਨੇ ਮੀਂਹਾਂ ਸਿੰਘ ਕੋ ਜਬਾਬ ਦੀਆ ਕਿ ਹੈ ਨਹੀਂ ਘਿਓ ਵਰਤ ਗਿਆ ਹੈ ਪਰ ਫੇਰ ਦੇ ਦੀਆ। ਲਿਆਇਕੇ ਸਤਿਗੁਰੂ ਜੀ ਕੇ ਅਗੇ ਧਰਿਆ। ਏਕ ਪਰਨਾ ਦਿਤਾ ਗੁਰੂ ਜੀ, ਬਚਨ ਕੀਤਾ ਪਾੜ ਦਿਓ। ਉਂਗਲ ਉਂਗਲ ਪਰਨਾ ਪਾੜਿਆ। ਸ੍ਰੀ ਸਤਿਗੁਰੂ ਜੀ ਭਿਉਂਕੇ ਘਿਓ

ਨਾਲ ਲਕੜੀ ਧਰਕੇ ਫੂਕ ਦੇਵਣ ਅਤੇ ਹੌਲੀ ਹੌਲੀ ਕੁਝ ਪੜੀ ਭੀ ਜਾਵਣ। ਪਤਾ ਕੁਝ ਨਾ ਲਗੇ ਕੀ ਪੜਦੇ ਹੈਂ। ਅਹੂਤੀ ਕੇ ਵੇਲੇ ਮੀਂਹਾਂ ਸਿੰਘ ਕੋ ਬਚਨ ਹੋਇਆ ਅਗੇ ਵੀ ਭਜ ਗਏ ਸੇ। ਤੈਨੂੰ ਮਲੂਮ ਹੈ ਕਿ ਨਹੀਂ ਮਲੂਮ। ਬਚਨ ਕੀਤਾ ਦੂਨੀਂ ਚੰਦ ਨਾਲ ਨਸੇ ਸੇ ਤੁਸੀਂ। ਮੀਂਹਾਂ ਸਿੰਘ ਕਹਾ ਕਿ ਜੀ ਬਖਸ਼ੀਏ ਜੀਆਂ ਕੋ। ਕਲਜੁਗ ਵਿਚ ਸਤਿਜੁਗੀ ਅਵਤਾਰ ਧਾਰਿਆ ਹੈ ਬਖ਼ਸ਼ਨ ਵਾਸਤੇ। ਸਚੇ ਪਾਤਸ਼ਾਹ ਜੀ ਬਖ਼ਸ਼ੀਏ। ਜੇ ਏਸ ਚੋਲੇ ਮੇਂ ਬਖ਼ਸ਼ ਨਾ ਹੋਈ ਤਾਂ ਫੇਰ ਨਹੀਂ ਕਿਸੇ ਸਮੇਂ ਹੋਣੀ। ਬਖ਼ਸ਼ ਲਵੋ। ਦੀਨ ਦਿਆਲ ਜੀ ਬਾਂਹ ਖੜੀ ਕਰਕੇ ਬਚਨ ਕੀਤਾ. 'ਬਖਸ਼ ਲਏ, ਬਖਸ਼ ਲਏ। ਸੰਤ ਖਾਲਸੇ ਕੇ ਵਾਸਤੇ ਏਹ ਦਾਨ ਦਿਤਾ ਹੈ।'

ਬਚਨ ਕੀਤਾ ਤੂੰ ਏਥੇ ਆਇਆ ਹੈਂ ਹੋਰ ਨਹੀਂ ਕੋਈ ਆਵੇਗਾ। ਜੇ ਆਊਗਾ ਤਾਂ ਦਰਸ਼ਨ ਨਹੀਂ ਹੋਊਗਾ। ਮੀਂਹਾਂ ਸਿੰਘ ਅਰਜ਼ ਕੀਤੀ ਸਚੇ ਪਾਤਸ਼ਾਹ ਜੀ ਕਿਉਂ ਨਾ ਦਰਸ਼ਨ ਹੋਊਗਾ? ਬਚਨ ਹੋਇਆ ਦੇਖ ਲਵੀਂ। ਤੈਂ ਭਜਨ ਨਹੀਂ ਲੀਤਾ? ਮੀਂਹਾਂ ਸਿੰਘ ਨੇ ਕਿਹਾ ਜੀ ਬਖਸ਼ੋ ਨਾਮ। ਦੋਹੀਂ ਪਾਸੀਂ ਕੰਨ ਵਿਚ ਭਜਨ ਸੁਣਾਇਆ। ਬਚਨ ਹੋਇਆ ਤੂੰ ਭਾਈ ਏਥੇ ਹੀ ਰਹੁ। ਜੇੜੇ ਅਗਲੇ ਮੇਰੇ ਕੋਲ ਰਹਿਣ ਵਾਲੇ ਹੈਂ ਸੋ ਅਛੇ ਨਹੀਂ ਹੈਂ। ਅਸੀਂ ਤੈਨੂੰ ਰਖਾਂਗੇ। ਏਹ ਦੋਮੇਂ ਨਹੀਂ ਰਖਣੇ ਕੀ ਲੈਕ ਹੈਂ।[1] ਮੇਰਾ ਬਚੰਨ ਦੋਮੇਂ ਨਹੀਂ ਮੰਨਦੇ ਹੈਂ। ਏਤਨੇ ਕੁ ਬਚਨ ਕੀਤੇ। ਏਤਨੇ ਮੈ ਦਿਨ ਚੜ ਗਿਆ।

## ਪਕੜਿਆ ਗਿਆ

ਸਾਮਣੇ ਘਰ ਵਾਲੇ ਨੇ ਦੇਖਿਆ ਕਿ ਚਾਰ ਸਰੀਰ ਹੈਂ। ਉਸਨੇ ਹੌਲਦਾਰ ਨੂੰ ਕਿਹਾ ਕਿ ਅੰਦਰ ਚਾਰ ਸਰੀਰ ਬੈਠੇ ਹੈਂ। ਹੌਲਦਾਰ ਨੇ ਦੇਖਕੇ ਮੀਂਹਾਂ ਸਿੰਘ ਕੋ ਕਹਾ ਕਿ ਸਾਡੇ ਨਾਲ ਚਲੋ ਤੁਮ। ਮੀਂਹਾਂ ਸਿੰਘ ਨੇ ਕਿਹਾ ਕਿ ਸਤਿਗੁਰੂ ਜੀ ਕੇ ਕਹੇ ਬਿਨਾ ਮੈਂ ਨਹੀਂ ਜਾਦਾ ਹਾਂ। ਹੌਲਦਾਰ ਨੇ ਨਾਨੂੰ ਸਿੰਘ ਕੋ ਕਹਾ ਕਿ ਮੈਨੂੰ ਰੁਖਸਤ ਲੈ ਦਿਓ ਕਿ ਮੀਂਹਾਂ ਸਿੰਘ ਮੇਰੇ ਨਾਲ ਚਲੇ। ਨਾਨੂੰ ਸਿੰਘ ਨੇ ਜਾਇ ਅਰਜ਼ ਕੀਤੀ ਕਿ ਹੌਲਦਾਰ ਮੀਂਹਾਂ ਸਿੰਘ ਕੋ ਲਜਾਣਾ ਚਾਹੁੰਦਾ ਹੈ। ਬਚਨ ਹੋਇਆ ਤੂੰ ਕੀ ਆਂਹਦਾ ਹੈਂ ਅਸਾਂ ਤੇ ਏਥੇ ਹੀ ਰੱਖਣਾ ਹੈ। ਜਾ ਗੋਰੇ ਕੋ ਕਹੁ ਏਥੇ ਆਇਕੇ ਦੇਖ ਲਵੇ ਜੁਆਈ ਨੂੰ। ਹੌਲਦਾਰ ਅਧੀਨ ਹੋਇਕੇ ਕੈਹਣ ਲਗਾ ਸਾਡਾ ਨਾਮਾ ਕਟਿਆ ਜਾਵੇਗਾ ਤੇ ਨਾਲੇ ਸਜ਼ਾ ਦੇਣਗੇ। ਬਹੁਤ ਹੀ ਅਧੀਨ ਹੋਇਕੇ ਕਹਾ ਤਾਂ ਸਤਿਗੁਰੂ ਜੀ ਬਚਨ ਕੀਤਾ ਲੈ ਜਾਵੋ। ਮੀਂਹਾਂ ਸਿੰਘ ਨੂੰ ਬਚਨ ਕੀਤਾ ਜਿਮੇਂ ਰੱਖਣ ਤਿਮੇ ਰਹਿਣਾ। ਜੇ ਪੁਛਣ ਅੰਦਰ ਕਿਉਂ ਗਿਆ ਸੀ ਤਾਂ ਆਖਣਾ ਕਿਸੇ ਕੀ ਚੋਰੀ ਨਹੀਂ ਕੀਤੀ ਯਾਰੀ ਨਹੀਂ ਕੀਤੀ, ਦਰਸ਼ਨ ਨੂੰ ਗਏ ਥੇ ਸੋ ਕੀਤਾ ਹੈ। ਕਿਸੇ ਕੀ ਠੱਗੀ ਨਹੀਂ ਕੀਤੀ ਕਿਸੇ ਨੂੰ ਮਾਰਿਆ ਨਹੀਂ ਹੈ। ਸੱਚੀ ਸੱਚੀ ਕੈਹ ਦੇਵੀਂ।

---

੧. ਨਾਨੂੰ ਸਿੰਘ ਅਤੇ ਨੰਦੂ ਲਾਲ ਬ੍ਰਾਹਮਣ।

ਹੌਲਦਾਰ ਨਾਲ ਤੁਰਿਆ ਤਾਂ ਅਗੋ ਗੋਰਾ ਭੀ ਆਇ ਗਿਆ। ਓਥੇ ਹੀ ਪੂਛਾ ਕਿਸ ਵਾਸਤੇ ਫੜਿਆ ਹੈ? ਹੌਲਦਾਰ ਨੇ ਕਹਾ ਕਿ ਰਾਜਾ ਰਾਮ ਸਿੰਘ ਕੇ ਬੰਗਲੇ ਸੇ ਫੜਿਆ ਹੈ। ਪੂਛਾ ਕਿ ਵੈਲ ਮੀਂਹਾਂ ਸਿੰਘ ਤੁਮ ਅੰਦਰ ਗਏ? ਕਹਾ ਕਿ ਹਾਂ ਅੰਦਰ ਗਏ। ਪੂਛਾ ਕਿ ਕਿਸ ਤਰਾਂ ਗਏ? ਪੈਹਰੇ ਵਾਲੇ ਸੁੱਤੇ ਪਏ ਥੇ? ਕਹਾ ਕਿ ਪੈਹਰਾ ਟਹਿਲਦਾ ਜਾਗਦਾ ਸੀ। ਪੈਹਰੇ ਵਾਲਾ ਜਾਂ ਦੱਖਣ ਨੂੰ ਗਿਆ ਤਾਂ ਮੈਂ ਫੁਰਤੀ ਨਾਲ ਪਹਾੜ ਕੀ ਤਰਫੋਂ ਹੋਇਕੇ ਅੰਦਰ ਜਾਇ ਬੜਿਆ ਜੰਗਲਾ ਟੱਪਕੇ। ਟੋਪੀ ਵਾਲੇ ਨੇ ਪੂਛਾ ਕਿ ਕੀ ਕਸਬ ਕਰਦਾ ਹੁੰਦਾ ਹੈਂ? ਕਹਾ ਕਿ ਖੇਤੀ ਕਰਦੇ ਹੈਂ। ਪੂਛਾ ਤੁਮਾਰੀ ਜਾਤ ਕੌਣ ਹੈ? ਮੀਂਹਾਂ ਸਿੰਘ ਕੇ ਅੰਦਰ ਤੇ ਸਤਿਗੁਰੂ ਜੀ ਬਚਨ ਕੀਤਾ ਜਾਤ ਹਮਾਰੀ ਏਕ ਹੈ, ਜੁਦਾ ਜੁਦਾ ਨਹੀਂ ਹੈ। ਕਿਸੇ ਨੇ ਖੇਤੀ ਕਰ ਲਈ ਕਿਸੇ ਨੇ ਦਰਜੀ ਕਾ ਕਾਮ ਕਰ ਲੀਆ, ਕਿਸੇ ਨੇ ਮਿਸਤਰੀ ਕਾ ਕਾਮ ਕਰ ਲੀਆ। ਜੇਹੜਾ ਕੰਮ ਦੇਖਿਆ ਸੋਈ ਕੰਮ ਕਰ ਲੈਂਦੇ ਹਾਂ।

## ਰਿਹਾ ਕੀਤਾ

ਫੇਰ ਬਡੇ ਫ਼ਰੰਗੀ ਕੋਲ ਭੇਜ ਦੀਆ। ਫ਼ਰੰਗੀ ਨੇ ਪੁਛਿਆ ਤੁਮ ਅੰਦਰ ਗਏ ? ਕਹਾ ਕਿ ਹਾਂ ਅੰਦਰ ਗਏ। ਕਹਾ ਕਿ ਤੁਮ ਤੋ ਕੈਹਤੇ ਥੇ ਕਿ ਰਾਜਾ ਸਾਹਿਬ ਕੋਲ ਨਹੀਂ ਜਾਂਦੇ, ਨੌਕਰੀ ਕੋ ਆਏ ਹੈਂ? ਮੀਂਹਾਂ ਸਿੰਘ ਨੇ ਕਹਾ ਕਿ ਏਸੇ ਨੌਕਰੀ ਕੋ ਆਏ ਸੇ, ਸੋ ਨੌਕਰੀ ਕਰ ਲਈ ਹੈ। ਪੂਛਾ ਤੁਮ ਕੋਈ ਚਿੱਠੀ ਲਿਆਏ ਹੋ?[੧] ਕਹਾ ਕਿ ਹੋਰ ਚਿੱਠੀ ਕੀ ਕਰਨੀ ਹੈ ਮੈਂ ਜੋ ਸਾਢੇ ਤੀਨ ਹਥ ਚਿੱਠੀ ਹਾਂ। ਤਾਂ ਹਵਾਲਾਤ ਮੇਂ ਦੁਆਇ ਦੀਆ। ਅਗਲੇ ਦਿਨ ਮੀਂਹਾਂ ਸਿੰਘ ਤੇ ਨਰੈਣ ਸਿੰਘ[੨] ਕੋ ਜਹਾਜ ਪਰ ਚੜਾਕੇ ਮੋਰਮਈ ਆਨ ਉਤਾਰਿਆ। ਪੁਲਿਸ ਵਾਲੇ ਕੋਲ ਲੈ ਗਏ। ਪੁਲਿਸ ਵਾਲੇ ਨੇ ਪੂਛਾ ਕਿ ਯੇ ਤੁਮਾਰੇ ਨਾਲ ਆਇਆ ਸੀ ? ਮੀਂਹਾਂ ਸਿੰਘ ਨੇ ਕਹਾ ਕਿ ਕਲਕੱਤੇ ਸੇ ਮੇਰੇ ਨਾਲ ਚੜਿਆ ਸੀ। ਇਸ ਵਾਸਤੇ ਨਰੈਣ ਸਿੰਘ ਕੋ ਛੋਡ ਦੀਆ।

---

੧. ਸਾਲ ੧੮੮੦ ਦੇ ਆਖੀਰ ਵਿਚ ਬਾਬਾ ਗੁਰਚਰਨ ਸਿੰਘ ਰੂਸ ਦੇ ਜ਼ਾਰ ਦਾ ਇਕ ਪੱਤਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਦੇਣ ਲਈ ਤਾਸ਼ਕੰਦ ਦੇ ਗਵਰਨਰ ਤੋਂ ਲੈ ਕੇ ਪੰਜਾਬ ਆਇਆ ਸੀ। ਸਰਕਾਰ ਨੂੰ ਖੁਫ਼ੀਆ ਜਾਣਕਾਰੀ ਮਿਲ ਜਾਣ ਕਾਰਨ ਉਸ ਨੇ ਰੂਸ ਦੇ ਜ਼ਾਰ ਵਾਲਾ ਪੱਤਰ ਸ਼ਾਮ ਸਿੰਘ ਸਰਹਾਲੀ ਵਾਲੇ ਨੂੰ ਸਤਿਗੁਰੂ ਜੀ ਪਾਸ ਬਰਮਾ ਭੇਜਣ ਲਈ ਦੇ ਦਿੱਤਾ। ਇਸ ਗੱਲ ਦੀ ਵੀ ਸਰਕਾਰ ਨੂੰ ਜਾਣਕਾਰੀ ਹੋ ਜਾਣ ਕਾਰਨ ਸ਼ਾਮ ਸਿੰਘ ਨੇ ਆਪ ਬਰਮਾ ਜਾਣ ਦੀ ਬਜਾਏ ਆਪਣੇ ਲੜਕੇ ਮੀਹਾਂ ਸਿੰਘ ਨੂੰ ਭੇਜ ਦਿੱਤਾ ਸੀ। ਮੀਹਾਂ ਸਿੰਘ ਕੁਝ ਸਮਾਂ ਪਹਿਲਾਂ ਹਾਂਗਕਾਂਗ ਪੁਲਿਸ ਵਿਚ ਨੌਕਰੀ ਕਰ ਚੁੱਕਾ ਸੀ ਅਤੇ ਉਸ ਪਾਸ ਹਾਂਗਕਾਂਗ ਪੁਲਿਸ ਦੀ ਬਰਦੀ ਵੀ ਹੈ ਸੀ। ਉਹ ਬਰਦੀ ਪਾ ਕੇ ਮੀਹਾਂ ਸਿੰਘ ਅਤੇ ਸੰਤ ਸਿੰਘ ਬਰਮਾ ਗਏ ਸਨ। ਰੂਸ ਦੇ ਜ਼ਾਰ ਦੇ ਪੱਤਰ ਦੀ ਅੰਗਰੇਜ਼ ਸਰਕਾਰ ਨੂੰ ਜਾਣਕਾਰੀ ਮਿਲਣ ਕਰਕੇ ਸਤਿਗੁਰੂ ਰਾਮ ਸਿੰਘ ਜੀ ਤੇ ਸਖ਼ਤ ਨਿਗਰਾਨੀ ਰੱਖੀ ਜਾਂਦੀ ਸੀ। ਮੀਹਾਂ ਸਿੰਘ ਨੇ ਆਪਣੀ ਸਿਆਣਪ ਨਾਲ ਰੂਸੀ ਸਰਕਾਰ ਦਾ ਪੱਤਰ ਸਤਿਗੁਰੂ ਜੀ ਤੱਕ ਸੁਰਖਿਅਤ ਪਹੁੰਚਾ ਦਿੱਤਾ। ਉਸ ਦੇ ਪਕੜੇ ਜਾਣ ਤੋਂ ਬਾਅਦ ਫ਼ਰੰਗੀ ਨੇ ਸਤਿਗੁਰੂ ਜੀ ਦੇ ਬੰਗਲੇ ਦੀ ਚੰਗੀ ਤਰ੍ਹਾਂ ਤਲਾਸ਼ੀ ਲਈ, ਪਰ ਕੋਈ ਵੀ ਪੱਤਰ ਬਰਾਮਦ ਨਹੀਂ ਸੀ ਹੋਇਆ। ਮੀਹਾਂ ਸਿੰਘ ਨੂੰ, ਬੰਗਲੇ ਚੋਂ ਪਕੜੇ ਜਾਣ ਸਮੇਂ, ਫ਼ਰੰਗੀ ਨੇ ਉਸ ਪੱਤਰ ਬਾਰੇ ਪੁਛਿਆ ਸੀ। ਵਧੇਰੇ ਜਾਣਕਾਰੀ ਲਈ 'ਕੂਕਾ ਮੂਵਮੈਂਟ, ਫਰੀਡਮ ਸਟ੍ਰਗਲ ਇਨ ਪੰਜਾਬ' ਦਾ ਪੰਨਾ ੧੨੦-੧੨੪ ਦੇਖੋ।

੨. ਸੰਤ ਸਿੰਘ।

ਨਰੈਣ ਸਿੰਘ ਬਾਬਿਆਂ ਕੋਲ ਜਾਇ ਦਰਸ਼ਨ ਕੀਤਾ। ਮੀਂਹਾਂ ਸਿੰਘ ਕੋ ਜੱਜ ਦੇ ਲੈ ਗਏ। ਜੱਜ ਨੇ ਕਿਹਾ ਕਿ ਤੁਮਕੋ ਜੋ ਕਿਹਾ ਗਿਆ ਸੀ ਕਿ ਜੇਕਰ ਰਾਜਾ ਰਾਮ ਸਿੰਘ ਕੋਲ ਜਾਓਗੇ ਤਾਂ ਤੁਮਕੋ ਭੀ ਉਨਾਂ ਦੇ ਨਾਲ ਹੀ ਰੈਹਣਾ ਪਵੇਗਾ, ਤੂੰ ਕਿਉਂ ਬੜਿਆ, ਹੁਕਮ ਅਦੂਲੀ ਕੀਤੀ ਹੈ। ਮੀਂਹਾਂ ਸਿੰਘ ਨੇ ਕਹਾ ਕਿ ਮੈਂ ਹੁਕਮ ਵਰਤਿਆ ਹੈ। ਜੇਕਰ ਤੇਰਾ ਪੈਕੰਬਰ ਹੋਵੇ ਯਾ ਤੇਰਾ ਪਿਉ ਹੋਵੇ ਤੂੰ ਨਾ ਜਾਵੇ ਮਿਲਨੇ ਕੋ? ਤੂੰ ਭੀ ਦੇਰ ਨਾ ਕਰੇਂ। ਮੇਰੇ ਗੁਰੂ ਹਨ ਮੈਂ ਗਿਆ ਹਾਂ। ਓਸ ਫ਼ਰੰਗੀ ਨੇ ਕਿਹਾ ਜਾਓ ਤੁਮ ਕੋ ਰੁਖਸਦ ਹੈ।[1] ਤਾਂ ਮੀਂਹਾਂ ਸਿੰਘ ਮੁੜ ਆਇਆ ਕਲਕੱਤੇ ਤੇ ਪੰਜਾਬ ਦੇਸ ਮੈ।

ਫੇਰ ਗੁਰੂ ਹਰੀ ਸਿੰਘ ਜੀ ਕਾ ਦਰਸ਼ਨ ਕੀਤਾ। ਹਾਲ ਹਵਾਲ ਸਾਰਾ ਸੁਣਾਇਆ। ਸੁਣਕੇ ਹਰੇ ਹੋਏ। ਖਵਰ ਹੋਈ ਸਾਰੀ ਸੰਗਤ ਮੈ ਕਿ ਸਤਿਗੁਰੂ ਜੀ ਮਰਗੋਈ ਕੇ ਟਾਪੂ ਮੇਂ ਹੈਨ।

## ਨਾਨੂੰ ਸਿੰਘ ਪੰਜਾਬ ਭੇਜਿਆ

ਜਾਂ ਮਰਗੋਈ ਕੇ ਟਾਪੂ ਮੇਂ ਜਾਇਕੇ ਮੀਂਹਾਂ ਸਿੰਘ ਮੁੜ ਆਇਆ ਤਾਂ ਏਕ ਦਿਨ ਸ੍ਰੀ ਸਤਿਗੁਰੂ ਜੀ ਬਾਂਸ ਕਾ ਥੱਬਾ ਭਰਕੇ ਅਗਨੀ ਲਗਾਇ ਦਿਤੀ। ਨਾਨੂੰ ਸਿੰਘ ਨੇ ਦੇਖੀ ਤੇ ਕਹਿਆ ਜੇ ਨਾ ਬੁਝਾਈ ਤਾਂ ਅਗਨੀ ਲਗ ਜਾਏਗੀ ਬੰਗਲੇ ਨੂੰ। ਜਾਂ ਬੁਝਾਉਣ ਨੂੰ ਅਗੇ ਹੋਇਆ ਤਾਂ ਸ੍ਰੀ ਸਤਿਗੁਰੂ ਜੀ ਫੜਕੇ ਮਾਰਨੇ ਲਗੇ। ਸਾਰੇ ਸਰੀਰ ਪਰ ਚੋਕੇ ਮਾਰੇ। ਦਾਗ ਪੈ ਗਏ। ਪਿੰਡਾ ਜਲ ਗਿਆ। ਦੀਨ ਦਿਆਲ ਜੀ ਬਚਨ ਕੀਤਾ ਜਾ ਚਲਿਆ ਜਾ ਪੰਜਾਬ ਦੇਸ ਨੂੰ। ਨਾਨੂੰ ਸਿੰਘ ਕਾ ਭੀ ਚਿਤ ਉਦਾਸ ਹੋ ਗਿਆ ਕਿ ਰੋਜ ਮਾਰ ਕੁੱਟ ਰਹਿੰਦੀ ਹੈ, ਨਾਲੇ ਆਪ ਕਹਿੰਦੇ ਹੈਂ ਕਿ ਚਲਿਆ ਜਾਹ। ਤਾਂ ਤੇ ਮੈਨੂੰ ਜਾਣਾ ਹੀ ਜੋਗ ਹੈ।[2] ਫ਼ਰੰਗੀਆਂ ਨੂੰ ਅਗੇ ਈ ਭਰਮ ਪੈ ਗਿਆ ਸੀ ਨਾਨੂੰ ਸਿੰਘ ਕੋ ਕਢਣੇ ਨੂੰ ਤਿਆਰ ਸੇ। ਦਿਨ ਚੜੇ ਫ਼ਰੰਗੀ ਨੇ ਭੀ ਦੇਖਕੇ ਕਹਾ ਕਿ ਤੁਮ ਚਲੇ ਜਾਓ ਦੇਸ ਨੂੰ, ਤੁਮਕੋ ਮਾਰ ਦੇਣਗੇ। ਨਾਨੂੰ ਸਿੰਘ ਨੇ ਕਹਾ ਜਿਵੇਂ ਕਹਿੰਦੇ ਹੋ ਤਿਵੇਂ ਹੀ ਕਰੋ। ਜਹਾਜ ਪਰ ਚਾਹੜ ਦੀਆ।[3] ਸੋ ਦੇਸ ਆਇ ਗਿਆ ਅੰਤਰਜਾਮੀ ਗੁਰੂ ਜੀ ਅਕੱਲੇ ਹੀ ਰਹੇ।

---

੧. ਮੀਂਹਾਂ ਸਿੰਘ ਅਤੇ ਸੰਤ ਸਿੰਘ (ਨਰੈਣ ਸਿੰਘ ਨਹੀਂ) ਨੂੰ ਮੌਲਮੀਨ ਵਿਖੇ ਕਮਿਸ਼ਨਰ ਦੇ ਪੇਸ਼ ਕੀਤਾ ਗਿਆ ਸੀ ਜਿਸਨੇ ਰੁਖਸਦ ਦੇ ਦਿੱਤੀ ਸੀ।

੨. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਨਾਨੂੰ ਸਿੰਘ ਨਾਲ ਮਾਰ ਕੁਟਾਈ ਅਤੇ ਮਸਤਾਨੇ ਹੋਣ ਬਾਰੇ ਨਾਨੂੰ ਸਿੰਘ ਦੇ ਸੰਤੋਖ ਸਿੰਘ ਨੂੰ ਦਸੇ ਅਨੁਸਾਰ 'ਪੰਜਾਬ ਭੇਜਣੇ ਕਾ ਸਾਂਗ' ਸਤਿਗੁਰੂ ਜੀ ਨੇ ਰਚਿਆ ਸੀ ਅਤੇ ਇਹ ਮਾਰ ਕੁਟਾਈ ਵਾਸਤਵਿਕ ਨਹੀਂ ਸੀ ਕੇਵਲ 'ਸਾਂਗ' ਹੀ ਸੀ ਸੇਵਕ ਨਾਨੂੰ ਸਿੰਘ ਨੂੰ ਵਾਪਸ ਪੰਜਾਬ ਭੇਜਣ ਲਈ। ਬਰਮਾ ਦੇ ਜੇਲ੍ਹ ਅਫ਼ਸਰਾਂ ਅਤੇ ਡਾਕਟਰਾਂ ਦੀਆਂ ਰਿਪੋਰਟਾਂ ਵੀ ਕਹਿੰਦੀਆਂ ਹਨ ਕਿ 'ਗੁਰੂ ਰਾਮ ਸਿੰਘ ਪਗਲੇ ਨਹੀਂ ਹੈਂ। ਉਹ ਕਿਸੇ ਖ਼ਾਸ ਮਕਸਦ ਲਈ ਇਸ ਤਰ੍ਹਾਂ ਕਰ ਰਹੇ ਹਨ' ਅਤੇ 'ਮਰਗੋਈ ਤੋਂ ਰਿਹਾ ਹੋ ਕੇ ਤੁਰਨ ਲਗਿਆਂ ਨਾਨੂੰ ਸਿੰਘ ਦੇ ਚੇਹਰੇ ਤੇ ਉਸ ਨਾਲ ਹੋਈ ਤਸ਼ੱਦਦ ਦੇ ਕੋਈ ਚਿੰਨ੍ਹ ਨਹੀਂ ਸਨ।' ਕੂਕਾ ਮੂਵਮੈਂਟ ਫਰੀਡਮ ਸਟ੍ਰਗਲ ਇਨ ਪੰਜਾਬ-ਪੰਨਾ ੮੬-੯੪, ਹੋਮ ਜੁਡੀਸ਼ੀਅਲ ਬੀ, ਮਾਰਚ ੧੮੮੨, ਨੰ. ੮੨-੮੪ ਅਤੇ ਹੋਮ ਜੁਡੀਸ਼ੀਅਲ ਬੀ ਜੂਨ ੧੮੮੨, ਨੰ. ੨੩੬-੨੪੦.

੩. ਨਾਨੂੰ ਸਿੰਘ ੧੪ ਨਵੰਬਰ ੧੮੮੧ ਈ. ਨੂੰ ਮੌਲਮੀਨ ਤੋਂ ਕਲਕੱਤੇ ਲਈ ਰਵਾਨਾ ਹੋਇਆ ਸੀ।

ਦੇਸ ਆਏ ਤੇ ਨਾਨੂੰ ਸਿੰਘ ਕੋ ਫ਼ਰੰਗੀ ਨੇ ਪੁਛਿਆ ਕਿ ਕੀ ਇਨਾਮ ਲੈ ਆਂਦਾ ਹੈ? ਨਾਲ ਜਾਣੇ ਮੇਂ ਕੀ ਹਾਸਲ ਹੋਇਆ ਹੈ? ਭੈਣੀ ਮੇਂ ਨਹੀਂ ਜਾਣਾ। ਨਾ ਕੋਈ ਕੂਕਾ ਤੁਮਾਰੇ ਪਾਸ ਆਵੇ ਨਾ ਤੁਮ ਕਿਸੇ ਕੋਲ ਜਾਓ।



# ਸ੍ਰੀ ਭੈਣੀ ਸਾਹਿਬ

ਗੁਰੂ ਹਰੀ ਸਿੰਘ ਜੀ ਗ੍ਰੰਥ ਸਾਹਿਬ ਜੀ ਪੜਨੇ ਲਗੇ। ਬਾਬਾ ਗੁਪਾਲ ਸਿੰਘ ਮੌੜਾਂ ਕਾ ਚੁਬਾਰੇ ਮੇਂ ਰਹਿੰਦਾ ਸੀ ਓਸ ਥੀਂ ਤੁਕ ਅੱਖਰ ਪੁਛ ਲੈਂਦੇ ਹੈਂ। ਆਪ ਭੀ ਪੜਕੇ ਕਈ ਭੋਗ ਪਾਏ। ਖੁਲੇ ਪਾਠ ਹਮੇਸ਼ਾਂ ਹੁੰਦੇ ਰਹਿੰਦੇ ਹੈਂ।

ਕਾਣਾ ਹੌਲਦਾਰ ਬਦਲ ਗਿਆ। ਫੇਰ ਬੱਸੀਆਂ ਕਾ ਆਇਆ। ਉਹ ਨਰਮ ਸੀ। ਅਖੰਡ ਪਾਠ ਗੁਪਤ ਹੋਇ ਰਹੇ ਹੈਂ। ਬਹੁਤ ਸਿੰਘ ਅੰਦਰ ਰਹਿੰਦੇ ਹੈਂ। ਸੰਗਤ ਵਿਚੋਂ ਭੀ ਜੋ ਰਾਮਦਾਸ ਪੁਰੇ ਸਾਹਿਬ ਔਂਦੇ ਹੈਂ ਪ੍ਰੇਰ ਪ੍ਰੇਰ ਕੇ ਲਈ ਔਂਦੇ ਹੈਂ। ਧਰਮ ਬਧਣੇ ਲਗਾ ਪਾਪ ਘਟਣੇ ਲਗਾ।

## ਲੇਖਕ ਸ੍ਰੀ ਭੈਣੀ ਸਾਹਿਬ ਆਇਆ

ਰਾਮਦਾਸਪੁਰੇ ਸਾਹਿਬ ਗੁਰੂ ਹਰੀ ਸਿੰਘ ਜੀ ਕਾ ਦਰਸ਼ਨ ਕਰਨ ਸੰਤੋਖ ਸਿੰਘ ਆਇਆ। ਏਹ ਨਿਸਚਾ ਹੋਇਆ ਕਿ ਗੁਰੂ ਨਾਨਕ ਦੇਵ ਜੀ ਨੇ ਮੂਰਤੀ ਧਾਰੀ ਹੈ। ਗੁਰੂ ਹਰੀ ਸਿੰਘ ਜੀ ਬਚਨ ਕੀਤਾ ਏਹ ਤਾਂ ਬੜਾ ਗਰੀਬ ਸਾਧ ਹੈ। ਏਕ ਪਰਨਾ ਤੀਨ ਹਾਥ ਕਾ ਤੇ ਦੋ ਕਛਹਿਰੇ ਤਿੰਨੋਂ ਬਸਤਰ ਸੇ। ਦੀਨ ਦਿਆਲ ਜੀ ਕੁੜਤਾ, ਚਾਦਰ, ਪੈਰਾਂ ਨੂੰ ਜੋੜਾ ਤੇ ਸੀਸ ਕੋ ਪਰਨਾ ਦੀਆ। ਬਚਨ ਕੀਤਾ ਸੰਸਾ ਨਾ ਕਰੋ, ਜੋ ਬਸਤਰ ਪਾਟੇ ਸੋ ਸਾਥੋਂ ਲਵੋ। ਭਜਨ ਕਰੋ, ਬਾਣੀ ਪੜੋ। ਸੰਤੋਖ ਸਿੰਘ ਕਾ ਐਸਾ ਮਨ ਪ੍ਰੇਰਿਆ ਕੇ ਸੇਵਾ ਕਰੇ ਗੁਰੂ ਜੀ ਕੇ ਘਰ ਕੀ। ਗੁਰੂ ਮਹਾਰਾਜ ਜੀ ਅੰਦਰ ਕੀ ਜਾਣ ਕੇ ਬਚਨ ਕੀਤਾ ਨੱਥਾ ਸਿੰਘ ਮਜਬੀ ਨਾਲ ਕੰਮ ਕਰਾਓ। ਨੱਥਾ ਸਿੰਘ ਲੰਗਰ ਵਾਸਤੇ ਅੱਕ ਪੁਟਦਾ ਹੁੰਦਾ ਸੀ। ਸੰਤੋਖ ਸਿੰਘ ਉਸ ਕੇ ਨਾਲ ਕੁਝ ਕੰਮ ਕਰੈਂਣਾ।

ਸੰਤੋਖ ਸਿੰਘ (ਇਸ ਪੁਸਤਕ ਦੇ ਲੇਖਕ) ਨੇ ਕਈ ਭੇਖ ਦੇਖੇ, ਸ਼ਾਂਤ ਨਾ ਆਈ। ਸੁਥਰਾ ਪਰਮਹੰਸ ਨਾਂਗਾ ਭੀ ਹੋਇਆ। ਮੋਨ ਭੀ ਧਾਰਿਆ। ਫੇਰ ਨਿਰਮਲਿਆਂ ਕਾ ਉਪਦੇਸ਼ ਮਹਾਂਵਾਕ ਦਾ ਭੀ ਲੀਆ। ਏਤਨੇਂ ਭੇਖ ਫਿਰਿਆ ਪਰ ਸਾਂਤ ਨਾ ਆਈ। ਹਾਰ ਕੇ ਸ੍ਰੀ ਸਤਿਗੁਰੂ ਜੀ ਕਾ ਉਪਦੇਸ਼ ਲਿਆ ਚੇਤ ਚੌਦੇ ਪਰ ਸੰਮਤ ੧੯੩੯।

## ਸਵਾ ਲੱਖ ਵਰਨੀ ਜਪੁ ਸਾਹਿਬ ਦੀ

ਸੰਣ ਭਾਦੋਂ ਮੇਂ ਸਵਾ ਲੱਖ ਜਪੁ ਸਾਹਿਬ ਦੇ ਪਾਠ ਦੀਆਂ ਬਾਬੇ ਬੁੱਢਾ ਸਿੰਘ ਵਾਲੀ ਵਾਂ ਵਿਚ ਵਰਨੀਆਂ ਹੋਈਆਂ। ਪਾਠ ਕੀਤੇ ਪਰ ਬਿਘਨ ਪੜਨੇ ਸੇ ਫਲ ਨਾ ਪ੍ਰਾਪਤ ਹੋਇਆ। ਜਿਸ ਦਿਨ ਭੋਗ ਸਵਾ ਲੱਖ ਵਰਨੀ ਕਾ ਪਿਆ ਉਸ ਦਿਨ ੫) ਰੁਪਏ ਕਾ ਕੜਾਹ ਪ੍ਰਸ਼ਾਦ ਕੀਤਾ।

## ਅਯੋਗ ਬਾਰਤਾ ਕੀਤੀ ਹੈ

ਅਗਲੇ ਦਿਨ ਭਗਵਾਨ ਸਿੰਘ ਫੱਤੇਵਾਲੀਏ ਨੇ ਅਨੰਦ ਪੜੌਨੇ ਨੂੰ ਪੱਚੀ ਰੁਪਯੇ ਦਾ ਕੜਾਹ ਪ੍ਰਸ਼ਾਦ ਕੀਤਾ।[੧] ਸੰਤੋਖ ਸਿੰਘ ਮਸਤਾਨਾ ਹੋਇਆ ਸੀ। ਸ੍ਰੀ ਸਤਿਗੁਰੂ ਅੰਤਰਜਾਮੀ ਜੀ ਕਾ ਹੁਕਮ ਹੋਇਆ ਕਿ ਬੇਦੀ ਕੋ ਤੋੜ ਦਿਓ। ਸੰਤੋਖ ਸਿੰਘ ਨੇ ਜਾਇਕੇ ਤੋੜ ਕੇ ਚੌਹਾਂ ਪਾਸਿਆਂ ਕੋ ਸੁੱਟ ਦਿਤੀ। ਫੇਰ ਬੇਦੀ ਗੱਡੀ। ਅਸਵਾਰਾ ਸਾਹਿਬ ਆਇਆ। ਹਮਨ ਹੋਣੇ ਲਗਾ। ਅੰਮ੍ਰਿਤ ਬਣਨੇ ਲਗਾ। ਸੰਤੋਖ ਸਿੰਘ ਦੋ ਕਰੰਗ ਚੁਕ ਕੇ ਨਸ ਕੇ ਦੀਵਾਨ ਵੰਨੇ ਆਇਆ। ਅਗੋ ਸੇ ਸਿੰਘਾਂ ਨੇ ਭਜਕੇ ਸਪਾਹੀਆਂ ਨੂੰ ਫੜਾਇ ਦੀਆ। ਕਰੰਗ ਤਾਂ ਸੁਟਵਾਇ ਦੀਏ ਸੰਤੋਖ ਸਿੰਘ ਕੋ ਫੜਕੇ ਪਿੰਡ ਨੂੰ ਲੈ ਗਏ। ਬੁੱਢਾ ਸਿੰਘ ਨੂੰ ਪੁਛਿਆ ਕਿ ਹੁਣ ਕਿਵੇਂ ਕਰੀਏ? ਉਸਨੇ ਕਹਾ ਕਿ ਅਨੰਦ ਨਾ ਪੜਨਾ ਮਿਲੇ। ਬੁੱਢਾ ਸਿੰਘ ਕੋ ਸੂਤ੍ਰ ਹੋਇ ਗਿਆ।

ਫੇਰ ਜਿਊਣ ਸਿੰਘ ਸਰਹਾਲੀ ਕਾ ਤਿਸਨੂੰ ਸੂਤ੍ਰ ਹੋਇਆ। ਛਾਲਾਂ ਮਾਰਕੇ ਦੀਵਾਨ ਮੈ ਗਿਆ। ਬੁੱਢਾ ਸਿੰਘ ਨੇ ਭਗਵਾਨ ਸਿੰਘ ਕੀ ਪੱਗ ਉਤਾਰ ਕੇ ਤੀਨ ਧੌਲਾਂ ਮਾਰੀਆਂ। ਜਿਊਣ ਸਿੰਘ ਨੇ ਅੰਮ੍ਰਿਤ ਵਾਲਾ ਬਾਟਾ ਨਰੈਣ ਸਿੰਘ ਕੇ ਸਿਰ ਵਿਚ ਮਾਰਿਆ। ਉਬੋਕਿਆਂ ਵਾਲੇ ਸਿੰਘ ਨੇ ਹਮਨ ਚੁਕ ਕੇ ਬਾਹਰ ਮਾਰਿਆ। ਬੇਦੀ ਪੁੱਟਕੇ ਸੁੱਟੀ ਤੇ ਕਹਾ ਬੁੱਢਾ ਸਿੰਘ ਅਸਾਂ ਸਤਿਗੁਰੂ ਜੀ ਕੇ ਦਰਸ਼ਨ ਕਾ ਪ੍ਰਜੋਗ ਕਰਾਇਆ ਹੈ। ਸਵਾ ਲੱਖ ਬਰਨੀ ਕਾ ਭੋਗ ਪਾਇਆ ਤਾਂ ਪੰਜ ਰੁਪਏ ਕਾ ਕੜਾਹ ਪ੍ਰਸ਼ਾਦ ਕਰਵਾਇਆ ਤੇ ਭਗਵਾਨ ਸਿੰਘ ਨੇ ਆਪਣੇ ਅਨੰਦ ਵਾਸਤੇ ਪੰਝੀ ਰੁਪਏ ਕਾ ਕੜਾਹ ਪ੍ਰਸ਼ਾਦ ਕੀਤਾ ਹੈ। ਏਹ ਬਾਰਤਾ ਅਯੋਗ ਕੀਤੀ ਹੈ। ਭਗਵਾਨ ਸਿੰਘ ਮਹੰਤ ਸੀ ਤਿਸ ਕਰਕੇ ਕਾਰ ਮੁਖਤਾਰੀ ਦਿਤੀ ਹੋਈ ਸੀ।

ਸਤਿਗੁਰੂ ਜੀ ਕੇ ਦਰਸ਼ਨ ਕਾ ਪ੍ਰਯੋਗ ਸਵਾ ਲੱਖ ਬਰਨੀ ਕਾ ਕੀਤਾ ਸੀ। ਇਸ ਵਾਸਤੇ ਅਨੰਦ ਪੜੌਨੇ ਦਾ ਮੌਕਾ ਨਾ ਸੀ। ਸੋ ਅੰਤਰਜਾਮੀ ਗੁਰੂ ਜੀ ਨਾ ਬਿਧ ਬਣਨ ਦਿਤੀ।

ਰਾਤ ਕੋ ਚੋਰੀ ਅਨੰਦ ਪੜਿਆ ਸਵਾ ਰੁਪਏ ਕਾ ਕੜਾਹ ਪ੍ਰਸ਼ਾਦ ਕਰਕੇ। ਉਸੀ ਰਾਤ ਐਸੀ ਕੁਦਰਤ ਬਰਤੀ ਬੀਮਾਰੀ ਛੱਡੀ ਪ੍ਰਮੇਸਰ ਨੇ, ਤਾਪ ਹੋਇਆ ਸਾਰਿਆਂ ਨੂੰ। ਜੇਹੜੇ ਬਰਨੀ ਕੇ ਬਾਅਦ ਚਲੇ ਗਏ ਸੋ ਚਲੇ ਗਏ, ਜੇਹੜੇ ਰਹੇ ਕੋਈ ਸਿੰਘ ਸਾਬਤ ਨਾ ਨਿਕਲਿਆ। ਸਭ

---

੧. ਸਪੁੱਤਰ ਸ੍ਰ. ਗੁਰਦਿੱਤ ਸਿੰਘ, ਜ਼ਿਲ੍ਹਾ ਅੰਮ੍ਰਿਤਸਰ। ਭਗਵਾਨ ਸਿੰਘ ਫੱਤੇਵਾਲੀਆ ਨੈਣਾ ਸਿੰਘ ਵਰਿਆਂਹ ਦੇ ਨਾਲ ੧੮੭੭ ਈ. ਵਿਚ ਰੰਗੂੰਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰਨ ਗਿਆ ਸੀ।

ਤਪ ਨਾਲ ਬੀਮਾਰ ਹੋਏ। ਇਕ ਸਿੰਘ ਚੜ੍ਹਾਈ ਭੀ ਕਰ ਗਿਆ। ਸੰਤੋਖ ਸਿੰਘ ਕੋ ਸਿਰਸਾਮ ਕੀ ਬੀਮਾਰੀ ਹੋਈ। ਤਰਨ ਤਾਰਨ ਜੀ ਕੇ ਤਲਾਉ ਮੈ ਪੰਦਰਾਂ ਦਿਨਾਂ ਮੇਂ ਟੁੱਭੇ ਮਾਰਦੇ ਮਾਰਦੇ ਰਾਜ਼ੀ ਹੋਏ।

## ਝੂਠੀਆਂ ਤੋਹਮਤਾਂ ਲਾਉਂਦੇ ਹੈਂ

ਬੀਬੀ ਨੰਦਾਂ ਦੇ ਮੁਖੋਂ ਸੁਣਿਆ ਕਿ ਹੁਕਮਨਾਮੇ ਤਾਂ ਆਪ ਦੇਣੇ ਮੁਕਬਰਾਂ ਨੇ ਤੇ ਨਾਉਂ ਮੇਰਾ ਲਿਖਾਇ ਦਿੰਦੇ ਹੈਂ ਕਿ ਨੰਦਾਂ ਨੇ ਦੀਏ ਹੈਂ। ਬੀਬੀ ਸੁਣਕੇ ਕਹਿਣੇ ਲਗੀ ਮੈਂ ਆਪਣੇ ਪਿਤਾ ਦੇ ਆਏ ਹੁਕਮਨਾਮੇ ਕਿਉਂ ਦੇਣੇ ਸੇ ? ਨਿੰਦਕਾਂ ਕੋਹੜੀਆਂ ਨੇ ਮੇਰਾ ਤੇ ਮੇਰੇ ਪੁਤ ਦਾ ਨਾਉਂ ਲਿਖਾਇਆ ਹੈ। ਨਾਲੇ ਨਿੰਦਕ ਖਾਂਦੇ ਹੈਂ ਨਾਲੇ ਬਿਚੇ ਰਹਿੰਦੇ ਹੈਂ। ਫ਼ਰੰਗੀਆਂ ਥੀਂ ਭੀ ਤਨਖਾਹ ਲੈਂਦੇ ਹੈਂ। ਝੂਠੀਆਂ ਤੁਹਮਤਾਂ ਲਾਉਂਦੇ ਹੈਂ।

ਗਾਰਦੀ ਭੀ ਨਾਲੇ ਖਾਂਦੇ ਹੈਂ ਨਾਲੇ ਘੂਰਦੇ ਹੈਂ। ਨਾਮਧਾਰੀਆਂ ਕੋ ਅਠ ਪਹਿਰ ਰੈਹਣ ਦਿੰਦੇ ਹੈਂ। ਅਗਲੇ ਦਿਨ ਹੋਰ ਦਸ ਲਿਖ ਲੈਣੇ। ਵਾਧੂ ਸਿੰਘ ਹੋਵੇ ਲਿਖੇ ਤੋਂ ਬਿਨਾਂ ਓਸਨੂੰ ਪ੍ਰਸ਼ਾਦਾ ਭੀ ਨਹੀਂ ਦੇਣ ਦੇਣਾ। ਸਿੰਘਾਂ ਨੇ ਪਟੜੀ ਕੇ ਬਾਹਰ ਖੂਹਾਂ ਪਰ ਰਾਤ ਕੱਟਣੀ। ਦਿਨੇ ਆਇ ਲਿਖੌਣਾ, ਦਸਾਂ ਤੋਂ ਉਤੇ ਹੋਣ ਤਾਂ ਨਾ ਲਿਖਣੇ ਗਾਰਦ ਨੇ। ਸ਼ਰਦਾਈ ਪ੍ਰਸ਼ਾਦਾ ਚੋਰੀ ਅੱਖ ਬਚਾਇਕੇ ਪੁਚਾਇ ਦੇਣਾ ਜਿਥੇ ਸਿੰਘ ਹੋਣ। ਜੇ ਕੋਈ ਬੰਦੋਬਸਤ ਨਾ ਬਣੇ ਤਾਂ ਆਸਣ ਮੇਂ ਬੰਨਕੇ ਲੱਜ ਰੱਸੀ ਸੇ ਹੇਠਾਂ ਬਹਾਇ ਦੇਣਾ। ਰਾਤ ਨੂੰ ਕਿਸੇ ਵੇਲੇ ਜਾਇਕੇ ਛਕਣਾ। ਅਕਾਲ ਬੁੰਗੇ ਤੇ ਰਾਮਸਰ ਨਾ ਸੇ ਠਹਿਰਨ ਦੇਂਦੇ, ਨਾ ਪਿੰਡ ਮੇਂ ਹੀ ਰਹਿਣ ਦਿੰਦੇ ਹੈਂ।

ਕਰੜਾਈ ਬਹੁਤ ਹੁੰਦੀ ਹੈ ਬਟਣ ਕੀ ਕੀਤੀ ਹੋਈ। ਮੁਕਬਰ ਛਡੇ ਹੋਏ ਹੈਨ। ਬਿਚੇ ਰੈਂਹਦੇ ਹੈਂ ਨਾਲੇ ਸੱਤ-ਸੱਤ ਰੁਪਏ ਤਨਖਾਹ ਖਾਂਦੇ ਹੈਂ। ਸੱਜਰੀ ਖਵਰ ਰੋਜ਼ ਕੀ ਰੋਜ਼ ਪੁਚਾਉਂਦੇ ਹੈਂ।

## ਹੰਕਾਰੀ ਸਿਪਾਹੀ

ਜਾਂ ਲਾਹੌਰ ਵਾਲਾ ਬੇੜਾ ਟੁੱਟਾ ਸੀ ਤਾਂ ਏਕ ਹੰਕਾਰੀ ਪੁਰਸ਼ ਲੁਦਿਹਾਣੇ ਆਇ ਰਿਹਾ ਸੀ। ਨੌਕਰ ਹੌਲਦਾਰ ਸੀ। ਉਸਨੇ ਫ਼ਰੰਗੀ ਨੂੰ ਕਿਹਾ ਕਿ ਮੈਨੂੰ ਭੇਜੋ ਭੈਣੀ ਮੈ, ਮੁਸ਼ਕ ਨਹੀਂ ਛੱਡੂੰਗਾ। ਫ਼ਰੰਗੀ ਨੇ ਭੇਜ ਦੀਆ। ਰਾਮਦਾਸਪੁਰੇ ਆਇਕੇ ਸਿੰਘਾਂ ਕੀ ਬੇਅਦਬੀ ਕਰਨੇ ਲਗਾ। ਜੈਮਲ ਸਿੰਘ ਨੂੰ ਮੂੰਹ ਉਤੇ ਤਮਾਚਾ ਮਾਰਿਆ। ਅਰੂੜ ਸਿੰਘ ਕੇ ਮਾਰਿਆ ਕਿ ਤੂੰ ਅੰਦਰ ਕਿਉਂ ਬੜਿਆ ਸੀ। ਬੇਇਜ਼ਤੀ ਕਰੇ ਅਰ ਜ਼ੁਲਮ ਉਪਰ ਹੀ ਲੱਕ ਬੰਨਿਆ। ਆਪਣਾ ਜ਼ੋਰ ਜਣਾਵੇ। ਹੰਕਾਰ ਕੀਆਂ ਬਾਤਾਂ ਕਰਨੀਆਂ। ਹਜਾਰਾ ਸਿੰਘ ਅੰਦਰ ਰਹਿੰਦਾ ਸੀ। ਉਹ ਭੀ ਇਕ ਬਾਰੀ ਅੜਿਕੇ ਆਇ ਗਿਆ ਸੀ ਪਰ ਉਤੋਂ ਦੀ ਛਾਲ ਮਾਰਕੇ ਨੱਸ ਗਿਆ। ਗੁਲਾਬ ਸਿੰਘ ਆਇਆ ਹੋਇਆ ਸੀ। ਅਠ ਪਹਿਰ ਗੁਜਰੇ ਤਾਂ ਅਗਲੇ ਦਿਨ ਦਸ ਵਜੇ ਨਿਕਲਿਆ। ਹੌਲਦਾਰ ਗਾਲ੍ਹਾਂ ਕਢਣੇ ਲਗਾ ਤੈਨੋਂ ਸੂਰਜ ਚੜ੍ਹੇ ਹੀ ਚਲੇ ਜਾਣਾ ਸੀ, ਹੁਣ ਦਸ ਵਜੇ ਨਿਕਲਿਆ ਹੈਂ।

ਗੁਰੂ ਜੀ ਜੋ ਬਾਤ ਸੀ ਸੋ ਸੁਣੀ ਕਿ ਗੁਲਾਬ ਸਿੰਘ ਨੂੰ ਭੀ ਗਾਲਾਂ ਕਢੀਆਂ ਹੈਂ। ਬਚਨ ਕੀਤਾ ਏਸਨੇ ਬੜਾ ਦੁਖ ਦਿਤਾ ਹੈ ਤੇ ਗੁਲਾਬ ਸਿੰਘ ਨੂੰ ਕਿਹਾ ਕਿ ਤੂੰ ਅਰਜੀ ਜਾਇਕੇ ਦੇ ਕਿ ਏਨੇ ਬਹੁਤੇ ਸਿੰਘਾਂ ਕੀ ਪੱਤ ਲਾਹੀ ਹੈ। ਗੁਲਾਬ ਸਿੰਘ ਖੁਮਾਣੋਂ ਵਾਲੇ ਨੇ ਅਰਜੀ ਪਾਈ ਕੇ ਮੇਰੀ ਕੁੜੀ ਮੈਥੋਂ ਕਿਉਂ ਰਾਤ ਜੁਦਾ ਰਖੀ ਹੈ ਅਰ ਮੇਰੇ ਉਤੇ ਕਿਉਂ ਥੁੱਕਿਆ ਹੈ। ਮੇਰਾ ਧਰਮ ਬਿਗਾੜਿਆ ਹੈ ਨਾਲੇ ਮੈਨੂੰ ਗਾਲਾਂ ਕਢੀਆਂ ਹੈਂ। ਬੇਇਜ਼ਤੀ ਕੀਤੀ ਹੈ। ਬਹੁਤੇ ਸਿੰਘਾਂ ਕੋ ਮਾਰਦਾ ਹੈ ਨਾਲੇ ਗਾਲਾਂ ਕਢਦਾ ਹੈ।

ਜਿਲੇ ਵਾਲੇ ਫ਼ਰੰਗੀ ਨੇ ਤਸੀਲਦਾਰ ਪਾਸ ਮੁਕੱਦਮਾ ਭੇਜਿਆ। ਤਸੀਲਦਾਰ ਨੇ ਪੜਕੇ ਫੇਰ ਜਿਲੇ ਕੋਲ ਭੇਜਿਆ। ਜਿਲੇ ਕੋ ਨੰਬਰਦਾਰ ਸੁੱਖੂ ਨੇ ਕਿਹਾ ਕਿ ਜਾਲਸਾਜੀ ਹੈ। ਉਸੀ ਜਹਾਰ ਪਰ ਤੀਨ ਮਹੀਨੇ ਹਾਜਰ ਰਖਿਆ ਹੌਲਦਾਰ ਭੀ ਤੇ ਸਿੰਘ ਭੀ। ਨੰਬਰਦਾਰ ਨੇ ਜੋ ਕਿਹਾ ਸੀ ਕਿ ਜਾਲਸਾਜੀ ਕਰੀ ਹੋਈ ਹੈ ਉਸ ਬੋਲੇ ਪਰ ਅਰਜੀ ਖਾਰਜ ਕਰ ਦਿਤੀ। ਫੇਰ ਲਾਹੌਰ ਜਾਇ ਅਪੀਲ ਕੀਤੀ। ਤਿੰਨ ਮਹੀਨੇ ਓਥੇ ਰਿਹਾ ਹੌਲਦਾਰ। ਫੇਰ ਨਹੀਂ ਮੁੜਕੇ ਆਇਆ। ਗੁਰੂ ਜੀ ਥੋੜੇ ਹੀ ਚਿਰ ਬਿਚ ਗਲੋਂ ਬਲਾਇ ਲਾਹ ਦਿਤੀ।

## ਗਊਆਂ ਕੇ ਵਾਸਤੇ

ਉਨ੍ਹੀ ਸੈ ਉਨਤਾਲੀਏ ਮੈ[1] ਇਕ ਤੁਰਕ ਗਲ਼ ਮੇਂ ਜਨੇਊ ਪਾਇਕੇ ਬ੍ਰਾਹਮਣ ਬਣਕੇ ਮਹੰਤ ਕੋਲੋਂ ਗਊਆਂ ਮੁਲ ਲੈ ਕੇ ਬੇਟ ਜਾਇ ਬੜਿਆ। ਮਗਰੋਂ ਖਵਰ ਹੋਈ ਕਿ ਏਹ ਤਾਂ ਤੁਰਕ ਹੈ ਸੀ। ਗਊਆਂ ਕਸਾਈਆਂ ਨੂੰ ਸ਼ਿਮਲੇ ਜਾਇ ਦੇਂਦਾ ਹੈ। ਇਕ ਗਊ ਗੁਰੂਸਰੋਂ (ਪਿੰਡ ਲੱਲਾਂ ਰਿ: ਪਟਿਆਲਾ) ਲੈ ਗਿਆ ਸੀ। ਜਾਂ ਗੁਰੂ ਜੀ ਤਕ ਖਬਰ ਹੋਈ ਤਾਂ ਤੁਰਤ ਦਾਨ ਸਿੰਘ ਨੂੰ ਮੰਗਵਾਇਆ। ਬਚਨ ਕੀਤਾ ਗਊਆਂ ਤਾਂ ਛੁਡੌਣੀਆਂ ਹੈਂ, ਲੈ ਨਾ ਜਾਣ ਬੁਚੜਖ਼ਾਨੇ। ਦਾਨ ਸਿੰਘ ਨੇ ਕਹਾ ਕਿ ਜੀ ਜੇਕਰ ਤੁਸੀਂ ਛੁਡੌਣ ਲਗੋ ਤਾਂ ਕੌਣ ਲਜਾਇ ਸਕਦਾ ਹੈ। ਦਰਬਾਰਾ ਸਿੰਘ ਕੋ ਨਾਲ ਲੈ ਲਿਆ। ਦੋ ਸਿੰਘ ਹੋਰ ਨਾਲ ਲੈ ਗਏ। ਤੁਰਕ ਨੇ ਦੇਖਕੇ ਸਿੰਘਾਂ ਨੂੰ ਗਊਆਂ ਪਿੰਡ ਮੇਂ ਵਾੜ ਦਿਤੀਆਂ। ਸਿੰਘਾਂ ਪੁਛਿਆ ਗਊਆਂ ਕਿਥੇ ਹੈਂ? ਤੁਰਕ ਨੇ ਕਿਹਾ ਕਿ ਧੁਆਡੀਆਂ ਗਊਆਂ ਸਮਰਾਲੇ ਗਈਆਂ ਹੈਨ। ਦਾਨ ਸਿੰਘ ਨੇ ਕਿਹਾ ਕਿ ਪੈਹਲੇ ਤਾਂ ਤੈਨੂੰ ਕੈਦ ਕਰਵਾਮਦੇ ਹਾਂ ਕਿਉਂਕਿ ਤੈਨੇ ਬ੍ਰਾਹਮਣ ਬਣਕੇ ਗਊਆਂ ਲੈ ਆਂਦੀਆਂ ਹੈਨ, ਜਾਲਸਾਜੀ ਕਰੀ ਹੈ। ਪਿੰਡ ਦਿਆਂ ਨੇ ਕਿਹਾ ਕਿ ਦੇ ਦਿਓ ਕੂਕਿਆਂ ਕੀਆਂ ਗਊਆਂ। ਜੇ ਥਾਨੇਦਾਰ ਚਾੜ੍ਹ ਲਿਆਵਣਗੇ ਤਾਂ ਸਾਰਿਆਂ ਨੂੰ ਖੱਜਲ ਕਰਨਗੇ ਅਤੇ ਤੈਨੂੰ ਕੈਦ ਕਰਾਇ ਦੇਣਗੇ। ਪਿੰਡ ਦਿਆਂ ਨੇ ਭੀ ਕਿਹਾ ਤੇ ਸਿੰਘਾਂ ਨੇ ਭੀ ਕਰੜਾਈ ਕੀਤੀ ਤੇ ਜੁੱਤੀ ਫੜ ਲਈ ਤਾਂ ਉਸ ਤੁਰਕ ਨੇ ਗਊਆਂ ਕੱਢ ਦਿਤੀਆਂ। ਸਿੰਘਾਂ ਨੇ ਹੱਕ ਲੈ ਆਂਦੀਆਂ। ਗਊਆਂ ਕੇ ਰੁਪਏ ਮੋੜ ਦੀਏ।

ਗੁਰੂ ਜੀ ਬਚਨ ਕੀਤਾ ਗੁਰੂਸਰ ਵਾਲੀ ਗਊ ਭੀ ਲਿਔਣੀ ਚਾਹੀਏ। ਦਾਨ ਸਿੰਘ

---

੧. ੧੮੮੨ ਈ.

ਦਰਬਾਰਾ ਸਿੰਘ ਦੋਨੋਂ ਚਲੇ। ਅਗੇ ਦੇਖੇ ਤਾਂ ਮਹੰਤ ਗਊ ਲਈ ਔਂਦਾ ਹੈ। ਗਊ ਤਾਂ ਮੋੜੀ ਗਈ, ਉਸੀ ਤੁਰਕ ਕੋ ਦਬਕਾ ਦੀਆ ਕਿ ਤੈਨੂੰ ਇਸ ਮੁਕੱਦਮੇ ਮੇਂ ਕੈਦ ਹੋਇ ਜਾਣੀ ਸੀ ਕਿ ਬ੍ਰਾਹਮਣ ਬਣਕੇ ਸਾਥੋਂ ਗਊਆਂ ਲਈਆਂ। ਤੁਰਕ ਕਹੇ ਕਿ ਕਿਮੇਂ ਏਨਾਂ ਥੀਂ ਮੇਰੀ ਜਿੰਦ ਛੁੱਟੇ। ਗਾਰਦ ਮੇਂ ਲਿਆਇਕੇ ਦਾਨ ਸਿੰਘ ਨੇ ਕਿਹਾ ਕਿ ਏਨਾਂ ਗਊਆਂ ਕੇ ਵਾਸਤੇ ਸਾਡੇ ਸਿੰਘ ਫਾਂਸੀ ਚੜੇ ਹੈਂ, ਸ੍ਰੀ ਸਤਿਗੁਰੂ ਜੀ ਪ੍ਰਦੇਸ ਗਏ ਹੈਨ। ਜੇਕਰ ਸਾਥੋਂ ਖਰੀਦ ਕੇ ਗਊਆਂ ਕਾ ਬਿਘਨ ਕੀਤਾ ਜਾਏ ਤਾਂ ਸਾਡਾ ਕੀ ਧਰਮ ਰਿਹਾ। ਗਾਰਦ ਕੇ ਸਾਮਣੇ ਤੁਰਕ ਸੇ ਅਖਵਾਇ ਲਿਆ ਕਿ ਮੈਨੂੰ ਗਊਆਂ ਕੇ ਰੁਪਏ ਦੇ ਦੀਏ ਹੈਂ। ਤੁਰਕ ਨੇ ਮਸਾਂ ਜਿੰਦ ਛੁਡਾਈ।

## ਮੁਖ਼ਬਰ ਦਾ ਹਾਲ

ਇਕ ਮੁਸਲਮਾਨ ਦੀਵਾਨੇ ਤੌਰ ਮੇਂ ਸੀ। ਉਹ ਗਾਰਦ ਮੇਂ ਆਇਕੇ ਕੈਹਣੇ ਲਗਾ ਕਿ ਤੁਸੀਂ ਏਨਾਂ ਸਿੰਘਾਂ ਕਾ ਅਦਬ ਰਖਿਆ ਕਰੋ ਤੇ ਡਰਿਆ ਕਰੋ। ਜੋ ਕੈਹਣ ਸੋ ਮੰਨਿਆ ਕਰੋ। ਨਿਉਂਦੇ ਰਿਹਾ ਕਰੋ। ਏਨਾਂ ਨਾਲ ਰਫਾਕਤ ਰਖਿਆ ਕਰੋ। ਏਤਨੀਆਂ ਗੱਲਾਂ ਕੈਹਣੇ ਸੇ ਗਾਰਦ ਨੇ ਰਲ਼ਕੇ ਮਾਰਿਆ। ਸਿਰ ਭੰਨਿਆ ਬਨਾਇਕੇ ਸਪਾਹੀਆਂ ਨੇ ਅਤੇ ਕੱਢ ਦੀਆ ਧੱਕੇ ਮਾਰਕੇ।

ਰਾਮਸਰ ਨੂੰ ਗਿਆ। ਅਗੇ ਗੁਰੂ ਹਰੀ ਸਿੰਘ ਜੀ ਤੇ ਦਾਨ ਸਿੰਘ ਤੁਰੇ ਔਂਦੇ ਹੈਂ। ਦਾਨ ਸਿੰਘ ਦੀ ਪੈਰੀਂ ਜਾਇ ਪਿਆ ਕਿ ਮੈਨੂੰ ਬਖਸ਼ਾਵੋ। ਗੁਰੂ ਜੀ ਕੇ ਸਾਥ ਮੇਰੇ ਬਚਨ ਕਰਾਓ। ਮੇਰੇ ਸੇ ਬੜੀ ਗਫਲਤ ਹੋਈ ਹੈ। ਮੇਰਿਆਂ ਨੇ ਮੈਨੂੰ ਮਾਰਿਆ ਹੈ ਤੇ ਮੈਨੂੰ ਬੜਾ ਦੁਖ ਹੋਯਾ ਹੈ ਤੇ ਕਛਹਿਰਿਆਂ ਵਾਲੇ ਸਿੰਘ ਮੇਰੇ ਦੁਆਲੇ ਰਹਿੰਦੇ ਹੈਂ। ਮੈਨੂੰ ਮਾਰ ਮਾਰ ਕੇ ਏਥੇ ਆਂਦਾ ਹੈ। ਧਰਤੀ ਉਤੇ ਨਹੀਂ ਖੜਾ ਹੋਣ ਦਿੰਦੇ ਹੈਂ। ਏਤਨੇ ਮੈ ਗੁਰੂ ਜੀ ਆਏ ਅਤੇ ਉਸਨੇ ਚਰਨਾਂ ਪਰ ਮੱਥਾ ਟੇਕਿਆ ਤੇ ਅਰਜ ਕੀਤੀ ਜੀ ਜੇਕਰ ਮੈਨੂੰ ਬਿਸਰਾਮ ਨੂੰ ਜਗਾ ਮਿਲੇ ਤਾਂ ਮੈ ਬਿਸਰਾਮ ਕਰ ਲਵਾਂ। ਮੈਨੂੰ ਸ਼ਹੀਦ ਕਿਤੇ ਠਹਿਰਨ ਨਹੀਂ ਦੇਂਦੇ ਹੈਂ। ਮਾਰ ਕੇ ਏਸ ਤਰਫ ਨੂੰ ਲਿਆਏ ਹੈਂ। ਕਹਿੰਦੇ ਹੈਂ ਤੈਨੂੰ ਗੁਰੂ ਜੀ ਕੇ ਪਾਸ ਹੀ ਜਾਇਕੇ ਛੱਡਾਂਗੇ। ਮੇਰਾ ਤੁਸੀਂ ਖੈਹੜਾ ਛੁਡਾਵੋ ਤੇ ਮੈਨੂੰ ਬੈਠਣ ਨੂੰ ਜਗਾ ਮਿਲੇ। ਬਚਨ ਕੀਤਾ ਚੱਲ ਤੈਨੂੰ ਜਗਾ ਦੁਆਈਏ।

ਏਕ ਮਸਤਾਨਾ ਕੁਟੀਆ ਮੇਂ ਰਹਿੰਦਾ ਸੀ ਓਸ ਕੇ ਕੋਲ ਲੈ ਗਏ। ਗੁਰੂ ਜੀ ਬਚਨ ਕੀਤਾ ਮਸਤਾਨਿਆਂ ਏਸਨੂੰ ਆਸਣ ਤੇ ਜਗਾ ਦੇ ਇਕ ਪਾਸੇ। ਤਾਂ ਓਸ ਮਸਤਾਨੇ ਨੇ ਨੇਤਰ ਖੋਲਕੇ ਦੇਖਿਆ। ਨਿਕਲਦੇ ਈ ਜੁੱਤੀ ਫੜ ਲਈ ਤੇ ਕੁਟੱਣ ਲਗ ਪਿਆ। ਮਾਰਦਾ ਮਾਰਦਾ ਜਿਉਂ ਦਬੱਲਿਆ ਪਿੰਡ ਕੀ ਪਟੜੀ ਸੇ ਬਾਹਰ ਕਰਕੇ ਆਇਆ। ਫੇਰ ਓਸ ਮਸਤਾਨੇ ਨੇ ਦਾਨ ਸਿੰਘ ਕੋ ਕਹਾ ਕਿ ਮੈਂ ਏਸਦੇ ਕੱਢਣ ਵਾਸਤੇ ਹੀ ਆਇਆ ਸੀ ਸੋ ਹੁਣ ਮੈਂ ਜਾਂਦਾ ਹਾਂ। ਮਸਤਾਨਾ ਭੀ ਫੇਰ ਨਹੀਂ ਆਇਆ।

ਗੁਰੂ ਜੀ ਦਾਨ ਸਿੰਘ ਨੂੰ ਬਚਨ ਕੀਤਾ ਕਿ ਅਸੀਂ ਗਊ ਬਢੱਣ ਵਾਲਿਆਂ ਨੂੰ ਕਦ ਜਗਾ ਦਿੰਦੇ ਸੀ। ਦਾਨ ਸਿੰਘ ਨੇ ਭੀ ਕਿਹਾ ਜੀ ਮੇਰੀ ਭੀ ਏਹੋ ਮਨਸ਼ਾ ਸੀ ਕਿ ਜਗਾ ਨਾ ਦੇਵਣ।

## ਡੰਡੇ ਨਾਲ ਆਈ ਹਾਂ

ਦੁਰਗਾਪੁਰ ਮੇਂ ਸੱਦਾਂ ਮਸਤਾਨੀ ਰੈਂਹਦੀ ਸੀ। ਸ੍ਰੀ ਸਤਿਗੁਰੂ ਜੀ ਕੇ ਗਿਆਂ ਤੋਂ ਪਿਛੋਂ ਕੈਹਣੇ ਲਗੀ ਹੁਣ ਕੀ ਓਥੇ (ਰਾਮਦਾਸ ਪੁਰੇ) ਜਾਣਾ ਹੈ। ਓਥੇ ਕੰਧਾਂ ਕਾਲੀਆਂ ਖੜੀਆਂ ਦਿਸਦੀਆਂ ਹੈਨ। ਏਹੋ ਹੀ ਕਿਹਾ ਕਰੇ, ਆਵੇ ਨਾ। ਕੁਦਰਤ ਨਾਲ ਬੀਮਾਰ ਹੋਇ ਗਈ। ਜਾਂ ਮਰਨ ਵਾਲੀ ਹੋਈ ਤਾਂ ਡੋਲੀ ਮੇਂ ਪੈ ਕੇ ਆਈ ਰਾਮਦਾਸ ਪੁਰੇ। ਗੁਰੂ ਮਹਾਰਾਜ ਜੀ ਬਚਨ ਕੀਤਾ ਹੁਣ ਕਿਓਂ ਆਈ ਹੈਂ, ਕੰਧਾਂ ਕਾਲੀਆਂ ਦਸਦੀ ਸੀ। ਮਸਤਾਨੀ ਬੋਲੀ ਕਿ ਡੰਡੇ ਨਾਲ ਆਈ ਹਾਂ, ਐਵੇਂ ਨਹੀਂ ਆਈ।

## ਸਖ਼ਤੀਆਂ

ਮਾਛੂਵਾੜੇ ਮੈ ਭੀ ਨਾਮਧਾਰੀਏ ਸਿੰਘ ਹੈਂ। ਜੇ ਧੰਨਾ ਸਿੰਘ ਕੇ ਘਰ ਨਾਮਧਾਰੀਆ ਆਇ ਜਾਵੇ ਤਾਂ ਥਾਨੇ ਮੈ ਰਪਟ ਕਰ ਔਣੀ। ਰਾਤ ਕੱਟ ਲੈਣੀ ਜਿਸ ਰਹਿਣਾ ਹੋਵੇ।

ਨੱਥਾ ਸਿੰਘ ਮਜ਼ਬੀ ਅੱਕ ਪੱਟਦਾ ਹੁੰਦਾ ਸੀ। ਪਟੜੀ ਰਾਹ ਛਡਕੇ ਦੂਰ ਪੈਲਾਂ[੧] ਲਾਇ ਲੈਣੀਆਂ ਤੇ ਰਹਿਣਾ। ਪਿੰਡਾਂ ਕੇ ਲੋਕ ਨਾ ਥੇ ਡਰਦੇ ਕਿਸੇ ਨੂੰ ਰਹਿਣ ਦਿੰਦੇ ਕਿਉਂਕਿ ਠਾਣੇਦਾਰ ਕਰੜਾਈ ਕਰਦਾ ਸੀ ਨੰਬਰਦਾਰਾਂ ਕੋ ਤੇ ਚੌਕੀਦਾਰਾਂ ਕੋ ਕੇ ਰਾਈਆਂ ਮੇਂ, ਕੋਟ ਮੇਂ, ਕੁਰਕੀ ਕਟਾਣੀ ਲਾਟੋ, ਚੱਕ, ਟੋਢੇਵਾਲ ਏਨਾਂ ਪਿੰਡਾਂ ਵਿਚ ਨਾਮਧਾਰੀਆ ਰਾਤ ਕੋ ਨਾ ਦਿਨ ਕੋ ਕੋਈ ਰਹੇ।

ਮੁਕਬਰ ਸਪੈਦਪੋਸ਼ ਸੁੱਖੂ ਥੀਂ ਲੈ ਕੇ ਠਾਕਰੀਏ ਨਾਮਧਾਰੀ ਥੀਂ ਸਭ ਤਨਖਾਹ ਖਾਂਦੇ ਹੈਂ। ਕਰੜਾਈ ਸਾਰੇ ਕਰਨ ਲਗੇ। ਜਿਥੇ ਸਿੰਘ ਹੋਵੇ ਖਬਰ ਗਾਰਦ ਨੂੰ ਦੇਣੀ ਤੇ ਉਠਵਾਇ ਦੇਣਾ ਜਾਂ ਫੜਾਇ ਦੇਣਾ। ਜੇ ਸਿੰਘ ਕਿਸੇ ਦੇ ਘਰ ਰਾਤ ਕੱਟੇ ਤਾਂ ਚੁਪ ਚਾਪ ਅਨੇਰੇ ਅਨੇਰੇ ਨਿਕਲਕੇ ਲਿਖਣ ਵਾਲੀ ਜਗਾ ਆਇ ਬੈਠਣਾ। ਮੀਂਹ ਥੀਂ ਡਰਦੇ ਸਿੰਘਾਂ ਨੇ ਮਨਸਾ ਰਾਮ ਕੀ ਸਮਾਧ ਮੇਂ ਰਾਤ ਕਟਣੀ।[੨] ਮੁਨ੍ਹੇਰੇ ਹੀ ਉਠਕੇ ਚਲੇ ਜਾਣਾ ਕਿਉਂਕਿ ਸਮਾਧ ਵਾਲੇ ਸਾਧ ਨੇ ਆਇਕੇ ਸਿੰਘਾਂ ਨੂੰ ਗਾਲ਼ਾਂ ਕਢਣੀਆਂ ਕਿ ਧੁਆਡੇ ਏਥੇ ਰਹਿਣ ਤੇ ਹੌਲਦਾਰ ਤੰਗ ਕਰਦਾ ਹੈ। ਗੁਰੂਸਰ[੩] ਭੀ ਪੈਹਰਾ ਰਹਿੰਦਾ ਸੀ ਕੇ ਏਥੇ ਕੋਈ ਨਾਮਧਾਰੀਆ ਸਿੰਘ ਨਾ ਬੜੇ ਨਾ ਰਾਤ ਰਹੇ। ਮਾਘਾ ਸਿੰਘ ਚੱਕੀਆਂ ਨਾਲ ਆਟਾ ਪੀਹਕੇ ਪਕਾਇਕੇ ਜਿਥੇ ਸਿੰਘ ਹੋਣ ਓਥੇ ਹੀ ਪ੍ਰਸ਼ਾਦੇ ਪੁਚਾਇ ਦੇਣੇ। ਮਹੰਤ ਨੇ ਪਰਉਪਕਾਰ ਕੀ ਬਾਤ ਤੇ ਭਲੇ ਦੀ ਕਰਨੀ। ਸੰਗਤ ਕੇ ਵਾਸਤੇ ਖਰਾਸ ਭੀ ਲੁਆਇ ਦਿਤਾ।

## ਸੁੱਖੂ ਬਾਂਦਰ

ਜਦੋਂ ਨਹਿਰ ਨਿਕਲਦੀ ਸੀ ਤਾਂ ਓਥੇ ਹੱਟੀ ਸੀ। ਕਈ ਸਿੰਘ ਓਥੇ ਭੀ ਰਾਤ ਕਟਦੇ

---

੧. ਪੱਟੀਆਂ ਲਾ ਕੇ ਬੋਰੇ ਜਾਂ ਹੋਰ ਭਾਰੇ ਕਪੜੇ ਦਾ ਛੱਪਰ ਛਾ ਕੇ ਬਣਾਉਣਾ।

੧. ਪਿੰਡ ਰਾਈਆਂ ਤੋਂ ਸ੍ਰੀ ਭੈਣੀ ਸਾਹਿਬ ਦੀ ਸੜਕ ਦੇ ਨੇੜੇ।

੨. ਪਿੰਡ ਲੱਲਾਂ, ਰਿ. ਪਟਿਆਲਾ ਦਾ ਗੁਰਦੁਆਰਾ ਪਾ: ੧੦.

ਸੀ। ਏਕ ਬਾਂਦਰ ਆਇ ਰਿਹਾ। ਉਸਕਾ ਨਾਮ ਸੁੱਖੂ ਧਰਿਆ। ਨਿੰਦਕ ਕੇ ਸਾਮ੍ਹਣੇ ਸਿੰਘਾਂ ਨੇ ਬਾਂਦਰ ਨੂੰ ਸੁੱਖੂ ਕਰਕੇ ਬੁਲਾਉਣਾ। ਨਿੰਦਕ ਨੇ ਸੁਣ ਸੁਣਕੇ ਅੰਦਰੋ ਅੰਦਰ ਜਲ ਜਾਣਾ। ਸਿੰਘਾਂ ਨੇ ਜਾਣ ਜਾਣਕੇ ਬੁਲੈਣਾ।

## ਕਸਾਈ ਦਾ ਕਹਿਣ

ਗੁਰੂ ਹਰੀ ਸਿੰਘ ਜੀ ਲੁਧਿਆਣੇ ਗਏ ਹੋਏ ਥੇ। ਬੁਢੇ ਦਰਿਆਉ ਪਰ ਇਸ਼ਨਾਨ ਕਰਨ ਗਏ। ਓਸ ਜਗਾ ਏਕ ਕਸਾਈ ਆਇਆ। ਗੁਰੂ ਮਹਾਰਾਜ ਜੀ ਬਚਨ ਕੀਤਾ ਅਸੀਂ ਤੈਨੂੰ ਕਹਿੰਦੇ ਕੁਛ ਨਹੀਂ ਹੈਂ ਪਰ ਤੂੰ ਸਚ ਦੱਸ ਕਿ ਗਊ ਬਕਰੀ ਕੀ ਛੁਰੀ ਏਕ ਹੈ ਕਿ ਦੋਇ ਹੈਂ ? ਕਸਾਈ ਨੇ ਕਹਾ ਜੀ ਛੁਰੀ ਇਕ ਹੈ ਗਊ ਬਕਰੀ ਦੀ। ਬ੍ਰਾਹਮਣ ਖਤਰੀ ਚੋਰੀ ਖਾਂਦੇ ਹੈਂ। ਬੜੇ ਬੜੇ ਲੋਕ ਜੋ ਜਿਤਨਾ ਲੈਣਾ ਹੋਵੇ ਉਤਨੇ ਪੈਸੇ ਬੰਨਕੇ ਤੁਰੇ ਜਾਂਦੇ ਰੁਮਾਲ ਧਰ ਜਾਂਦੇ ਹੈਂ। ਉਤਨਾ ਮਾਸ ਤੋਲਕੇ ਰੁਮਾਲ ਮੈ ਬੰਨਕੇ ਧਰ ਛਡਦੇ ਹਾਂ ਤਾਂ ਤੁਰੇ ਜਾਂਦੇ ਹੀ ਚੁੱਕ ਲਿਜਾਂਦੇ ਹਨ। ਭਾਵੇਂ ਕੋਈ ਮਾਸ ਬੰਨ ਦੇਈਏ ਲਜਾਇਕੇ ਖਾ ਲੈਂਦੇ ਹਨ।



# ਗੋਂਦੇ ਸਿਪਾਹੀ ਦਾ ਕਤਲ਼
## (ਜਨਵਰੀ ੧੮੮੩ ਈ.)

ਫੇਰ ਗੋਂਦਾ ਸਪਾਹੀ ਆਇਆ ਰਾਮਦਾਸਪੁਰੇ ਮੇਂ ਨੌਕਰੀ ਲਵਾਇਕੇ। ਵਾਹਯਾਤ ਬਕਣਾ। ਆਪਣਾ ਬਡਾ ਜੋਰ ਜਣਾਵੇ। ਕਹੇ ਕਿ ਮੇਰੇ ਸਾਮ੍ਹਣੇ ਦੋ ਸਿੰਘ ਆਵਣ ਤਾਂ ਭੀ ਮੈਂ ਕੁਝ ਨਹੀਂ ਜਾਣਦਾ ਹਾਂ। ਦੋ ਦੋ ਨੂੰ ਫੜਕੇ ਮਾਰ ਦੇਵਾਂ। ਸਿੰਘਾਂ ਕੀ ਬੇਅਦਬੀ ਕਰਨੇ ਲਗਾ। ਗਾਲਾਂ ਕਢਣੀਆਂ ਇਜ਼ਤ ਭੀ ਲਾਹੁਣੀ, ਧੱਕੇ ਭੀ ਦੇਣੇ ਆਏ ਸਿੰਘਾਂ ਨੂੰ। ਬੜਾ ਹੰਕਾਰੀ ਜੀਵ ਸੀ। ਨਾਲੇ ਘੂਰੇ ਨਾਲੇ ਖਾਵੇ। ਜੇ ਲਿਖਨ ਦੇ ਵੇਲੇ ਤੋਂ ਬਾਦ ਸਿੰਘ ਆਇ ਜਾਵੇ ਧੱਕੇ ਦੇਕੇ ਕੱਢ ਦੇਣਾ, ਪਟੜੀ ਸੇ ਬਾਹਰ ਕਰਨਾ।

ਡੇਰੇ ਕੇ ਪਿਛੇ ਘਰ ਸੀ। ਬੱਕਰੇ ਅਰ ਕੁੱਕੜ ਮਾਰਨੇ ਅਰ ਖਾਣੇ। ਹੁੱਕਾ ਪੀਣਾ ਰਸਤੇ ਪਰ ਬੈਠਕੇ। ਪੁਲਿਸ ਵਾਲੇ ਤਬੇਲੇ ਕੀ ਡਿਉਢੀ ਮੈ ਰਹਿੰਦਾ ਹੈ। ਜੀਆਂ ਕੋ ਮਾਰਦੇ ਹੈਂ ਅਰ ਖਾਂਦੇ ਹੈਂ ਅਰ ਸਿੰਘਾਂ ਕੋ ਖੜੇ ਬੀ ਨ ਹੋਣ ਦਿੰਦੇ ਹੈਂ। ਕੈਹਣਾ ਤੁਮ ਪਰਸਾਦੇ ਜਮਾ ਰਖਦੇ ਹੋ ਸਿੰਘਾਂ ਕੇ ਲੀਏ। ਜੇ ਪਰਸਾਦਾ ਨਾ ਮਿਲੇ ਤਾਂ ਨਾ ਕੋਈ ਆਵੇ ਨਾ ਕੋਈ ਜਮਾ ਹੋਵੇ। ਜੇ ਸਿੰਘ ਪਹਿਲੇ ਆਇ ਜਾਏ ਤਾਂ ਜਲ ਕਾ ਆਸਰਾ ਦੇਖਕੇ ਰਾਤ ਦਿਨ ਕੱਟਕੇ ਦਰਸ਼ਨ ਕਰਕੇ ਗੁਰੂ ਹਰੀ ਸਿੰਘ ਜੀ ਦਾ ਹਰਿਆਂ ਹੋਣਾ। ਰਾਤ ਕਿਤੇ ਕੱਟਣੀ ਦਿਨ ਕਿਤੇ ਕੱਟਣਾ। ਰਾਤ ਨੂੰ ਪਰਸਾਦਾ ਦੇਣਾ ਜਿਸਨੂੰ ਦੇਣਾ ਹੋਵੇ। ਜੇਹੜੇ ਸਿੰਘ ਟਹਿਲਾਂ ਕਰਨ ਵਾਲੇ ਹੈਂ ਸੋ ਭੀ ਲੁੱਕ ਛਿਪਕੇ ਰਾਤ ਕੱਟਣ। ਜੇ ਸਿੰਘ ਪਰਸਾਦੇ ਛਕਦੇ ਹੋਵਣ, ਸਪਾਹੀ ਨੂੰ ਔਂਦਾ ਦੇਖ ਲੈਣਾ ਤਾਂ ਸਿੰਘਾਂ ਨੇ ਖਿੰਡ ਜਾਣਾ। ਸਪਾਹੀ ਦਾ ਫਿਕਰ ਹੀ ਰਹਿਣਾ ਕਿ ਏਥੋਂ ਨਾ ਆ ਜਾਵੇ, ਏਧਰੋਂ ਨਾ ਆਇ ਜਾਵੇ। ਏਕ ਮਸਤਾਨਾ ਡੇਰੇ ਅੰਦਰ ਬੜ ਗਿਆ। ਕੇਸਾਂ ਥੀਂ ਫੜਕੇ ਬਾਹਰ ਆਂਦਾ ਹੌਲਦਾਰ ਨੇ ਕਿ ਤੂੰ ਅੰਦਰ ਕਿਉਂ ਬੜਿਆ ਸੀ। ਠਾਣੇ ਭੇਜ ਦੀਆ। ਜਿਮੇਂ ਪਿਛੇ ਸਿੰਘਾਂ ਨਾਲ ਹੋਈ ਸੀ ਤਿਸੀ ਤਰਾਂ ਹੋਇ ਰਹੀ ਹੈ। ਜਗਾ ਪਰ ਜਗਾ ਨਾਮਧਾਰੀਆਂ ਪਰ ਕਰੜਾਈ ਤੁਰਕਾਂ ਕੀ ਤੇ ਫਰੰਗੀਆਂ ਕੀ ਕੀਤੀ ਹੋਈ ਸੀ।

### ਅੜਬੰਗ ਸਿੰਘ ਦਰਸ਼ਨ ਕਰਨ ਆਇਆ

ਅੜਬੰਗ ਸਿੰਘ[੧] ਗੁਰੂ ਹਰੀ ਸਿੰਘ ਮਹਾਰਾਜ ਜੀ ਕੇ ਦਰਸ਼ਨ ਕਰਨ ਕੋ ਆਇਆ।

---

੧. ਭਗਵਾਨ ਸਿੰਘ ਪਿੰਡ ਮਰ੍ਹਾਂਣਾ, ਜ਼ਿਲ੍ਹਾ ਅੰਮ੍ਰਿਤਸਰ। ਉਪਨਾਮ ਅੜਬੰਗ ਸਿੰਘ ਜਾਂ ਅੜਬੰਗੀ।

ਕਟਾਣੀ ਕਾ ਜੋ ਮੁਕਬਰ ਇੰਦਰ ਸੀ ਤਿਸਦੇ ਬਾਗ ਮੇਂ ਰਾਤ ਕੱਟੀ। ਜਾਂ ਅਗਲਾ ਦਿਨ ਹੋਇਆ ਗੁਰੂ ਮਹਾਰਾਜ ਜੀ ਮਦਾਨੇ ਚਲੇ ਚੜ੍ਹਦੀ ਦਿਸ਼ਾ ਨੂੰ। ਅੜਬੰਗ ਸਿੰਘ ਭੀ ਦਰਸ਼ਨ ਨੂੰ ਆਇਆ। ਮੁਕਬਰ ਕਟਾਣੀ ਵਾਲੇ ਨੇ ਖ਼ਬਰ ਗਾਰਦ ਨੂੰ ਦਿਤੀ ਕਿ ਭਗਵਾਨ ਸਿੰਘ ਮਰਾਣੇ ਕਾ ਜੋ ਨੱਠਿਆ ਹੋਇਆ ਸੀ ਸੋ ਆਇਆ ਹੈ।[1] ਪੰਜ ਸੌ ਰੁਪਯਾ ਇਨਾਮ ਕਾ ਹੈ ਜੋ ਪਕੜੇ। ਤਤਕਾਲ ਮੁਨਸ਼ੀ ਅਰ ਸਪਾਹੀ ਗੋਂਦਾ ਗਏ ਜਿੱਧਰ ਨੂੰ ਗੁਰੂ ਜੀ ਗਏ ਹੋਏ ਸੇ।

ਅੜਬੰਗ ਸਿੰਘ ਨੇ ਗੁਰੂ ਹਰੀ ਸਿੰਘ ਜੀ ਕਾ ਦਰਸ਼ਨ ਕੀਤਾ, ਮਨ ਹਰਾ ਹੋਇਆ। ਜੋ ਬਚਨ ਕਰਨਾ ਸੀ ਸੋ ਕੀਤਾ। ਤੁਰਕਾਂ ਕੋ ਦੇਖਕੇ ਅੜਬੰਗ ਸਿੰਘ ਨੇ ਪੁਛਿਆ ਜੀ ਹੁਣ ਕਿਵੇਂ ਕਰੀਏ ਤੁਰਕ ਔਂਦੇ ਹੈਂ। ਗੁਰੂ ਜੀ ਬਚਨ ਕੀਤਾ ਜਿਵੇਂ ਤੇਰੀ ਰਜਾਇ ਹੈ ਤਿਵੇਂ ਕਰ। ਚਰਨਾਂ ਪਰ ਮੱਥਾ ਟੇਕਕੇ ਸਿੰਘ ਚੜਦੀ ਦਿਸ਼ਾ ਨੂੰ ਤੁਰਿਆ। ਕਾਹਲਾ ਕਦਮ, ਲੰਬੀ ਡਿੰਘ ਭਰੀ। ਗੁਰੂ ਜੀ ਡੇਰੇ ਨੂੰ ਮੁੜ ਆਏ।

ਮੁਨਸ਼ੀ ਤੇ ਸਪਾਹੀ ਦੀ ਮੌਤ ਨੇੜੇ ਆਈ। ਭਾਵੀ ਕੇ ਪਰੇਰੇ ਹੋਏ ਉਸਕੇ ਮਗਰ ਨੱਸੇ। ਪਾਛੇ ਹੌਲਦਾਰ ਕੋਟ ਕੀ ਤਰਫ ਸੇ ਹੋਇਕੇ ਔਂਦਾ ਸੀ, ਤਿਸਨੇ ਮਗਰੋਂ ਅਵਾਜ਼ ਮਾਰੀ ਕਿ ਮੁੜ ਆਓ ਏਹ ਤਾਂ ਤੱਖਰਾਂ ਕਾ ਫਕੀਰ ਹੈ। ਮੁੜ ਆਓ ਮਗਰ ਨਾ ਜਾਓ, ਮੇਰਾ ਦੇਖਿਆ ਹੋਇਆ ਹੈ। ਪਰ ਓਨਾ ਕੋ ਹੋਣੀ ਲਈ ਜਾਵੇ।

ਗੋਂਦਾ ਕੈਂਹਦਾ ਹੁੰਦਾ ਸੀ ਮੇਰੇ ਸਾਮ੍ਹਣੇ ਦੋ ਸਿੰਘ ਆਇ ਜਾਵਣ ਤਾਂ ਮੈਂ ਭਿੜਾਇਕੇ ਮਾਰ ਦੇਂਵਾ। ਕੁਝ ਨਹੀਂ ਜਾਣਦਾ ਹਾਂ। ਹੁਣ ਇਕ ਸਿੰਘ ਦੇ ਸਾਮ੍ਹਣੇ ਹੋਣ ਲਗਾ ਹੈ। ਹੌਲਦਾਰ ਤਾਂ ਡੇਰੇ ਕੋ ਮੁੜ ਆਇਆ ਸਪਾਹੀ ਗੋਂਦਾ ਆਗੇ ਤੇ ਮੁਨਸ਼ੀ ਪਿਛੇ ਹੱਲੇ ਨਾਲ ਚਲੇ। ਸਪਾਹੀ ਕੇ ਮਨ ਮੇਂ ਹੌਂਸਲਾ ਕੇ ਮੈਂ ਫੜ ਲਊਂਗਾ।

ਕੋਟ ਕੀ ਜੂਹ ਲੰਘਕੇ ਅਗੇ ਰੇਤੇ ਕੇ ਟਿੱਬੇ ਆਏ ਨਾਲੇ ਨੀਲੋਂ ਕੀ ਜ਼ਮੀਨ ਆ ਗਈ। ਅੜਬੰਗ ਸਿੰਘ ਨੇ ਕਹਾ ਕਿ ਮੁੜ ਜਾ ਨਾ ਆ ਅਗੇ। ਦੋ ਰੁਪਯੇ ਲੈ ਕੇ ਮੁੜ ਜਾ, ਮੁੜ ਜਾਣਾ ਅੱਛਾ ਕੰਮ ਹੈ। ਫੇਰ ਕਹਾ ਕਿ ਲੋਈ ਭੀ ਲੈ ਲੈ ਮੁੜ ਜਾ। ਗੜਵਾ ਪਿੰਨੀਆਂ ਕਾ ਭਰਿਆ ਸਿਟਿਆ ਤੇ ਕਿਹਾ ਮੁੜ ਜਾ ਪਰ ਗੋਂਦਾ ਨਾ ਮੁੜਿਆ। ਮੌਤ ਲਈ ਜਾਵੇ। ਉਸਕੇ ਦਿਲ ਵਿਚ

---

੧. ਜੂਨ ੧੯੭੧ ਵਿਚ ਅੰਮ੍ਰਿਤਸਰ ਦੇ ਬੁੱਚੜ ਬੱਧ ਕਾਂਡ ਵਿਚ ਭਗਵਾਨ ਸਿੰਘ ਸ਼ਾਮਲ ਹੋਣ ਕਰਕੇ ਭਗੌੜਾ ਕਰਾਰ ਦਿੱਤ ਹੋਇਆ ਸੀ। ਰਾਇਕੋਟ ਬੁੱਚੜ ਕੇਸ ਵਿਚ ਵੀ ਇਹ ਸਿੰਘ ਸ਼ਾਮਲ ਸੀ। ਅੜਬੰਗ ਸਿੰਘ ਬਹੁਤ ਬਹਾਦੁਰ ਅਤੇ ਹੌਸਲੇ ਵਾਲਾ ਸੀ। ਪੁਲੀਸ ਸਦਾ ਇਸਦੀ ਤਲਾਸ਼ ਵਿਚ ਰਹਿੰਦੀ ਸੀ। ਫੇਰ ਵੀ ਭਗਵਾਨ ਸਿੰਘ ਸੁੰਦਰ ਸਿੰਘ ਪਿੰਡ ਕਲ੍ਹੇਰੰ ਜ਼ਿਲ੍ਹਾ ਕਰਨਾਲ ਨਾਲ ਮਿਲਕੇ ਉਹ ਰੰਗੂਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰ ਆਇਆ ਸੀ ਅਤੇ ਹੁਕਮਨਾਮਾ ਭੀ ਲਿਆਇਆ ਸੀ (-ਕੂਕਾ ਮੂਵਮੈਂਟ, ਫਰੀਡਮ ਸਟ੍ਰਗਲ ਇਨ ਪੰਜਾਬ, ਪੰਨਾ ੬੮-੭੦)। ਸਿਪਾਹੀ ਗੋਂਦੇ ਦੀ ਮੌਤ ਤੋਂ ਬਾਅਦ ਅੜਬੰਗ ਸਿੰਘ ਕਸ਼ਮੀਰ ਰਿਆਸਤ ਨਾਲ ਸੰਪਰਕ ਵਧਾਉਣ ਹਿਤ ਕਸ਼ਮੀਰ ਚਲਾ ਗਿਆ ਅਤੇ ਕੁਛ ਸਮੇਂ ਬਾਅਦ ਰੂਸ ਚਲਾ ਗਿਆ ਸੀ ਅਤੇ ਅੰਗ੍ਰੇਜ਼ਾਂ ਵਿਰੁੱਧ ਸਰਗਰਮ ਰਿਹਾ। ਗੁਪਤ ਸਰਕਾਰੀ ਰਿਕਾਰਡ ਇਨ੍ਹਾਂ ਤੱਥਾਂ ਦੀ ਪੁਸ਼ਟੀ ਕਰਦੇ ਹਨ। -Foreign Deptt. Secret I June ੧੮੮੬ No. ੧੨-੧੯੬, and Foreign Deptt. Secret, August ੧੮੮੯, No. ੧੧੪-੧੧੫

ਹੌਂਸਲਾ ਸੀ ਕਿ ਏਨੂੰ ਫੜਕੇ ਪੰਜ ਸੌ ਰੁਪਯਾ ਇਨਾਮ ਲਵਾਂਗਾ। ਮਗਰ ਨੱਸਿਆ। ਜਾਂ ਨਾ ਸਿੰਘ ਨੂੰ ਮਿਲਿਆ ਰਿਆ ਤਾਂ ਅੜਬੰਗ ਸਿੰਘ ਨੂੰ ਤੁਰਕ ਨੇ ਆਣ ਪਾਈ ਕਿ ਤੂੰ ਗਊ ਖਾਵੇਂ ਜੇ ਅਗੇ ਜਾਵੇਂ। ਅੜਬੰਗ ਸਿੰਘ ਨੇ ਭੀ ਕਿਹਾ ਕਿ ਤੂੰ ਸੂਰ ਖਾਵੇਂ ਜੇ ਪਿਛੇ ਮੁੜੇਂ। ਅੜਬੰਗ ਸਿੰਘ ਖੜਾ ਹੋਇਆ ਤੇ ਕਿਹਾ ਕਿ ਵਾਰ ਕਰ ਲੈ। ਤੁਰਕ ਨੇ ਆਇਕੇ ਡੰਡਾ ਮਾਰਿਆ। ਅੜਬੰਗ ਸਿੰਘ ਕੀ ਸੱਜੀ ਅੱਖ ਦੇ ਹੇਠਾਂ ਲਗਿਆ। ਸਿੰਘ ਨੇ ਜ਼ਰਾ ਕੁ ਸਿਰ ਫੇਰਿਆ। ਫੇਰ ਸਿੰਘ ਨੇ ਖੂੰਡ ਵਾਲੇ ਪਾਸਿਓਂ ਜਿਓਂ ਸੋਟਾ ਮਾਰਿਆ ਤੁਰਕ ਕੀ ਪੁੜਪੁੜੀ ਮੇਂ ਲਗਾ। ਤੁਰਕ ਬੇਹੋਸ਼ ਹੋਇਕੇ ਧਰਤੀ ਪਰ ਡਿੱਗ ਪਿਆ। ਉਠਨੇ ਲਗਾ ਤਾਂ ਇਕ ਹੋਰ ਮਾਰਿਆ ਮੱਥੇ ਵਿਚ। ਨੱਕ ਦੇ ਉਤੋਂ ਦੀ ਲਗਾ। ਇਕ ਹੋਰ ਭੀ ਲਾਇਆ। ਗੋਂਦਾ ਹੰਕਾਰੀ ਸੈਹਕ ਸੈਹਕ ਕੇ ਮਰਿਆ।[੧] ਮੁਨਸ਼ੀ ਦੂਰ ਖੜਾ ਸੀ। ਉਸਕੋ ਭੀ ਬੰਗਾਰਿਆ ਕਿ ਤੂੰ ਬੀ ਜਾਣੇ ਨਾ ਪਾਈਂ। ਕੈਹਣ ਲਗਾ ਮੈਂ ਤੇਰੀ ਕੈਲੀ ਗਾਂ ਹਾਂ ਮੈਨੂੰ ਨਾ ਮਾਰੀਂ। ਮੁਨਸ਼ੀ ਪਾਛੇ ਕੋ ਨੱਸਿਆ ਡਰਦਾ ਮਾਰਿਆ। ਨੱਸ ਵੀ ਨਾ ਹੋਵੇ। ਚੌਂਕੀ ਆਇਆ ਤੇ ਖਵਰ ਦਿਤੀ ਕਿ ਗੋਂਦਾ ਮਾਰਿਆ ਪੜਾ ਹੈ ਓਥੇ ਉਜਾੜ ਵਿਚ। ਮੈਂ ਭੀ ਨੱਸਕੇ ਬਚਿਆ ਹਾਂ।

ਲੋਕ ਚੁਫੇਰੇ ਦੇਖਦੇ ਥੇ ਪਰ ਨੇੜੇ ਕੋਈ ਨਹੀਂ ਗਿਆ। ਸ਼ੇਰ ਸਮਾਨ ਅੜਬੰਗ ਸਿੰਘ ਕਾਹਲਾ ਕਦਮ ਚੁੱਕੀ ਤੁਰਿਆ ਜਾਂਦਾ ਹੈ। ਨਹਿਰ ਦੀ ਪਟੜੀ ਜਿਉਂ ਪਿਆ ਹੈ ਬੀਸ ਤੀਸ ਕੋਸ ਪਰ ਜਾਇ ਰਿਹਾ। ਪਹਿਲੇ ਬਿਜਲੀਪੁਰ ਨਰੈਣ ਸਿੰਘ ਪਾਸੋਂ ਦੁਧ ਪੀਤਾ[੨] ਫੇਰ ਖਟੜੀਂ ਫੇਰ ਰਾਤੀਂ ਲੋਹਟਬੱਧੀ ਜਾਇ ਰਿਹਾ।

## ਲੁਧਿਆਣੇ ਖ਼ਬਰ ਕੀਤੀ

ਜਾਂ ਹੌਲਦਾਰ ਨੇ ਸੁਣਿਆਂ ਤਾਂ ਉਸਕੀ ਮੱਤ ਮਾਰੀ ਗਈ। ਸਭ ਦਰਵੱਜੇ ਬੰਦ ਕਰਕੇ ਸਿੰਘ ਅੰਦਰ ਦੇ ਦਿਤੇ। ਗੁਰੂ ਜੀ ਕੋ ਭੀ ਬੰਦ ਕਰ ਦੀਆ। ਜੰਦਰੇ ਲਗਾਏ ਦੀਏ। ਪਰਵਾਨਾ ਲਿਖਿਆ ਕਿ ਗਾਰਦ ਬੱਢੀ ਗਈ ਹੈ। ਮੁਨਸ਼ੀ ਘੋੜੀ ਪਰ ਚੜਕੇ ਘੋੜੀ ਦੁੜਾਈ। ਜਿਉਂ ਡਿਗਿਆ ਹੈ ਤੁਰਕ ਕੀ ਬਾਂਹ ਭੰਨਕੇ ਘੋੜੀ ਤਬੇਲੇ ਮੁੜ ਆਈ। ਕਟਾਣੀ ਵਾਲੇ ਮੁਕਬਰ ਨੇ ਇਤਲਾਹ ਦਿਤੀ ਤਾਂ ਥਾਨੇਦਾਰ ਚੜ੍ਹਕੇ ਆਇਆ ਮੌਕੇ ਪਰ। ਲੁਦਿਹਾਣੇ ਖਬਰ ਹੋਈ ਕਿ ਗਾਰਦ ਬੱਢ ਦਿਤੀ ਹੈ ਕੂਕਿਆਂ ਨੇ ਭੈਣੀ ਮੇਂ। ਜਾਂ ਇਹ ਖਬਰ ਆਈ ਮਾਨੋ ਚਿੰਣਗ ਚੋਲੇ ਬਿਚ ਪਈ। ਅਗਨ ਲੱਗ ਉਠੀ। ਉਸੀ ਵਕਤ ਪੁਲੀਸ ਕੋ ਯਕਿਆਂ ਪਰ ਚਾੜ੍ਹਕੇ ਭੇਜਿਆ। ਲੰਦਨ ਤਕ ਤਾਰ ਦਿਤੀ ਗਈ ਕਿ ਗਾਰਦ ਕੂਕਿਆਂ ਭੈਣੀ ਮੇਂ ਬਢ ਦਿਤੀ ਹੈ।

ਗੁਰੂ ਮਹਾਰਾਜ ਜੀ ਕੋ ਪਹਿਲੇ ਤਬੇਲੇ ਮੈ ਲੈ ਗਏ। ਦੋ ਸਪਾਹੀ ਬੰਦੂਕਾਂ ਫੜੀਆਂ ਦੋਹੀਂ ਪਾਸੀਂ ਤੇ ਤੀਏ ਸਪਾਹੀ ਨੇ ਫੜੇ ਹੋਏ ਹੈਂ ਲਕ ਨੂੰ ਹੱਥ ਪਾਇਕੇ। ਕੋਠੜੀ ਮੇਂ ਬੰਦ ਕੀਤੇ।

---

੧. ਗੋਂਦਾ ਜਨਵਰੀ ੧੮੮੩ ਈ. ਵਿਚ ਮਾਰਿਆ ਗਿਆ ਸੀ।

੨. ਸਪੁੱਤਰ ਸ੍ਰ. ਭਗਵਾਨ ਸਿੰਘ ਪਿੰਡ ਬਿਜਲੀਪੁਰ, ਮਾਛੀਵਾੜੇ ਦੇ ਨੇੜੇ, ਜ਼ਿਲ੍ਹਾ ਲੁਧਿਆਣਾ।

ਪੈਹਰਾ ਖੜਾ ਕਰ ਦੀਆ। ਸਭ ਸਿੰਘ ਏਹੀ ਬੇਨਤੀ ਕਰਦੇ ਹੈਂ ਕਿ ਸਤਿਗੁਰੂ ਰਾਮ ਸਿੰਘ ਜੀ ਰੱਛਿਆ ਕਰੋ। ਤੇਰਾ ਬਿਰਦ ਹੈਂ ਲਜਿਆ ਰੱਖ ਲਵੋ ਜਿਮੇਂ ਪਿਛੇ ਭਗਤਾਂ ਕੀ ਰੱਛਿਆ ਕੀਤੀ ਹੈ। ਏਹ ਭੈ ਸੀ ਕਿ ਅੜਬੰਗ ਸਿੰਘ ਫੜਿਆ ਨਾ ਜਾਏ। ਸਿੰਘ ਦਿਨ ਤਾਂ ਸਾਰਾ ਹੀ ਖੱਟੜੀਂ ਕਮਾਦ ਮੇਂ ਰਿਹਾ, ਰਾਤੋ ਰਾਤ ਸਹਜੜੀਂ ਜਾਇ ਬੜਿਆ। ਜਾਂ ਸਿੰਘਾਂ ਨੇ ਸੁਣਿਆ ਕਿ ਸਿੰਘ ਫੜਿਆ ਨਹੀਂ ਗਿਆ ਤਾਂ ਸਭ ਰਾਜੀ ਹੋਏ ਕਿ ਹੁਣ ਰੱਛਿਆ ਹੋਈ ਹੈ। ਚੰਗਾ ਹੋਇਆ ਸਿੰਘ ਨਾ ਹੱਥ ਆਇਆ। ਗੁਰਦਿੱਤ ਸਿੰਘ (ਮਹੰਤ) ਨੂੰ ਥਾਨੇਦਾਰ ਨੇ ਖੁਮਾਣੋਂ ਭੇਜਿਆ ਕਿ ਲੱਭ ਤੂੰ ਹੀ ਜਾਇਕੇ ਉਸਨੂੰ। ਹੋਰ ਸਭ ਬੰਦੇ ਦਿਨ ਚੜੇ ਮਦਾਨ ਚੱਲੇ, ਨਾਲ ਪੈਹਰਾ ਜਨਾਨਿਆਂ ਕੇ ਭੀ ਤੇ ਸਿੰਘਾਂ ਕੇ ਭੀ। ਜੈਮਲ ਸਿੰਘ ਨਾਲ ਪੰਜ ਸਪਾਹੀ। ਗੁਰੂ ਜੀ ਨਾਲ ਏਕ ਹੌਲਦਾਰ ਤੇ ਏਕ ਮੁਨਸ਼ੀ ਮਦਾਨ ਗਏ।

## ਮੌਕੇ ਤੇ ਪੜਤਾਲ

ਬਾਰਬਟਨ ਅਰ ਕਮਿਸ਼ਨਰ ਦੋਨੋਂ ਆਏ ਸਣੇ ਸਪਾਹੀ ਸ਼ਸਤਰ ਲਗੇ ਲਗਾਏ, ਨਾਲ ਤੋਪਾਂ ਲਿਆਏ, ਕੁਹਾੜੇ ਕੇ ਪੜਾਉ ਪਰ ਰੱਖੀਆਂ ਗਈਆਂ। ਭਰੀ ਬੰਦੂਕ ਕਾ ਪੈਹਰਾ ਖੜਾ ਕੀਆ। ਹੇਠਾਂ ਉਤੇ ਕੋਠਿਆਂ ਕੇ ਸਪਾਹੀ ਹੀ ਸਪਾਹੀ ਦਿੱਸਣ। ਬਟਨ ਗੁਰੂ ਹਰੀ ਸਿੰਘ ਜੀ ਸੇ ਪੁੱਛਣ ਲਗਾ ਕੈਸੇ ਖੂਨ ਹੋਇਆ ਹੈ। ਬਚਨ ਕੀਤਾ ਸਾਨੂੰ ਤਾਂ ਹੌਲਦਾਰ ਨੇ ਜੰਦਰੇ ਲਗਾਇਕੇ ਅੰਦਰ ਦਿਤਾ ਹੈ, ਸਾਨੂੰ ਕੁਝ ਖਵਰ ਨਹੀਂ ਕਿਵੇਂ ਹੋਈ। ਜੇਕਰ ਸਿੰਘਾਂ ਨੂੰ ਜੰਦਰੇ ਅੰਦਰ ਨਾ ਦਿੰਦਾ ਤਾਂ ਅਸੀਂ ਸਿੰਘਾਂ ਨੂੰ ਘੋੜਿਆਂ ਪਰ ਚਾੜ੍ਹਕੇ ਮਗਰ ਭੇਜਦੇ। ਅਛੇ ਅਛੇ ਘੋੜੇ ਘੋੜੀਆਂ ਸਾਡੇ ਕੋਲ ਹਾਜ਼ਰ ਸੀ, ਸਿੰਘਾਂ ਨੂੰ ਭੇਜਕੇ ਫੜਾਇ ਲੈਂਦੇ। ਪਰ ਕੀ ਕਰੀਏ ਹੌਲਦਾਰ ਨੇ ਸਾਨੂੰ ਜੰਦਰੇ ਅੰਦਰ ਦੇ ਰਖਿਆ। ਜਾਂ ਮੌਕਾ ਦੇਖਿਆ ਝੂਠੇ ਹੋਏ ਚੌਕੀ ਵਾਲੇ ਕਿ ਭੈਣੀ ਕੀ ਹੱਦ ਮੇਂ ਨਹੀਂ ਹੈ ਖੂਨ। ਕੋਟ ਕੀ ਪਟੜੀ ਸੇ ਭੀ ਬਾਹਰ ਖੂਨ ਹੋਣੇ ਸੇ ਕੁਝ ਪੇਸ਼ ਨਾ ਜਾਵੇ। ਹੌਲਦਾਰ ਨੂੰ ਖਫੇ ਹੋਏ ਕਿ ਤੁਮਨੇ ਲਿਖਾ ਹੈ ਕਿ ਗਾਰਦ ਬੱਢ ਦਿਤੀ ਹੈ। ਏਕ ਖੂਨ ਪਟੜੀ ਸੇ ਬਾਹਰ ਹੋਇਆ ਹੈ। ਇਤਨਾ ਲਿਖਣੇ ਮੇਂ ਸਰਕਾਰ ਕਾ ਬਡਾ ਹਰਜਾ ਹੋਇਆ ਹੈ। ਮੱਕੜੀ ਕੇ ਦਲ ਵਾਂਗੂੰ ਫ਼ੌਜਾਂ ਆਈਆਂ ਭੁਖੀਆਂ ਤਿਹਾਈਆਂ। ਮੌਕਾ ਦੇਖਕੇ ਮੁੜ ਗਏ। ਗੁਰੂ ਮਹਾਰਾਜ ਜੀ ਕੇ ਸਿਰ ਤਾਂ ਨਹੀਂ ਆਉਂਦਾ ਖੂਨ ਕਿਉਂਕਿ ਪਟੜੀ ਸੇ ਬਾਹਰ ਹੋਇਆ ਹੈ। ਫ਼ਰੰਗੀ ਹੌਲਦਾਰ ਨੂੰ ਝਹੀਆਂ ਲੈ ਲੈ ਕੇ ਪਵੇ ਕਿ ਤੁਮ ਸਜ਼ਾ ਕੀ ਲਾਇਕ ਹੋ। ਤੁਮਨੇ ਸਰਕਾਰ ਕਾ ਬੜਾ ਹਰਜਾ ਕੀਤਾ ਹੈ।

ਚੁਫੇਰੇ ਖਬਰਾਂ ਹੋਈਆਂ ਕਿ ਕੂਕਿਆਂ ਨੇ ਸਪਾਹੀ ਬੱਢ ਦਿਤਾ ਹੈ। ਨੰਬਰਦਾਰਾਂ ਨੂੰ ਤੇ ਚੌਕੀਦਾਰਾਂ ਨੂੰ ਏਹ ਹੁਕਮ ਹੋਇਆ ਕਿ ਜਿੱਥੇ ਕੂਕਾ ਮਿਲੇ ਉਸਕੋ ਫੜ ਕੇ ਲੈ ਆਵਣ। ਸੰਤੋਖ ਸਿੰਘ (ਲੇਖਕ) ਕੋ ਤੱਖਰਾਂ ਦਾ ਚੌਕੀਦਾਰ ਫੜ ਲੈ ਆਇਆ। ਤਬੇਲੇ ਮੇਂ ਅਕੱਠੇ ਕੀਤੇ ਸਭ ਸਿੰਘ ਜੋ ਆਏ। ਸਿੰਘਾਂ ਕੋ ਭੀ ਭੈ ਪੈ ਗਿਆ ਕਿ ਖ਼ਬਰੇ ਕੀ ਹੋਵੇਗੀ।

ਗੁਰੂ ਹਰੀ ਸਿੰਘ ਜੀ ਚੰਡੀ ਦੀ ਵਾਰ ਦਾ ਪਾਠ ਕਰਦੇ ਸੀ ਨਿੱਤ । ਗੋਂਦੇ ਮੋਏ ਕੇ ਪਾਛੇ ਬਚਨ ਕੀਤਾ ਹੁਣ ਅਸੀਂ ਨਹੀਂ ਪੜ੍ਹਨੀ। ਹੱਥ ਹੌਲਾ ਕਰਨਾ ਸੀ ਸੋ ਹੋਇ ਗਿਆ ਹੈ। ਖਾਲਸੇ ਕੀ ਫਤੇ ਹੈ ਕਿਉਂਕਿ ਤੁਰਕ ਮਾਰਿਆ ਹੈ। ਪਾਪ ਘਟੇਗਾ, ਦਿਨੋ ਦਿਨ ਦਰਵਾਜੇ ਪਰ ਭੀ ਨਰਮਾਈ ਹੋਵੇਗੀ।

ਜਗਾ ਪਰ ਜਗਾ ਕਰੜਾਈ ਕੀਤੀ। ਜਿਹੜਾ ਬਾਹਰ ਮਿਲੇ ਪਿੰਡਾਂ ਮੇਂ ਉਸਕੋ ਗਾਰਦ ਮੇਂ ਲੈ ਆਉਂਦੇ ਹੈਂ। ਫੇਰ ਲਿਖਕੇ ਭੇਜਿਆ ਕਿ ਸਪਾਹੀ ਪਿੰਡ ਕੀ ਜਮੀਨ ਸੇ ਬਾਹਰ ਮਾਰਿਆ ਹੈ। ਜਿਹੜੀਆਂ ਫ਼ੌਜਾਂ ਤੁਰੀਆਂ ਸੀ ਸੋ ਭੀ ਤਾਰ ਭੇਜਕੇ ਬੰਦ ਕਰ ਦਿੱਤੀਆਂ ਕਿ ਬੰਦੋਬਸਤ ਕਰ ਲਿਆ ਹੈ, ਫ਼ੌਜਾਂ ਮੁੜ ਜਾਓ। ਚਰੀ ਕਾ ਕੋਠਾ ਭਰਿਆ ਹੋਇਆ ਸੀ ਸੋ ਘੋੜਿਆਂ ਨੂੰ ਪਾਵਣ। ਗੁਰੂ ਜੀ ਬਚਨ ਕੀਤਾ ਕਿ ਲੰਗਰ ਚਲਦਾ ਰੱਖੋ। ਸਭ ਫੌਜਾਂ ਕੋ ਪ੍ਰਸ਼ਾਦਾ ਛਕਾਵੋ। ਲੋਹ ਤਪੀ ਰਹੀ। ਪ੍ਰਸ਼ਾਦਾ ਸਭ ਫੌਜਾਂ ਨੇ ਲੰਗਰੋਂ ਛਕਿਆ ਨਿਕਿਆਂ ਬਡਿਆਂ ਨੇ। ਟੋਕਰੇ ਭਰੇ ਰਹੇ ਅਤੇ ਫੌਜਾਂ ਛਕਣ। ਤਿੰਨੇ ਫਰੰਗੀ ਰਾਤ ਕੋ ਘੁਆੜੇ ਕੇ ਪੜਾਉ ਮੈ ਜਾਇ ਰੈਹਣ, ਦਿਨ ਚੜ੍ਹੇ ਫੇਰ ਔਣ ਗੁਰੂ ਮਹਾਰਾਜ ਜੀ ਕੇ ਚੁਬਾਰੇ ਮੇਂ। ਤਿੰਨੇ ਬੈਠਣ ਮੇਜ ਅਤੇ ਕੁਰਸੀਆਂ ਪਰ। ਜਿਸ ਸਿੰਘ ਕੋ ਕੁਝ ਪੁੱਛਨਾ ਹੋਵੇ ਉਥੇ ਹੀ ਪੇਸ਼ ਕਰਨਾ।

ਤੀਏ ਦਿਨ ਜ਼ਿਲੇ ਵਾਲਾ ਫਰੰਗੀ ਆਇਆ, ਨਾਲ ਉਸਕੇ ਮੇਮ ਆਈ। ਜਾਂ ਜਾਇਕੇ ਮੌਕਾ ਦੇਖਿਆ ਤਾਂ ਫਰੰਗੀ ਨੇ ਕਿਹਾ ਕਿ ਹੱਦ ਭੈਣੀ ਕੀ ਨਹੀਂ ਹੈ। ਹੱਦ ਕੋਟ ਕੀ ਸੇ ਭੀ ਬਾਹਰ ਖ਼ੂਨ ਹੋਇਆ ਹੈ। ਏਤਨੀ ਦੂਰ ਸਪਾਹੀ ਮਗਰ ਕਿਉਂ ਆਇਆ ਸੀ ? ਦਰਵੱਜੇ ਪਰ ਪੈਹਰੇ ਕਾ ਹੁਕਮ ਹੈ। ਫਰੰਗੀ ਨੇ ਸਮਝਿਆ ਕਿ ਲੋਭ ਕਾ ਮਾਰਿਆ ਸਪਾਹੀ ਏਡੀ ਦੂਰ ਆਇਆ ਸੀ। ਕਿਉਂ ਦਰਵੱਜਾ ਛਡਕੇ ਔਣਾ ਸੀ ? ਹੌਲਦਾਰ ਪਰ ਬਹੁਤ ਖਫਕੀ ਹੈਂ ਕਿ ਸਿੰਘ ਕਿਉਂ ਦਰਵੱਜੇ ਕੇ ਅੰਦਰ ਬੰਦ ਕੀਤੇ ਹੈਂ ਤੇ ਏਹ ਕਿਉਂ ਲਿਖਾ ਕਿ ਗਾਰਦ ਬੱਢ ਦਿਤੀ ਹੈ। ਏਕ ਖ਼ੂਨ ਹੋਇਆ ਹੈ ਏਤਨੀ ਦੂਰ, ਭੈਣੀ ਕੇ ਜ਼ੁੰਮੇਂ ਲਾਉਂਦਾ ਹੈ। ਖ਼ੂਨ ਨੀਲੋਂ ਕੀ ਜੂਹ ਮੇਂ ਹੋਇਆ ਹੈ।

ਫ਼ਰੰਗੀ ਨੇ ਬਟਨ ਸੇ ਪੂਛਾ। ਬਟਨ ਨੇ ਕਹਾ ਕਿ ਉਡਾਇ ਦੇਣੇ ਚਾਹੀਦੇ ਹੈਂ। ਫ਼ਰੰਗੀ ਨੇ ਬਟਨ ਕੋ ਕਹਾ ਕਿ ਦੇਖੋ ਮਲੇਰਕੋਟਲੇ ਮੇਂ ਜਿਸ ਫ਼ਰੰਗੀ ਨੇ ਉਡਾਏ ਥੇ ਉਸਕੋ ਉਤਾਰੂ ਕਰ ਦੀਆ ਥਾ, ਅਬ ਦਰ ਦਰ ਖਰਾਬ ਹੋਤਾ ਫਿਰਤਾ ਹੈ। ਦੋ ਦਿਨ ਕਰੜਾਈ ਰਹੀ। ਤੀਏ ਦਿਨ ਬੰਗ ਫੀਲ ਨੇ ਕਹਾ ਕਿ ਇਨਕੇ ਜ਼ੁੰਮੇ ਕੀ ਗੁਨਾਹ ਹੈ। ਖ਼ੂਨ ਜੰਗਲ ਮੇਂ ਜਾਇਕੇ ਹੋਇਆ ਹੈ ਦੋ ਕੋਸ ਪਰ। ਨਿਮਕ ਹਰਾਮ ਇਨਕੋ ਬੰਦ ਕਰਤਾ ਫਿਰਤਾ ਹੈ ਹੌਲਦਾਰ, ਅਰ ਖ਼ੂਨੀ ਕੇ ਮਗਰ ਨਹੀਂ ਗਿਆ। ਪੇਟੀ ਲਾਹ ਲੈਣੀ ਚਾਹੀਦੀ ਹੈ। ਕੋਲੋਂ ਬਟਨ ਨੇ ਕਹਾ ਕਿ ਜੇਕਰ ਪੇਟੀ ਅਬ ਲਾਹੋਗੇ ਤਾਂ ਕੂਕੇ ਬਿਗੜ ਜਾਏਂਗੇ। ਬਟਨ ਨੇ ਬਹੁਤ ਬਾਧੇ ਘਾਟੇ ਕੀਆਂ ਕਹੀਆਂ।

## ਗੁਰੂ ਜੀ ਰੱਛਿਆ ਕੀਤੀ ਹੈ

ਜਿਸਕਾ ਗੁਰੂ ਰਾਖਾ ਹੋਵੇ ਉਸਕੋ ਤੱਤੀ ਵਾਓ ਨਹੀਂ ਲੱਗਣ ਦਿੰਦਾ। ਗੁਰੂ ਜੀ ਕੋ ਤੇ ਸਿੰਘਾਂ ਕੋ ਛੋਡ ਦੀਆ। ਹੋਰ ਸਪਾਹੀ ਭੀ ਚਲੇ ਗਏ। ਰਾਜਿਆਂ ਕੀਆਂ ਫ਼ੌਜਾਂ ਰਹੀਆਂ ਸੀ। ਕੈਹਨ ਕੋਈ ਜੀਵ ਰੋਟੀ ਨਹੀਂ ਦਲਾਂ ਨੂੰ ਦੇ ਸਕਦਾ। ਇਹ ਗੁਰੂ ਕਾ ਛਾਇਆ ਹੈ। ਆਟੇ ਕੇ ਦੇਖੋ ਟੋਕਰੇ ਭਰੇ ਦਿਸਦੇ ਹੈਂ। ਸਭ ਫ਼ੌਜਾਂ ਨੇ ਪ੍ਰਸੰਨ ਹੋਇਕੇ ਉਪਮਾ ਕੀਤੀ ਕਿ ਇਹ ਦੇਗ ਗੁਰੂ ਜੀ ਕੀ ਚਲਾਈ ਹੋਈ ਹੈ, ਚਾਰ ਬਰਨ ਕੋ ਪ੍ਰਸਾਦਾ ਮਿਲਦਾ ਹੈ। ਪੈਹਲੇ ਸਲਾਹ ਇਹ ਸੀ ਬਟਨ ਕੀ ਕਿ ਡੇਰਾ ਉਡਾਇ ਦੇਣਾ ਹੈ। ਕਿਉਂਕਿ ਖ਼ੂਨ ਪਟੜੀ ਸੇ ਬਾਹਰ ਹੋਇਆ ਹੈ ਇਸ ਸਬਬ ਸੇ ਪੇਸ਼ ਨਾ ਗਈ। ਗੁਰੂ ਜੀ ਰੱਛਿਆ ਕਰੀ ਹੈ। ਨਿੰਦਕ ਮੁਕਬਰ ਸਭਨਾਂ ਕੀ ਇਹ ਮਨਸ਼ਾ ਹੋਈ ਕਿ ਗੁਰੂ ਹਰੀ ਸਿੰਘ ਜੀ ਕੋ ਲੈ ਜਾਣਗੇ, ਡੇਰਾ ਬੰਦ ਹੋ ਜਾਏਗਾ। ਏਕ ਭਾਈ ਕੋ ਅਗੇ ਲੈ ਗਏ ਸੇ, ਦੂਏ ਕੋ ਹੁਣ ਲੈ ਜਾਣਗੇ। ਡੇਰਾ ਉਜਾੜ ਹੋ ਜਾਏਗਾ।

ਪਰ ਜੇਹੜੀ ਗਲ ਗੁਰੂ ਜੀ ਨੂੰ ਅੱਛੀ ਲਗਦੀ ਹੈ ਸੋ ਨਿੱਤ ਨਿੱਤ ਸਵਾਈ ਚੜਦੀ ਹੈ। ਬੰਗ ਫੀਲ ਫ਼ਰੰਗੀ ਨੇ ਜਿਸ ਵਕਤ ਗੁਰੂ ਮਹਾਰਾਜ ਜੀ ਸੇ ਲੈ ਕੇ ਸਾਰੇ ਛੋਡ ਦੀਏ ਪੈਹਰੇ ਸਭ ਹਟ ਗਏ। ਸਿੰਘ ਤੁਰਨੇ ਫਿਰਨੇ ਲਗੇ। ਸਿੰਘਾਂ ਨੂੰ ਖੁਸ਼ੀਆਂ ਹੋਈਆਂ। ਗੁਰੂ ਹਰੀ ਸਿੰਘ ਜੀ ਕੀ ਰਿਹਾਈ ਸੁਣਕੇ ਸਰਬ ਜੀਵ ਹਰੇ ਹੋਏ। ਸਭ ਸੁੱਖਣਾ ਮਨੌਣ ਲਗੇ ਹਨੇਰੀ ਲੰਘ ਗਈ ਹੈ। ਸ਼ੁਕਰ ਕਰਿਆ ਸਭਨਾ ਨੇ। ਜੋ ਭੈ ਥਾ ਸੋ ਚੁਕਿਆ ਹੈ। ਦੀਵੇ ਬਲੇ ਕੇ ਵੇਲੇ ਕੀ ਜੋ ਰੋਕ ਸੀ ਸੋ ਬੰਦ ਹੋ ਗਈ।

ਗੁਰੂ ਜੀ ਹਰਿਮੰਦਰ ਪਰ ਬੈਠੇ। ਸਭ ਸਿੰਘਾਂ ਨੇ ਆਇ ਦਰਸ਼ਨ ਕੀਤਾ ਮਾਨੋ ਚੰਦਰਮਾ ਕੋ ਪਰਵਾਰ ਲਗਾ ਹੈ। ਦੀਦਾਰ ਕਰਕੇ ਸਿੰਘ ਹਰੇ ਹੁੰਦੇ ਹੈਂ। ਬਚਨ ਬਿਲਾਸ ਖੁਸ਼ੀ ਕੇ ਕਰਦੇ ਹੈਂ। ਦੀਵਾਨ ਸਿੰਘਾਂ ਦਾ ਲਗਿਆ ਹੈ। ਧੰਨ ਸਤਿਗੁਰੂ ਰਾਮ ਸਿੰਘ ਜੀ ਹੈਂ ਸਰਬ ਜੀਆਂ ਪਰ ਰੱਛਿਆ ਕੀਤੀ ਹੈ। ਛੁਤੀਏ ਸਿੰਘ ਭੀ ਜੋ ਫੜੇ ਸੇ ਆਏ। ਗੁਰੂ ਮਹਾਰਾਜ ਜੀ ਕਾ ਦਰਸ਼ਨ ਕੀਤਾ। ਰਾਤ ਸੁਖ ਸਾਂਦ ਨਾਲ ਕੱਟੀ। ਦਿਨ ਚੜੇ ਤੁਰਕਾਂ ਨੇ ਕਰੜਾਈ ਕੀਤੀ। ਦਸ ਲਿਖਣੇ ਤੇ ਦਸ ਕਢਣੇ। ਵਾਧੂ ਸਿੰਘ ਸਭ ਤੋਰ ਦਿੱਤੇ। ਸਾਰੀ ਸੰਗਤ ਮੇਂ ਖਵਰਾਂ ਹੋਈਆਂ ਕਿ ਭਾਣਾ ਵਰਤਿਆ ਸੀ ਪਰ ਸੁਖ ਕੀਤੀ ਹੈ ਗੁਰੂ ਜੀ। ਖ਼ੂਨ ਪਟੜੀ ਸੇ ਬਾਹਰ ਹੋਣੇ ਕਰਕੇ ਰੱਛਿਆ ਹੋਈ ਹੈ।

## ਮੁਕਬਰ

ਉਸ ਸਮੇਂ ਮੁਕਬਰ ਬਹੁਤ ਥੇ, ਤਨਖਾਹ ਖਾਂਦੇ ਸੀ। ਬਟਨ ਕੇ ਛੱਡੇ ਹੋਏ ਸੀ। ਸੱਜਰੀ ਖਬਰ ਡੇਰੇ ਕੀ ਪੁਚਾਇ ਦਿੰਦੇ ਸੀ ਲੁਦਿਹਾਣੇ ਮੈ। ਜੈਸੇ ਚੰਦਨ ਕੇ ਉਦਾਲੇ ਸਰਪ ਆਇ ਲਟਕਦੇ ਹੈਂ, ਤਿਸੀ ਤਰ੍ਹਾਂ ਗੁਰੂ ਜੀ ਕੇ ਘਰ ਕਾ ਖਾਂਦੇ ਹੈਂ ਨਾਲੇ ਮੁਕਬਰੀਆਂ ਕਰਦੇ ਹੈਂ। ਝੂਠ ਤੁਫਾਨ ਕੀਆਂ ਬਾਤਾਂ ਜੋੜ ਜੋੜ ਕੇ ਫ਼ਰੰਗੀ ਕੋ ਸੁਣਾਇ ਦੇਣੀਆਂ। ਸੱਤ ਜਾਂ ਛੇ ਰੁਪਏ ਇਕ ਇਕ ਕੀ ਤਨਖਾਹ ਸੀ। ਨਾਮਧਾਰੀਆਂ ਥੀਂ ਬਿਨਾਂ ਹੋਰ ਸਭ ਕੀ ਇਹੁ ਰੈ ਥੀ ਕਿ ਪੰਥ ਅਗੇ

ਨਾ ਬਧੇ। ਸੁੱਖੂ ਨਿੰਦਕ ਗੁਰੂ ਹਰੀ ਸਿੰਘ ਜੀ ਕੋ ਕੈਹਣੇ ਲਗਾ ਜੇਕਰ ਸਾਨੂੰ ਖਬਰ ਹੁੰਦੀ ਕਿ ਤੁਸੀਂ ਭੀ ਓਹਦੇ ਵਾਂਗੂੰ ਕਰਨੀ ਹੈ ਤਾਂ ਤੈਨੂੰ ਭੀ ਉਹਦੇ ਨਾਲ ਹੀ ਭੇਜ ਦੇਂਦੇ। ਸਰਕਾਰ ਕੀ ਰੋਜ ਕੀ ਪੁੱਛ ਪੁੱਛਾਈ ਨਾ ਰਹਿੰਦੀ।

## ਪ੍ਰਗਟ ਰਹਿਣੇ ਲਗਾ

ਮੁਕਬਰ ਤੇ ਸਪਾਹੀ ਭੇਜੇ ਅੜਬੰਗ ਸਿੰਘ ਕੇ ਟੋਲਣੇ ਕੋ। ਠਾਕਰੀਆ ਮੁਕਬਰ ਨਾਮਧਾਰੀਆ ਬਿਚੋ ਡੇਰੇ ਕੇ ਰੈਂਹਦਾ ਸੀ। ਕਛਹਿਰੇ ਤੇ ਮਾਲਾ ਭੀ ਰੱਖਦਾ ਸੀ। ਭਜਨ ਭੀ ਲਿਆ ਹੋਇਆ ਸੀ ਨਾਲੇ ਛੇ ਰੁਪਏ ਮਹੀਨਾ ਤਨਖਾਹ ਲੈਂਦਾ ਸੀ ਸਰਕਾਰ ਪਾਸੋਂ। ਚਾਰ ਸਪਾਹੀ ਲੈਕੇ ਟੋਲਣ ਚੜਿਆ। ਜਮਨਾ ਤੱਕ ਗਿਆ। ਸਿੰਘਾਂ ਦੇ ਘਰ ਦੇਖਦਾ ਜਾਂਦਾ ਹੈ। ਅਤਰ ਸਿੰਘ ਪਿੰਡ ਮਲਕਪੁਰ ਜਿਲਾ ਅੰਬਾਲਾ ਗਊਆਂ ਕੇ ਭਾਣੇ ਕਾ ਨਸਿਆ ਹੋਇਆ ਸੀ[1] ਗੁਪਤ ਰੈਂਦਾ ਥਾ। ਫੜਾਇਕੇ ਲੈ ਆਇਆ ਠਾਕਰੀਆ ਮੁਕਬਰ। ਲੁਦਿਹਾਣੇ ਫਰੰਗੀ ਕੇ ਪੇਸ਼ ਕੀਤਾ। ਪੁਛਿਆ ਅਤਰ ਸਿੰਘ ਸੇ ਤੁਮ ਓਸ ਮੁਲਖ ਕਿਉਂ ਗਏ ਥੇ ? ਨੱਸਾ ਫਿਰਦਾ ਹੈਂ, ਆਪਣੇਂ ਗਾਉਂ ਮੇਂ ਕਿਉਂ ਨਹੀਂ ਰਹਿੰਦਾ ਹੈਂ ? ਆਪਦਾ ਦੇਸ ਛੱਡਕੇ ਦੂਏ ਦੇਸ ਮੇਂ ਫਿਰਦਾ ਹੈਂ, ਤੇਰਾ ਪਿੰਡ ਕੌਨਸਾ ਹੈ ? ਕਹਾ ਕਿ ਭਾਣੇਂ ਖੇੜੀ ਹੈ। ਮੈਂ ਆਪਨੇ ਸਾਕਾਂ ਕੋ ਮਿਲਨ ਗਿਆ ਥਾ। ਸਬੂਤ ਥੀਂ ਬਿਨਾ ਕੁਝ ਪੇਸ਼ ਨਾ ਗਈ। ਜਮਾਨਤ ਲੈ ਕੇ ਛੋਡ ਦੀਆ। ਸਗੋਂ ਅਗੇ ਗੁਪਤ ਸੀ ਫੇਰ ਪਰਗਟ ਹੋਇਕੇ ਰੈਹਣੇ ਲਗਾ।

## ਨਰਮੀ ਹੋਈ

ਰਾਮਦਾਸਪੁਰੇ ਦਰਵੱਜੇ ਪਰ ਅਗੇ ਵੀ ਕਰੜਾਈ ਸੀ ਫੇਰ ਜ਼ਿਆਦਾ ਕਰਨੇ ਲਗੇ। ਫਰੰਗੀ ਨੇ ਏਹ ਹੁਕਮ ਦੀਆ ਕਿ ਦਰਵੱਜੇ ਕਾ ਪੈਹਰਾ ਦੇਵੋ, ਸਿੰਘਾਂ ਕੇ ਮਗਰ ਮੱਤ ਜਾਓ। ਤੁਮਕੋ ਦਰਵੱਜੇ ਕੇ ਪੈਹਰੇ ਕਾ ਹੁਕਮ ਹੈ। ਅਗੇ ਸਿੰਘਾਂ ਕੇ ਮਗਰ ਜਾਂਦੇ ਥੇ, ਓਸ ਦਿਨ ਤੇ ਫਿਰ ਨਾ ਸੇ ਮਗਰ ਜਾਂਦੇ। ਅਗੇ ਜਿੱਥੇ ਸਿੰਘ ਹੋਵੇ ਓਥੋਂ ਉਠਾਇਕੇ ਪਟੜੀ ਸੇ ਬਾਹਰ ਕਰ ਦੇਣਾ। ਗੋਂਦਾ ਸਪਾਹੀ ਮਰੇ ਸੇ ਪਿਛੋਂ ਦਰਵੱਜਾ ਛਡਕੇ ਨਾ ਗਏ। ਜਿੱਥੇ ਮਰਜੀ ਹੋਵੇ ਸਿੰਘਾਂ ਕੀ ਉਸ ਦਿਨ ਤੇ ਕੋਈ ਕਿਧਰੇ ਪੈ ਰਹੇ। ਸਿੰਘਾਂ ਰੇਤੇ ਪਰ ਬਿਸਤਰਾ ਕਰਕੇ ਰਾਤ ਕੱਟਕੇ ਦਰਵੱਜੇ ਪਰ ਨਾਮ ਲਿਖਾਵਣਾ। ਜੇਹੜਾ ਦਸਾਂ ਸਿੰਘਾਂ ਥੀਂ ਬਧ ਰੈਹਣਾ ਓਨਾਂ ਕੋ ਕੈਹਣਾ ਤੁਸੀਂ ਪਟੜੀ ਪਿੰਡ ਕੀ ਛਡਕੇ ਰਾਤ ਕੱਟਕੇ ਕਲ ਕੋ ਔਣਾ। ਦਰਿਆਉ ਕੇ ਵੈਹਣ ਵਾਂਗੂੰ ਸਿੰਘਾਂ ਕਾ ਵੈਹਣ ਪੈ ਗਿਆ। ਦਸ ਆਵਣ ਤੇ ਦਸ ਜਾਵਣ। ਦੁਆਲੇ ਦੇ ਖੂਹਾਂ ਪਰ ਡੇਰਾ ਰੱਖਣਾ। ਰਾਤ ਨੂੰ ਸਿੰਘਾਂ ਨੇ ਨੇੜੇ ਭੀ ਆਇ ਪੈਣਾ। ਦਿਨ ਕੋ ਪਰਸਾਦਾ ਗਾਰਦ ਨੇ ਬੰਦ ਰੱਖਣਾ। ਲੰਗਰ ਕੀ ਖੂਹੀ ਕੋਲੋਂ ਕੰਧ ਨੀਵੀਂ ਸੀ, ਰਾਤ ਕੋ ਰੱਸੀ ਪਾਇਕੇ ਪਰਸਾਦੇ ਬਹਾਇ ਦੇਣੇ, ਸੁਟ ਭੀ ਦੇਣੇ, ਭੁੰਜੇ ਭੀ ਡਿਗ ਪੈਣੇ। ਸਿੰਘਾਂ ਨੇ ਲਜਾਇਕੇ ਛਕ ਲੈਣੇ ਅੰਮ੍ਰਿਤ ਕਰਕੇ।

੧. ਮਲੇਰਕੋਟਲੇ ਦੇ ਸਾਕੇ ਦਾ।

## ਪਾਠਾਂ ਦਾ ਪ੍ਰਵਾਹ

ਪਹਿਲੇ ਤਾ ਤਖਤੂਪੁਰੇ ਅਕੋਤ੍ਰ ਸੌ ਪਾਠ ਕੀਤਾ ਸੀ ਬਾਬੇ ਸਮੁੰਦ ਸਿੰਘ ਤੇ ਸਾਰੀ ਸੰਗਤ ਨੇ ਰਲਕੇ। ਅਕੋਤ੍ਰ ਸੌ ਭੋਗ ਪਾਇਆ। ਫੇਰ ਮੁਕਤਸਰ ਨਥਾਨੇਂ ਭੀ ਭੋਗ ਪਾਏ। ਖਿਆਲੇ ਮਾਝੇ ਮੇਂ ਅਕੋਤ੍ਰ ਸੌ ਪਾਠ ਖੁਲਾ ਕਰਵਾਇਆ ਬਾਬਾ ਗੰਡਾ ਸਿੰਘ ਨੇ।[੧] ਜਿਸ ਦਿਨ ਭੋਗ ਪਏ ਉਸ ਦਿਨ ਸਵਾ ਮਣ ਘਿਓ ਕਾ ਹਮਨ ਕੀਆ।[੨] ਲਾਲ ਸਿੰਘ ਪੱਧਰੀ ਵਾਲਾ ਧਰਤੀ ਪਰ ਸੀਸ ਧਰਕੇ ਹਮਨਕੁੰਡ ਮੇਂ ਜਾਇ ਪਿਆ। ਸਿੰਘਾਂ ਨੇ ਖਿਚਕੇ ਬਾਹਰ ਕਢਿਆ। ਇਕ ਰੋਮ ਨਾ ਜ਼ਲਿਆ।

੧੯੩੨ ਵਿਚ ਪੰਜ ਪਾਠ ਮੁਕਤਸਰ ਜੀ ਕੀਤੇ ਸੀ ਅਤੇ ਪੰਜ ਪਾਠ ਦਮਦਮੇ ਸਾਹਿਬ। ਭੋਗ ਦੇ ਵਕਤ ਦਮਦਮੀਏ ਪਾਠੀ ਪਾਠ ਸੁਣਨ ਵਾਸਤੇ ਆਏ ਤਾਂ ਭਾਈ ਵੀਰ ਸਿੰਘ ਨੇ ਪੰਜ ਪੱਤਰੇ ਖੜੋ ਕੇ ਸੁਨਾਏ ਅਖੀਰਲੇ ਤਾਂ ਓਹ ਬਹੁਤ ਖੁਸ਼ ਹੋਏ ਸੀ ਸੁਨਕੇ।

ਅਗਲੇ ਸਾਲ ਅਖੰਡ ਪਾਠ ਅਕੋਤ੍ਰ ਸੌ ਕਾ ਸੰਕਲਪ ਕਰਨੇ ਲਗੇ। ਸੰਗਤ ਰਲ ਮਿਲਕੇ ਅਖੰਡ ਪਾਠ ਕਰਨੇ ਲਗੀ ਗੁਰੂ ਕੇ ਬਾਗ ਮੇਂ। ਗੁਰਦੁਆਰੇ ਘੁੱਕੇਵਾਲੀ ਹੋਰ ਸੰਗਤ ਮੇਂ ਭੀ ਭੋਗ ਪਾਠ ਵਰਨੀਆਂ ਹੋਣੇ ਲਗੇ। ਚੰਡੀ ਦੀ ਵਾਰ ਦਾ ਪਾਠ ਸਰਬ ਖਾਲਸੇ ਕੇ ਵਿਚੋਂ ਵਿਚੋਂ ਭੀ ਸਿੰਘ ਕਰਦੇ ਹੈਂ।[੩]

## ਕਚੈਹਰੀ ਮੇਂ ਮਸ਼ਾਲ ਬਾਲੀ

ਉਸੀ ਸਾਲ ਮੇਂ ਸੰਤੋਖ ਸਿੰਘ (ਲੇਖਕ) ਕੋ ਗੁਰੂ ਹਰੀ ਸਿੰਘ ਜੀ ਬਚਨ ਕੀਤਾ ਕਿ ਤੂੰ ਲਾਹੌਰ ਮੇਂ ਕਮਿਸ਼ਨਰ ਕੀ ਕਚੈਹਰੀ ਮੇਂ ਜਾਇਕੇ ਦਿਨ ਕੋ ਮਸ਼ਾਲ ਬਾਲੀਂ। ਜੇ ਪੁੱਛਣ ਕਿਉਂ ਬਾਲੀ ਹੈ ਮਸ਼ਾਲ ਤਾਂ ਕੈਹਣਾ ਧੁਆਡੀ ਅਦਾਲਤ ਨਹੀਂ ਰਹੀ ਹੈ। ਬੇ-ਅਦਾਲਤੀਆਂ ਕਰਦੇ ਹੋ। ਅਨ੍ਹੇਰ ਪੈ ਗਿਆ ਹੈ। ਹੋਰ ਤਾਂ ਰਾਤ ਕੋ ਅੰਨੇ ਹੁੰਦੇ ਹੈਂ ਤੁਸੀਂ ਦਿਨ ਕੇ ਅੰਨੇ ਹੋ। ਜੇ ਪੁੱਛਣ ਕਿਉਂ ਤਾਂ ਤੂੰ ਕਹੀਂ ਕਿ ਸਤਿਗੁਰੂ ਰਾਮ ਸਿੰਘ ਜੀ ਕੋ ਬੇਗੁਨਾਹ ਫੜਕੇ ਲੈ ਗਏ ਹੋ। ਫੇਰ ਕਿਸੇ ਨੂੰ ਮਿਲਣ ਨਹੀਂ ਦਿੰਦੇ ਹੋ। ਚਿੱਠੀ ਭੇਜਕੇ ਭੀ ਕੋਈ ਉਤਰ ਨਹੀਂ ਮੰਗਾਉਣ ਦਿੰਦੇ ਹੋ। ਦਿਨ ਦੇ ਅੰਨੇ ਸਮਝਕੇ ਤਾਂ ਮਸ਼ਾਲ ਬਾਲੀ ਹੈ ਕਿ ਚਾਨਣ ਹੋ ਜਾਏ।

ਸੰਤੋਖ ਸਿੰਘ ਲਾਹੌਰ ਮੇਂ ਗਿਆ। ਬਾਬੇ ਦੇਵਾ ਸਿੰਘ[੪] ਕੇ ਕਾਰਖਾਨੇ ਉਤਰਿਆ ਅਨਾਰਕਲੀ ਮੈ। ਦੁਪਹਿਰ ਢਲੀ ਸੇ ਚਾਦਰ ਪਾੜਕੇ ਮਸ਼ਾਲ ਬੱਧੀ ਕੌਲੀ ਮੇਂ ਤੇਲ ਪਾਇਕੇ। ਕਮਿਸ਼ਨਰ ਕੀ ਕਚੈਹਰੀ ਮੇਂ ਜਾਇਕੇ ਮਸ਼ਾਲ ਬਾਲ ਲਈ। ਉਤਾਹਾਂ ਜਾਇ ਕਰੀ।

ਏਕ ਫਰੰਗੀ ਬੱਘੀ ਪਰ ਚੜ੍ਹਿਆ ਔਂਦਾ ਸੀ। ਬੱਘੀ ਛਡਕੇ ਜੰਗਲਾ ਟੱਪਕੇ ਕੋਠੀ ਮੇਂ

---

੧. ਬਾਬਾ ਗੰਡਾ ਸਿੰਘ ਨੂੰ ਪਾਠ ਕਰਵਾਉਣ ਬਦਲੇ ਪੰਜ ਸਾਲ ਕੈਦ ਹੋਈ ਸੀ।
੨. ਕੱਚੇ ਮਣ, ੨੦ ਸੇਰ ਪੱਕਾ। ੧੬ ਸੇਰ ਪੱਕੇ ਦਾ ਇਕ ਮਣ ਕੱਚਾ।
੩. ਉਸ ਸਮੇਂ ਚੰਡੀ ਦੀ ਵਾਰ ਦੇ ਪਾਠ ਕਰਨ ਦਾ ਪਤਾ ਲੱਗਣ ਤੇ ਉਚੇਚੀ ਸਜ਼ਾ ਦਿੱਤੀ ਜਾਂਦੀ ਸੀ।
੪. ਸਪੁੱਤਰ ਸ. ਸੌਜਾ ਸਿੰਘ।

ਜਾਇ ਰਿਹਾ। ਸੰਤੋਖ ਸਿੰਘ ਭੀ ਕਚੈਹਰੀ ਕੇ ਅਗੇ ਜਾਇ ਖੜਾ ਹੋਇਆ। ਮਸ਼ਾਲ ਬਲ ਰਹੀ ਹੈ। ਸਭ ਕਚੈਹਰੀ ਬਾਹਰ ਨਿਕਲ ਆਈ। ਪੁਛਣੇ ਲਗੇ ਤੁਮਨੇ ਕਿਉਂ ਮਸ਼ਾਲ ਬਾਲੀ ਹੈ ? ਕਹਾ ਕਿ ਤੁਸੀਂ ਅਦਾਲਤ ਨਹੀਂ ਕਰਦੇ ਹੋ। ਦਿਨ ਨੂੰ ਅੰਧੇਰ ਪੈ ਗਿਆ ਹੈ। ਅੰਨ੍ਹਿਆਂ ਨੂੰ ਚਾਨਣ ਕੀਤਾ ਹੈ। ਹੋਰ ਤਾਂ ਰਾਤ ਕੋ ਅੰਨੇ ਹੈਂ ਅਦਾਲਤੀ ਦਿਨ ਕੇ ਅੰਨੇ ਹੈਂ। ਉਨਾਂ ਨੇ ਪੁਛਿਆ ਕਿਉਂ ਅੰਨੇ ਹੈਂ? ਕਹਾ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਕੋ ਫੜਕੇ ਲੈ ਗਏ ਹੈਂ। ਕੀ ਗੁਨਾਹ ਕੀਤਾ ਸੀ ? ਜਿਨਾਂ ਸਿੰਘਾਂ ਨੇ ਹਮਲਾ ਕੀਤਾ ਸੀ ਸੋ ਉਡਾਇ ਦੀਏ ਥੇ। ਸਤਿਗੁਰੂ ਜੀ ਪਹਿਲੇ ਇਤਲਾਹ ਦਿਤੀ ਸੀ ਕਿ ਸਿੰਘ ਸਾਥੋਂ ਬੇਬੱਸ ਹੈਂ। ਸਰਕਾਰ ਨੇ ਨਾ ਬੰਦੋਬਸਤ ਕੀਤਾ । ਸਤਿਗੁਰੂ ਜੀ ਬੇਗੁਨਾਹਿਆਂ ਕੋ ਫੜਕੇ ਲੈ ਗਏ ਹੈਂ। ਫੇਰ ਹੋਰ ਏਤਨੀਆਂ ਅਰਜੀਆਂ ਦਿੱਤੀਆਂ ਹੈਂ ਕੋਈ ਉੱਤਰ ਨਹੀਂ ਦਿੰਦੇ ਹੋ ਕਿ ਕਿੱਥੇ ਹੈਨ। ਨਾ ਦੀਦਾਰ ਕਰਨ ਦਿੰਦੇ ਹੋ ਨਾ ਚਿੱਠੀ ਭੇਜਣ ਦਿੰਦੇ ਹੋ। ਸਤਿਗੁਰੂ ਜੀ ਕੋ ਤੇ ਸੂਬਿਆਂ ਕੋ ਕੇਹੜੀ ਅਦਾਲਤ ਨਾਲ ਫੜਕੇ ਲੈ ਗਏ ਹੋ ਏਸ ਬਾਰਤਾ ਕਾ ਉਤੱਰ ਦਿਓ ? ਏਸ ਵਾਸਤੇ ਅੰਨੇ ਅਦਾਲਤੀਆਂ ਕੋ ਚਾਨਣ ਕੀਤਾ ਹੈ। ਅਦਾਲਤ ਨਹੀਂ ਰਹੀ ਹੈ। ਅੰਧੇਰ ਪੈ ਗਿਆ ਹੈ ਦਿਨ ਕੋ। ਕਚੈਹਰੀ ਵਾਲੇ ਕੈਹਣ ਲਗੇ ਕਿ ਕਮਿਸ਼ਨਰ ਸ਼ਿਮਲੇ ਗਿਆ ਹੋਇਆ ਹੈ। ਜਬ ਓਹ ਆਵੇਗਾ ਤਬ ਤੁਮਨੇ ਔਣਾ। ਲਾਹੌਰੀ ਦਰਵੱਜੇ ਸੇ ਪੈ ਕੇ ਕੁਤਵਾਲੀ ਦੇ ਕੋਲੋਂ ਦੀ ਦਿੱਲੀ ਦਰਵੱਜੇ ਕੋਲੋਂ ਹੋਇਕੇ ਸਾਰੇ ਸ਼ਹਿਰ ਮੇਂ ਫਿਰਿਆ। ਜੇੜਾ ਪੁੱਛੇ ਕਿਉਂ ਮਸ਼ਾਲ ਬਾਲੀ ਹੈ, ਕੈਹਣਾ ਅਦਾਲਤੀਆਂ ਨੇ ਅਨ੍ਹੇਰ ਪਾਇਆ ਹੈ, ਤਿਨਾਂ ਕੋ ਚਾਨਣ ਕੀਤਾ ਹੈ। ਸ਼ਾਹ ਆਲਮੀ ਦਰਵੱਜੇ ਸੇ ਨਿਕਲਕੇ ਬਾਬੇ ਦੇਵਾ ਸਿੰਘ ਦੇ ਕਾਰਖਾਨੇ ਤੇ ਆਇ ਧਰੀ।

ਫੇਰ ਗੁਰੂ ਕੇ ਬਾਗ ਮੇਂ ਜੋ ਅਖੰਡ ਪਾਠ ਧਰੇ ਹੋਏ ਸੀ ਸੋ ਭੀ ਪੂਰੇ ਹੋਏ। ਅਕੋਤ੍ਰ ਸੌ ਪਾਠ ਕਾ ਜਿਸ ਦਿਨ ਭੋਗ ਪੈਣਾ ਸੀ ਓਸ ਦਿਨ ਦੁਪਹਿਰ ਨੂੰ ਮਸ਼ਾਲ ਬਾਲੀ। ਓਧਰੋਂ ਹਮਨ ਚੁਕਿਆ ਓਧਰੋਂ ਬੂਟਾ ਸਿੰਘ ਪੱਕੀ ਮਮਟੀ ਪਰ ਖੜਾ ਥਾ, ਜਿਉਂ ਡਿਗਿਆ ਹੈ, ਮਮਟੀ ਦੇ ਹੇਠ ਲੋਹ ਸੀ ਓਸ ਲੋਹ ਮੇਂ ਜਾਇ ਡਿਗਿਆ। ਲਹੂ ਨਿਕਲਿਆ, ਮਾਨੋ ਚੰਡੀ ਨੇ ਭੇਟਾ ਲਈ ਹੈ।

ਫੇਰ ਅੰਮ੍ਰਿਤਸਰ ਜੀ ਮਸ਼ਾਲ ਬਾਲੀ ਦਰਬਾਰ ਮੈ। ਸਾਰਿਆਂ ਕੋ ਹੁਕਮ ਸੁਣਾਇਆ ਕਿ ਤਕੜੇ ਹੋਵੋ। ਜੇਹੜੀ ਤੁਸੀਂ ਕਰਦੇ ਹੋ ਏਸ ਕਰਤੂਤ ਕਾ ਧੁਆਨੂੰ ਹੁਣ ਪਤਾ ਲੱਗੇਗਾ, ਸਮਾ ਪੁਜ ਗਿਆ ਹੈ।

ਫੇਰ ਲੁਦਿਹਾਣੇ ਆਇਕੇ ਮਸ਼ਾਲ ਬੱਧੀ। ਬਾਲਣੇ ਕੋ ਤੇਲ ਭੀ ਲਿਆ। ਜਾਂ ਕਚੈਹਰੀ ਜਾਇਕੇ ਬਾਲਣੇ ਲਗਾ ਤਾਂ ਠਾਕਰੀਏ ਮੁਕਬਰ ਨੇ ਫੜਾਇ ਦੀਆ ਕਿ ਯੇ ਹੈ ਜਿਸਨੇ ਲਾਹੌਰ ਅੰਮ੍ਰਿਤਸਰ ਮਸ਼ਾਲ ਬਾਲੀ ਹੈ। ਸਪਾਹੀ ਕੁਤਵਾਲੀ ਲੈ ਗਏ, ਨਜ਼ਰਬੰਦ ਰਖਿਆ। ਤੀਏ ਦਿਨ ਬਟਨ ਆਇਆ। ਦੇਖਕੇ ਹੁਕਮ ਦੇ ਗਿਆ ਕਿ ਕਚੈਹਰੀ ਲੈ ਆਵੋ ਇਸਕੋ। ਤਾਂ ਅਗਲੇ ਦਿਨ ਸਪਾਹੀ ਕਚੈਹਰੀ ਲੈ ਗਿਆ। ਬਟਨ ਨੇ ਪੁਛਿਆ ਕਿ ਚਾਲੀਏ ਕਾ ਬਿਆਨ ਜੋ ਸਾਖੀਆਂ ਮੇਂ

ਲਿਖਿਆ ਹੈ ਸੋ ਕਹੁ।[1] ਕਹਾ ਕਿ ਜੇਕਰ ਧੁਆਨੂੰ ਦੱਸਿਆ ਤਾਂ ਤੁਸੀਂ ਕੈਦ ਕਰ ਦਿਓਗੇ। ਬਟਨ ਨੇ ਕਹਾ ਕਿ ਕੈਦ ਨਹੀਂ ਕਰਦੇ ਹੈਂ ਤੂੰ ਦੱਸ। ਸੰਤੋਖ ਸਿੰਘ ਨੇ ਕਹਾ ਕਿ ਰੂਸ ਆਵੇਗਾ। 'ਜਦੋਂ ਰੂਸ ਪੰਜਾਬੇ ਆਵੇ। ਦੁਨੀਆਂ ਮਰੇ ਅੰਨ ਕੇ ਹਾਵੇ' ਸੋ ਰੂਸ ਆਵੇਗਾ।[2] ਬਟਨ ਨੇ ਕਹਾ ਕਿ ਤੁਮ ਗੁਰੂ ਹਰੀ ਸਿੰਘ ਕਿਉਂ ਕਹਿੰਦੇ ਹੋ, ਉਸਕਾ ਨਾਮ ਤੋ ਬੁੱਧ ਸਿੰਘ ਹੈ। ਸੰਤੋਖ ਸਿੰਘ ਕਹਾ ਬ੍ਰਿਛ ਕਾ ਬੁਟਾ ਸੁੱਕੇ ਤੇ ਪਾਣੀ ਪਾਏ ਤੇ ਹਰਾ ਹੋਇ ਜਾਂਦਾ ਹੈ। ਇਸੀ ਤਰਾਂ ਸਤਿਗੁਰੂ ਰਾਮ ਸਿੰਘ ਜੀ ਕੇ ਜਾਣੇ ਸੇ ਸੰਗਤ ਸੁੱਕ ਗਈ ਸੀ। ਇਸ ਮੂਰਤੀ ਕਾ ਦਰਸ਼ਨ ਕਰਕੇ ਦਿਲ ਹਰਾ ਹੁੰਦਾ ਹੈ। ਸ੍ਰੀ ਸਤਿਗੁਰੂ ਜੀ ਕਾ ਹੁਕਮ ਹੈ ਇਸ ਕਾ ਨਾਮ ਹਰੀ ਸਿੰਘ ਹੈ, ਮੇਰਾ ਰੂਪ ਕਰਕੇ ਜਾਨਣਾ। ਇਸੀ ਕਰਕੇ ਗੁਰੂ ਹਰੀ ਸਿੰਘ ਜੀ ਕਹਿੰਦੇ ਹੈਂ ਸਿੰਘ।

## ਚੰਗੇ ਬੋਲੇ ਕੀਤੇ ਹੈਨ

ਫਰੰਗੀ ਨੇ ਕਹਾ ਕਿ ਡੇਰੇ ਕਾ ਕਿਆ ਚਾਲ-ਚਲਣ ਹੈ। ਸੰਤੋਖ ਸਿੰਘ ਕਹਾ ਕਿ ਅੱਠ ਪੈਹਰ ਸਾਨੂੰ ਰਹਿਣ ਦਿੰਦੇ ਹੈਂ ਫੇਰ ਕੱਢ ਦਿੰਦੇ ਹੈਂ। ਹੋਰ ਸਾਨੂੰ ਕੁਝ ਖਵਰ ਨਹੀਂ ਹੈ। ਮੁਨਸ਼ੀ ਲਿਖੀ ਗਿਆ ਸਾਰੇ ਬੋਲੇ।

ਫੇਰ ਬਟਨ ਕੈਹਣੇ ਲਗਾ ਹਮਾਰੇ ਭੀ ਏਕ ਸੰਤ ਹੈ ਉਸਕਾ ਦਰਸ਼ਨ ਕਰੋ। ਨਾਲ ਉਸਨੇ ਮੁਨਸ਼ੀ ਭੇਜਿਆ ਬੰਗ ਫੀਲ ਕੋਲ। ਜਾਂ ਉਸ ਨੇਤਰ ਉਤਾਂਹ ਕੀਤੇ ਤਾਂ ਸੰਤੋਖ ਸਿੰਘ ਨੇ ਵੀ ਨੇਤਰ ਮਿਲਾਏ ਤਾਂ ਉਸਕੋ ਗੁਰੂ ਜੀ ਐਸਾ ਭੈ ਦਿਖਾਇਆ ਕੈਂਹਣ ਲਗਾ ਨੇਤਰ ਹੇਠਾਂ ਕਰ ਲਵੋ। ਤੁਮ ਐਸੇ ਝਾਕਦੇ ਹੋ ਜੈਸੇ ਗਊ ਕੋ ਕਸਾਈ ਝਾਕਦਾ ਹੈ। ਸੰਤੋਖ ਸਿੰਘ ਨੇਤਰ ਹੇਠਾਂ ਕਰ ਲਏ। ਮੁਨਸ਼ੀ ਨੇ ਸਾਰਾ ਲਿਖਿਆ ਸੁਣਾਇਆ। ਸੁਣਕੇ ਫਰੰਗੀ ਬੋਲਿਆ ਕਿ ਤੁਮ ਹਮਾਰੇ ਮੁਦਈ ਹੋ, ਤੁਮਨੇ ਕੋਟਲੇ ਮੇਂ ਕਤਲ ਕੀਤੇ ਹੈਂ। ਤੁਮਾਰਾਂ ਵੱਸ ਨਹੀਂ ਚਲਦਾ ਹੈ ਨਹੀਂ ਤੇ ਤੁਮ ਹਮਾਰੇ ਮਾਰਨੇ ਮੇਂ ਭੀ ਫਰਕ ਨਹੀਂ ਕਰਦੇ। ਤੁਮ ਕੈਦ ਕੀ ਲਾਇਕ ਹੋ। ਤੁਮ ਸਰਕਾਰ ਕੇ ਸਾਮ੍ਹਣੇ ਬੋਲਤੇ ਹੋ, ਲੋਕਾਂ ਕੋ ਭੀ ਏਹੀ ਬੋਲਤੇ ਹੋਵੋਗੇ। ਸੰਤੋਖ ਸਿੰਘ ਕਹਾ ਕਿ ਮੈ ਤਾਂ ਕਿਸੇ ਨੂੰ ਨਹੀਂ ਕੁਝ ਬੋਲਦਾ। ਤੁਮਨੇ ਤੀਨ ਫੇਰੀ ਕਹਾ ਹੈ ਤਾਂ ਮੈਂ ਬੋਲੇ ਦੱਸੇ ਹੈਂ। ਅਸੀਂ ਕਾਹਨੂੰ ਕਿਸੇ ਨੂੰ ਕੁਛ ਕਹਿੰਦੇ ਹੈਂ। ਫੇਰ ਰੁਖਸਦ ਕਰ ਦੀਆ। ਰਾਮਦਾਸਪੁਰੇ ਸਾਹਿਬ ਆਇਆ। ਗੁਰੂ ਜੀ ਕੇ ਹਜ਼ੂਰ ਸਾਰੇ ਬਚਨ ਕਹਿ ਸੁਣਾਏ। ਸੁਣਕੇ ਸਾਰੇ ਪ੍ਰਸੰਨ ਹੋਏ ਕਿ ਚੰਗੇ ਬੋਲੇ ਕੀਤੇ ਹੈਨ।

## ਕਲਜੁਗ ਦਾ ਗੇੜ

ਜੋ ਬਿਰਤੀਆਂ ਨਾਮ ਕੋ ਚਾਹੁੰਦੀਆਂ ਸੀ ਸੋ ਵਿਸ਼ੇ ਵਿਕਾਰਾਂ ਕੋ ਫੁਰਦੀਆਂ ਹੈਂ, ਪਦਾਰਥਾਂ ਕੋ ਫੁਰਦੀਆਂ ਹੈਂ। ਨਾਮ ਕਾ ਤੇ ਬਾਣੀ ਕਾ ਥੋੜਾ ਫੁਰਨਾ ਫੁਰਦਾ ਹੈ। ਸ੍ਰੀ ਸਤਿਗੁਰੂ

---

੧. 'ਚਾਲੀਏ' ਅਰਥਾਤ ੧੯੪੦ ਬਿਕਰਮੀ, ੧੮੮੩ ਈ., 'ਗੁਰੂ ਜੀ ਨੇ ਤਾ ਬਡਾ ਦੁੰਦ ਲਿਖਾ ਹੈ ਅਗਲਿਆ ਬਰਸਾਂ ਚਾਲੀਆ ਤਾਈ' - ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ, ਪੰਨਾ ੧੫੯ ਅਤੇ ਕੂਕਾ ਮੂਵਮੈਂਟ, ਫਰੀਡਮ ਸਟ੍ਰਗਲ ਇਨ ਪੰਜਾਬ-ਪੰਨਾ ੪੧.

੨. ਭਾਈ ਚੰਦਾ ਸਿੰਘ ਦਾ ਬਾਰਾਂਮਾਹ।

ਜੀ ਕਾ ਬਚਨ ਹੈ ਕਿ ਹਿਰਦਿਆਂ ਕੋ ਅਗਨੀ ਲਗੇਗੀ। ਸੋ ਸਰਬ ਜੀਆਂ ਕੇ ਹਿਰਦੇ ਇਸਥਿਰ ਨਹੀਂ ਹੈਂ। ਬਿਰਤੀਆਂ ਚਲਾਇਮਾਨ ਰਹਿੰਦੀਆਂ ਹੈਨ। ਹਿਰਦਿਆਂ ਕੋ ਅਗਨੀ ਲਗਾਇ ਦਿਤੀ ਹੈ। ਏਹ ਭੀ ਬਚਨ ਹੈ ਸ੍ਰੀ ਸਤਿਗੁਰੂ ਜੀ ਕਾ ਕਿ ਕੋਈ ਹਰਿਆ ਬੂਟਾ ਰਹਿ ਜਾਏਗਾ। ਸੋ ਸਮਾ ਬੀਤ ਰਿਹਾ ਹੈ। ਡੇਰੇ ਮੇਂ ਭੀ ਕਲਜੁਗ ਬਰਤ ਗਿਆ ਹੈ। ਗੁਰੂ ਮਹਾਰਾਜ ਜੀ ਕਾ ਬਚਨ ਭੀ ਕਈ ਮੰਨਦੇ ਹੈਂ ਕਈ ਉਥੱਲ ਦਿੰਦੇ ਹੈਂ। ਗੁਰੂ ਮਹਾਰਾਜ ਜੀ ਕੇ ਹਜ਼ੂਰ ਕੈਹਣਾ ਕੁਝ ਕਰਨਾ ਕੁਝ। ਅਜਿੱਤੇ ਕੀ ਸਾਖੀ ਕਾ ਕੈਹਣਾ ਹੈ ਕਿ ਸਿੱਖੀ ਸਭ ਬੇਸਿਦਕ ਹੋ ਜਾਵੇਗੀ। ਬੇਸਿਦਕਾਂ ਕੇ ਕਰਮ ਕਮਾਵਣਗੇ। ਸੋ ਕਮਾਈ ਜਾਂਦੇ ਹੈਂ।

## ਸਤਿਗੁਰੂ ਜੀ ਦੀ ਖ਼ਬਰ

ਗੁਰੂ ਹਰੀ ਸਿੰਘ ਜੀ ਕੇ ਹਜ਼ੂਰ ਇਕ ਸਿੰਘ ਨੇ ਬੋਲਾ ਕੀਤਾ ਜੀ ਇਕ ਸਰੀਰ ਆਇਆ ਮਰਗੋਈ ਤੋਂ। ਕੈਹਣ ਲਗਾ ਮੈ ਪਾਣੀ ਕੇ ਬਹਾਨੇ ਓਸ ਬੰਗਲੇ ਮੈ ਬੜਿਆ ਜਿਥੇ ਸ੍ਰੀ ਸਤਿਗੁਰੂ ਜੀ ਕੁਰਸੀ ਪਰ ਬੈਠੇ ਥੇ। ਸ੍ਰੀ ਸਤਿਗੁਰੂ ਜੀ ਮੇਰੇ ਵਲ ਨਿਗਾ ਕਰਕੇ ਬਚਨ ਕੀਤਾ ਤੂੰ ਕਿਥੋਂ ਹੈਂ? ਕਹਾ ਜੀ ਮੈ ਪੰਜਾਬ ਸੇ ਆਇਆ ਹਾਂ। ਬਚਨ ਕੀਤਾ ਰਾਮਦਾਸਪੁਰੇ ਨੂੰ ਜਾਣਦਾ ਹੈਂ? ਮੈਂ ਕਹਾ ਕਿ ਜਾਣਦਾ ਹਾਂ। ਬਚਨ ਕੀਤਾ ਦੇ ਖਬਰ ? ਕਹਾ ਜੀ ਲੰਗਰ ਚਲਦਾ ਹੈ। ਦੀਨ ਦਿਆਲ ਜੀ ਬਚਨ ਕੀਤਾ ਰਾਮਦਾਸਪੁਰੇ ਮੈ ਸਾਡੀ ਖਬਰ ਦੇਣੀ। ਅਸੀਂ ਓਨਾਂ ਕੇ ਭਾਈ ਲਗਦੇ ਹੈਂ। ਅਸੀਂ ਸੁਖੀਂ ਹੈਂ। ਸਤਿਗੁਰੂ ਰਾਮ ਸਿੰਘ ਜੀ ਕੀ ਲੰਬੀ ਗਰਦਨ ਹੈ ਤੇ ਲੰਬੀਆਂ ਭੁਜਾਂ ਹੈਂ। ਠੋਡੀ ਕੇ ਮੁਖ ਪਰ ਦਾਗ ਹੈਂ। ਚਿੱਟਾ ਦਾੜਾ ਹੈਂ, ਤੇਜ ਪ੍ਰਤਾਪ ਝੱਲਿਆ ਨਹੀਂ ਜਾਂਦਾ ਹੈ।

ਏਕ ਦਿਨ ਅਰੂੜ ਸਿੰਘ ਤੇ ਅਤਰ ਸਿੰਘ ਦੋਨਾਂ ਨੇ ਗੁਰੂ ਜੀ ਵਾਲੇ ਚੁਬਾਰੇ ਮੇਂ ਰਾਤ ਕੱਟੀ। ਠਾਕਰੀਏ ਮੁਕਬਰ ਨੇ ਫੜਾਇ ਦੀਏ। ਤੁਰਕਾਂ ਨੇ ਕਹਾ ਕਿ ਤੁਮਨੇ ਬਿਨਾ ਲਿਖਾਏ ਰਾਤ ਕਿਉਂ ਕੱਟੀ । ਦੋਹਾਂ ਕਾ ਚਲਾਨ ਕਰ ਦੀਆ ਤੇ ਘਰਾਂ ਕੋ ਭੇਜ ਦੀਏ।

## ਦਾਹੜੀ ਪੁੱਟੀ ਗਈ

ਫੇਰ ਨੂਰਾ ਹੌਲਦਾਰ ਆਇਆ। ਬੜਾ ਬੇਈਮਾਨ। ਕਿਹਾ ਕਰੇ ਮੈਂ ਡੇਰੇ ਕੀਆਂ ਜੜਾਂ ਪੱਟਕੇ ਜਾਵਾਂਗਾ। ਗੁਰੂ ਜੀ ਕੇ ਸਾਮ੍ਹਣੇ ਦਾਹੜੀ ਉਤੇ ਹੱਥ ਫੇਰਕੇ ਆਖੇ ਮੈਂ ਜੜਾਂ ਕੋ ਪੱਟਕੇ ਜਾਵਾਂਗਾ। ਗੁਰੂ ਜੀ ਬਚਨ ਕੀਤਾ ਡੇਰਾ ਤਾਂ ਇਮੇਂ ਹੀ ਰਹੇਗਾ ਤੇਰੀ ਦਾਹੜੀ ਨਹੀਂ ਰਹੇਗੀ।

੧੯੪੨ ਸੰਤੋਖ ਸਿੰਘ (ਲਿਖਾਰੀ) ਦਰਸ਼ਨ ਨੂੰ ਆਇਆ।[੧] ਬਾਲਣ ਵਾਲੇ ਬਾੜੇ ਕੇ ਕੋਲ ਲਿਖਣ ਵਾਲੇ ਇਕੱਠੇ ਹੁੰਦੇ ਸੇ। ਤੁਰਕ ਏਕ ਸਪਾਹੀ ਨਾਲ ਲੈ ਕੇ ਆਇਆ। ਸੰਤੋਖ ਸਿੰਘ

---
੧. ੧੮੮੫ ਈ.।

ਕੋ ਪੁਛਣੇ ਲਗਾ ਕਿ ਤੁਮ ਸ਼ਤਾਬੀ ਕਿਉਂ ਆਇਆ ਹੈਂ? ਕਹਾ ਕਿ ਪ੍ਰਸ਼ਾਦਾ ਲੈ ਕੇ ਚਲਿਆ ਜਾਮਾਂਗਾ। ਤੁਰਕ ਨੇ ਕਹਾ ਕਿ ਤੁਮ ਚਲੇ ਜਾਓ ਪ੍ਰਸ਼ਾਦਾ ਦੇਣ ਕਾ ਹੁਕਮ ਨਹੀਂ ਹੈ। ਮੈਂ ਕਹਾ ਕਿ ਗੁਰੂ ਕੇ ਦਰਵੱਜੇ ਸੈ ਭੁੱਖੇ ਨਹੀਂ ਜਾਵੇਂਗੇ। ਸਰਬ ਜਾਤਾਂ ਕੋ ਪ੍ਰਸ਼ਾਦਾ ਮਿਲਦਾ ਹੈ। ਤੁਰਕ ਨੇ ਗਾਲ ਕੱਢੀ ਤਾਂ ਸੰਤੋਖ ਸਿੰਘ ਨੇ ਕਹਾ ਕਿ ਗਾਲ ਕਢੱਣੇ ਕੀ ਕੀ ਰਾਹੁ ਹੈ। ਤੁਰਕ ਨੇ ਝੱਟ ਦਾਹੜੀ ਫੜੀ। ਉਸਕਾ ਤਾਂ ਹੱਥ ਬਿਚੇ ਹੀ ਰਿਹਾ ਸੰਤੋਖ ਸਿੰਘ ਦੋ ਵਾਰੀ ਖਿਚਕੇ ਉਸਕੀ ਦਾਹੜੀ ਖੋਹ ਸੁਟੀ। ਨਾਲ ਏਕ ਸਪਾਹੀ ਹੋਰ ਥਾ, ਦੋਹਾਂ ਕੀਆਂ ਗਰਦਨਾਂ ਕੋ ਹੱਥ ਪਾਇਕੇ ਫੜ ਲੀਏ। ਗੁਰੂ ਜੀ ਇਤਨਾ ਕੁ ਬਲ ਬਖਸ਼ਿਆ ਦੋਨੋਂ ਕੋ ਟਕਰਾਇਕੇ ਮਾਰਨ ਕਾ ਹੁਕਮ ਹੋਇਆ। ਕੋਲ ਬਾਬਾ ਦਰਬਾਰਾ ਸਿੰਘ ਸੀ। ਉਸਨੇ ਬਾਹਾਂ ਨੂੰ ਹੱਥ ਪਾਇਆ ਤਾਂ ਜੇਹੜਾ ਬਲ ਸੀ ਸਭ ਹਰ ਗਿਆ। ਤਾਂ ਤੁਰਕ ਉਸਨੂੰ ਫੜਕੇ ਦਰਵੱਜੇ ਕੋਲ ਲੈ ਗਏ। ਹੱਥਕੜੀ ਲਾਇਕੇ ਸਾਹਨੇ[1] ਭੇਜ ਦੀਆ ਠਾਣੇ ਮੈ। ਜੇਹੜੀ ਦਾਹੜੀ ਖੋਹੀ ਸੀ ਸਪਾਹੀ ਕੀ ਸੋ ਦਾਹੜੀ ਨਾਲ ਭੇਜੀ। ਫੇਰ ਲੁਦਿਹਾਣੇ ਮੇਂ ਭੇਜਿਆ। ਪੁਲਸ ਵਾਲੇ ਫਰੰਗੀ ਨੇ ਹੁਕਮ ਭੇਜਿਆ ਕਿ ਹਮ ਤਹਿਕੀਕਾਤ ਕਰੇਂਗੇ। ਫੇਰ ਰਾਮਦਾਸਪੁਰੇ ਲੈ ਆਏ।

ਹੌਲਦਾਰ ਨੇ ਏਕ ਪਾਸੇ ਕੀ ਦਾਹੜੀ ਉਸਤਰੇ ਨਾਲ ਸਾਫ ਕਰੀ। ਦੋ ਝੂਠੇ ਉਗਾਹ ਬਣਾਇ ਲੀਤੇ ਸ਼ੁਖੂ ਨਿੰਦਕ ਤੇ ਗੁਰਦਿੱਤਾ ਨਿੰਦਕ। ਹੌਲਦਾਰ ਕੀ ਦਾਹੜੀ ਦੇਖੀ। ਨਿੰਦਕਾਂ ਨੇ ਕਿਹਾ ਕਿ ਸਾਡੇ ਸਾਮ੍ਹਣੇ ਪੱਟੀ ਹੈ ਦਾਹੜੀ। ਫਰੰਗੀਂ ਚਲਿਆ ਗਿਆ। ਸੰਤੋਖ ਸਿੰਘ ਕੋ ਲੁਦਿਹਾਣੇ ਲੈ ਗਏ। ਜਾਂ ਜ਼ਿਲੇ ਨੇ ਦੇਖਿਆ ਤਾਂ ਕਹਾ ਓਹੀ ਹੈ ਸੰਤੋਖ ਸਿੰਘ ਜੋ ਕੈਹਤਾ ਥਾ ਕਿ ਈਹਾਂ ਜੁਧ ਹੋਵੇਗਾ। ਜਹਾਰ ਪੁਛਨੇ ਲਗਾ। ਸੰਤੋਖ ਸਿੰਘ ਕਹਾ ਮੇਰੀ ਦਾਹੜੀ ਹੌਲਦਾਰ ਨੇ ਪੱਟੀ ਹੈ। ਉਗਾਹ ਮੰਗੇ। ਬਾਬਾ ਦਰਬਾਰਾ ਸਿੰਘ ਨੇ ਕਿਹਾ ਕਿ ਹੌਲਦਾਰ ਨੇ ਦਾਹੜੀ ਪਟੀ ਹੈ ਸਿੰਘ ਕੀ। ਪੰਜਾਬ ਸਿੰਘ ਲੋਹਗੜੀਆ ਥਾ ਮੌਕੇ ਪਰ[2] ਮੁਕਰ ਗਿਆ ਕਿ ਮੈਨੂੰ ਕੁਝ ਖਵਰ ਨਹੀਂ ਹੈ, ਮੈਂ ਬਿਚ ਨਾ ਥਾ। ਤੁਰਕ ਕੇ ਝੂਠੇ ਉਗਾਹ ਭੀ ਵਿਚ ਥੇ। ਤਿਨਾਂ ਨੇ ਕਹਾ ਕਿ ਹੌਲਦਾਰ ਕੀ ਦਾਹੜੀ ਪੱਟੀ ਹੈ। ਛੇ ਮਹੀਨੇਂ ਕੀ ਕੈਦ ਕੀਤੀ ਸੰਤੋਖ ਸਿੰਘ ਕੋ। ਹੁਕਮ ਦੇਣੇ ਕੇ ਬਾਦ ਏਕ ਪੱਥਰ ਸੀ ਛੋਟਾ ਜਿਹਾ, ਉਪਰ ਸੇ ਡਿਗਿਆ। ਸੰਤੋਖ ਸਿੰਘ ਨੇ ਕਹਾ ਦੇਖੋ ਤੁਮਨੇ ਅਦਾਲਤ ਨਹੀਂ ਕੀਤੀ ਤਾਂ ਅਜ਼ਗੈਬ ਕਾ ਗੋਲਾ ਡਿਗਿਆ ਹੈ ਅਕਾਸ ਸੇ। ਗੋਲੇ ਕੋ ਦੇਖ ਕਰ ਸਭ ਸੁੰਨ ਹੋਇ ਗਏ। ਜਿਲੇ ਨੇ ਕਿਹਾ ਕਿ ਲੈ ਜਾਓ ਜੇਲਖਾਨੇ।

### ਸਾਖੀਆਂ ਲਿਖਣ ਲਗਾ

ਛੇ ਮਹੀਨੇ ਕੀ ਕੈਦ ਭੁਗਤ ਕੇ ਸੰਤੋਖ ਸਿੰਘ ਫੇਰ ਰਾਮਦਾਸ ਪੁਰੇ ਆਇਕੇ ਗਊ ਭੈਸਾਂ ਘੋੜਿਆਂ ਕਾ ਝਾੜੂ ਕਰਨੇ ਲਗਾ ਨਾਲੇ ਪੁੱਛ ਪੁੱਛਕੇ ਸਾਖੀਆਂ ਲਿਖਣੇ ਲਗਾ ਬਾਰ੍ਹਮੇ ਗੁਰੂ ਕੀਆਂ।

---

੧. ਸਾਹਨੇਵਾਲ।

੨. ਸਪੁੱਤਰ ਸ. ਥਸਾਵਾ ਸਿੰਘ, ਪਿੰਡ ਲੋਹਗੜ੍ਹ, ਜ਼ਿਲ੍ਹਾ ਲੁਧਿਆਣਾ।

## ਬੇਦਰਦ ਕਾਰ

ਲੋਹਗੜੀਆ ਜੋਹੜਾ ਮੁਕਰ ਗਿਆ ਸੀ ਓਸਨੂੰ ਫਰੰਗੀ ਨੇ ਕਿਹਾ ਸੀ ਤੂੰ ਉਗਾਹੀ ਨਾ ਦੇ ਤਾਂ ਤੁਮਕੋ ਅੰਦਰ ਕਰ ਦੇਵਾਂਗੇ (ਡੇਰੇ ਦੇ)। ਜਿਸ ਦਿਨ ਸੰਤੋਖ ਸਿੰਘ ਕੈਦ ਹੋਇਆ ਸੀ ਉਸ ਦਿਨ ਸੇ ਲੋਹਗੜੀਏ ਬਾੜੇ ਡੇਰੇ ਮੈ ਬਟਨ ਨੇ। ਜਿਓਂ ਦੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਗਏ ਹੈਂ ਪ੍ਰਦੇਸ ਕੋ ਪਾਛੇ ਘਿਓ ਸੱਕਰ ਚਮਾਰਾਂ ਆਦਿਕ ਨਹੀ ਕਬੂਲੀ। ਥੋੜਾ ਟੈਹਲਾ ਕਰਨਾ, ਪ੍ਰਸਾਦੇ ਤੇ ਘਿਓ ਸੱਕਰ ਖੁੱਲਾ ਮਿਲ ਜਾਣਾ। ਜੈਸੇ ਤੰਗਲੀ ਨਾਲ ਧੜ ਉਡਾਈ ਦੀ ਹੈ ਤਿਸੀ ਤਰਾਂ ਪਦਾਰਥ ਉਡਿਆ। ਕੁਝ ਬੰਦੋਬਸਤ ਨਾ ਥਾ। ਘਿਓ ਖੰਡ ਸੱਕਰ ਗੁੜ ਬਥੇਰਾ ਬਰਤਦਾ ਸੀ। ਮੁਕਬਰ ਠਾਕਰੀਏ ਬਰਗੇ ਬਿਚੇ ਰਹਿੰਦੇ ਸੀ। ਜਿਸਕੋ ਮਰਜੀ ਹੋਵੇ ਉਸਕੋ ਚੀਜ ਉਠਾਇ ਦਿੰਦੇ ਹੈਂ। ਹੋਰ ਜੋ ਚੀਜ ਕਿਸੇ ਦੇ ਹੱਥ ਔਂਦੀ ਹੈ ਸੋਈ ਗੁੰਮ ਕਰ ਲੈਂਦਾ ਹੈ। ਥਾਲੀਆਂ ਛੰਨੇ ਲੰਗਰ ਕੇ ਬਹੁਤ ਚੁਰਾਇ ਲਏ। ਪਿੰਡ ਮੈ ਹੀ ਲੋਕਾਂ ਕੋ ਦੇ ਦਿੰਦੇ ਹੈਂ ਤੇ ਮੁਲ ਵੱਟ ਲੈਂਦੇ ਹੈਂ। ਚੋਰੀ ਵੀ ਸੈਂਦਕ ਵੀ ਲਜਾਣ ਦੀ ਕਰਨੀ, ਮੋੜਕੇ ਨਹੀਂ ਦੇਣੀ ਕੋਈ ਚੀਜ। ਜੋ ਬਿਗੜਦਾ ਹੋਵੇ ਤਾ ਸਾਂਭਣਾ ਨਹੀਂ ਭਾਮੇ ਘਿਓ ਦਾ ਕੁਪਾ ਰੁੜ ਜਾਵੇ। ਦਰਦ ਕਰਕੇ ਨਾ ਸੀ ਕੋਈ ਸਾਂਭਦਾ। ਬੇਦਰਦਾਂ ਬਾਂਗੂ ਕਾਰ ਬਰਤਦੀ ਰਹੀ। ਖਾਣਾ ਤਾਂ ਆਪਣੇ ਘਰ ਨਾਲੋਂ ਵੀ ਜਿਆਦਾ ਤੇ ਸਾਂਭਣਾ ਘਰ ਜਿਤਨਾ ਭੀ ਨਾ। ਆਪਣਾ ਨਾ ਜਾਨਣਾ। ਕੋਈ ਕੋਈ ਸਿੰਘ ਭੈ ਵੀ ਰੱਖਦੇ। ਜਿਤਨਾ ਕੁ ਪੁਜ ਆਵੇ ਉਤਨਾ ਕੁ ਨੁਕਸਾਨ ਨਾ ਹੋਣ ਦੇਣਾ। ਦਰਦ ਕਰਨਾ, ਨਿਗਾ ਰੱਖਣੀ।

## ਏਹ ਦੇਗ ਗੁਰੂ ਜੀ ਆਪ ਚਲਾਈ ਹੈ

ਉਨੀ ਸੈ ਬਤਾਲੀਏ ਸੰਮਤ ਤਕ ਬੜੀ ਲੁਟ ਰਹੀ। ਜੋ ਜੀਵ ਸੀ ਸੋ ਸਭ ਖਾਣੇ ਚੁਰੌਣੇ ਬਾਲੇ ਸੀ। ਸਾਂਭਣੇ ਵਾਲੇ ਥੋੜੇ ਸੀ। ਸੋ ਸਾਂਭਦਾ ਸੀ ਜਿਸਨੂੰ ਅੰਦਰੋਂ ਭੈ ਸੀ ਕਿ ਗੁਰੂ ਅੰਤਰਯਾਮੀ ਕਾ ਘਰ ਹੈ। ਗੁਰੂ ਹਰੀ ਸਿੰਘ ਜੀ ਕਿਸੇ ਨੂੰ ਕੁਝ ਨਾ ਸੇ ਕਹਿੰਦੇ ਚਾਹੇ ਭਲੀ ਕਰੇ ਚਾਹੇ ਬੁਰੀ ਕਰੇ। ਦਾਨ ਸਿੰਘ ਖਜਾਨਚੀ ਸੀ। ਆਮਦਨੀ ਤੇ ਨਕਾਲ ਦਾ ਕੁਝ ਲੇਖਾ ਨਾ ਸੀ। ਬੇਅੰਤ ਹੀ ਔਂਦਾ ਤੇ ਬੇਅੰਤ ਹੀ ਖਰਚ ਸੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਕਾ ਬਚਨ ਹੈ ਏਹ ਦੇਗ ਗੁਰੂ ਜੀ ਆਪ ਚਲਾਈ ਹੈ। ਕਿਸੇ ਕੀ ਆਮਦਨੀ ਨਾਲ ਨਹੀਂ ਭਰਦੀ ਤੇ ਕਿਸੇ ਦੇ ਮੁਕਾਇਆਂ ਮੁੱਕਦੀ ਨਹੀਂ।

## ਸਦਾ ਵਰਤ

ਸ੍ਰੀ ਸਤਿਗੁਰੂ ਜੀ ਕੇ ਦਰਵੱਜੇ ਪਰ ਹਰ ਵਕਤ ਪ੍ਰਸ਼ਾਦਾ ਮਿਲਦਾ ਹੈ ਚਾਹੇ ਕਿਸੇ ਵਕਤ ਕੋਈ ਆਇ ਜਾਏ। ਸਰਬ ਜਾਤਾਂ ਕੋ ਪ੍ਰਸ਼ਾਦਾ ਮਿਲਦਾ ਹੈ ਅਠੇ ਪਹਿਰ। ਸੂਰਜ ਚੜਦੇ ਦੇ ਨਾਲ ਅਰਦਾਸਾ ਸੋਧਕੇ ਵਰਤਨ ਲਗਦਾ ਹੈ ਔਰ ਸਵਾ ਪਹਿਰ ਰਾਤ ਤਾਈਂ ਵਰਤਦਾ ਹੈ। ਪਰ ਫਿਰ ਭੀ ਜੇ ਕੋਈ ਕੁਵੇਲੇ ਆ ਜਾਏ ਤਾਂ ਬੂਹੇ ਵਿਚ ਅਲਮਾਰੀ ਹੈ, ਅੰਦਰ ਪ੍ਰਸ਼ਾਦਾ ਹਰ

ਵਕਤ ਮਿਲਦਾ ਹੈ। ਅਖੰਡ ਪਾਠ ਤੇ ਖੁਲੇ ਪਾਠਾਂ ਕੇ ਭੋਗ ਪੈਂਦੇ ਰਹਿੰਦੇ ਹੈਂ। ਵਰਨੀਆਂ ਭੀ ਹੁੰਦੀਆਂ ਰਹਿੰਦੀਆਂ ਹੈਂ। ਨਾਮ ਕਾ ਦਰਿਆਓ ਵਾਂਗੂੰ ਵਹਿਣ ਪਿਆ ਰਹਿੰਦਾ ਹੈ।

## ਸਤਿਗੁਰੂ ਜੀ ਦਾ ਗੁਪਤ ਹੋਣਾ

ਫਰੰਗੀ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬਚਨ ਕੀਤਾ ਕਿ ਮੈਂ ਬਿਰਧ ਹੋਇ ਗਿਆ ਹਾਂ, ਸਾਨੂੰ ਛੁੱਟੀ ਦੇ ਦਿਓ ਅਸੀਂ ਦੇਸ ਕੋ ਚਲੇ ਜਾਈਏ। ਉਸਨੇ ਕਹਾ ਜੀ ਵਡੇ ਹਾਕਮ ਥੀਂ ਪੁੱਛਕੇ ਦਸਾਂਗੇ। ਤੇਜੀ ਮੈ ਹੋਇਕੇ ਬਚਨ ਕੀਤਾ ਕੌਣ ਹਾਕਮ ਹੈ? ਹਮ ਕਿਸੇ ਕੀ ਈਨ ਵਿਚ ਨਹੀਂ ਹੈਂ। ਅਸੀਂ ਆਪੇ ਆਏ ਹੈਂ ਆਪੇ ਈ ਚਲੇ ਜਾਣਾ ਹੈ। ਰਾਤ ਗੁਜਰੀ ਤਾਂ ਅਗਲੇ ਦਿਨੰ ਦੇਖਣ ਤਾਂ ਆਪ ਅਲੋਪ ਹੋਇ ਗਏ ਹੈਂ। ਦੇਖਕੇ ਚਲਿਤ੍ਰ ਬਚਿਤ੍ਰ ਕੋ ਅਸਚਰਜ ਰਹੇ। ੧੯੪੨ ਮੈ ਸ੍ਰੀ ਸਤਿਗੁਰੂ ਜੀ ਗੁਪਤ ਹੋਇ ਗਏ।

ਗੁਰੂ ਹਰੀ ਸਿੰਘ ਜੀ ਬਚਨ ਕੀਤਾ ਮੈਨੂੰ ਫਰੰਗੀ ਕਹੇ ਕਿ ਧੁਆਡੇ ਭਾਈ ਕੇ ਬਸਤਰ ਹੈਂ। ਕੁੜਤੇ ਕੀ ਬਾਂਹ ਕੇ ਮੂਹਰੇ ਮੇਂ ਹੱਥ ਪਾਇਕੇ ਦੇਖਿਆ, ਮੇਰਾ ਹੱਥ ਤਾਂ ਪੈਂਦਾ ਨਹੀਂ ਤੇ ਸਤਿਗੁਰੂ ਜੀ ਕੇ ਗਲ਼ ਕਿਵੇਂ ਪੈਂਦਾ ਹੋਊ। ਮੈਂ ਕਿਹਾ ਸਤਿਗੁਰੂ ਜੀ ਨਹੀਂ ਚੜ੍ਹੇ ਹੈਂ। ਫਰੰਗੀ ਨੇ ਕਹਾ ਕਿ ਤੁਮ ਮਾਨਤੇ ਨਹੀਂ ਹੋ। ਮੈਂ ਕਹਿਆ ਕਿ ਜ਼ੋਰ ਨਾਲ ਮਨਾਂਵਦੇ ਹੋ? ਮੈਂ ਤਾਂ ਮੰਨਦਾ ਹਾਂ ਜੇਕਰ ਤੁਸੀਂ ਉਨਾਂ ਕਾ ਗੜਵਾ ਤੇ ਨਿਤਨੇਮ ਕਾ ਗੁਟਕਾ ਲਿਆ ਦੇਵੋ। ਫਰੰਗੀ ਨੇ ਨਾ ਗੜਵਾ ਤੇ ਨਾ ਹੀ ਗੁਟਕਾ ਦੀਆ।[੧]

## ਮਹਾਰਾਜਾ ਦਲੀਪ ਸਿੰਘ

ਪਤਾ ਲਗਾ ਹੈ ਦਲੀਪ ਸਿੰਘ ਨਾਲ ਹੈ ਰੂਸਾਂ ਦੇ। ਏਧਰ ਫ਼ਰੰਗੀਆਂ ਕੇ ਪਾਸੇ ਸਿੰਘਾਂ ਦੀਆਂ ਫੌਜਾ ਕੀ ਏਹ ਮਿਥੀ ਹੋਈ ਸੀ ਕਿ ਜਦ ਦਲੀਪ ਸਿੰਘ ਕੋ ਦੇਖਾਂਗੇ ਉਸੀ ਵਕਤ ਓਧਰ ਹੋਇ ਜਾਵਾਂਗੇ ਫ਼ਰੰਗੀਆਂ ਥੀਂ। ਕਾਬਲ ਵਾਲੇ ਨੇ ਸਿੰਘਾਂ ਨੂੰ ਕਹਿ ਭੇਜਿਆ ਤੁਸੀਂ ਨਾ ਲੜੋ, ਅਟਕੋਂ ਪਾਰ ਤੁਸੀਂ ਤੇ ਉਰਾਰ ਅਸੀਂ। ਤੁਸੀਂ ਸਾਹਮਣੇ ਨਾ ਆਵੋ ਤਾਂ ਅਸੀਂ ਫ਼ਰੰਗੀਆਂ ਨੂੰ

---

੧. ਦਸੰਬਰ ੧੮੮੫ ਈ. ਬ੍ਰਿਟਿਸ਼ ਬਰਮਾ ਸਰਕਾਰ ਨੇ ਖ਼ਬਰ ਦਿੱਤੀ ਕਿ ਸਤਿਗੁਰੂ ਰਾਮ ਸਿੰਘ ਜੀ ੨੯ ਨਵੰਬਰ ੧੮੮੫ ਈ. ਨੂੰ ਡਾਇਰੀਆ ਡਾਈਸੈਂਟਰੀ ਨਾਲ ਚੜ੍ਹਾਈ ਕਰ ਗਏ ਹਨ ਅਤੇ ਉਨ੍ਹਾਂ ਦਾ ਸਸਕਾਰ ਕਰ ਦਿੱਤਾ ਗਿਆ ਹੈ। ਸਰਕਾਰ ਸਤਿਗੁਰੂ ਜੀ ਦੀਆਂ ਪ੍ਰਮਾਣੀਕ ਵਸਤਾ ਵੀ ਨਾ ਦੇ ਸਕੀ। ਸਤਿਗੁਰੂ ਹਰੀ ਸਿੰਘ ਜੀ ਨੇ ਉਦੋਂ ਹੀ ਇਸ ਖ਼ਬਰ ਤੇ ਯਕੀਨ ਕਰਨ ਤੋਂ ਇਨਕਾਰ ਕਰ ਦਿੱਤਾ ਸੀ ਅਤੇ ਹੁਣ ਉਪਲੱਬਧ ਸਰਕਾਰ ਦੇ ਆਪਣੇ ਰਿਕਾਰਡ ਵੀ ਇਸੇ ਤੱਥ ਦੀ ਪੁਸ਼ਟੀ ਕਰਦੇ ਹਨ।
ਹੋਰ ਜਾਣਕਾਰੀ ਲਈ ਨਾਮਧਾਰੀ ਹੋਲਾ ਮਹੱਲਾ ੧੯੮੫ ਦੇ ਸੋਵੀਨਿਅਰ ਵਿੱਚ ਲੇਖ 'ਸਤਿਗੁਰੂ ਰਾਮ ਸਿੰਘ ਜੀ ਦੇ ਦੇਹਾਂਤ ਬਾਰੇ ਵਿਵਾਦ, 'ਕੂਕਾ ਮੂਵਮੈਂਟ-ਫਰੀਡਮ ਸਟ੍ਰਗਲ ਇਨ ਪੰਜਾਬ' ਪੁਸਤਕ ਦੇ ਪੰਨਾ ੨੨੨ ਤੇ ੨੨੯ ਅਤੇ ਨੈਸ਼ਨਲ ਆਰਕਾਈਵਜ਼, ਨਵੀ ਦਿੱਲੀ ਵਿੱਚ ਪਏ ਸਰਕਾਰੀ ਦਸਤਾਵੇਜ਼ Home Judicial Proceedings ੧੮੮੫ No. ੨੫੨-੨੫੩ ; Home Judicial B, January ੧੮੮੬ No. ੧੪੩-੧੪੫ ; Home Judicial July ੧੮੮੬, No. ੨੯੬-੨੯੮ ; Foreign Intl. B, January ੧੮੮੬, No. ੭੯-੮੪ and. Foreign Intl. B, December ੧੮੮੫, No. ੨੦੭-੨੧੦ ਦੇਖੇ ਸਕਦੇ ਹਨ।

ਚੁਣ ਚੁਣ ਲੈਂਦੇ ਹਾਂ। ਗੁਰੂ ਜੀ ਬਚਨ ਕੀਤਾ ਕਾਬਲੀਏ ਕਿਸੇ ਥੀਂ ਨਹੀਂ ਡਰਦੇ, ਇਕ ਖਾਲਸੇ ਥੀਂ ਡਰਦੇ ਹੈਂ। ਦਸਵੇਂ ਪਾਤਸ਼ਾਹ ਕੇ ਬਾਣੇ ਕੀ ਲਜਿਆ ਹੈ, ਸਭ ਥਰ ਥਰ ਕੰਬਦੇ ਹੈਂ। ਕਾਬਲ ਵਾਲੇ ਕੋ ਰੂਸ ਕੀ ਮਦਦ ਹੈ। ਹੁਣ ਲੜਾਈ ਕਾ ਜੋਰ ਹੈ। ਬਚਨ ਹੋਇਆ ਸਤਿਗੁਰੂ ਜੀ ਕੇ ਵਾਕ ਸਾਰੇ ਪੂਰੇ ਹੋਏ ਹੈਂ, ਹੁਣ ਰੂਸਾਂ ਕਾ ਔਣਾ ਰਹਿੰਦਾ ਹੈ। ਅੰਨ ਕਾਲ ਤੇ ਮੌਤ ਕਾਲ ਪਿਆ ਹੋਇਆ ਹੈ, ਹੁਣ ਖੰਡਾ ਖੜਕਣਾ ਰਹਿੰਦਾ ਹੈ। ਸੋ ਏਸ ਦੀਆਂ ਭੀ ਖਬਰਾਂ ਔਣ ਲਗੀਆਂ ਹੈਂ। ਅਸੀਂ ਤਾਂ ਉਡੀਕਦੇ ਹਾਂ ਕਿ ਕਦ ਆਵਣਗੇ। ਰੂਸਾਂ ਕੇ ਔਣੇ ਸੇ ਸ੍ਰੀ ਸਤਿਗੁਰੂ ਜੀ ਕਾ ਦੀਦਾਰ ਹੋਵੇਗਾ ਤੇ ਧਰਮ ਤੁਰ ਪਵੇਗਾ। ਪਾਪ ਕਾ ਬਿਛਾਉਨਾ ਤਾਂ ਉਠੇਗਾ।

ਗੁਰੂ ਹਰੀ ਸਿੰਘ ਜੀ ਬਚਨ ਕੀਤਾ ਇਕ ਦਿਨ ਕਿ ਏਕ ਮੁਕਬਲ ਨੇ ਲਾਟ ਪਾਸ ਕਹਿਆ ਕੇ ਉਸਕੇ ਭਾਈ ਜੋ ਹੈਂ ਉਨਕਾ ਹੁਕਮ ਸਾਰੀ ਸੰਗਤ ਮੰਨਦੀ ਹੈ। ਲਾਟ ਨੇ ਸੁਣਕੇ ਸੋਭਾ, ਸਕੱਤਰ ਭੇਜਿਆ। ਗੁਰੂ ਜੀ ਨੂੰ ਸੱਦ ਭੇਜਿਆ, ਗਏ। ਸਕੱਤਰ ਨੇ ਬੜਾ ਆਦਰ ਕੀਤਾ। ਮਲੈਨੀ ਕੇ ਵਾਕ ਕਰਨੇ ਲਗਾ। ਕਹਿਨੇ ਲਗਾ ਦਲੀਪ ਸਿੰਘ ਨੂੰ ਕੀ ਜਾਣਦੇ ਹੋ ? ਗੁਰੂ ਜੀ ਬਚਨ ਕੀਤਾ ਸਾਨੂੰ ਕੁਝ ਖਵਰ ਨਹੀਂ ਦਲੀਪ ਸਿੰਘ ਕੇਹੜਾ ਹੈ। ਸਕੱਤਰ ਨੇ ਕਿਹਾ ਸਰਕਾਰ ਨੇ ਦਲੀਪ ਸਿੰਘ ਕਾ ਬੜਾ ਅਹੁਦਾ ਕੀਆ ਥਾ, ਅਬ ਰੂਸਾਂ ਕੋ ਜਾਇ ਮਿਲਿਆ ਹੈ। ਸਰਕਾਰ ਕੀ ਨਿਮਕ ਹਰਾਮੀ ਕੀਤੀ ਹੈ। ਤੁਸੀਂ ਉਸਕੋ ਜਾਣਦੇ ਹੋ ? ਗੁਰੂ ਮਹਾਰਾਜ ਜੀ ਬਚਨ ਕੀਤਾ ਨਹੀਂ ਜਾਣਦੇ। ਫੇਰ ਉਹ ਸਕੱਤਰ ਏਥੇ (ਸ੍ਰੀ ਭੈਣੀ ਸਾਹਿਬ) ਵੀ ਆਇਆ।

## ਮਾਈ ਅਤਰ ਕੌਰ

ਖਾਨੇਵਾਲੀ ਅਤਰ ਕੌਰ ਕੋ ਖਾਨੇ[1] ਸੇ ਪਟਿਆਲੇ ਮੇਂ ਲੈ ਗਏ, ਨਜ਼ਰਬੰਦ ਰੱਖੀ। ਫੇਰ ਬਹਾਦਰਗੜ ਕੇ ਕਿਲੇ ਮੇਂ ਰੱਖੀ। ਗ੍ਰੰਥ ਸਾਹਿਬ ਜੀ ਕਾ ਪਾਠ ਕਰਨਾ। ਸਿੰਘ ਔਂਦੇ ਜਾਂਦੇ ਰਹੇ। ਜਦ ਹਾਕਮ ਨੇ ਪੁਛੱਣਾ ਤੂੰ ਕਿੱਥੇ ਰਹਿਣ ਮੇਂ ਰਾਜ਼ੀ ਹੈਂ ਆਖਣਾ ਕਿ ਮੈਂ ਭੈਣੀ ਸਾਹਿਬ ਰਹਾਂਗੀ, ਮੇਰਾ ਘਰ ਹੈ। ਬਹਾਦਰਗੜ ਤੀਨ ਬਰਸ ਰਹੀ। ਤਾਂ ਬਾਬਾ ਕੁਸ਼ਾਲ ਸਿੰਘ ਗਿਆ ਪਟਿਆਲੇ ਮੇਂ। ਨਾਲ ਮਾਈ ਜੀਉਣ ਕੌਰ ਮਾਈ ਫਤੇ ਕੌਰ ਹੈਂ। ਗੰਡਾ ਸਿੰਘ ਬਖਸ਼ੀ ਨੇ ਰਿਹਾਈ ਕਰਵਾਇ ਦਿਤੀ। ਕਹਾ ਕਿ ਜਹਾਂ ਤੁਮਾਰੀ ਰਜ਼ਾ ਹੈ ਤਹਾਂ ਰਹੋ। ਫੇਰ ਖਾਨੇ ਨੂੰ ਗਈ। ਸੱਤ ਦਿਨ ਰਹਿਕੇ ਫੇਰ ਰਾਮਦਾਸਪੁਰੇ ਸਾਹਿਬ ਮੇਂ ਆਈ। ਨਾਲ ਮਾਈ ਫਤੇ ਕੌਰ ਤੇ ਜੀਉਣ ਕੌਰ। ਕੋਈ ਕੁ ਦਿਨ ਰਹਿਕੇ ਮੁੜ ਗਈਆਂ ਥਰਾਜ ਨੂੰ।

## ਜੀਉਣ ਕੌਰ ਦਾ ਅਰਦਾਸਾ

ਕੋਈ ਕੁ ਦਿਨ ਠਹਿਰਕੇ ਖਾਨੇ ਵਾਲੀ ਨੇ ਅਰਜੀ ਦਿਤੀ ਫਰੰਗੀ ਕੋ ਕਿ ਮੇਰੀ ਸੇਵਾ

---

੧. ਮਾਈਸਰ ਖਾਨਾ।

ਵਾਸਤੇ ਜੀਉਣ ਕੌਰ ਤੇ ਫਤੇ ਕੌਰ ਚਾਹੀਏ। ਫਰੰਗੀ ਨੇ ਕਿਹਾ ਕਿ ਹੋਰ ਜਨਾਨੇ ਬਹੁਤ ਹੈਂ। ਗੁਰਦੇਈ ਹੈ ਉਸਸੇ ਕਰਵਾਇ ਲਵੋ ਸੇਵਾ। ਖਾਨੇ ਵਾਲੀ ਨੇ ਕਹਾ ਕਿ ਹੋਰ ਕੋ ਮੇਰੀ ਟੈਹਲ ਕਰਨੇ ਕੀ ਕੁਝ ਖਵਰ ਨਹੀਂ ਹੈ। ਓਹ ਮੇਰੀ ਟੈਹਲ ਨੂੰ ਜਾਣਦੀਆਂ ਹੈਂ, ਅਗੇ ਮੇਰੀ ਸੇਵਾ ਕਰਦੀਆਂ ਰਹੀਆਂ। ਫਰੰਗੀ ਨੇ ਹੁਕਮ ਦੀਆ ਕਿ ਮੰਗਵਾ ਲਵੋ। ਤਾਂ ਮਾਈ ਜੀਉਣ ਕੌਰ ਆਈ। ਰਾਮਦਾਸ ਪੁਰੇ ਸਾਹਿਬ ਖਾਨੇ ਵਾਲੀ ਕੀ ਟੈਹਲ ਸੇਵਾ ਮੇਂ ਹਾਜ਼ਰ ਹੋਈ। ਪਹਿਲੇ ਤਾਂ ਏਕ ਬੁਰਜ ਸੀ ਤਿਸਮੇ ਰਹਿਣ ਲਗੀਆਂ। ਫੇਰ ਮੰਦਰ ਬਣਾਇਆ, ਉਪਰ ਚੁਬਾਰਾ।

ਖਾਨੇ ਵਾਲੀ ਕੇ ਦਿਲ ਮੇਂ ਹੋਈ ਕਿ ਜੇ ਮੇਰੇ ਪਾਸ ਕੁੰਜੀਆਂ ਆਇ ਜਾਵਣ ਤਾਂ ਮੈਂ ਬੰਦੋਬਸਤ ਕਰਾਂ ਜੇਹੜਾ ਫਾਲਤੂ ਖਰਚ ਹੈ। ਦਾਨ ਸਿੰਘ ਨੇ ਕੁੰਜੀਆਂ ਸੁੱਟ ਦਿਤੀਆਂ ਕਿਸੇ ਬੋਲੇ ਥੀਂ ਖਿਝਕੇ। ਗੁਰੂ ਮਹਾਰਾਜ ਜੀ ਕੁੰਜੀਆਂ ਚੁਕਕੇ ਖਾਨੇ ਵਾਲੀ ਕੋ ਫੜਾਇ ਦਿਤੀਆਂ। ਉਸੀ ਦਿਨ ਸੇ ਫਾਲਤੂ ਖਰਚ ਸਭ ਹਟਾਇ ਦੀਏ, ਮਾਮੂਲੀ ਖਰਚ ਰਖਿਆ। ਜਿਸਸੇ ਨਾ ਸਰੇ ਸੋ ਰਖਿਆ ਅਤੇ ਹੋਰ ਸਭ ਬੰਦ ਕੀਤੇ। ਜੇਹੜਾ ਬਚਨ ਮੰਨੇ ਉਸ ਪਰ ਰਾਜੀ ਜੇਹੜਾ ਬਚਨ ਨਾ ਮੰਨੇ ਉਸ ਪਰ ਨਰਾਜ। ਗੁਰੂ ਹਰੀ ਸਿੰਘ ਜੀ ਕਾ ਤੇ ਮਾਈ ਜੀਉਣ ਕੌਰ ਕਾ ਅਰਦਾਸਾ ਕਰ ਦੀਆ। ਮਹਾਰਾਜ ਪਰਤਾਪ ਸਿੰਘ ਜੀ ਆਇ ਨਿਵਾਸ ਲੀਆ, ਦਸ ਮਹੀਨੇਂ ਪਾਛੇ ਪ੍ਰਕਾਸ਼ ਕੀਤਾ।

## ਸਾਹਿਬਜਾਦੇ ਪਰਤਾਪ ਸਿੰਘ ਦਾ ਪ੍ਰਕਾਸ਼

ਸੰਮਤ ੧੯੪੬ ਮੇਂ ਚੇਤ ਵਦੀ ਤੀਜ ਤਿੱਥ ਸੀ। ਦਿਨ ਐਤਵਾਰ ਥਾ।[੧] ਦਿਨ ਦਾ ਛਪਾ ਥਾ। ਕਣੀਆਂ ਵੀ ਉਸ ਵਕਤ ਵਰੀਆਂ ਮਾਨੋਂ ਦੇਵਤੇ ਦਰਸ਼ਨ ਕੋ ਆਏ ਹੈਂ। ਸਿੰਘਾਂ ਨੇ ਜੈਕਾਰਾ ਬੁਲਾਇਆ। ਵਧੀ ਵੇਲਿ ਬਹੁ ਪੀੜੀ ਚਾਲੀ। ਧਰਮ ਕਲਾ ਹਰਿ ਬੰਧਿ ਬਹਾਲੀ।

## ਨਾਮ ਧਰਿਆ

ਗੁਰੂ ਮਹਾਰਾਜ ਜੀ ਬੀਮਾਰ ਥੇ। ਉਠਕੇ ਕੁਰਸੀ ਪਰ ਬੈਠ ਗਏ। ਗੁੜ ਪ੍ਰਸ਼ਾਦ ਵਰਤਣ ਲਗਾ ਅਤੇ ਗ਼ਰੀਬ ਲੋਕ ਹਰਾ ਘਾਉ ਲਿਆਇਕੇ ਅਗੇ ਧਰਨ ਅਤੇ ਮੱਥਾ ਟੇਕਣ ਤੇ ਵਧਾਈਆਂ ਦੇਣ। ਜੈਸਾ ਅਧਿਕਾਰੀ ਦੇਖਿਆ ਤੈਸਾ ਦਾਨ ਦੀਆ। ਪੰਜ ਰੁਪਏ ਕਾ ਕੜਾਹ ਪ੍ਰਸ਼ਾਦ ਕਰਵਾਇਆ ਖਾਲਸੇ ਕੇ ਵਾਸਤੇ। ਗੁਰੂ ਜੀ ਉਸ ਵਕਤ ਏਹ ਬਚਨ ਕੀਤਾ ਕਿ ਇਸ਼ਨਾਨ ਕਰਾਇ ਦਿਓ ਏਸੇ ਵੇਲੇ, ਜਗਤ ਕੀ ਰੀਤੀ ਨਹੀਂ ਰੱਖਣੀ। ਅਗਲੇ ਦਿਨ ਸਿੰਘਾਂ ਨੇ ਵੀ ਦੀਦਾਰ ਕੀਤਾ। ਬਡੇ ਪ੍ਰਸੰਨ ਹੋਏ। ਗੁਰੂ ਹਰੀ ਸਿੰਘ ਜੀ ਬਚਨ ਕੀਤਾ ਬਡੇ ਬਲੀ ਤੇ ਪਰਤਾਪ ਵਾਲੇ ਹੈਨ। ਭੋਗ ਗ੍ਰੰਥ ਸਾਹਿਬ ਜੀ ਕਾ ਧਰਿਆ। ਜਾਂ ਪੜਿਆ ਗਿਆ ਤਾਂ ਭੋਗ ਪਾਇਆ। ੧੩ਵੇਂ ਦਿਨ ਅੰਮ੍ਰਿਤ ਛਕਾਇਆ ਮਾਤਾ ਜੀਉਣ ਕੌਰ ਤੇ ਸਾਹਿਬਜਾਦੇ ਕੋ। ਪਰਤਾਪ ਸਿੰਘ ਨਾਮ ਧਰਿਆ।

੧. ੯ ਮਾਰਚ ੧੮੯੦ ਈਸਵੀ।

ਦਰਵੱਜੇ ਪਰ ਭੀ ਨਰਮਾਈ ਹੋਈ ਦਿਨੋ ਦਿਨ ਕਿਉਂਕਿ ਬਡੇ ਪਰਤਾਪ ਵਾਲੇ ਜਨਮੇ ਹੈਂ। ਸੋ ਐਸਾ ਪਰਤਾਪ ਫੈਲਿਆ ਗਾਰਦ ਕੀ ਜੋ ਕਰੜਾਈ ਕੀਤੀ ਹੋਈ ਸੀ ਸੋ ਸਭ ਦੂਰ ਹੋਈ। ਫੇਰ ਦਿਨੋ ਦਿਨ ਨਰਮਾਈ ਹੁੰਦੀ ਗਈ, ਕਰੜਾਈ ਨਹੀਂ ਹੋਈ। ਨਿੰਦਕ ਭੀ ਸਭ ਛੂਰ ਹੋਇ ਗਏ।



# ਜ਼ਿਲ੍ਹਾ ਅੰਮ੍ਰਿਤਸਰ ਦਾ ਦੌਰਾ

## (੧੯੪੯ ਬਿ., ੧੮੯੨ ਈ.)

ਰਾਇਪੁਰ ਮੇਂ ਸਤਿਗੁਰੂ ਜੀ ਕੀ ਭੈਣ ਸੀ ਵੱਡੀ।[੧] ਇਸ ਦਾ ਪੁੱਤਰ ਭਾਈ ਜੀਊਣ ਸਿੰਘ ਧਾਂਦਰਾਂ ਨਿਵਾਸੀ ਸੀ। ਗੁਰੂ ਹਰੀ ਸਿੰਘ ਜੀ ਦੀ ਸਪੁੱਤਰੀ ਮਤਾਬ ਕੌਰ ਕਾ ਉਹ ਸਾਕ ਲੈ ਗਈ ਸੀ। ਜਾਂ ਜੰਨ ਆਈ ਤਾਂ ਬਚਨ ਕੀਤਾ ਕਿ ਅਸਾਂ ਤਾਂ ਤੁਸਾਂ ਨੂੰ ਕਿਹਾ ਸੀ ਕਿ ਡੱਵਾਂ ਨਾ ਲਿਆਓ। ਬਹੁਤੀ ਜੰਨ ਕਿਓਂ ਆਂਦੀ। ਚੁਪ ਚਾਪ ਆਇ ਬੈਠੇ ਹੋ। ਢੋਲਕ ਛੈਣੇ ਲੈ ਕੇ ਨਹੀਂ ਆਏ, ਸ਼ਬਦ ਬਾਣੀ ਕਰਦੇ ਔਂਦੇ। ਮੁੜ ਜਾਓ ਜਿੱਧਰੋਂ ਆਏ ਹੋ। ਅਗੇ ਸੇ ਸਭ ਚੁਪ ਕਰ ਰਹੇ, ਕੋਈ ਨਹੀਂ ਬੋਲਿਆ। ਪ੍ਰਸ਼ਾਦਾ ਛਕਾਇਕੇ ਮਤਾਬ ਕੌਰ ਬਿਆਹੀ। ਮਤਾਬ ਕੌਰ ਕੇ ਲੜਕਾ ਪੈਦਾ ਹੋਇਆ। ਏਕ ਬਰਸ ਪਿਛੋਂ ਬੀਬੀ ਚੜਾਈ ਕਰ ਗਈ। ਲੜਕਾ ਬੀਬੀ ਭਾਗੋ ਨੇ ਭੈਣੀ ਸਾਹਿਬ ਮੇਂ ਪਾਲਿਆ। ਗੁਰੂ ਮਹਾਰਾਜ ਜੀ ਖਬਰ ਰੱਖਦੇ ਰਹੇ। ਮਾਈ ਸਾਹਬੋ ਭੀ ਕਪੜਾ ਪੈਨਣ ਨੂੰ ਭੇਜਦੀ ਰਹੀ। ਜਾਂ ਪੰਜ ਬਰਸ ਕਾ ਹੋਇਆ ਮੰਗ ਦੀਆ। ਜਾਂ ਸਤਾਂ ਬਰਸਾਂ ਕਾ ਹੋਇਆ ਤਾਂ ਉਸਕਾ ਅਨੰਦ ਪੜਾਇਆ ਖਟੜੀਂ। ਓਹ ਲੜਕੀ ਗੁਜਰ ਗਈ। ਫੇਰ ਅਨੰਦ ਪੜੌਣ ਕੇ ਵਾਸਤੇ ਗੁਰੂ ਹਰੀ ਸਿੰਘ ਜੀ ਅਰਜੀ ਛੁੱਟੀ ਕੀ ਦੁਆਈ। ਪੰਦਰਾਂ ਦਿਨ ਕੀ ਛੁੱਟੀ ਮਨਜ਼ੂਰ ਹੋਈ।

ਤਰਨ ਤਾਰਨ ਚਲੇ ਸੰਗਤਾਂ ਕੋ ਤਾਰਨੇ ਕੇ ਵਾਸਤੇ। ਅਰਦਾਸਾ ਕਰਕੇ ਤੁਰੇ। ਮੁਠੱਡੀਂ ਜਾਇਕੇ ਦੀਦਾਰ ਦੀਆ, ਸੰਗਤਾਂ ਕੋ ਨਿਹਾਲ ਕੀਤਾ। ਦਰਸ਼ਨ ਕਰਕੇ ਸੁੱਕੇ ਦਿਲ ਸਿੰਘਾਂ ਕੇ ਹਰੇ ਹੋਏ। ਬਡੀ ਖੁਸ਼ੀ ਹੋਈ ਕਿਉਂਕਿ ਫਰੰਗੀਆਂ ਨੇ ਛੁੱਟੀ ਬੰਦ ਕਰ ਦਿਤੀ ਸੀ ਸੋ ਗੁਰੂ ਜੀ ਫੇਰ ਖੋਲ ਦਿਤੀ। ਜਿੱਧਰ ਜਾਣਗੇ ਜੋ ਦਰਸ਼ਨ ਕਰੇਗਾ ਸੋ ਸਭ ਹਰੇ ਹੋਣਗੇ। ਮੁਖਵਾਕ-ਸਾ ਧਰਤੀ ਭਈ ਹਰੀਆਵਲੀ ਜਿਥੈ ਮੇਰਾ ਸਤਿਗੁਰੁ ਬੈਠਾ ਆਇ।

ਘਰਾਂ ਮੇਂ ਸਿੰਘਾਂ ਨੇ ਚਰਨ ਪਵਾਏ। ਬਡੀ ਸ਼ਰਧਾ ਨਾਲ ਭੇਟਾ ਧਰੀ, ਖੁਸ਼ੀਆਂ ਲਈਆਂ। ਗੁਰੂ ਜੀ ਸਭਨਾਂ ਕੀਆਂ ਭਾਵਨਾਂ ਪੂਰੀਆਂ ਕੀਤੀਆਂ। ਸਿੰਘ ਪਲੰਘ ਡਾਹ ਕੇ ਬਛੌਣੇ ਬਛਾਇਕੇ ਚਰਨੀਂ ਹੱਥ ਲੌਂਦੇ ਹੈਂ। ਗਦ ਪ੍ਰਸੰਨ ਸਭ ਸਿੰਘ ਤੁੱਜੇ ਫਿਰਦੇ ਹੈਂ। ਗੁਰੂ ਮਹਾਰਾਜ ਜੀ ਹੱਸ ਹੱਸ ਕੇ ਦਰਸ਼ਨ ਦੇਂਦੇ ਹੈਂ ਤੇ ਨਿਹਾਲ ਕਰਦੇ ਹੈਂ, ਸੰਮਤ ੧੯੪੯ ਕਤਕ।

---

੧. ਸਾਹਿਬ ਕੌਰ।

## ਅੰਮ੍ਰਿਤਸਰ ਜੀ ਆਏ

ਗੁਰੂ ਹਰੀ ਸਿੰਘ ਜੀ ਅੰਮ੍ਰਿਤਸਰ ਜਾ ਆਇ ਦਰਸ਼ਨ ਦੀਆ। ਅਗੇ ਸਭ ਸਿੰਘ ਖੜੇ ਉਡੀਕਦੇ ਸੀ ਦੂਤੀ ਚੰਦ ਕੇ ਮਾਨਿੰਦ। ਚਕੋਰ ਕੀ ਤਰਾਂ ਸਿੰਘ ਪ੍ਰਸੰਨ ਹੋਏ। ਸ਼ਬਦ ਹੁੰਦੇ ਆਏ ਧਰਮਸਾਲਾ ਮੇਂ। ਸਭ ਸਿੰਘ ਸੁਣ ਸੁਣ ਕੇ ਔਣੇ ਲਗੇ।

ਗੁਰੂ ਜੀ ਕਾ ਦਰਸ਼ਨ ਮਾਨੋਂ ਔੜ ਮੇਂ ਬਾਰਸ਼ ਹੋਈ ਹੈ। ਪਿਛਲੇ ਪਹਿਰ ਕਾ ਦੀਵਾਨ ਲਗਾ ਤਾਂ ਲੋਕ ਦਰਸ਼ਨ ਨੂੰ ਆਏ। ਕਹਿਣ ਸ੍ਰੀ ਸਤਿਗੁਰੂ ਜੀ ਕੇ ਭਾਈ ਹੈਂ। ਮਾਨੋਂ ਚੰਦਰਮਾ ਕੋ ਪ੍ਰਵਾਰ ਲਗਾ ਹੈ। ਫਰੰਗੀ ਨੇ ਕਹਾ ਕਿ ਹਮਕੋ ਸੂਤਰ ਸੇ ਡਰ ਔਂਦਾ ਹੈ। ਬਚਨ ਕੀਤਾ ਕਿ ਸੂਤਰ ਨਾ ਨਿਕਲੂਗਾ। ਸੂਤਰ ਕਿਸੇ ਨੂੰ ਨਾ ਨਿਕਲਿਆ ਕਿਉਂਕਿ ਜਿਨਾਂ ਨੇ ਸੂਤਰ ਚਲਾਇਆ ਹੈ ਤਿਨਾਂ ਨੇ ਹੀ ਬੰਦ ਕਰ ਦੀਆ ਹੈ।

ਗੁਰੂ ਰਾਮਦਾਸ ਜੀ ਕੇ ਦਰਬਾਰ ਕਾ ਦਰਸ਼ਨ ਕੀਤਾ।[੧] ਸ਼ਬਦ ਹੁੰਦਾ ਗਿਆ ਢੋਲਕੀਆਂ ਕਾ। ਅਰਦਾਸ ਕਰਾਈ, ਭੇਟਾ ਗੋਲਕ ਪਾਈ। ਅਕਾਲ ਬੁੰਗੇ ਗਏ। ਗੁਰੂ ਜੀ ਕਾਲੀ ਲਕੀਰ ਸੇ ਅਗੇ ਨਾ ਗਏ। ਉਥੋਂ ਹੀ ਮੱਥਾ ਟੇਕ ਕਰ ਵਾਪਸ ਆ ਗਏ।

### ਤਰਨ-ਤਾਰਨ

ਨਾਹਰ ਸਿੰਘ ਕੇ ਘਰ ਚਰਨ ਪਾਇਕੇ ਆਇ ਗਏ।[੨] ਛੇ ਦਿਨ ਰਹੇ। ਫੇਰ ਤਰਨ ਤਾਰਨ ਆਏ। ਪਾਪੀਆਂ ਜੀਆਂ ਕੋ ਤਾਰਨੇ ਆਏ ਹੈਂ। ਸੁਣ ਸੁਣ ਕੇ ਸਿੰਘ ਆਇ ਦਰਸ਼ਨ ਕਰਦੇ ਹੈਂ, ਹਰੇ ਹੁੰਦੇ ਹੈਂ।

ਏਕ ਜਨਾਨੀ ਕੋ ਸੂਤਰ ਹੋਇਆ। ਉਸਕੋ ਦੀਵਾਨ ਸੇ ਬਾਹਰ ਕਰ ਦੀਆ, ਸੂਤਰ ਬੰਦ ਹੋਇਆ। ਏਕ ਸਿੰਘ ਕੋ ਸੂਤਰ ਹੋਇਆ। ਗੁਰੂ ਜੀ ਕੇ ਅਗੇ ਜਾਇ ਡਿਗਿਆ। ਗੁਰੂ ਜੀ ਉਸਕਾ ਹਥ ਫੜਕੇ ਅਪਨੇ ਹਥ ਮੇਂ ਲੈਕੇ ਦਸਤ ਪੰਜੇ ਵਾਗੂੰ ਘੁਟਿਆ। ਜੋ ਸੂਤਰ ਸੀ ਸੋ ਖੈਂਚ ਲੀਆ। ਸੂਤਰ ਬੰਦ ਹੋਇ ਗਿਆ। ਫਿਰ ਨਹੀਂ ਕਿਸੇ ਨੂੰ ਸੂਤਰ ਨਿਕਲਿਆ।

ਦਰਬਾਰ ਗਏ[੩] ਗੋਲਕ ਪਾਈ। ਅਰਦਾਸ ਕੀਤੀ ਪੁਜਾਰੀਆਂ ਨੇ। ਅੰਮ੍ਰਿਤ ਵੇਲੇ ਆਸਾ ਕੀ ਵਾਰ ਦਰਬਾਰ ਮੇਂ ਲਗੀ। ਪਿਛਲੇ ਪਹਿਰ ਕਾ ਦੀਵਾਨ ਝੰਡੇ ਸਾਹਿਬ ਕੋਲ ਲਗਾ। ਰਾਗੀ ਸ਼ਬਦ ਪੜਨੇ ਲਗੇ। ਸੋਦਰ ਪੜਿਆ, ਅਰਦਾਸਾ ਕੀਤਾ। ਜੈਕਾਰਾ ਗਜਾਇਆ।

## ਅਨੰਦ ਕੀ ਰੀਤੀ

ਤਸੀਲਦਾਰ ਆਇਆ ਕਿ ਰੀਤੀ ਦੇਖਾਂਗਾ ਕੇ ਕਿਸ ਰੀਤੀ ਸੇ ਅਨੰਦ ਪੜੌਂਦੇ ਹੈਂ। ਆਸਾ ਦੀ ਵਾਰ ਲਗੀ, ਬੇਦੀ ਗਡੀ, ਹਵਨ ਕੀਤਾ। ਅੰਮ੍ਰਿਤ ਬਣਿਆ। ਲੜਕੇ ਲੜਕੀ ਕੋ

---

੧. ਸ੍ਰੀ ਹਰਿਮੰਦਰ ਸਾਹਿਬ।

੨. ਇਸ ਸਿੱਖ ਨੇ ਅੰਮ੍ਰਿਤਸਰ ਦੀ ਧਰਮਸਾਲਾ ਸੁਲਤਾਨਵਿੰਡ ਵਾਲਾ ਥਾਂ ਦਿੱਤਾ ਸੀ।

੩. ਤਰਨਤਾਰਨ ਗੁਰਦੁਆਰੇ।

ਛਕਾਇਆ। ਲਾਵਾਂ ਪੜੀਆਂ ਗ੍ਰੰਥ ਸਾਹਿਬ ਉਤੋਂ। ਫੇਰ ਹਵਨ ਕੁੰਡ ਦੇ ਦੁਆਲੇ ਦੋ ਅਨੰਦ ਹੋਰ ਹੋਏ। ਤੀਨ ਅਨੰਦ ਪੜੇ ਧਰਮ ਰੀਤੀ ਸੇ। ਅਰਦਾਸਾ ਕੀਤਾ, ਸਤਿ ਸ੍ਰੀ ਅਕਾਲ ਗੱਜੀ। ਸ਼ਰਦਾਈ ਬੜੀ ਬਣੀ।

## ਸਿੱਧਾ ਦਸਤਾਰਾ ਬੱਧਾ

ਸੰਤੋਖ ਸਿੰਘ (ਲੇਖਕ) ਕੇ ਸਿਰ ਉਤੇ ਖੰਡੇ ਕਿਰਪਾਨਾਂ ਚੱਕਰ ਸਜੇ ਹੋਏ ਥੇ। ਗੁਰੂ ਜੀ ਬਚਨ ਕੀਤਾ ਤੈਨੂੰ ਭਾਰ ਨਹੀਂ ਲਗਦਾ ਹੈ, ਮੂਸਲ ਜਿਹਾ ਉਸਾਰਿਆ ਹੈ। ਉੱਚੇ ਬੁੰਗੇ ਵਾਲੇ ਕੀ ਮੱਤ ਮਾਰੀ ਜਾਂਦੀ ਹੈ। ਉਤਾਰ ਦਿਓ ਉੱਚਾ ਬੁੰਗਾ। ਚਰਨਾਂ ਉੱਤੇ ਧਰ ਦੀਆ ਉਤਾਰਕੇ। ਸਿੱਧਾ ਦਸਤਾਰਾ ਬੱਧਾ। ਖੰਡੇ ਕਿਰਪਾਨਾਂ ਚੱਕਰ ਸਰਬ ਖਾਲਸੇ ਕੋ ਬਰਤਾਇ ਦੀਏ। ਗੁਰੂ ਮਹਾਰਾਜ ਜੀ ਬੱਘੀ ਪਰ ਅਸਵਾਰ ਹੋਏ। ਸਰਦਾਰ ਜੁਆਲਾ ਸਿੰਘ ਰਸੂਲ ਪੁਰੀਆ, ਜੋਗਿੰਦਰ ਸਿੰਘ ਦੇ ਬਾਪੂ ਦੀ ਬੱਘੀ ਸੀ ਖਚਰਾਂ ਦੀ। ਪਹਿਲਾਂ ਰਸੂਲ ਪੁਰ ਚਰਨ ਪਾਏ ਫੇਰ ਸਿੰਘ ਠਰੂ ਲੈ ਗਿਆ।

ਜਿਉਣ ਸਿੰਘ ਠਰੂਕੇ ਨੇ ਕਿਹਾ ਕਿ ਮੇਰੀਆਂ ਦੋ ਲੜਕੀਆਂ ਹੈਂ। ਅਰਦਾਸਾ ਕਰ ਦਿਓ। ਉਸੀ ਵਕਤ ਅਰਦਾਸੇ ਕਰ ਦੀਏ। ਬਚਨ ਹੋਇਆ ਅਨੰਦ ਭੀ ਹੁਣੇ ਪੜਾਇ ਦਿਓ। ਜਿਉਣ ਸਿੰਘ ਨੇ ਕਿਹਾ ਕਿ ਮੈਂ ਉਠ ਕਾ ਲਗਾਰਾ ਹਾਂ। ਹੁਣੇ ਅਨੰਦ ਨਹੀਂ ਪੜਾਇ ਸਕਦਾ, ਫੇਰ ਪੜਾਵਾਂਗਾ।

## ਸੱਤਾ ਹਰ ਲਈ

ਗੁਰੂ ਜੀ ਇੱਬਣ ਆਏ ਪਰ ਪਹਿਲੇ ਸਿੰਘ ਆਏ। ਗੰਡਾ ਸਿੰਘ ਤੇ ਸੌਣ ਸਿੰਘ ਦੋਨੋਂ ਮੰਜਿਆਂ ਪਰ ਬੈਠੇ ਹੈਂ। ਸਿੰਘਾਂ ਨੂੰ ਪੁਛਣੇਂ ਲਗੇ ਤੁਸੀਂ ਕਿਓਂ ਆਏ ਹੋ ? ਸਿੰਘਾਂ ਨੇ ਕਿਹਾ ਕਿ ਗੁਰੂ ਹਰੀ ਸਿੰਘ ਜੀ ਔਂਦੇ ਹੈਂ। ਏਤਨੇ ਮੇਂ ਗੁਰੂ ਜੀ ਆਇ ਗਏ। ਆ ਕੇ ਗੰਡਾ ਸਿੰਘ ਦੇ ਮੰਜੇ ਨੂੰ ਹਥ ਲਾਕੇ ਮੱਥਾ ਟੇਕਿਆ। ਗੰਡਾ ਸਿੰਘ ਨਾ ਉੱਠਿਆ ਮੰਜੇ ਉਤੋਂ, ਸੌਣ ਸਿੰਘ ਉੱਠ ਖਲੋਤਾ। ਦੂਆ ਮੰਜਾ ਡਹਾਇਕੇ ਬੈਠੇ ਗੁਰੂ ਜੀ। ਰਾਗਾ ਸਿੰਘ ਨੂੰ ਬਚਨ ਕੀਤਾ ਤੂੰ ਪਤਾਸੇ ਧਰ। ਤਾਂ ਪਤਾਸੇ ਅਗੇ ਜਾਇ ਧਰੇ। ਪਤਾਸੇ ਖਿੰਡਾਇ ਦੀਏ ਗੰਡਾ ਸਿੰਘ ਨੇ ਤੇ ਰਾਗਾ ਸਿੰਘ ਨੇ ਚੁਕ ਕੇ ਮੂੰਹ ਮੇਂ ਪਾਇ ਲੀਏ। ਮੁੜ ਆਇਆ।

ਫੇਰ ਗੁਰੂ ਜੀ ਸੰਗਤ ਕੋ ਹੁਕਮ ਕੀਤਾ ਕਿ ਤੁਸੀਂ ਸਾਰੇ ਚਰਨੀਂ ਪਵੋ ਗੰਡਾ ਸਿੰਘ ਕੇ। ਬਚਨ ਮੰਨਕੇ ਸਾਰੀ ਸੰਗਤ ਚਰਨੀਂ ਜਾਇ ਪਈ। ਪਰ ਹੰਕਾਰ ਕਾ ਜੋ ਕਿੱਲਾ ਹੈ ਨਹੀਂ ਉੱਠਣ ਦੇਂਦਾ, ਨਾ ਉੱਠਿਆ। ਫੇਰ ਗੁਰੂ ਮਹਾਰਾਜ ਜੀ ਆਪ ਉੱਠਕੇ ਉਸਕੇ ਮੰਜੇ ਕੋਲ ਗਏ ਤਾਂ ਉੱਠਕੇ ਖੜਾ ਹੋਇਆ ਤੇ ਗੁਰੂ ਜੀ ਕੋ ਜੱਫੀ ਪਾਇ ਲਈ ਤੇ ਕਹਿਣੇ ਲਗਾ ਕਿ ਮੇਰੀ ਮੰਗ ਸੀ ਕਿ ਗੁਰੂ ਜੀ ਆਪ ਆਇਕੇ ਮੈਨੂੰ ਜੱਫੀ ਪਾਵਣਗੇ ਤਾਂ ਮੈਂ ਖੜਾ ਹੋਵਾਂਗਾ। ਮੇਰੀ ਮੰਗ ਤਾਂ ਹੁਣ ਪੂਰੀ ਹੋਈ ਹੈ। ਗੰਡਾ ਸਿੰਘ ਨੇ ਕਿਹਾ ਮੈਨੂੰ ਭਜਨ ਦੇਵੋ। ਬਚਨ ਕੀਤਾ ਭਾਈ ਤੂੰ

ਸਾਨੂੰ ਦੱਸ ਭਜਨ। ਉਸਨੇ ਕਿਹਾ ਕਿ ਤੁਸੀਂ ਸੁਣਾਵੋ ਭਜਨ। ਗੁਰੂ ਜੀ ਬਚਨ ਕੀਤਾ ਜੇਕਰ ਭਜਨ ਲੈਣਾ ਹੈ ਤਾਂ ਸਿੱਖਾਂ ਵਾਂਗੂੰ ਪੂਜਾ ਕਰੋ, ਤੁਸਾਨੂੰ ਭਜਨ ਦੇਵਾਂਗੇ। ਉਸਨੇ ਕਿਹਾ ਕਿ ਸਾਡੇ ਕੋਲ ਪੂਜਾ ਨਹੀਂ ਹੈ। ਗੁਰੂ ਜੀ ਬਚਨ ਕੀਤਾ ਤੁਸਾਡੇ ਕੋਲ ਕੀ ਹੈ? ਗੰਡਾ ਸਿੰਘ ਨੇ ਕਿਹਾ ਕਿ ਸਾਡੇ ਕੋਲ ਪਾਂਚ ਭੂਤ ਹੈਂ ਕਾਮ ਕ੍ਰੋਧ ਲੋਭ ਮੋਹ ਮਤਸਰ ਏਹ ਹੈਨ ਹੋਰ ਕੁਝ ਨਹੀਂ ਹੈ। ਗੁਰੂ ਜੀ ਬਚਨ ਕੀਤਾ ਚਲੋ ਭਾਈ ਏਨਾਂ ਦੇ ਕੋਲ ਕੁਝ ਨਹੀਂ ਹੈਂ, ਖਾਲੀ ਪਏ ਠਣਕਦੇ ਹੈਂ। ਸੱਤਾ ਸਾਰੀ ਖੈਂਚ ਆਂਦੀ, ਖਾਲੀ ਕਰ ਦੀਏ।

## ਖਾਲੀ ਰਹਿ ਗਏ

ਪਾਛੇ ਕੋਈ ਦਿਨ ਕੇ ਗੰਡਾ ਸਿੰਘ ਖੁਦਪੁਰ ਗਿਆ। ਏਕ ਸਿੰਘ ਨੇ ਅਰਜ ਕਰੀ ਬਾਬਾ ਜੀ ਮੇਰੀ ਲੜਕੀ ਜਵਾਨ ਹੋ ਗਈ ਹੈ, ਉਸਕਾ ਕਿਸੇ ਸਿੰਘ ਕੇ ਲੜਕੇ ਸੇ ਅਨੰਦ ਪੜਾਇ ਦਿਓ। ਇਹ ਬਾਤ ਸੁਣ ਗੰਡਾ ਸਿੰਘ ਆਪ ਹੀ ਕਮਰਕੱਸਾ ਕਰ ਕਹਾ ਸਾਡੇ ਨਾਲ ਹੀ ਅਨੰਦ ਕਰ ਦਿਓ। ਸਿੰਘ ਨੇ ਗੰਡਾ ਸਿੰਘ ਕੋ ਲੜਕੀ ਕਾ ਅਨੰਦ ਪੜਾਇ ਦੀਆ। ਡੇਰਾ ਛੱਡ ਕੇ ਸੌਹਰਿਆਂ ਕੇ ਜਾਇ ਰਿਹਾ। ਸਿੰਘ ਮੰਨਣੋਂ ਹਟ ਗਏ ਜੇਹੜੇ ਮੰਨਦੇ ਸੇ। ਖਾਲੀ ਕੇ ਖਾਲੀ ਰਹਿ ਗਏ, ਕਾਮ ਕੀ ਬੇੜੀ ਪੈ ਗਈ। ਫੇਰ ਗੰਡਾ ਸਿੰਘ ਕੇ ਹਾਥ ਕੰਬਣੇ ਲਗੇ, ਪ੍ਰਸ਼ਾਦਾ ਬੀ ਨਾ ਸੇ ਬਣਾ ਸਕਦੇ।

## ਤਰਨ ਤਾਰਨ ਬੁੰਗੇ ਦੀ ਨੀਂਹ ਧਰੀ

ਗੁਰੂ ਜੀ ਫੇਰ ਸ੍ਰੀ ਅੰਮ੍ਰਿਤਸਰ ਜੀ ਆਏ। ਗੁਰਦਿੱਤੇ ਰਾਗੀ ਨੇ ਅਰਜ ਕੀਤੀ ਜੀ ਤਰਨ ਤਾਰਨ ਨਾਮਧਾਰੀਆਂ ਕਾ ਬੁੰਗਾ ਪਵੇ। ਬੁੰਗੇ ਕੇ ਲੀਏ ਰੁਪਯਾ ਉਗਰਾਹੀ ਜਾਇ ਕੀਤੀ। ਤਰਨ ਤਾਰਨ ਬੁੰਗੇ ਕੀ ਨਿਉਂ ਜਾਇ ਧਰੀ। ਛੁੱਟੀ ਪੰਦਰਾਂ ਦਿਨਾਂ ਕੀ ਪੂਰੀ ਹੋਈ। ਗੁਰੂ ਮਹਾਰਾਜ ਜੀ ਰਾਮਦਾਸ ਪੁਰੇ ਸਾਹਿਬ ਆਏ। ਬੜੀ ਖੁਸ਼ੀ ਹੋਈ।

ਮਹਾਰਾਜ ਨਿਹਾਲ ਸਿੰਘ ਜਨਮ ਲੀਆ ਕਤਕ ਵਦੀ ਦਸਮੀ ੧੯੪੯ ਬਿਕਰਮੀ।[੧]

ਏਕ ਸਮੇਂ ਖਾਨੇਵਾਲੀ ਆਈ। ਗੁਰੂ ਮਹਾਰਾਜ ਜੀ ਬਚਨ ਕੀਤਾ ਅਸੀਂ ਨਹੀਂ ਕਹਿੰਦੇ ਤੂੰ ਜਾਹ ਖਾਨੇ, ਏਥੇ ਹੀ ਰਹੁ। ਅਗੇ ਜਿਵੇਂ ਤੇਰੀ ਮਰਜ਼ੀ ਹੈ। ਕਹਿਣ ਲਗੀ ਜੀ ਮੈਂ ਨਵੇਂ ਘਰ ਬਣਵਾਏ ਹੈਂ। ਜੇਕਰ ਬਿਚ ਨਾ ਰਹੇ, ਤਾਂ ਢਹਿ ਜਾਵਣਗੇ। ਗੁਰੂ ਜੀ ਬਚਨ ਕੀਤਾ ਜੋ ਤੇਰੀ ਮਰਜੀ ਹੈ ਸੋ ਲੈ ਜਾ। ਸਭ ਕੁਝ ਤੇਰਾ ਹੀ ਹੈ। ਏਕ ਕਾਲੀ ਕੰਬਲ ਲਈ।

## ਅੰਮ੍ਰਿਤਸਰ ਦੀ ਦੀਪਮਾਲਾ–੧੯੪੯ ਬਿ., ੧੮੯੨ ਈ.

ਅਗੇ ਦੀਪਮਾਲਾ ਆਈ[੨], ਛੁੱਟੀ ਕੇ ਲੀਏ ਅਰਜ਼ੀ ਦਿਤੀ। ਫਰੰਗੀਆਂ ਨੇ ਸਮਝਿਆ ਕਿ ਜੇਕਰ ਦੀਪਮਾਲਾ ਪਰ ਗੁਰੂ ਮਹਾਰਾਜ ਜੀ ਗਏ ਤਾਂ ਰੌਲਾ ਪੈ ਜਾਵੇਗਾ। ਦੀਪਮਾਲਾ ਕੇ ਪਿਛੋਂ

੧. ੧੫ ਅਕਤੂਬਰ ੧੮੯੨ ਈ., ਸ਼ਨੀਵਾਰ।
੨. ਦੀਪਮਾਲਾ ੨੦ ਅਕਤੂਬਰ ਦੀ ਸੀ।

ਛੁੱਟੀ ਦਿਤੀ। ਅੰਮ੍ਰਿਤਸਰ ਜੀ ਗਏ ਗੁਰੂ ਜੀ, ਬਡੀ ਖੁਸ਼ੀ ਹੋਈ। ਜੀਵ ਹਰੇ ਹੋਏ ਦਰਸ਼ਨ ਕਰਕੇ।

## ਜੱਟ ਨੂੰ ਭਜਨ

ਹਰ ਪ੍ਰਭ ਜੀ ਚਰਨ ਪੌਂਦੇ ਨਿਹਾਲ ਕਰਦੇ ਭੋਮੇ ਵਡਾਲੇ ਤੋਂ ਗੌਰੇ ਨੰਗਲ ਨੂੰ ਚਲੇ ਤਾਂ ਰਸਤੇ ਵਿਚ ਏਕ ਜੱਟ ਮਿਲਾ। ਕੁੱਤੇ ਫੜੇ ਹੋਏ ਸ਼ਿਕਾਰ ਖੇਡਦਾ ਫਿਰਦਾ ਸੀ। ਗੁਰੂ ਜੀ ਅਗੇ ਮੱਥਾ ਟੇਕਿਆ। ਅਰਜ਼ ਕੀਤੀ ਜੀ ਮੈਨੂੰ ਭੀ ਜੋ ਭਜਨ ਹੈ ਸੋ ਮਿਲੇ ਜਿਸਸੇ ਬੰਧਨ ਕਟੇ ਜਾਣ। ਉਸਨੂੰ ਭਜਨ ਦਿਤਾ ਗੁਰੂ ਜੀ ਤੇ ਬਚਨ ਕੀਤਾ ਕਿ ਜੀਵ ਨਹੀਂ ਮਾਰਨੇ, ਮਾਸ ਸ਼ਰਾਬ ਨਹੀਂ ਖਾਣਾ। ਨਿਹਾਲ ਕੀਤਾ। ਗੌਰੇ ਨੰਗਲ ਮੇਂ ਆਏ। ਆਸਾ ਦੀ ਵਾਰ ਲਗੀ, ਅਰਦਾਸਾ ਕੀਤਾ। ਏਕ ਮਾਈ ਨੇ ਅਰਜ ਕੀਤੀ ਜੀ ਮੇਰੀ ਨੌਂਹ ਕੇ ਘਰ ਬੂਟਾ ਲਗ ਜਾਵੇ। ਗੁਰੂ ਮਹਾਰਾਜ ਜੀ ਬਚਨ ਕੀਤਾ ਆਪਣਾ ਬੂਟਾ ਚਾਹੁੰਦੀ ਹੈ।

ਚਰਨ ਪੌਂਦੇ ਨਿਹਾਲ ਕਰਦੇ ਫੱਤੇਵਾਲ ਆਏ ਤਾਂ ਬਾਠਾਂਵਾਲੇ ਸਿੰਘਾਂ ਨੇ ਕਿਹਾ ਕਿ ਸਾਡੇ ਭੀ ਦਰਸ਼ਨ ਦਿਓ। ਬਚਨ ਹੋਇਆ ਕਿ ਸਾਨੂੰ ਦੂਏ ਇਲਾਕੇ ਜਾਣ ਦਾ ਹੁਕਮ ਨਹੀਂ ਹੈ। ਬਾਠਾਂ ਵਾਲਿਆਂ ਕਾ ਲੰਗਰ ਭੀ ਫੱਤੇਵਾਲ ਹੋਇਆ।[1] ਹਠ ਸੇ ਬਾਠਾਂ ਵਾਲੇ ਸਿੰਘ ਚਰਨ ਪਵਾਵਣ ਕੋ ਗੁਰੂ ਜੀ ਕੋ ਲੈ ਗਏ। ਰਾਵੀ ਕੇ ਪਾਰ ਚਰਨ ਪਾਇਕੇ ਜਾਂ ਮੁੜੇ ਤਾਂ ਰਸਤੇ ਮੇਂ ਏਕ ਥਾਨੇਦਾਰ ਤੇ ਏਕ ਫਰੰਗੀ ਖੜੇ ਸੇ। ਮੌੜੇ ਜਾਣਾ ਸੀ। ਫਰੰਗੀ ਨੇ ਪੁਛਿਆ ਏਧਰ ਕਿੱਧਰ ਗਏ ਸੀ, ਕਿੱਧਰੋਂ ਆਏ ਹੋ ? ਬਚਨ ਕੀਤਾ ਕਿ ਸਿੰਘਾਂ ਨੂੰ ਦਰਸ਼ਨ ਦੇਣ ਗਏ ਸੀ। ਫਰੰਗੀ ਅਗੇ ਸੇ ਨਾ ਬੋਲਿਆ। ਗੁਰੂ ਜੀ ਮੌੜੀਂ ਆਇ ਗਏ। ਅਗਲੇ ਦਿਨ ਲੋਪੋਕੇ ਅਨੰਦ ਪੜਾਇਕੇ ਕਕੜੀਂ ਆਏ। ਬਡੀ ਖੁਸ਼ੀ ਹੋਈ।

---

੧. ਇਕ ਵਾਰੀਂ ਬਾਬਾ ਜਮੀਤ ਸਿੰਘ ਨੂੰ ਪਤਾ ਲਗਾ ਕਿ ਸਤਿਗੁਰੂ ਹਰੀ ਸਿੰਘ ਜੀ ਅੰਮ੍ਰਿਤਸਰ ਜ਼ਿਲੇ ਦਾ ਦੌਰਾ ਕਰ ਰਹੇ ਹਨ। ਉਹਨਾਂ ਨੇ ਆਪਣੇ ਸੇਵਕ ਸੌਣ ਸਿਘ ਸੱਦੋਵਾਲੀਏ, ਮਿਤ ਸਿੰਘ ਜੀਉਣਾ ਭਿੰਡਰੀਏ ਆਦਿ ਨੂੰ ਸੱਦਕੇ ਕਿਹਾ ਕਿ ਸੁਣਿਆ ਹੈ ਕੋਈ ਸਤਿਗੁਰੂ ਰਾਮ ਸਿੰਘ ਜੀ ਦਾ ਭਾਈ ਦੌਰਾ ਪਿਆ ਕਰਦਾ ਏ। ਏਨੀਂ ਕਹਿਕੇ ਆਖਿਆ ਕਿ ਗੰਗਾ ਸਿੰਘ ਲਾਲੇਵਾਲੇ ਨੂੰ ਵੀ ਸੱਦ ਲਈਏ। ਗੰਗਾ ਸਿੰਘ ਨੂੰ ਸੱਦਿਆ ਗਿਆ। ਜਦੋਂ ਉਹ ਆ ਗਿਆ ਤਾਂ ਪਹਿਲੇ ਦੀ ਤਰਾਂ ਹੀ ਤਰਕਵਾਦ ਵਿਚ ਬਾਬਾ ਜੀ ਨੇ ਗੰਗਾ ਸਿੰਘ ਨੂੰ ਵੀ ਆਖਿਆ ਕਿ ਸੁਣਿਆ ਏ ਕੋਈ ਸਤਿਗੁਰੂ ਜੀ ਦਾ ਭਾਈ ਦੌਰਾ ਪਿਆ ਕਰਦਾ ਏ। ਅਗੋਂ ਗੰਗਾ ਸਿੰਘ ਕਿਹਾ ਜਮੀਤ ਸਿੰਘਾ ਕਿਤੇ ਉਹ ਤਾਂ ਨਹੀਂ ਜਦੋਂ ਅਸੀਂ ਹਜ਼ੂਰੋਂ ਸਾਹਿਬ ਜਾਂਦੇ ਸਾਂ ਤਾਂ ਜਿਨ੍ਹਾਂ ਬਾਬਤ ਬਾਬਾ ਬੈਂਕਾ ਜੀ ਤਿੰਨ ਆਸਨ ਵਿਛਾਕੇ ਕਹਿੰਦੇ ਸਨ ਕਿ ਆਓ ਬੈਠੋ ਬਾਬਾ ਬਾਲਕ ਸਿੰਘ ਜੀ, ਆਓ ਬੈਠੋ ਬਾਬਾ ਰਾਮ ਸਿੰਘ ਜੀ, ਆਓ ਬੈਠੋ ਬਾਬਾ ਬੁੱਧ ਸਿੰਘ ਜੀ। ਏਹ ਬਚਨ ਸੁਣਕੇ ਬਾਬਾ ਜੀ ਕੁਝ ਢਿੱਲੇ ਪੈ ਗਏ।

ਫੇਰ ਸਭ ਸਰੀਰ ਸਤਿਗੁਰੂ ਹਰੀ ਸਿੰਘ ਜੀ ਦੇ ਦਰਸ਼ਨਾਂ ਨੂੰ ਫੱਤੇਵਾਲ ਨੂੰ ਚਲੇ। ਸਤਿਗੁਰੂ ਜੀ ਬਾਹਰੋਂ ਦੀਵਾਨ ਸੁਣਕੇ ਆ ਰਹੇ ਸਨ, ਏਧਰੋਂ ਬਾਬਾ ਜਮੀਤ ਸਿੰਘ ਵੀ ਆ ਗਏ। ਰਸਤੇ ਵਿਚ ਹੀ ਮਿਲਾਪ ਹੋ ਗਿਆ। ਕਪੜੇ ਵਿਛ ਗਏ, ਦੀਵਾਨ ਸਜ ਗਿਆ। ਬਾਬਾ ਜਮੀਤ ਸਿੰਘ ਨੇ ਗੁਰੂ ਜੀ ਦੇ ਨਜ਼ਦੀਕ ਹੋ ਕੇ ਕਿਹਾ ਕਿ ਪੰਜਾਂ ਦਾ ਕੀ ਹਾਲ ਏ। ਸਤਿਗੁਰੂ ਹਰੀ ਸਿੰਘ ਜੀ ਬਚਨ ਕੀਤਾ ਕਿ ਭਾਈ ਜੀ ਜੀਦੇ ਵੱਸ ਇਕ ਆ ਗਿਆ ਉਸਦੇ ਵੱਸ ਸਾਰੇ ਹੀ ਆ ਗਏ। ਪੜੇ ਭਾਈ ਸ਼ਬਦ।

ਲੰਗਰ ਜਿੱਥੇ ਸੀ ਉਥੇ ਪਿੱਪਲ ਥਾ। ਕਿਸੇ ਜਨੌਰ ਕੀ ਬਿੱਠ ਉਪਰ ਸੇ ਆਇ ਪਈ ਲੰਗਰ ਮੈ। ਗੁਰੂ ਮਹਾਰਾਜ ਜੀ ਪਾਸ ਅਰਜ ਕੀਤੀ ਜੀ ਲੰਗਰ ਮੇਂ ਬਿੱਠ ਪੈ ਗਈ ਹੈ। ਬਚਨ ਕੀਤਾ ਬਿੱਠ ਵਾਲੀ ਜਗਾ ਤੋਂ ਚੁੱਕਕੇ ਅਰਦਾਸਾ ਕਰਕੇ ਵਰਤਾਇ ਦੇਵੋ।

ਆਸਾ ਦੀ ਵਾਰ ਲਗੀ, ਅਰਦਾਸਾ ਹੋਇਆ। ਜੋ ਬਿਜਲੀਪੁਰੀਏ ਨਰੈਣ ਸਿੰਘ ਕੀ ਸਿਖਣੀ ਸੀ ਭੋਲੀ, ਤਿਸਕੋ ਐਸੀ ਬਿਮਾਰੀ ਹੋਈ ਕਿ ਨਾੜਾਂ ਬੰਦ ਹੋ ਗਈਆਂ। ਮਰਨ ਵਾਲੀ ਹੋਇ ਗਈ। ਗੁਰੂ ਮਹਾਰਾਜ ਜੀ ਪਾਸ ਅਰਜ ਕੀਤੀ। ਬਚਨ ਕੀਤਾ ਰਾਜੀ ਹੋਇ ਜਾਵੇਗੀ। ਉਸੇ ਵਕਤ ਉਸਨੂੰ ਅਰਾਮ ਹੋਇ ਗਿਆ।

ਮਹਾਵੇ ਸੇ ਹੁਸ਼ਿਆਰ ਨਗਰ ਕੂੰਮਾਂ ਸਿੰਘ ਦੀ ਸਮਾਧ ਕੋਲ ਲੰਗਰ ਕੀਤਾ, ਬਿਅੰਤ ਸੰਗਤ ਆਈ। ਖਾਲਸਾ ਹੀ ਖਾਲਸਾ ਦਿੱਸੇ। ਜਿਸ ਵਕਤ ਦੀਵਾਨ ਲਗਾ ਸਤਲਾਣੀ ਸਾਹਿਬ ਮੇਂ, ਮਾਨੋਂ ਪੂਰਨਮਾਸ਼ੀ ਕੇ ਚੰਦ੍ਰਮਾ ਕੋ ਪਰਵਾਰ ਲਗਾ ਹੋਯਾ ਹੈ। ਬੀਚ ਮੇਂ ਦਰਸ਼ਨ ਦੇਂਦੇ ਹੈਂ ਗੁਰੂ ਮਹਾਰਾਜ ਜੀ।

## ਠਰੂ ਆਏ

ਠਰੂ ਮੇਂ ਆਏ। ਜੀਉਣ ਸਿੰਘ ਨੇ ਕਿਹਾ ਕਿ ਮੈਂ ਖੰਡ ਕੀ ਸ਼ਰਦਾਈ ਛਕਾਮਾਂਗਾ। ਪਾਛੇ ਗੁੜ ਕੀ ਬਰਤੀ ਹੈ। ਸਭ ਸਿੰਘਾਂ ਕੋ ਖੰਡ ਕੀ ਸ਼ਰਦਾਈ ਦਿਤੀ। ਫੇਰ ਕੈਹਣੇ ਲਗਾ ਕੁੜੀਆਂ ਕੇ ਅਨੰਦ ਪੜਾਮਾਂਗਾ। ਇਕ ਦਿਨ ਹੋਰ ਰਹੇ। ਦੂਆ ਦਿਨ ਭੀ ਰਹੇ। ਘਰੋਂ ਸਿੰਘਣੀ ਕਹੇ ਬਿਆਹ ਦਾ ਕੋਈ ਸਮਾਨਾ ਨਹੀਂ ਹੈ ਦਾਤ ਕੀ ਦੇਵੇਂਗਾ ? ਸਾਡਾ ਨੱਕ ਨਾ ਰਹੂਗਾ। ਜੀਉਣ ਸਿੰਘ ਨੇ ਕਹਿ ਦੀਆ ਗੁਰੂ ਜੀ ਕੇ ਸਾਮ੍ਹਣੇ ਕਿ ਸਿੰਘਣੀ ਕੋਈ ਪੱਟੀ ਨਹੀਂ ਬੰਨ੍ਹਣ ਦੇਂਦੀ ਹੈ।

## ਅੰਤਰਯਾਮੀ ਗੁਰੂ ਹੈ

ਬਹਾਲ ਸਿੰਘ ਕੋ ਨਿਹਾਲ ਕਰ ਉਬੋਕੇ ਮੇਂ ਸਿੰਘਾਂ ਕੋ ਦਰਸ਼ਨ ਦੀਆ। ਕਬੀਸਰ ਕਾ ਜੋੜਾ ਚੁਕਿਆ ਗਿਆ ਸੀ।[੧] ਮਨ ਮੇਂ ਹੋਈ ਕਿ ਨੰਗੇ ਪੈਰੀਂ ਕੰਡੇ ਲਗਦੇ ਹੈਂ। ਉਬੋਕੇ ਗ੍ਰਾਮ ਮੇਂ ਸੇ ਕਿਸੀ ਸਿੰਘ ਨੇ ਜੋੜਾ ਆਣ ਧਰਿਆ। ਗੁਰੂ ਮਹਾਰਾਜ ਜੀ ਸੰਤੋਖ ਸਿੰਘ ਕਾ ਨਾਮ ਲੈ ਕੇ ਬਚਨ ਕੀਤਾ ਜੋੜਾ ਪਾਇਲੈ । ਸਮਝਿਆ ਧੰਨ ਅੰਤਰਯਾਮੀ ਗੁਰੂ ਹੈ। ਕਿੱਥੋਂ ਪ੍ਰੇਰਕੇ ਜੋੜਾ ਬਣਵਾਇਆ ਹੈ ਅਰ ਮੌਕੇ ਪਰ ਲਿਆਇਕੇ ਅਗੇ ਧਰਾਇਕੇ ਮੈਨੂੰ ਦਿਤਾ ਹੈ। ਧੰਨ ਅੰਤਰਯਾਮੀ ਹੈਂ।

## ਰਾਇ ਕੇ ਬੁਰਜ

ਪੱਟੀ ਕੇ ਬਿਚੋਂ ਦੀ ਲੰਘੇ ਸ਼ਬਦ ਪੜਦੇ। ਗੁਰੂ ਜੀ ਕਾ ਦਰਸ਼ਨ ਸਭਨੇ ਕੀਤਾ। ਰਾਇ ਕੇ ਬੁਰਜ ਮੇਂ ਆਏ, ਦੀਵਾਨ ਲਗਾ। ਬਡੀ ਖੁਸ਼ੀ ਹੋਈ। ਸਰਦਾਰਾਂ ਕਾ ਪਿੰਡ ਸੀ। ਸੁਣ ਸੁਣਕੇ

---

੧. ਸੰਤ ਸੰਤੋਖ ਸਿੰਘ, ਇਸ ਪੁਸਤਕ ਦਾ ਲੇਖਕ, ਕਵੀਸ਼ਰੀ ਵੀ ਕਰ ਲੈਂਦਾ ਸੀ।

ਲੋਕ ਦਰਸ਼ਨਾ ਨੂੰ ਆਏ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਕੇ ਭਾਈ ਆਏ ਹੈਂ। ਦਰਸ਼ਨ ਕਰਕੇ ਸ਼ਾਂਤ ਔਂਦੀ ਹੈ। ਕਈਆਂ ਨੇ ਭਜਨ ਭੀ ਲਏ, ਨਵੇਂ ਸਿੰਘ ਸਜੇ। ਸਰਹਾਲੀ ਮੇਂ ਸਿੰਘਾਂ ਨੇ ਘਰੀਂ ਚਰਨ ਪਵਾਏ। ਭੇਟਾ ਧਰੀਆਂ, ਖੁਸ਼ੀਆਂ ਲਈਆਂ।

## ਸੰਘੀਂ ਆਏ

ਦਰਸ਼ਨ ਦੇਂਦੇ, ਜਾਂ ਸੰਘੀਂ ਆਏ ਇਕ ਖੂਹ ਉਤੇ ਡੇਰਾ ਕੀਤਾ। ਬੇਦੀ ਗਡਵਾਈ ਹਮਨ ਕੀਤਾ। ਮੱਖਣ ਸਿੰਘ ਤੇ ਮੂਲੋ ਦਾ ਅਨੰਦ ਪੜ੍ਹਿਆ। ਕਵੀਸ਼ਰ ਸੰਤੋਖ ਸਿੰਘ ਨੇ ਲਾਵਾਂ ਪੜੀਆਂ। ਭੋਗ ਪਿਆ। ਏਹ ਸਿੰਘ ਸਿੰਘਣੀ ਲਾਹੌਰ ਦੀ ਧਰਮਸਾਲ ਵਿਚ ਰਹੇ ਸਨ। ਬੜੇ ਅਸਚਰਜ ਸਿਖ ਸਨ। ਸਾਧ ਸੰਗਤ ਦੇ ਬੜੇ ਸੇਵਕ ਸੇ। ਜੋੜੀ ਬੜੀ ਚੰਗੀ ਸੀ। ਮੱਖਣ ਸਿੰਘ ਕੋ ਹੁਕਮਨਾਮਾ ਲਿਖ ਦਿਤਾ ਕਿ ਇਹ ਸਾਧ ਹੈ, ਏਨਾਂ ਕੀ ਸੇਵਾ ਟਹਿਲ ਕਰਨੀ ਜਿਤਨੀ ਕਿਸੇ ਕੀ ਫੁਰਸਤ ਹੈ। ਜਿੱਧਰ ਗੁਰੂ ਮਹਾਰਾਜ ਜੀ ਜਾਂਦੇ ਹੈਂ ਉਧਰ ਹੀ ਹਰਿਆਵਲ ਹੁੰਦੀ ਹੈ। ਸਿੱਖੀ ਵਧਦੀ ਹੈ ਧਰਮ ਵਰਤਦਾ ਹੈ। ਛੁੱਟੀ ਪੂਰੀ ਹੋਈ। ਫੇਰ ਪੰਗਤ ਲਗੀ ਲਗਾਈ ਰਹੀ, ਗੁਰੂ ਜੀ ਬਿਚੋਂ ਹੀ ਚਲੇ ਆਏ ਰਾਮਦਾਸਪੁਰੇ ਸਾਹਿਬ। ਬੜੀ ਖੁਸ਼ੀ ਹੋਈ।



# ਜ਼ਿਲ੍ਹਾ ਫ਼ਿਰੋਜ਼ਪੁਰ ਦਾ ਦੌਰਾ

## (੧੯੪੯ ਬਿ., ੧੮੯੩ ਈ.)

ਫੇਰ ਅਰਜੀ ਦਿਤੀ ਅਸੀਂ ਮਾਘੀ ਜਾਵਾਂਗੇ ਮੁਕਤਸਰ। ਫਰੰਗੀ ਨੇ ਸਮਝਿਆ ਏਸ ਮੂਰਤੀ ਕੇ ਗਿਆਂ ਜਾਦਾ ਕੂਕੇ ਕੱਠੇ ਹੋਇਕੇ ਗ਼ਦਰ ਨਾ ਮਚਾਇ ਦੇਣ। ਮਾਘੀ ਕੇ ਬਾਦ ਛੁੱਟੀ ਦਿਤੀ।

ਮਾਲਵੇ ਕੋ ਤਾਰਨੇ ਕੇ ਵਾਸਤੇ ਚਲੇ ਹੈਂ। ਔੜ ਲਗੀ ਹੋਈ ਹੈ ਦਰਸਨਾਂ ਕੀ। ਅਰਦਾਸਾ ਕਰਕੇ ਚੜੇ। ਲੋਹਗੜ ਗਏ, ਬੜੀ ਖੁਸ਼ੀ ਹੋਈ। ਚਿਰਾਂ ਪਿਛੋਂ ਫੇਰਾ ਪਾਇਆ ਹੈ। ਏਕ ਅਨੰਦ ਪੜਿਆ। ਸਭ ਲੋਕ ਰੀਤੀ ਦੇਖਣ ਆਏ।

ਚਰਨ ਪਾਂਵਦੇ ਨਿਹਾਲ ਕਰਦੇ ਰਾਇਸਰ ਆਏ। ਏਕ ਅਨੰਦ ਓਥੇ ਭੀ ਹੋਇਆ। ਧਰਮ ਰੀਤੀ ਸਭ ਲੋਕ ਦੇਖਣ ਆਏ।

### ਖਾਲੀ ਹੀ ਰਿਹਾ

ਦਰਸ਼ਨ ਦਿੰਦੇ ਧੂੜਕੋਟ ਆਏ। ਘਰੀਂ ਚਰਨ ਪਵਾਏ ਸਿੰਘਾਂ ਨੇ। ਦੇਵਾ ਸਿੰਘ ਦੇ ਆਏ।[੧] ਮੰਜੇ ਪਰ ਹੀ ਬੈਠਾ ਰਿਹਾ। ਅਗੇ ਸੇ ਬੋਲਿਆ ਅਸਾਂ ਕੋਈ ਚੀਜ਼ ਦੇਣੀ ਸੀ ਪਰ ਤੁਸਾਂ ਤੇ ਸਾਂਭੀ ਨਹੀਂ ਜਾਣੀ। ਦੀਨ ਦਿਆਲ ਜੀ ਬਚਨ ਕੀਤਾ ਅਸੀਂ ਸਾਂਭ ਲਵਾਂਗੇ। ਉਹ ਹੰਕਾਰ ਨਾਲ ਬੋਲਿਆ। ਗੁਰੂ ਜੀ ਨਿਮਖੀ ਨਾਲ ਬੋਲਕੇ ਸਾਰੀ ਸ਼ਕਤੀ ਸੂਤ ਲਈ। ਖਾਲੀ ਕਾ ਖਾਲੀ ਹੀ ਰਹਿ ਗਿਆ। ਗੁਰੂ ਜੀ ਚਲੇ ਆਏ। ਐਸਾ ਹੰਕਾਰ ਕਾ ਕਿੱਲਾ ਠੁੱਕਿਆ ਮੰਜੇ ਉਪਰ ਸੇ ਨਹੀਂ ਹਿੱਲਿਆ। ਸਤਿ ਸ੍ਰੀ ਅਕਾਲ ਭੀ ਨਾ ਗੱਜੀ।

### ਤੁਸੀਂ ਕੁਝ ਨਹੀਂ ਆਖਦੇ ਹੋ

ਅਗੇ ਖੋਟੀਂ ਆਏ। ਬੜੀ ਖੁਸ਼ੀ ਹੋਈ। ਸਮੁੰਦ ਸਿੰਘ[੨] ਗੁਰੂ ਮਹਾਰਾਜ ਜੀ ਕੋ ਕਹਿਣੇ ਲਗਾ ਤੁਸੀਂ ਤਾਂ ਕਿਸੇ ਨੂੰ ਕੁਝ ਨਹੀਂ ਆਖਦੇ ਹੋ ਭਾਵੇਂ ਕਿਮੇਂ ਕਰੇ ਕੋਈ। ਤੁਸੀਂ ਸਭ ਪਰ ਪ੍ਰਸੰਨ ਰਹਿੰਦੇ ਹੋ। ਪਾਪ ਭੀ ਕਰਕੇ ਫੇਰ ਤੁਸਾਂ ਦੇ ਕੋਲ ਆਇ ਜਾਂਦੇ ਹੈਂ ਫੇਰ ਬੀ ਕੁਝ ਨਹੀਂ

---

੧. ਪੁੱਤਰ ਸ੍ਰ. ਝਾਬਾ ਸਿੰਘ, ਪਿੰਡ ਧੂੜਕੋਟ, ਜ਼ਿਲ੍ਹਾ ਫ਼ਿਰੋਜ਼ਪੁਰ।

੨. ਪੁੱਤਰ ਸ੍ਰ. ਸਾਧਾ ਸਿੰਘ, ਪਿੰਡ ਖੋਟੇ, ਜ਼ਿਲ੍ਹਾ ਫ਼ਿਰੋਜ਼ਪੁਰ।

ਆਖਦੇ ਹੋ। ਸ੍ਰੀ ਸਤਿਗੁਰੂ ਜੀ ਐਸੇ ਕਰਮਾਂ ਵਾਲੇ ਕੋ ਮਾਰਦੇ ਸੇ। ਮੂੰਹ ਕਾਲਾ ਕਰਾਇਕੇ ਗਧੇ ਪਰ ਚਾੜਦੇ ਸੇ। ਸ੍ਰੀ ਸਤਿਗੁਰੂ ਜੀ ਬਚਨ ਕਰਦੇ ਸੇ ਜੋ ਚੋਰੀ ਯਾਰੀ ਕਰੇਗਾ ਤਿਸਕਾ ਏਹ ਹਾਲ ਹੋਵੇਗਾ। ਜੇਹੜਾ ਨਾ ਹਟੇਗਾ ਉਸਕੋ ਹੋਰ ਸਜਾਇ ਦੇਮਾਂਗੇ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤਾਂ ਬੜਾ ਕਰੜਾ ਹੁਕਮ ਚਾੜਦੇ ਸੇ ਜੋ ਮਾੜਾ ਮੋਟਾ ਬੀ ਖੋਟਾ ਕਰਮ ਕਰੇ।

## ਮੁਕਤਸਰ ਹਰਿਮੰਦਰ ਮੇਂ ਦੀਵਾਨ ਲਗਾ

ਦਰਸ਼ਨ ਦੇਂਦੇ ਮੁਕਤਸਰ ਜੀ ਆਏ। ਘਾਲਾ ਸਿੰਘ ਪੁਜਾਰੀ ਥਾ ਤਿਸਨੇ ਸੇਵਾ ਕੀਤੀ। ਅਰਜ਼ ਕਰੀ ਜੀ ਹਰਿਮੰਦਰ ਮੇਂ ਦੀਵਾਨ ਲਗੇ ਤੇ ਪੱਗ ਨਾ ਕਿਸੇ ਦੀ ਉਤਰੇ। ਗੁਰੂ ਜੀ ਬਚਨ ਕੀਤਾ ਡਰੋ ਨਾ ਪੱਗ ਕਿਸੇ ਦੀ ਨਹੀਂ ਉਤਰਦੀ। ਗੁਰਦੁਆਰੇ ਮੇਂ ਦੀਵਾਨ ਲਗਾ। ਜਾਂ ਨਾ ਸੂਤਰ ਨਿਕਲਿਆ ਕਿਸੇ ਨੂੰ ਤਾਂ ਪੁਜਾਰੀ ਕੈਹਣ ਅੱਗੇ ਤਾਂ ਸੂਤਰ ਕੱਢਦੇ ਹੁੰਦੇ ਸੇ ਹੁਣ ਕਿਸੇ ਨੇ ਨਹੀਂ ਸੂਤਰ ਕਢਿਆ ਹੈ। ਹਰਿ ਕੀਰਤਨ ਹਰਿ ਪ੍ਰਭ ਜੀ ਕੇ ਆਗੇ ਹਰਿ ਮੰਦਰ ਮੈ ਹੋਇ ਰਿਹਾ ਹੈ।[੧]

## ਜਲ ਨਹੀਂ ਮੁੱਕੇਗਾ

ਦਰਸ਼ਨ ਦਿੰਦੇ ਰੁਪਾਣਾ ਫੁਲੇਵਾਲਾ ਤੇ ਫਿਰ ਗਦੋਂਡੋਬ (ਗੁਰੂਸਰ) ਗਏ। ਬੜੀ ਖੁਸ਼ੀ ਹੋਈ। ਪੰਗਤ ਕਾ ਵੇਲਾ ਹੋਇਆ ਤਾਂ ਡਿੱਘੀ ਵਿਚ ਜਲ ਥੋੜਾ ਸੀ। ਸਿੰਘਾਂ ਨੇ ਕਿਹਾ ਜੀ ਜਲ ਥੋੜਾ ਹੈ। ਬਚਨ ਹੋਇਆ ਬਰਤਾਓ ਜਲ ਨਹੀਂ ਮੁੱਕੇਗਾ। ਉਸੀ ਜਲ ਮੈ ਐਸੀ ਸੱਤਾ ਪਾਈ ਸਾਰੀਆਂ ਪੰਗਤਾਂ ਛਕ ਗਈਆਂ ਫੇਰ ਭੀ ਬਚ ਰਿਹਾ ਜਲ। ਅੰਮ੍ਰਿਤ ਵੇਲੇ ਗੁਰੂ ਮਹਾਰਾਜ ਜੀ ਕਾ ਇਸ਼ਨਾਨ ਭੀ ਉਸੀ ਜਲ ਨਾਲ ਕਰਵਾਇਆ, ਸਿੰਘਾਂ ਨੇ ਭੀ ਇਸ਼ਨਾਨ ਉਸੀ ਜਲ ਨਾਲ ਕੀਤਾ। ਸਮਝਿਆ ਜੋ ਗੁਰੂ ਜੀ ਕਾ ਬੋਲਾ ਹੋਇਆ ਹੈ ਸੋਈ ਜਲ ਵਧਦਾ ਰਿਹਾ। ਕੜਾਹ ਪ੍ਰਸ਼ਾਦ ਭੀ ਸਵੇਰੇ ਸਿੰਘਾਂ ਛਕਿਆ, ਅਤੁੱਟ ਦੇਗ ਵਰਤੀ।

ਮਲੋਟ ਮੇਂ ਆਏ। ਏਕ ਮਸਤਾਨਾ ਆਇਆ। ਉਸਨੇ ਆਪਨੇ ਸਰੀਰ ਪਰ ਕੋਟੜੇ ਮਾਰੇ। ਏਕ ਅਨੰਦ ਪੜਿਆ। ਧਰਮ ਰੀਤੀ ਲੋਕ ਦੇਖਣ ਆਏ।

ਕੁਰਾਈਵਾਲੇ ਮੇਂ ਏਕ ਬਣੀਆ ਸਿੱਖ ਥਾ ਚਾਂਦੀ ਰਾਮ ਸਤਿਗੁਰੂ ਜੀ ਕੇ ਵਕਤ ਕਾ, ਤਿਸਨੇ ਲੰਗਰ ਕੀਤਾ। ਤਿਸੀ ਕੀ ਡਿਉਢੀ ਮੇਂ ਗੁਰੂ ਮਹਾਰਾਜ ਜੀ ਬੈਠੇ।

## ਬੰਦ ਖਲਾਸ ਹੋਈ

ਏਕ ਸਿੰਘ ਕਾ ਲੜਕਾ ਫੜਿਆ ਹੋਇਆ ਸੀ, ਹੱਥਕੜੀ ਲੱਗੀ ਹੋਈ ਸੀ। ਦੋ ਸਪਾਹੀ ਨਾਲ ਸੇ। ਗੁਰੂ ਜੀ ਕੇ ਹਜ਼ੂਰ ਆਇ ਮੱਥਾ ਟੇਕਿਆ। ਗੁਰੂ ਜੀ ਬਚਨ ਕੀਤਾ ਜਾਂਦਾ ਹੀ ਛੁੱਟ

---

੧. ਏਸੇ ਦੀਵਾਨ ਸਮੇਂ ਇਕ ਮੁਸਲਮਾਨ ਫ਼ਕੀਰ ਵੀ ਸਤਿਗੁਰੂ ਹਰੀ ਸਿੰਘ ਜੀ ਦੇ ਦਰਸ਼ਨਾਂ ਨੂੰ ਆਇਆ। ਕੁਛ ਸਮਾ ਦੀਵਾਨ ਵਿਚ ਬੈਠਾ। ਸਤਿਗੁਰੂ ਜੀ ਨੇ ਮਿਹਰ ਦੀ ਨਜ਼ਰ ਭਰਕੇ ਉਸ ਵੱਲ ਦੇਖਿਆ। ਉਹ ਫਕੀਰ ਸੰਤੁਸ਼ਟ ਹੋ 'ਬਖਸ਼ਿਸ਼-ਬਖਸ਼ਿਸ਼' ਕਹਿੰਦਾ ਹੋਇਆ ਉਠਕੇ ਚਲਾ ਗਿਆ।

ਜਾਏਂਗਾ। ਤੂੰ ਗੁਰੂ ਕੀ ਰੀਤੀ ਨਾ ਸੀ ਰੱਖਦਾ ਤਾਂ ਤੇਰੇ ਨਾਲ ਏਹ ਸਾਂਗ ਕੀਤਾ ਹੈ। ਸੋ ਹੁਣ ਰੀਤੀ ਗੁਰੂ ਕੀ ਰੱਖਿਆ ਕਰ ਤਕੜਾ ਹੋਇਕੇ, ਤੈਨੂੰ ਖਵਰ ਕੀਤੀ ਹੈ। ਸਰਕਾਰੇ ਜਾਂਦਾ ਹੀ ਛੁੱਟ ਗਿਆ। ਬੰਦ ਖਲਾਸ ਹੋਈ।

## ਪਾਪ ਨਾਸ ਹੁੰਦੇ ਹੈਂ

ਦੌਰੇ ਮੇਂ ਖੰਡ ਕੀ ਸ਼ਰਦਾਈ ਸੰਗਤ ਨੇ ਕਈ ਕਈ ਫੇਰ ਛਕਣੀ। ਰੇਤੇ ਵਾਂਗੂੰ ਖੰਡ ਵਰਤਣੀ। ਰੇਤੇ ਕੇ ਟਿੱਬਿਆਂ ਤੇ ਜਿੱਥੇ ਜਲ ਹੋਵੇ ਓਧਰੇ ਬ੍ਰਿਛ ਬਣ ਆਦਿ ਹੇਠ ਦਿਨ ਕੱਟਣਾ। ਫੇਰ ਦੀਵਾਨ ਲਗਣਾ, ਪੰਗਤ ਲਗਣੀ। ਢੋਲਕੀ ਕਾ ਸ਼ਬਦ ਹੋਇਕੇ ਬਰਾਜਣਾ। ਸਵੇਰੇ ਇਸ਼ਨਾਨ ਕਰਕੇ ਆਸਾ ਦੀ ਵਾਰ ਲਗਦੀ ਹੈ ਮਾਨੋਂ ਦੇਵਪੁਰੀ ਲਗੀ ਹੈ। ਸਚਖੰਡ ਰਚਿਆ ਜਾਂਦਾ ਹੈ। ਸਮਾਧੀ ਧਿਆਨ ਰੂਪ ਹੋਇਕੇ ਦਰਸ਼ਨ ਦਿੰਦੇ ਹੈਂ। ਮਨ ਕੋ ਮੋਹ ਲੈਂਦੇ ਹੈਂ। ਗੁਰੂ ਜੀ ਦੇ ਦਰਸ਼ਨ ਕਰਕੇ ਪਾਪ ਨਾਸ ਹੁੰਦੇ ਹੈਂ।

## ਕਾਰ ਮੇਰੀ ਏਹੁ ਹੈ

ਚਰਨ ਪੌਂਦੇ ਬਿਰਕੀਂ ਆਏ। ਆਸਾ ਦੀ ਵਾਰ ਲਗੀ। ਸੰਤੋਖ ਸਿੰਘ ਨੇ ਹਮਨ ਕੀਤਾ, ਅਨੰਦ ਪੜੇ। ਰੀਤੀ ਸਾਰੀ ਕਰੀ। ਲੋਕ ਹੁੰਮ ਹੁਮਾਇਕੇ ਆਏ। ਦੇਖਕੇ ਹਰਿ ਜੀ ਕਾ ਰੂਪ ਮਨ ਹਰਾ ਹੋਇ ਜਾਂਦਾ ਹੈ, ਸ਼ਾਂਤ ਆਇ ਜਾਂਦੀ ਹੈ। ਭੋਗ ਪਿਆ, ਅਰਦਾਸਾ ਕੀਤਾ। ਜੈਕਾਰਾ ਬੁਲਾਇਆ ਸਤਿ ਸ੍ਰੀ ਅਕਾਲ।

ਚੰਡੀ ਦੀ ਵਾਰ, ਉਗ੍ਰਦੰਤੀ, ਛੋਟਾ ਚਲਿਤ੍ਰ, ਚੌਪਈ, ਜਪੁ-ਜਾਪੁ, ਰਹਿਰਾਸ, ਆਰਤੀ ਸੋਹਿਲਾ, ਸਵੈਯੇ ਅੰਮ੍ਰਿਤ ਦੇ ਏਤਨੀ ਬਾਣੀ ਨਿਤਨੇਮ ਦੀ ਕੰਠ ਹੈ ਇਸ ਕਵੀਸ਼ਰ ਕੇ। ਰੋਜ਼ ਪੜਦਾ ਹੈ। ਸੂਰਜ ਕੀਆਂ ਰਿਸ਼ਮਾਂ ਨਾਲ ਚੰਡੀ ਦੀ ਵਾਰ ਕਾ ਨਿਤ ਪਾਠ ਕਰਦਾ ਹੈ। ਕਾਰ ਮੇਰੀ ਏਹੁ ਹੈ ਗੁਰੂ ਜੀ ਕੇ ਬਚਨ ਲਿਖ ਲਿਖ ਧਰਦਾ ਹਾਂ । ਗੁਰੂ ਸਾਧ ਸੰਗਤ ਤੇ ਡਰਦਾ ਹਾਂ।

## ਤਪ ਉਤਰ ਗਿਆ

ਬਾਜੇ ਮੇਂ ਆਇਕੇ ਏਕ ਅਨੰਦ ਪੜਿਆ, ਭੋਗ ਪਿਆ। ਅਗੇ ਗੁਮਟੀ ਆਏ, ਪਿੱਪਲ ਹੇਠਾਂ ਬੈਠੇ ਹੈਂ। ਸੰਤੋਖ ਸਿੰਘ ਕੋ ਗੁਰੂ ਜੀ ਕਾ ਹੁਕਮ ਸੀ ਪ੍ਰਸ਼ਾਦੇ ਲੋਹ ਉਤੇ ਪੌਣੇ। ਕਵੀਸ਼ਰ ਕੋ ਤਪ ਰਸਤੇ ਮੇਂ ਹੀ ਚੜਿਆ। ਗੁਰੂ ਜੀ ਪਾਸ ਅਰਜ਼ ਕੀਤੀ ਜੀ ਮੈਨੂੰ ਤਪ ਹੋਇ ਗਿਆ ਹੈ। ਗੁਰੂ ਜੀ ਛੰਨਾ ਦਹੀ ਕਾ ਲੈਕੇ ਇਸ਼ਨਾਨ ਕੀਤਾ। ਸੰਤੋਖ ਸਿੰਘ ਭੀ ਦਹੀ ਛਕਿਆ। ਤਤਕਾਲ ਤਪ ਉਤਰ ਗਿਆ। ਇਸ਼ਨਾਨ ਕਰਕੇ ਪ੍ਰਸ਼ਾਦੇ ਬਨੌਣ ਲਗਾ।

## ਪੱਗ ਬੰਧਾਈ

ਧੰਨਾ ਸਿੰਘ ਕੋ ਪਗ ਬੰਧਾਈ ਬਾਬੇ ਲਾਲ ਸਿੰਘ ਕੀ ਜਗਾ। ਦੋਨੋਂ ਭਾਈ ਚੰਗੇ ਪੜੇ ਹੋਏ ਹੈਂ। ਲਾਲ ਸਿੰਘ ਕਾ ਏਹ ਸੁਭਾਉ ਸੀ ਕਿ ਲੰਗਰ ਮੈ ਕਣਕ ਬਣੇ ਸਰਬ ਕੇ ਵਾਸਤੇ । ਮਿੱਸਾ

ਦਾਣਾ ਵੇਚਕੇ ਕਣਕ ਲੈ ਲੈਣੀਂ। ਆਏ ਸਿੰਘ ਕੀ ਬੜੀ ਸੇਵਾ ਟਹਿਲ ਕਰਨੀ। ਧੰਨਾ ਸਿੰਘ ਨੇ ਏਕ ਦੁਸ਼ਾਲਾ ਪਾਚ ਰੁਪਏ ਧਰਕੇ ਮੱਥਾ ਟੇਕਿਆ।

## ਬਖਸ਼ਾਵਾਂਗੇ

ਨਿਥਾਣੇ ਮੈ ਆਏ। ਧੰਨਾ ਸਿੰਘ ਨੇ ਦੀਵਾਨ ਕੇ ਬੀਚ ਅਰਜ਼ ਕੀਤੀ ਜੀ ਮੈਨੂੰ ਦੋਹਾਂ ਮੂਰਤੀਆਂ ਕਾ ਦਰਸ਼ਨ ਹੋਇਆ ਹੈ, ਮੈਂ ਬਖਸ਼ ਮੰਗੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬਚਨ ਕੀਤਾ ਏਹ ਜੋ ਮੂਰਤੀ ਸਾਮ੍ਹਣੇ ਬੈਠੀ ਹੈ ਏਹੋ ਹੀ ਸਾਰੀ ਸੰਗਤ ਕੇ ਬਖਸ਼ਣੇ ਵਾਲੇ ਕੀਤੇ ਹੈਂ। ਏਹੋ ਹੀ ਬਖਸ਼ਣਗੇ। ਗੁਰੂ ਮਹਾਰਾਜ ਜੀ ਭੀ ਬਚਨ ਕੀਤਾ ਸਾਰੀ ਸੰਗਤ ਕੋ ਬਖਸ਼ਾਵਾਂਗੇ। ਤਿਨ ਫੇਰੀ ਏਹੀ ਬਚਨ ਕੀਤਾ ਬਖਸ਼ਾਵਾਂਗੇ।

ਗਿੱਲੀਂ ਆਏ। ਅੜਬੰਗ ਸਿੰਘ ਨੇ ਘੋੜੀ ਭੇਟਾ ਕੀਤੀ[1] ਜੇੜੀ ਦਸੌਂਧਾ ਸਿੰਘ ਲੈ ਗਿਆ ਸੀ। ਛੁੱਟੀ ਪੂਰੀ ਹੋਈ। ਨਿਹਾਲ ਕਰਦੇ ਆਏ ਰਾਮਦਾਸ ਪੁਰੇ ਸਾਹਿਬ ਮੇਂ। ਬੜੀ ਖੁਸ਼ੀ ਹੋਈ।

## ਸਾਧ ਦੀ ਗੱਲ

ਸੂਲਰ ਕਾ ਏਕ ਸਾਧ ਸੀ। ਕੈਹਣ ਲਗਾ ਮੈਂ ਤੀਰਥ ਕਰਦਾ ਓਸ ਦੇਸ ਮੈ ਜਾਇ ਰਿਹਾ ਜਿਸ ਜਗਾ ਸਤਿਗੁਰੂ ਰਾਮ ਸਿੰਘ ਜੀ ਰੈਂਦੇ ਸੇ। ਓਸ ਜਗਾ ਕੇ ਲੋਕ ਕੈਂਦੇ ਹੈਂ ਚਲੋ ਰਾਜਾ ਰਾਮ ਸ੍ਹਿੰਘ ਕੋ ਮਿਲ ਆਈਏ। ਪੰਜਾਬ ਕਾ ਰਾਜਾ ਹੈ। ਮੈਂ ਭੀ ਓਨਾਂ ਲੋਕਾਂ ਕੇ ਨਾਲ ਚਲਿਆ ਗਿਆ। ਜਾਇ ਦਰਸ਼ਨ ਕੀਤਾ। ਕਿਹਾ ਜੀ ਆਪਣੇ ਦੇਸ ਚਲੋ। ਸ੍ਰੀ ਸਤਿਗੁਰੂ ਜੀ ਬਚਨ ਕੀਤਾ ਥੋੜੀ ਜੇਹੀ ਘਾਣੀ ਰਹਿੰਦੀ ਹੈ ਪੀੜਨੀਂ, ਪੀੜ ਕੇ ਆਵਾਂਗੇ। ਜਾਂ ਸਾਧ ਪੰਜਾਬ ਧਰਤੀ ਆਇਆ ਤਾਂ ਉਸਨੇ ਗੱਲ ਕੀਤੀ।

## ਉਹ ਬਚਨ

ਏਕ ਸਮੇਂ ਸ੍ਰੀ ਸਤਿਗੁਰੂ ਜੀ ਬਚਨ ਕੀਤਾ ਸੀ ਗੁਰੂ ਹਰੀ ਸਿੰਘ ਜੀ ਕੋ ਕਿ ਮੇਰਾ ਵਰਗ ਮਿਰਗ ਕਾ ਹੈ ਤੁਰਨਾ ਫਿਰਨਾ, ਤੇਰਾ ਵਰਗ ਚੂਹੇ ਕਾ ਹੈ। ਹੇਠ ਸੇ ਜੜਾਂ ਕੁਤਰ ਦੇਣੀਆਂ ਪਾਪੀਆਂ ਕੀਆਂ। ਗੁਰੂ ਮਹਾਰਾਜ ਜੀ ਬਚਨ ਕੀਤਾ ਦੇਖੋ ਭਾਈ ਉਹ ਬਚਨ ਹੁਣ ਬਰਤਦਾ ਹੈ। ਹੁਣ ਓਹ ਬਾਹਰ ਗਏ ਹੈਂ, ਅਸੀਂ ਬੈਠੇ ਹੈਂ ਏਕ ਜਗਾ। ਸਾਨੂੰ ਗਾਰਦ ਪਟੜੀ ਸੇ ਬਾਹਰ ਭੀ ਨਹੀਂ ਜਾਣ ਦਿੰਦੀ ਹੈ। ਲੁਦਿਹਾਣੇ ਅਰਜ਼ੀ ਪਾਇਕੇ ਭਾਵੇਂ ਕੋਈ ਲੈ ਜਾਵੇ, ਬਿਨਾ ਇਤਲਾਹ ਜਿਲੇ ਕੀ ਕੋਸ ਪਰ ਵੀ ਨਹੀਂ ਜਾਣ ਦਿੰਦੇ।

## ਰੌਣਕ ਹੁੰਦੀ ਗਈ

ਪੈਹਲੇ ਰਾਮਸਰ ਤੇ ਅਕਾਲ ਬੁੰਗੇ ਸਿੰਘਾਂ ਨੂੰ ਨਾ ਸੀ ਰਹਿਣ ਦਿੰਦੇ, ਸੋ ਭੀ ਰਹਿਣ ਲਗੇ। ਰਾਮਸਰ ਤੇ ਕੋਠੇ ਮੈ ਬਹਾਦਰ ਸਿੰਘ ਏਕ ਸਾਧ ਬਿਠਾਇਆ, ਫੇਰ ਹੋਰ ਸਿੰਘ ਵੀ ਰਹਿਣ

---

੧. ਭਗਵਾਨ ਸਿੰਘ, ਪਿੰਡ ਮਰਾਣਾ ਜ਼ਿਲ੍ਹਾ ਅੰਮ੍ਰਿਤਸਰ।

ਲਗੇ। ਪੈਹਲੇ ਰਾਮਸਰ ਏਕ ਕੋਠਾ ਥਾ, ਫੇਰ ਝੁੱਗੀਆਂ ਪਾਇ ਲਈਆਂ। ਫੇਰ ਖੂਹੀ ਲੱਗੀ, ਹੋਰ ਫੇਰ ਕੋਠੇ ਪੈਣ ਲਗ ਪਏ। ਬਾਗ ਲਗਾਇ ਦੀਆ। ਦਿਨੋਂ ਦਿਨ ਰੌਣਕ ਹੁੰਦੀ ਗਈ। ਤੀਹ ਚਾਲੀ ਘਰ ਹੋ ਗਏ।

## ਖੂਹੀ ਸਿੱਧੀ ਹੋਇ ਗਈ

੧੯੫੦ (੧੮੯੩ ਈ.) ਮੇਂ ਰਾਮਸਰ ਖੂਹੀ ਲਗੀ। ਏਥੇ ਗੁਰੂ ਜੀ ਸੇ ਆਗਿਆ ਲੈ ਕੇ ਟੱਕ ਲਾਇਆ ਸੀ ਦਾਨ ਸਿੰਘ ਨੇ। ਇਕ ਦਿਨ ਮੇਂ ਪਹੀਏ ਕਾ ਚੱਕ ਸਿੱਟਕੇ ਉਸਾਰੀ ਕਰਾਇਕੇ ਜਲ ਕੱਢਕੇ ਸਿੰਘ ਛਕਣ ਲਗੇ। ਸੁਖ ਹੋਇਆ। ਪੈਹਲੇ ਜਲ ਦੂਰੋਂ ਲਿਆਇਕੇ ਛਕਦੇ ਸੀ। ਖੂਹੀ ਉਤਾਰੀ ਬਿੰਗੀ ਹੋਇ ਗਈ। ਗੁਰੂ ਮਹਾਰਾਜ ਜੀ ਪਾਸ ਅਰਜ਼ ਕੀਤੀ। ਬਚਨ ਹੋਇਆ ਵਡੇ ਸਾਹਿਬਜਾਦੇ ਕੋ ਲੈ ਜਾਓ। ਪਰਤਾਪ ਸਿਘ ਜੀ ਮੌਣ ਪਰ ਖੜੇ ਹੋਇਕੇ ਬਚਨ ਕੀਤਾ ਖੂਹੀ ਤਾਂ ਸਿੱਧੀ ਹੈ। ਤਾਂ ਸਿੱਧੀ ਹੋਇ ਗਈ ਖੂਹੀ। ਅੰਬ ਲਗਾਏ, ਹੋਰ ਕਈ ਬੂਟੇ ਲਗਾਏ। ਫੇਰ ਨਿੰਦਕਾਂ ਨੂੰ ਖਬਰ ਹੋਈ ਕਿ ਰਾਤੋ ਰਾਤ ਖੂਹੀ ਲਾਈ ਹੈ। ਦੇਖ ਸੁਣਕੇ ਲੋਕ ਅਸਚਰਜ ਹੋਏ। ਘੁਮੰਡੇ ਦਾ ਪੁੱਤਰ ਗੁਰਦਿੱਤਾ ਨੰਬਰਦਾਰ ਗੁਰੂ ਜੀ ਨੂੰ ਕਹਿਣ ਲਗਾ ਕਿ ਤੁਸਾਂ ਜੋਰ ਨਾਲ ਖੂਹੀ ਲਾਇ ਲਈ ਹੈ। ਗੁਰੂ ਜੀ ਬਚਨ ਕੀਤਾ ਅਸਾਂ ਤੇ ਪਰਉਪਕਾਰ ਵਾਸਤੇ ਬਣਾਈ ਹੈ ਤੂੰ ਜਾਇਕੇ ਢਹਾਇ ਦੇ। ਨਿੰਦਕ ਦੀ ਪੇਸ਼ ਕੁਛ ਨਾ ਗਈ।

## ਦੀਪਮਾਲਾ (੧੯੫੦ ਬਿ. ੧੮੯੩ ਈ.)

ਅਗੇ ਦੀਪਮਾਲਾ ਆਈ।[੧] ਅਰਜ਼ੀ ਦਿਤੀ। ਦੋ ਮਹੀਨੇ ਕੀ ਛੁੱਟੀ ਮਿਲੀ ਦੀਪਮਾਲਾ ਕੇ ਬਾਦ। ਅਰਦਾਸਾ ਕਰਕੇ ਚਲੇ, ਮੁਠੱਡੀ ਜਾਇ ਪੜਾਉ ਕੀਤਾ। ਸ੍ਰੀ ਅੰਮ੍ਰਿਤਸਰ ਜੀ ਗਏ। ਅਗੇ ਸੇ ਸੰਗਤ ਆਈ, ਸ਼ਬਦ ਹੁੰਦਾ ਗਿਆ। ਧਰਮਸਾਲਾ ਮੈ ਸਾਰੀਆਂ ਸੰਗਤਾਂ ਨੇ ਦਰਸ਼ਨ ਕੀਤੇ। ਸੁੱਕੇ ਦਿਲ ਹਰੇ ਹੋਏ।

ਗੁਰੂ ਜੀ ਗਏ ਸਿਆਲਕੋਟ। ਨਾਲ ਦਰਬਾਰਾ ਸਿੰਘ ਦਾਨ ਸਿੰਘ ਹੈਂ। ਬਟਨ ਨੇ ਕਿਹਾ ਕਿ ਮੇਰੇ ਇਲਾਕੇ ਔਣੇ ਕਾ ਪਾਛੇ ਹੁਕਮ ਥਾ ਤੁਸੀਂ ਪਹਿਲੇ ਕਿਓਂ ਆਏ ਹੋ ? ਗੁਰੂ ਮਹਾਰਾਜ ਜੀ ਬਚਨ ਕੀਤਾ ਸਿੰਘ ਲੈ ਆਏ ਹੈਂ ਤਾਂ ਆਇ ਗਏ। ਬਟਨ ਨੇ ਉਥੋਂ ਹੀ ਗੁਰੂ ਜੀ ਕੋ ਰਾਮਦਾਸ ਪੁਰੇ ਨੂੰ ਭੇਜ ਦਿਤਾ।[੨]



---

੧. ੮ ਨਵੰਬਰ ੧੮੯੩ ਈ.।

੨ ਬਾਰ ਬਰਟਨ, ਇਹ ਪਹਿਲਾਂ ਲੁਧਿਆਣੇ ਜ਼ਿਲ੍ਹੇ ਦਾ ਸੁਪਰਡੰਟ ਪੁਲਿਸ ਸੀ।

# ਪ੍ਰੇਮ ਸਿੰਘ ਦਾ ਕਤਲ਼

ਪ੍ਰੇਮ ਸਿੰਘ ਗੁਰਦੁਆਰੇ ਦੀ ਉਗ੍ਰਾਹੀ ਕਰਨ ਗਿਆ ਸੀ ਮਾਲਵੇ ਮੇਂ। ਲਕੜਵਾਲੀ ਕਾ ਸਿੰਘ ਉਸਕੇ ਕਪੜੇ ਲੀੜੇ ਲੈ ਕੇ ਰਾਮਦਾਸਪੁਰੇ ਆਇਆ। ਪੁਛਿਆ ਤੇ ਕਹਿਆ ਪ੍ਰੇਮ ਸਿੰਘ ਕੋ ਤਿੰਨ ਸਿੰਘ ਸਦੱਕੇ ਲੈ ਗਏ ਸੇ। ਖਵਰੇ ਕਿੱਧਰ ਲੈ ਗਏ ਹਨ, ਕੀ ਕੀਤਾ ਹੈ। ਜੇੜੇ ਕਪੜੇ ਮੇਰੇ ਘਰ ਸੇ ਸੋ ਮੈਂ ਲੈ ਆਇਆ ਹਾਂ। ਏਤਨਾ ਕਹਿਕੇ ਹੇਠਾਂ ਆਇਆ। ਦੇਵਾ ਸਿੰਘ ਕੀ ਕੋਠੜੀ ਮੇਂ ਬੜਦਾ ਦੇਖਿਆ ਸੀ, ਫੇਰ ਚੁਪ ਚਾਪ ਨਿਕਲਕੇ ਚਲਾ ਗਿਆ ਚੋਰ ਵਾਂਗ। ਅਨੇਰੀ ਰਾਤ ਸੀ। ਸਪਾਹੀ ਵੀ ਤੇ ਸਿੰਘ ਵੀ ਉਰੇ ਪਰੇ ਦੇਖਕੇ ਮੁੜ ਆਏ। ਥਾਨੇ ਇਤਲਾਹ ਭੇਜੀ। ਸਪਾਹੀ ਆਕੇ ਨਾਮ ਗ੍ਰਾਮ ਲਿਖਕੇ ਲੈ ਗਿਆ। ਫੇਰ ਉਸਦਾ ਪਿਓ ਸੱਦਿਆ ਆਇਆ ਵੀਰ ਸਿੰਘ। ਗੁਰੂ ਜੀ ਉਸਨੂੰ ਬਚਨ ਕੀਤਾ ਸੱਚ ਸੱਚ ਕਹੁ ਜਿਵੇਂ ਹੋਈ ਹੈ। ਕਹਿਣੇ ਲਗਾ ਮੈਂ ਪਟਿਆਲੇ ਗਿਆ ਹੋਇਆ ਸੀ ਮੇਰੇ ਪਾਛੇ ਏਹ ਗੱਲ ਹੋਈ ਹੈ। ਏਕ ਸਿੰਘ ਉਸਦੇ ਪੈਹਰੇ ਰਿਹਾ ਕਿ ਨੱਸ ਨਾ ਜਾਵੇ, ਸੱਚ ਨਹੀਂ ਦੱਸਦਾ ਹੈ। ਸਾਰੀ ਰਾਤ ਸਿੰਘ ਪੁਛਦੇ ਰਹੇ ਕੁਝ ਨਾ ਦੱਸਿਆ। ਫੇਰ ਇਉਂ ਕਹਿ ਦੀਆ ਕਿ ਜੋ ਬਾਤ ਮੇਰਾ ਪੁੱਤ੍ਰ ਕਹਿ ਗਿਆ ਹੈ ਤਿਵੇਂ ਹੀ ਹੈ ਹੋਰ ਕੋਈ ਗਲ ਨਹੀਂ ਹੈ। ਵੀਰ ਸਿੰਘ ਅੰਮ੍ਰਿਤ ਵੇਲੇ ਚੋਰੀ ਨਿਕਲ ਗਿਆ ਕਿ ਮੈਨੂੰ ਫੜਾਇ ਦੇਣਗੇ। ਸਭ ਚੁਪ ਕਰ ਰਹੇ, ਦਾਵਾ ਨਾ ਕਰਨ ਦੀਆ ਗੁਰੂ ਮਹਾਰਾਜ ਜੀ। ਬਚਨ ਕੀਤਾ ਜਿਸ ਕਾ ਪਾਪ ਤਿਸੀ ਕਾ ਬਾਪੁ। ਉਸੀ ਨੂੰ ਖਾਏਗਾ। ਜੈਸੀ ਕੋਈ ਕਰੇਗਾ ਤੈਸੀ ਹੀ ਭਰੇਗਾ। ਅਰਜੀ ਦਾਵਾ ਨਾ ਕਰੋ।

## ਮਾਘੀ ੧੯੫੦ ਬਿ. (੧੮੯੪ ਈ.)

ਅਗੇ ਦੂਸਰੀ ਮਾਘੀ ਆਈ। ਪਿਛਲੀ ਮਾਘੀ ਪਰ ਗੁਰੂ ਜੀ ਨਹੀਂ ਸਨ ਗਏ।[੧] ਗੁਰੂ ਜੀ ਬਚਨ ਕੀਤਾ ਕੋਈ ਅਰਦਾਸ ਲੈ ਜਾਇਕੇ ਮੁਕਤਸਰ ਮੇਂ ਸੁਨਾਵੇ ਦੀਵਾਨ ਕੇ ਬੀਚ ਮੇਂ, ਪ੍ਰੇਮ ਸਿੰਘ ਕਾ ਖੂਨ ਹੋਇਕੇ ਗੈਬ·ਹੋਇ ਗਿਆ ਹੈ ਮੁਕਤਸਰ ਕੇ ਇਲਾਕੇ ਮੇਂ। ਏਸਦਾ ਪਤਾ ਕਢੋ ਕਿਵੇਂ ਸਿੰਘ ਮਾਰਿਆ ਹੈ। ਹੋਰ ਤਾਂ ਕੋਈ ਨਾ ਗਿਆ ਸੰਤੋਖ ਸਿੰਘ ਨੇ ਕਹਾ ਕਿ ਮੈਂ ਜਾਵਾਂਗਾ। ਸੰਤੋਖ ਸਿੰਘ ਗਿਆ ਸੂਰਜ ਚੜਦੇ ਨਾਲ। ਸੁਨਾਈ ਦੀਵਾਨ ਕੇ ਬੀਚ ਅਰਦਾਸ।

---

੧. ਸੰਮਤ ੧੯੪੯ ਬਿਕਰਮੀ ਦੀ ਮਾਘੀ ਤੋਂ ਬਾਅਦ ਸਤਿਗੁਰੂ ਹਰੀ ਸਿੰਘ ਜੀ ਨੂੰ ਛੁੱਟੀ ਮਿਲੀ ਸੀ। ਇਸ ਲਈ ਮਾਘੀ ਤੇ ਮੁਕਤਸਰ ਨਹੀਂ ਸਨ ਪਹੁੰਚ ਸਕੇ।

ਲਿਖਾ ਸੀ ਕਿ ਮੁਕਤਸਰੀਆਂ ਕੇ ਇਲਾਕੇ ਮੇਂ ਖ਼ੂਨ ਹੋਇਆ ਹੈ। ਜਿੰਨਾਂ ਚਿਰ ਸੱਚ ਨਾ ਦੱਸਣ ਓਨਾਂ ਚਿਰ ਮੁਕਤਸਰੀਆਂ ਕਾ ਅੰਨ ਪਾਣੀ ਨਹੀਂ ਛਕਣਾ। ਜੋ ਗੁਰੂ ਰਾਮ ਸਿੰਘ ਜੀ ਦਾ ਸਿੰਘ ਹੈ ਸੱਚ ਦੱਸੇ ਕਿ ਕਿਸ ਤਰਾਂ ਮਾਰਿਆ ਹੈ ਪ੍ਰੇਮ ਸਿੰਘ ਕਿਸਨੇ ਮਾਰਿਆ ਹੈ, ਏਹ ਨਿਰਨਾ ਕਰਕੇ ਏਸ ਗਲ ਦਾ ਉਤਰ ਦਿਓ। ਮੁਕਤਸਰੀਆਂ ਨੂੰ ਏਹ ਸੁਣਕੇ ਚਿੰਤਾ ਪੈਦਾ ਹੋਈ ਕਿ ਕੀਤਾ ਕਰਵਾਇਆ ਕਿਸੇ, ਸਾਨੂੰ ਕਿਓਂ ਕਹਿੰਦੇ ਹੈਂ। ਖਾਨੇਵਾਲੀ ਭਬਕ ਕੇ ਉਠੀ। ਕਹਿਨੇ ਲਗੀ ਤਾਂ ਮੈਂ ਖ਼ੂਨਣ ਹੋਈ? ਮੇਰੇ ਉਤੇ ਝੂਠ ਤੂਫਾਨ ਲਾਇਆ ਹੈ। ਮੇਰੇ ਜਿੰਮੇਂ ਖ਼ੂਨ ਲਾਂਵਦੇ ਹੈਂ। ਮੁਕਬਲਾਂ ਨੇ ਭੀ ਸੁਣਿਆ ਪਰ ਬਿਨਾ ਦਾਹਵੇ ਥੀਂ ਕੁਝ ਨਾ ਕਹਿ ਸਕਣ। ਸਮਝ ਲੀਆ ਜੋ ਏਸਨੇ ਪ੍ਰੇਮ ਸਿੰਘ ਕਾ ਖ਼ੂਨ ਕਰਾਇ ਦੀਆ ਹੈ। ਕਹਿਨੇ ਲਗੀ ਸੰਤੋਖ ਸਿੰਘ ਨੂੰ ਕਿ ਏਹ ਅਰਦਾਸ ਦੇ ਦਿਓ ਸਾਨੂੰ। ਲੈ ਕੇ ਮੈਂ ਕੋਲ ਰੱਖਾਂਗੀ। ਕਾਹਨ ਸਿੰਘ ਵਾੜਿਆਂ ਵਾਲੇ ਤੇ ਧਿਆਨ ਸਿੰਘ ਏਨਾਂ ਨੇ ਆਕੇ ਸੰਤੋਖ ਸਿੰਘ ਨੂੰ ਕਹਿਆ ਕਿ ਏਹ ਅਰਦਾਸ ਸਾਨੂੰ ਦੇਦੇ। ਅਸੀਂ ਗੁਰੂ ਜੀ ਪਾਸ ਆਵਾਂਗੇ ਤਾਂ ਏਹ ਦੱਸਾਂਗੇ ਕਿ ਅਤਰੀ ਸਾਡੇ ਪਾਸ ਗਈ ਸੀ। ਤਿੰਨ ਸਿੰਘ ਸੱਦ ਕੇ ਘਰੋਂ ਲੈ ਗਏ ਕਿ ਮਾਈ ਅਤਰੀ ਸੱਦਦੀ ਹੈ। ਫੇਰ ਮੁੜਕੇ ਪ੍ਰੇਮ ਸਿੰਘ ਘਰ ਨਹੀਂ ਆਇਆ।

ਸੰਤੋਖ ਸਿੰਘ ਨੇ ਉਹ ਅਰਦਾਸ ਦੇ ਦਿਤੀ ਕਿ ਠੀਕ ਗੁਰੂ ਜੀ ਪਾਸ ਜਾਣਗੇ। ਓਹਨਾਂ ਨੇ ਲੈਜਾਇਕੇ ਖਾਨੇਵਾਲੀ ਕੋ ਫੜਾਇ ਦਿਤੀ ਅਰਦਾਸ। ਇਹ ਸੁਣਕੇ ਸਿੰਘਾਂ ਦੀ ਸ਼ਰਧਾ ਅਤਰੀ ਤੇ ਹਟ ਗਈ ਕਿ ਮਾਂ ਕਾਸ ਦੀ ਹੋਈ ਜੋ ਖ਼ੂਨ ਕਰਾਉਂਦੀ ਹੈ, ਡੈਣ ਹੈ।

## ਮੁਕਤਸਰ ਗਏ

ਗੁਰੂ ਮਹਾਰਾਜ ਜੀ ਰਾਮਦਾਸਪੁਰੇ ਤੋਂ ਲੋਹਗੜ, ਗੁੱਜਰਵਾਲ, ਖੰਜਰਵਾਲ, ਛੱਜਾਵਾਲ, ਰੂਮੀ, ਬੋਪਾਰਾਇ, ਗਹਿਲ, ਬਿਲਾਸਪੁਰ, ਤਖਤੂਪੁਰਾ, ਘੋਟੇ, ਰੋਡੇ ਆਦਿ ਨਗਰਾਂ ਵਿਚੋਂ ਹੁੰਦੇ ਹੋਏ ਮੁਕਤਸਰ ਮਾਘੀ ਤੇ ਪਹੁੰਚੇ।

ਮੁਕਤਸਰ ਬੁਰਜ ਮੈ ਬਾਵੇ ਕੇ ਡੇਢ ਭੇਲੀ ਸੀ ਗੁੜ ਦੀ। ਬਾਬਾ ਦਰਬਾਰਾ ਸਿੰਘ ਖੁਲਾ ਬਰਤਾਵਣ ਲਗਾ। ਬਾਵੇ ਨੇ ਅਰਜ਼ ਕੀਤੀ ਜੀ ਡੇਢ ਭੇਲੀ ਹੈ ਬਹੁਤ ਖੁਲਾ ਬਰਤਾਂਵਦਾ ਹੈ। ਗੁਰੂ ਜੀ ਬਚਨ ਕੀਤਾ ਬਾਵਾ ਕਹਿੰਦਾ ਹੈ ਏਹੀ ਡੇਢ ਭੇਲੀ ਹੈ। ਬਾਬੇ ਦਰਬਾਰਾ ਸਿੰਘ ਨੇ ਕਹਾ ਕਿ ਬਾਵੇ ਦੇ ਤਾਂ ਡੇਢ ਭੇਲੀ ਹੈ, ਤੁਹਾਡੇ ਘਰ ਤਾਂ ਕੁਝ ਪਰਵਾਹ ਨਹੀਂ ਹੈ। ਉਸੀ ਡੇਢ ਭੇਲੀ ਸੇ ਸਾਰੀ ਸੰਗਤ ਕੋ ਸਰ ਗਿਆ। ਸਗੋਂ ਬਚ ਬੀ ਗਿਆ।

ਮੁਕਤਸਰ ਸੇ ਰੁਪਾਣੇ ਤਾਮਕੋਟ, ਫੂਲੇਵਾਲ, ਡਬਲੇ, ਲਕੜਵਾਲੀ, ਗੁਰੂਸਰ, ਜੰਡਵਾਲੇ, ਫੇਰ ਖਾਨੇ ਤੋਂ ਭਾਈ ਬਖਤੌਰ, ਥਰਾਜ, ਨੰਗਲੇ, ਫਤੇਗੜ ਲਲੂਵਾਲਾ, ਭਿਖੀ, ਉਚੇ , ਚਰਨ ਪਾਉਂਦੇ ਰਾਇਸਰ, ਲੋਹਟ ਬਦੀ, ਸਿਆੜ, ਖਟੜੀਂ, ਖਟੜਿਆਂ ਤੋਂ ਰਾਮਦਾਸਪੁਰੇ ਨੂੰ ਆਏ।

## ਸੰਤਾ ਸਿੰਘ ਦੇ ਦਰਦ : ੧੯੫੧ ਬਿ. (੧੮੯੪ ਈ.)

ਗੁਰੂ ਮਹਾਰਾਜ ਜੀ ਰਾਮਸਰ ਬੈਠੇ ਹੈਂ। ਅੰਮ੍ਰਿਤਸਰ ਸੇ ਨਾਹਰ ਸਿੰਘ ਕਾ ਬੇਟਾ ਆਇਆ

ਸੰਤਾ ਸਿੰਘ। ਉਸਕੇ ਕਾਲਜੇ ਮੇਂ ਦਰਦ ਉਠੇ, ਬੇਹੋਸ਼ ਹੋ ਜਾਏ। ਗੁਰੂ ਜੀ ਬਚਨ ਕੀਤਾ ਸਾਡੇ ਕੋਲ ਲੈ ਆਵਣਾ। ਉਸ ਵਕਤ ਲਿਆਏ ਜਿਸ ਵਕਤ ਦਰਦ ਸੀ ਪੇਟ ਮੇਂ। ਬਾਗ ਕੇ ਦਰਵੱਜੇ ਦੇ ਲਾਗੇ ਪਿੱਪਲ ਹੇਠ ਗੁਰੂ ਜੀ ਬਚਨ ਕੀਤਾ ਬੀਲਾ ਬੱਢੋ।[੧] ਬਢਿਆ ਤਾਂ ਕੁਛ ਆਰਾਮ ਹੋਇਆ। ਫੇਰ ਦਰਦ ਨਾ ਹਟੀ ਤਾਂ ਗੁਰੂ ਜੀ ਉਸਕੇ ਉਪਰ ਚੜਕੇ ਲਿਤੜਿਆ ਪੁੱਠਾ ਸੁਟੱਕੇ। ਰਾਜੀ ਹੋਇਆ। ਚਰਨਾਂ ਸੇ ਉਸ ਕੀ ਦਰਦ ਖਿੱਚ ਲਈ ਅੰਤਰਜਾਮੀ ਗੁਰੂ ਨਾਨਕ ਦੇਵ ਜੀ। ਬਚਨ ਕੀਤਾ ਸੰਤਾ ਸਿੰਘ ਫਾਰਸੀ ਅੰਗ੍ਰੇਜ਼ੀ ਜੇਹੜੀ ਪੜੀ ਸੋ ਪੜੀ ਅਗੇ ਗੁਰਮੁਖੀ ਗੁਰੂ ਕੀ ਬਾਣੀ ਪੜੀਂ ਜਾਇਕੇ, ਨੌਕਰੀ ਨਾ ਕਰੀਂ। ਗ੍ਰੰਥ ਸਾਹਿਬ ਜੀ ਕਾ ਪਾਠ ਕਰਿਆ ਕਰ। ਚੰਦਨ ਕਾ ਲੇਪ ਕਰਵਾਇ ਦੀਆ। ਹੁਕਮ ਕੀਤਾ ਸੀ ਕਿ ਮਾਸ-ਸ਼ਰਾਬ ਨਾ ਖਾਈਂ। ਫੇਰ ਖਾਧਾ ਤਾਂ ਦਰਦ ਹੋਈ। ਅਗਲੇ ਦਿਨ ਥੋੜੀ ਜੇਹੀ ਹੋਈ। ਫੇਰ ਅਰਜ਼ ਕੀਤੀ। ਗੁਰੂ ਜੀ ਬਚਨ ਕੀਤਾ ਕੁਛ ਲੋਭ ਭੀ ਕੀਤਾ ਹੋਊਗਾ। ਉਸਦੀ ਮਾਈ ਨੇ ਕਿਹਾ ਕਿ ਜੀ ਮੈਂ ਜਰੂਰ ਕਹਿਆ ਸੀ ਕਿ ਗੁਰੂ ਮਹਾਰਾਜ ਜੀ ਤਾਂ ਮਨੇ ਕਰਦੇ ਹੈਂ ਨੌਕਰੀ ਤੇ ਪਰ ਖਾਂਦਿਆਂ ਖੂਹ ਨਿਖੁਟ ਜਾਂਦੇ ਹੈਂ। ਕਿਵੇਂ ਗੁਜਾਰਾ ਹੋਵੇਗਾ। ਗੁਰੂ ਜੀ ਬਚਨ ਕੀਤਾ ਧੁਆਡੇ ਘਰ ਕੇੜਾ ਪਦਾਰਥ ਨਹੀਂ ਹੈ। ਚਾਂਦੀ ਸੋਨੇ ਕੀ ਕੁਝ ਕਮਤੀ ਨਹੀਂ ਹੈ। ਨਾਲੇ ਸਤਿਗੁਰੂ ਜੀ ਕਾ ਬਚਨ ਹੈ ਕਿ ਨੌਕਰੀ ਨਹੀਂ ਕਰਨੀ ਕਿਸੇ ਦੀ। ਕੋਈ ਦਿਨ ਹੈਂ, ਨੌਕਰੀ ਕਰਨ ਵਾਲੇ ਬੜੇ ਔਖੇ ਹੋਣਗੇ। ਫੇਰ ਅੰਮ੍ਰਿਤਸਰ ਜਾਇਕੇ ਪੜਨੇ ਪਾਇਆ ਕਿ ਜ਼ਿਆਦਾ ਪੜ ਜਾਏ। ਫੇਰ ਦਰਦ ਹੋਣ ਲਗੀ।

## ਮਾਘੀ ੧੯੫੧ ਬਿ.

ਅਗੇ ਮਾਘੀ ੧੯੫੧ (੧੮੯੫ ਈ.) ਨੂੰ ਮਕਤਸਰ ਚਲੇ ਗੁਰੂ ਜੀ। ਰਸਤੇ ਮੇਂ ਬੜੇ ਦੂਧ ਤੇ ਤਸਮਈ ਕੜਾਹ ਪਰਸ਼ਾਦ ਵਰਤੇ। ਰੋੜਿਆਂ ਵਾਲਿਆਂ ਨੇ ਕਹਿਆ ਕਿ ਜੇ ਜ਼ਾਹਰਾ ਗੁਰੂ ਹੈ ਤਾਂ ਬਾਰਸ਼ ਹੋਵੇ। ਜਿਉਂ ਲੈਹਦਿਓਂ ਬੱਦਲ ਉਠਿਆ ਟੋਭੇ ਖੇਤ ਭਰ ਦਿਤੇ। ਲੋਕ ਲਗੇ ਉਸਤਤਾਂ ਕਰਨ ਕਿ ਧੰਨ ਗੁਰੂ ਜੀ ਹੈਂ।

ਮੁਕਤਸਰ ਜੀ ਆਏ। ਬਡੀ ਖੁਸ਼ੀ ਹੋਈ। ਗੁਰੂ ਮਹਾਰਾਜ ਜੀ ਦਾ ਔਣਾ ਸੁਣਕੇ ਦੇਸਾਂ ਦੇਸਾਂ ਦੀਆਂ ਸੰਗਤਾਂ ਆਈਆਂ। ਨਾਹਰ ਸਿੰਘ ਕਾ ਲੜਕਾ ਬੀ ਆਇਆ। ਗੁਰੂ ਜੀ ਬਚਨ ਕੀਤਾ ਕਿ ਤੂੰ ਫੇਰ ਜਾਕੇ ਅੰਗ੍ਰੇਜੀ ਪੜਨ ਲਗ ਪਿਆ ਸੈਂ ਸੋ ਹੁਣ ਨਾ ਪੜੀਂ ਨਾ ਨੌਕਰੀ ਕਰੀਂ। ਫੇਰ ਨਾ ਪੜ੍ਹਿਆ ਨਾ ਨੌਕਰੀ ਕੀਤੀ। ਫੇਰ ਦਰਦ ਭੀ ਨਾ ਹੋਈ।

## ਤਿਨ ਸੌ ਬਾਈ ਭੋਗ ਪਏ

ਪਿਛਲਾ ਪਹਿਰ ਹੋਇਆ, ਚਾਨਣੀ ਲਗੀ। ਗ੍ਰੰਥ ਸਾਹਿਬ ਪ੍ਰਗਾਸੇ, ਹਮਨ ਹੋਣੇ ਲਗਾ। ਸਵਾ ਮਣ ਘਿਓ ਕਾ ਹਮਨ ਕੀਤਾ।[੨] ਸੰਤੋਖ ਸਿੰਘ ਪਾਠੀ ਥਾ। ਗੁਰੂ ਜੀ ਆਇ ਬੈਠੇ।

---

੧. ਧੁੰਨੀ ਦੇ ਆਸ ਪਾਸ ਆਂਦਰਾਂ ਵਿੱਚ ਧੂਹ ਪੈਕੇ ਦਰਦ ਹੋਣੀ ਅਤੇ ਸੂਲ ਉਠਣਾ।
੨. ੨੦ ਸੇਰ ਪੱਕੇ ਦਾ।

ਪੂਰਨਮਾਸ਼ੀ ਕੇ ਚੰਦ੍ਰਮਾ ਕੀ ਤਰਾਂ ਸਿੰਘਾਂ ਕੋ ਮਾਨੋਂ ਪਰਵਾਰ ਲਗਾ ਹੈ। ਬਹੁਤ ਲੋਕ ਸਤਿਗੁਰਾਂ ਦਾ ਭਰਾਉ ਜਾਣਕੇ ਆਏ। ਏਕ ਏਕ ਅਸਵਾਰੇ ਸਾਹਿਬ ਜੀ ਕੀ ਤਾਬੇ ਚਾਰ ਚਾਰ ਪਾਂਚ ਪਾਂਚ ਪਾਠੀ ਬੈਠੇ। ਭੋਗ ਪੈਣ ਲਗੇ। ਕੱਠਾ ਹੀ ਅਵਾਜਾ ਨਿਕਲੇ ਮਾਨੋਂ ਅਸਮੇਧ ਜਗ ਹੋਣ ਲਗਾ ਹੈ। ਸਰਬ ਪੁਰੀਆਂ ਕੇ ਦੇਵਤੇ ਭੀ ਆਏ। ਉਸ ਵਕਤ ਨਾਮ ਦਾ ਅੰਮ੍ਰਿਤ ਬਰਸਦਾ ਸੁਣ ਸੁਣ ਕੇ ਪਾਪ ਦੂਰ ਹੁੰਦੇਂ ਹੈਂ। ਸਰਬ ਲੋਕ ਕਹਿੰਦੇ ਹੈਂ ਦੇਖੋ ਨਾਮਧਾਰੀ ਪੰਥ ਨੇ ਏਤਨੇਂ ਭੋਗ ਪਾਏ ਹਨ । ਹੋਰ ਲੋਕ ਕੋਈ ਇਕ ਭੋਗ ਨਹੀਂ ਪੌਂਦਾ ਹੈ। ਨਿਹੰਗ ਭੀ ਆਏ। ਦੇਖਕੇ ਰੰਗ ਨੂੰ ਪ੍ਰਸੰਨ ਹੋਏ। ਤਿਨ ਸੌ ਬਾਈ ਭੋਗ ਕਾ ਅਰਦਾਸਾ ਹੋਇਆ। ਅੰਮ੍ਰਿਤ ਕੀ ਬਾਰਸ਼ ਹੋਈ। ਜੈਕਾਰਾ ਗਜਾਇਆ। ਅੰਮ੍ਰਿਤ ਕਈਆਂ ਸਿੰਘਾਂ ਨੇ ਛਕਿਆ। ਅਸਵਾਰੇ ਗਏ ਤੇ ਗੁਰੂ ਜੀ ਭੀ ਗਏ। ਮਗਰੋਂ ਕੜਾਹ ਪ੍ਰਸ਼ਾਦ ਬਰਤਣ ਲਗਾ। ਬੇਅੰਤ ਸੰਗਤ ਆਈ ਸੀ। ਜੇਹੜਾ ਕੜਾਹ ਪ੍ਰਸ਼ਾਦ ਬਚਿਆ ਸੋ ਦਿਨ ਚੜੇ ਬਰਤੌਣ ਲਗੇ। ਬੜੀ ਭੀੜ ਹੋਈ। ਧੱਕੇ ਉਤੇ ਧੱਕਾ ਵਜੇ।

## ਮਹੱਲਾ ਖੇਡਨ ਚੜੇ

ਫੇਰ ਮਹੱਲਾ ਖੇਡਨ ਚੜੇ। ਆਗੇ ਫਰੰਗੀ ਨੇ ਅਟਕਾਇ ਦੀਏ। ਥਾਨੇਦਾਰ ਨੇ ਕਹਾ ਕਿ ਆਗੇ ਸੇ ਹੁਕਮ ਆਵੇਗਾ ਤਾਂ ਜਾਣਾ ਹੋਗਾ। ਅੜਬੰਗ ਸਿੰਘ ਬਿਚ ਸੀ। ਕਦੇ ਫਰੰਗੀ ਵਲ ਜਾਵੇ ਕਦੇ ਗੁਰੂ ਮਹਾਰਾਜ ਜੀ ਵੰਨੇ ਆਵੇ। ਜੇੜੀ ਗਲ ਹੋਵੇ ਸੋ ਸੁਣਾਵੇ। ਏਹ ਡਰ ਸੀ ਫਰੰਗੀਆਂ ਨੂੰ ਕਿ ਨਿਹੰਗਾਂ ਕਾ ਤੇ ਏਨਾਂ ਕਾ ਜੁਧ ਨਾ ਹੋਇ ਜਾਏ। ਗੁਰੂ ਮਹਾਰਾਜ ਜੀ ਆਏ ਹੋਏ ਹੈਨ, ਕਿਧਰੇ ਖਾਲਸਾ ਉਲਟ ਨਾ ਪਵੇ। ਨਿਹੰਗ ਭੀ ਹੰਕਾਰੇ ਫਿਰਦੇ ਹੈਂ। ਫਰੰਗੀ ਦੋਹਾਂ ਧਿਰਾਂ ਥੀਂ ਡਰਦਾ ਸੀ ਕਿ ਜੇਕਰ ਜੁੜ ਪਏ ਆਪਸ ਮੈ ਤਾਂ ਪ੍ਰਿਥੀ ਨਾ ਬਿਗੜ ਜਾਏ। ਗੁਰੂ ਜੀ ਬਚਨ ਕੀਤਾ ਜੇਕਰ ਏਨਾਂ ਨੂੰ ਏਹ ਭੈ ਹੈ ਸੀ ਤਾਂ ਨਾ ਔਂਦੇ, ਖੜਿਆਂ ਕਰ ਛਡਿਆ ਹੈ। ਫੇਰ ਫਰੰਗੀ ਨੇ ਹੁਕਮ ਦੀਆ ਥਾਨੇਦਾਰ ਨਾਲ ਜਾਵੇ। ਆਗੇ ਆਗੇ ਥਾਨੇਦਾਰ ਸਪਾਹੀ, ਕੋਈ ਅਗੇ ਨਾ ਜਾਵੇ। ਸਨੇ ਸਨੇ ਰਸਤੇ ਵਿਚੋਂ ਲੋਕਾਂ ਨੂੰ ਹਟੌਂਦੇ ਚਲੇ ਜਾਂਦੇ ਹੈਂ। ਸ਼ਬਦ ਪੜਦੇ ਗਏ। ਜਾਂ ਨੇੜੇ ਟਿੱਬੀ ਸਾਹਿਬ ਕੇ ਗਏ ਤਾਂ ਸਿਰ ਤੋੜ ਘੋੜੇ ਭਜਾਏ। ਮਗਰ ਖਾਲਸਾ ਭੀ ਭੱਜਾ ਜਾਂਦਾ ਹੈ। ਜਾਂ ਕੋਲ ਗਏ ਤਾਂ ਅਗੇ ਨਿਹੰਗ ਸਿੰਘ ਆਇ ਹਾਜ਼ਰ ਹੋਏ। ਭਗਵਾਨ ਸਿੰਘ ਜੋ ਨਿਹੰਗ ਸੀ ਤਿਸਨੇ ਕਹਾ ਕਿ ਮੇਰੇ ਸਾਥੀ ਮਹੱਲਾ ਖੇਡਿਆ ਚਾਹੁੰਦੇ ਹੈਂ। ਹਮਾਰੇ ਹੱਥ ਦੇਖੋ ਮਦਾਨ ਮੈ। ਜਾਂ ਹੰਕਾਰ ਕਾ ਬੋਲ ਬੋਲਿਆ ਤਾਂ ਗੁਰੂ ਮਹਾਰਾਜ ਜੀ ਬਚਨ ਕੀਤਾ ਅਸੀਂ ਦੰਗਾ ਤਾਂ ਕਰਨ ਨਹੀਂ ਆਏ ਹੈਂ। ਘੋੜੀ ਛੇੜਕੇ ਭਜਾਇਕੇ ਪ੍ਰਦਖਣਾ ਕਰਕੇ ਟਿੱਬੀ ਸਾਹਿਬ ਦੀ ਚਲੇ ਆਏ ਡੇਰੇ। ਥਾਨੇਦਾਰ ਸਲਾਮ ਕਰਕੇ ਚਲਾ ਗਿਆ।

ਰੁਪਾਣੇ ਸੇ ਸੋਥੇ, ਸੋਥੇ ਤੇ ਫੂਲੇਵਾਲ, ਫੂਲੇਵਾਲ ਤੋਂ ਡਬੜਿਆਂ ਨੂੰ ਜਾਂਦਿਆਂ ਰਸਤੇ ਵਿਚ ਪਾਣੀ ਕੱਸੀ ਦਾ ਪੈਕੇ ਖੁਭਣ ਸੀ, ਘੋੜੀਆਂ ਖੁਭ ਗਈਆਂ। ਜ਼ੋਰਾਵਰ ਸੀਆਂ ਘੋੜੀਆਂ ਨਿਕਲ

ਗਈਆਂ। ਗੁਰੂ ਜੀ ਰਛਿਆ ਕੀਤੀ।

## ਗੁਰੂਸਰ ਆਏ

ਡਬੜਿਆਂ ਸੇ ਗਦੋਂਡੋਬ (ਗੁਰੂਸਰ) ਨੂੰ ਤੁਰੇ। ਅਗੇ ਲੱਕੜਵਾਲੀ ਜਾਇ ਬੈਠੇ। ਗੁਰੂ ਹਰੀ ਸਿੰਘ ਜੀ ਸਿੰਘਾਂ ਨੂੰ ਕਿਹਾ ਕਿ ਜਿਨਾਂ ਚਿਰ ਏਹ ਸੱਚ ਨਹੀਂ ਦਸਦੇ ਹੈਨ ਓਨਾਂ ਚਿਰ ਏਹਨਾਂ ਦੀ ਪੂਜਾ ਨਹੀਂ ਲੈਣੀ। ਝੱਟ ਖੜੇ ਹੋਏ, ਅਸਵਾਰ ਹੋਏ ਚਲੇ। ਮਗਰ ਹੀ ਗਏ ਲੱਕੜਵਾਲੀਏ ਬਖਸ਼ੌਣ ਵਾਸਤੇ। ਅਰਜ਼ ਕੀਤੀ ਜੀ ਬਖਸ਼ੋ। ਗਦਾਂਡੋਬ (ਗੁਰੂ ਸਰ) ਜਾਕੇ ਆਸਾ ਦੀ ਵਾਰ ਦੇ ਭੋਗ ਤੋਂ ਬਾਦ ਬਚਨ ਹੋਇਆ ਸੱਚ ਸੱਚ ਦੱਸ ਦੇਵੋ ਜਿਵੇਂ ਪ੍ਰੇਮ ਸਿੰਘ ਕਾ ਖੂਨ ਹੋਇਆ ਹੈ ਤਾਂ ਤੁਸੀਂ ਬਖਸ਼ੇ ਹੋ। ਫੇਰ ਤੁਹਾਨੂੰ ਕੋਈ ਪਾਪ ਨਹੀਂ ਹੈ। ਓਨਾਂ ਨੇ ਕਿਹਾ ਕਿ ਸਾਨੂੰ ਖਬਰ ਨਹੀਂ ਹੈ ਨਾ ਅਸਾਂ ਕੁਛ ਕੀਤਾ ਹੈ।

ਖਾਨੇਵਾਲੀ ਬੋਲੀ ਕਰਾਇ ਲਿਆ ਹੈ ਖੂਨ ਜ਼ਾਹਰ, ਮੇਰੇ ਜ਼ਿਮੇਂ ਲਾਉਂਦੇ ਸੇ। ਗੌਂਦਾ ਸਿੰਘ ਨੇ ਕਿਹਾ ਕਿ ਚੁਪ ਕਰਕੇ ਬੈਠ। ਆਪਸ ਮੈ ਦੋਨੋ ਬਾਧਾ ਘਾਟਾ ਬੋਲੇ। ਗੁਰੂ ਜੀ ਬਚਨ ਕੀਤਾ ਸੱਚ ਤਾਂ ਤੁਸੀਂ ਨਹੀਂ ਦੱਸਦੇ ਹੋ ਪਰ ਸਾਡੀ ਤਾਂ ਅਦਾਲਤ ਸਤਿਗੁਰੂ ਰਾਮ ਸਿੰਘ ਦੇ ਪਾਸ ਰਹੀ। ਧਰਮ ਅਦਾਲਤ ਹੋਵੇਗੀ। ਜੇਕਰ ਬੀਹਾਂ ਦਿਨਾਂ ਦੇ ਅੰਦਰ ਕੁਛ ਹੋਇਆ ਤਾਂ ਦੇਖਿਆ ਜਾਵੇਗਾ। ਜੇਕਰ ਕੁਛ ਨਾ ਹੋਇਆ ਤਾਂ ਅਸੀਂ ਜਾਣਾਂਗੇ ਜੋ ਏਨ੍ਹਾਂ ਨੇ ਕੁਛ ਨਹੀਂ ਕੀਤਾ। ਏਹ ਅਦਾਲਤ ਅੰਤਰਜਾਮੀ ਗੁਰੂ ਆਪੇ ਹੀ ਕਰੇਗਾ।

## ਭਾਈ ਬਖਤੌਰ ਆਏ

ਦਰਸ਼ਨ ਦੇਂਦੇ ਤਾਰਦੇ ਚਰਨ ਪੌਂਦੇ ਜਾਂ ਭਾਈ ਬਖਤੌਰ ਆਏ ਤਾਂ ਖਾਨੇਵਾਲੀ ਭੀ ਆਈ। ਨਾਲੇ ਖਬਰ ਆਈ ਕਿ ਲੱਕੜਵਾਲੀਆ ਬੀਰ ਸਿੰਘ ਮਰ ਗਿਆ ਹੈ ਅਠਵੇਂ ਦਿਨ। ਸੁਣਕੇ ਸਭ ਨੇ ਕਹਿਆ ਧੰਨ ਸਤਿਗੁਰੂ ਰਾਮ ਸਿੰਘ ਅੰਤਰਜਾਮੀ ਹੈਂ ਧਰਮ ਅਦਾਲਤ ਕੀਤੀ ਹੈ। ਏਹ ਮੁਕਰਦੇ ਸੇ। ਖਾਨੇਵਾਲੀ ਮੱਥਾ ਟੇਕ ਕੇ ਤੁਰਨੇ ਲਗੀ। ਗੁਰੂ ਜੀ ਬਚਨ ਕੀਤਾ ਠਹਿਰ। ਕਹਿਣ ਲਗੀ ਮੈਂ ਕੀ ਠਹਿਰਾਂ ਮੇਰੇ ਜੁੰਮੇ ਖੂਨ ਲਾਉਂਦੇ ਹੋ। ਮੈਂ ਹੋਈ ਖੂਨਣ। ਮੇਰੇ ਪਾਸ ਐਡਾ ਕਾਗਜ ਲਿਖਿਆ ਹੋਇਆ ਹੈ। ਗੁਰੂ ਜੀ ਬਚਨ ਕੀਤਾ ਸਾਡੇ ਪਾਸ ਤੇਰੇ ਸੱਤ ਲਿਖੇ ਹੋਏ ਹਨ ਤੂੰ ਇਕ ਕਹਿੰਦੀ ਹੈਂ। ਅਸੀਂ ਭੀ ਚੁਪ ਕੀਤੀ ਹੋਈ ਹੈ।

ਗੁਰੂ ਮਹਾਰਾਜ ਜੀ ਬਚਨ ਕੀਤਾ ਜੇਕਰ ਅਸੀਂ ਖੂਨ ਜ਼ਾਹਰ ਕਰਨਾ ਹੁੰਦਾ ਤਾਂ ਤੂੰ ਖਾਨੇ ਨਾ ਬੈਠੀ ਰਹਿੰਦੀ। ਅਸਾਂ ਤਾਂ ਸਤਿਗੁਰੂ ਰਾਮ ਸਿੰਘ ਜੀ ਅੰਤਰਜਾਮੀ ਉਤੇ ਛੱਡੀ ਹੋਈ ਹੈ। ਜੇਹੜਾ ਕਰੇਗਾ ਉਸਨੂੰ ਅੰਤਰਜਾਮੀ ਗੁਰੂ ਫੜੇਗਾ। ਜੋ ਤੇਰੀ ਮਰਜੀ ਹੈ ਸੋ ਕਰ। ਕਹਿਣੇ ਲਗੀ ਸਤਿਗੁਰਾਂ ਦੇ ਭਰਾ ਜਾਣਕੇ ਮੱਥਾ ਟੇਕਦੀ ਹਾਂ। ਬਚਨ ਕੀਤਾ ਅਸੀਂ ਤੈਥੋਂ ਮੱਥਾ ਟਿਕਾਇਕੇ ਰਾਜ਼ੀ ਹੀ ਨਹੀਂ। ਹੋਰ ਜੋ ਕੁਛ ਮੂੰਹ ਵਿਚ ਆਇਆ ਬੋਲੀ ਗਈ, ਗੁਰੂ ਮਹਾਰਾਜ ਜੀ ਖਿਮਾ ਰੂਪ ਧਾਰ ਛੱਡਿਆ। ਗੁੱਸੇ ਸੇ ਜਲੀ ਬਲੀ ਚਲੀ ਗਈ।

## ਥਰਾਜ ਆਏ

ਭਾਈ ਬਖਤੌਰੋਂ ਥਰਾਜ ਦੋ ਦਿਨ ਆਇ ਰਹੇ, ਨਾਲੇ ਅਨੰਦ ਪੜ੍ਹਾਏ। ਫੇਰ ਨੰਗਲੇ ਆਏ। ਫੇਰ ਲਲੂਵਾਲੇ ਤੋਂ ਭਿਖੀ, ਫਤੇਗੜ੍ਹ, ਮੰਡੀ ਫੇਰ ਪਿੱਥੋ ਫੇਰ ਗਿੱਲੀਂ, ਫੇਰ ਢਿਲਮੀਂ, ਫੇਰ ਮੌੜਾਂ ਫੇਰ ਮੰਡਿਆਏ ਆਏ। ਫੇਰ ਕਰਮਗੜ੍ਹ। ਛੁੱਟੀ ਪੂਰੀ ਹੋਈ। ਖਟੜਿਆਂ ਤੋਂ ਰਾਮਦਾਸਪੁਰੇ॰ਮੈ ਆਏ। ਬਡੀ ਖੁਸ਼ੀ ਹੋਈ।



# ਸ੍ਰੀ ਭੈਣੀ ਸਾਹਿਬ ਦੇ ਬ੍ਰਿਤਾਂਤ

## ਏਤਨਾ ਇਕੱਠ ਕਿਉਂ ਕੀਤਾ ਹੈ

ਜਾਂ ੧੯੫੩ ਕੀ ਨਿਮਾਣੀ ਹੋਈ ਤਾ ਪਹਿਲੇ ਜਿਲੇ ਕੋ ਅਰਜੀ ਦਿਤੀ ਹੋਈ ਸੀ ਕਿ ਗਾਰਦ ਉਠ ਜਾਵੇ। ਨਿਮਾਣੀ ਪਰ ਸਿੰਘ ਆਏ ਤਾਂ ਦੇਖਕੇ ਫ਼ਰੰਗੀ ਘਬਰਾਇਆ। ਕਹਿਣ ਲਗਾ ਏਤਨਾ ਕੂਕਾ ਕਿਉਂ ਇਕੱਠਾ ਕ਼ੀਤਾ ਹੈ, ਬਿਗੜ ਜਾਵੇਗਾ। ਬਹੁਤ ਇਕੱਠ ਹੋਇਆ ਹੈ। ਏਕ ਨੇ ਕੋਲੋਂ ਕਿਹਾ ਜੀ ਏਹ ਤਾਂ ਬਾਲ ਬਚੇ ਵਾਲੇ ਹੈਂ ਲੜਾਈ ਨਹੀਂ ਕਰਦੇ, ਤੁਸੀਂ ਘਬਰਾਓ ਨਾ। ਫਰੰਗੀ ਨੇ ਉਸੀ ਵਕਤ ਸਦਕੇ ਤਸੀਲਦਾਰ ਨੂੰ ਕਹਿਆ ਮੇਲੇ ਕਾ ਭੋਗ ਪਏ ਸੇ ਬਾਦ ਉਸੀ ਵਕਤ ਸਭ ਤੋਰਨੇ, ਡੇਰ ਨਹੀਂ ਕਰਨੀ। ਤਸੀਲਦਾਰ ਥਾਨੇਦਾਰ ਵਿਚ ਆਇ ਗਏ। ਜਾਂ ਭੋਗ ਪਏ ਤਾਂ ਉਸੀ ਵਕਤ ਸਭ ਤੋਰ ਦੀਏ ਸਿੰਘ। ਗੁਰੂ ਮਹਾਰਾਜ ਜੀ ਸੱਦ ਭੇਜੇ। ਫ਼ਰੰਗੀ ਨੇ ਕਹਾ ਕਿ ਏਤਨਾ ਇਕੱਠ ਕਿਉਂ ਕੀਤਾ। ਬਚਨ ਕੀਤਾ ਅਸੀਂ ਸੱਦਣ ਨਹੀਂ ਗਏ, ਆਪੇ ਈ ਆਏ ਹੈਂ ਸਿੰਘ। ਕੁਰਸੀ ਉਤੋਂ ਉਛਲ ਉਛਲ ਪਵੇ ਕਿ ਤੁਮਨੇ ਏਤਨਾ ਇਕੱਠ ਕਿਉਂ ਕੀਤਾ ਹੈ।

## ਸਿੱਧੇ ਰਾਹ ਪੈ ਗਿਆ

ਪਿੰਡ ਕੇ ਦੋ ਆਦਮੀਂ ਸ਼ਰਾਬੀ ਹੋਇਕੇ ਦਰਵੱਜੇ ਕੇ ਮੂਹਰੇ ਅਬੇ ਤਬੇ ਬੋਲਣ ਲਗੇ। ਸਿੰਘਾਂ ਨੇ ਫੜਕੇ ਕੁੱਟੇ। ਕਿਸ਼ਨ ਸਿੰਘ ਲੈਹਣਾ ਸਿੰਘ ਦਾ ਪੁੱਤਰ ਤੇ ਇਕ ਘੁਮੰਡੇ ਨੰਬਰਦਾਰ ਦਾ ਪੁੱਤਰ ਗੁਰਦਿੱਤਾ ਸੀ। ਤਿਸ ਪਰ ਲੱਤ ਮੁਕੀ ਐਉਂ ਪਵੇ ਜਿਵੇਂ ਛਲੀਆਂ ਕੁਟੀਦੀਆਂ ਹੈਨ। ਕੇਸਾਂ ਥੀਂ ਫੜਕੇ ਅੰਦਰ ਲੈ ਗਏ। ਪਟੜੇ ਵਾਂਗ ਸੁੱਟਕੇ ਫੇਰ ਕੁੱਟਿਆ। ਸਾਵਣ ਕੀ ਬਾਰਸ਼ ਵਾਂਗੂੰ ਮਾਰ ਪਈ। ਖਾਲਸਾ ਕਹੇ ਨਿੰਦਕਾ ਕੱਢ ਤਾਂ ਕਿਕੂੰ ਗਾਲਾਂ ਕਢਦਾ ਸੈਂ? ਸ਼ਰਾਬ ਜੇਹੜੀ ਚੜੀ ਹੋਈ ਸੀ ਸੋ ਅਛੀ ਤਰਾਂ ਖਾਲਸੇ ਨੇ ਉਤਾਰੀ। ਹੋਸ਼ ਆਇ ਗਈ। ਦੋਨੋਂ ਛੋਡ ਦੀਏ। ਸਿਰ ਝਾੜਕੇ ਚਲੇ ਗਏ। ਖਾਲਸੇ ਨੇ ਰਾਤੋਂ ਰਾਤ ਸਾਹਨੇ ਥਾਨੇ ਜਾਇ ਇਤਲਾਹ ਦਿਤੀ ਕਿ ਨੰਬਰਦਾਰ ਦੇ ਪੁੱਤ ਨੇ ਸ਼ਰਾਬ ਪੀ ਕੇ ਘਰ ਆਇਕੇ ਗਾਲਾਂ ਦਿਤੀਆਂ ਹਨ। ਰਪਟ ਗਈ। ਏਨਾਂ ਭੀ ਅਰਜ਼ੀ ਜਾਇ ਪਾਈ। ਰਪਟ ਦੇਖਕੇ ਲੋਕ ਮਸ਼ਕਰੀਆਂ ਕਰਨ ਲਗੇ, ਹਾਕਮ ਵੀ। ਸ਼ਰਮਿੰਦੇ ਹੋਇਕੇ ਮੁੜ ਆਏ। ਗੁਰਦਿੱਤੇ ਨੂੰ ਡੇਢ ਮਹੀਨੇ ਦੀ ਕੈਦ ਹੋਈ। ਲੈਹਣਾ ਸਿੰਘ ਕਾ

ਪੁੱਤ ਕਿਸ਼ਨ ਸਿੰਘ ਤਿਸਨੇ ਤਨਖਾਹ ਲਗਵਾਈ ਤੇ ਅਗੇ ਕੋ ਨੇਮ ਪਾਇ ਦੀਆ ਮੈਂ ਨਹੀਂ ਮਾਸ ਸ਼ਰਾਬ ਖਾਂਦਾ। ਸਿੱਧੇ ਰਾਹ ਪੈ ਗਿਆ।

## ਹੋਰ ਦਰਵਾਜਾ ਕਢਿਆ

ਨਵੇਂ ਤਬੇਲੇ ਕੀ ਜੋ ਜ਼ਮੀਨ ਸੀ ਉਸਕੇ ਹੱਕ ਸ਼ਫੀ ਵਾਲਿਆਂ ਨੇ ਅਰਜ਼ੀ ਜਾਇ ਪਾਈ ਕਿ ਜਗਾ ਨਾ ਪਵੇ। ਗੁਰੂ ਜੀ ਹੁਕਮ ਦੀਆ ਕਿ ਛੱਤ ਪਾਇ ਦੇਵੋ। ਰਾਤੋ ਰਾਤ ਛਤ ਪਾਇ ਦਿਤੀ। ਕਾਠ ਤਿਆਰ ਪਿਆ ਸੀ। ਗੁਰੂ ਜੀ ਸਮਰਾਲੇ ਸੱਦੇ ਗਏ। ਨਵਾਂ ਜ਼ਿਲਾ ਸੀ। ਉਸਨੇ ਕਹਾ ਕਲ ਕੋ ਹਮ ਆਪ ਆਵੇਂਗੇ ਮੌਕੇ ਪਰ ਦਰਵੱਜਾ ਦੇਖੇਂਗੇ। ਗੁਰੂ ਜੀ ਛੁੱਟੀ ਵਾਸਤੇ ਬਚਨ ਕੀਤਾ, ਫਰੰਗੀ ਨੇ ਮਨਜ਼ੂਰ ਕੀਤਾ। ਕੋਲੋਂ ਮੁਨਸ਼ੀ ਨੇ ਕਹਾ ਲਾਟ ਸਾਹਿਬ ਨੇ ਤਾਂ ਛੁੱਟੀ ਮਨਜ਼ੂਰ ਨਹੀਂ ਕੀਤੀ। ਫੇਰ ਫਰੰਗੀ ਨੇ ਕਹਾ ਕਿ ਅਜੇ ਛੁੱਟੀ ਨਹੀਂ ਜਾਣਾ ਹੁਕਮ ਆਏ ਬਿਨਾ।

ਅਗਲੇ ਦਿਨ ਫਰੰਗੀ ਰਾਮਦਾਸ ਪੁਰੇ ਆਇਆ। ਸਿੰਘਾਂ ਕਹਾ ਜੀ ਗੱਡੇ ਵਾਸਤੇ ਏਹ ਦਰਵੱਜਾ ਰਖਿਆ ਹੈ। ਪੁਲਿਸ ਨੇ ਦਰਖਾਸਤ ਕੀਤੀ ਕਿ ਦੂਏ ਪਾਸੇ ਦਰਵੱਜਾ ਲਾ ਲਿਆ ਹੈ ਅਸੀਂ ਪਹਿਰਾ ਨਹੀਂ ਰੱਖ ਸਕਦੇ, ਦੂਏ ਪਾਸੇ ਦੀ ਸਿੰਘ ਆ ਜਾਂਦੇ ਹਨ। ਫਰੰਗੀ ਨੇ ਕਹਾ ਕਿ ਦਰਵੱਜਾ ਬਣਾਵੋ ਪਰ ਕੁੰਜੀ ਗਾਰਦ ਮੇਂ ਰਹੇ।

## ਖਰਾਸ ਲਗਾਇਆ

ਫੇਰ ਬਾਠਾਂ ਵਾਲੇ ਕਾ ਠਾਕਰ ਸਿੰਘ ਆਇਆ। ਉਸ ਨੇ ਕਹਾ ਕਿ ਮੈ ਖਰਾਸ ਬਣਾਊਂਗਾ ਸਿੱਧੇ ਗੇੜ ਵਾਲਾ। ਸਾਰਾ ਕਾਠ ਤਿਆਰ ਕੀਤਾ ਤੇ ਲਾਵਣੇ ਵਾਸਤੇ ਜਗ੍ਹਾ ਪਸੰਦ ਕੀਤੀ। ਪਿੰਡ ਕੀ ਪੰਚੈਤ ਸੱਦ ਕੇ ਪੁੱਛਿਆ ਕਿ ਏਥੇ ਖਰਾਸ ਲਗੇ? ਸਭ ਨੇ ਰਾਇ ਕੀਤੀ ਕਿ ਲਾਇ ਲਵੋ। ਘੁਮੰਡਾ ਨੰਬਰਦਾਰ ਆਖੇ ਕਿ ਮੇਰੀ ਜਗਾ ਹੈ ਮੈਂ ਨਹੀਂ ਲੱਗਣ ਦੇਣਾ, ਮੇਰੀਆਂ ਇੱਟਾਂ ਪਈਆਂ ਹੈਨ। ਪਿੰਡ ਨੇ ਕਹਾ ਕਿ ਲੰਗਰ ਦਾ ਕੰਮ ਹੈ ਤੁਸੀਂ ਜਗਾ ਪਾਵੋ, ਅਸੀਂ ਫਰੰਗੀ ਕੋਲ ਕਹਿ ਦੇਵਾਂਗੇ ਕਿ ਸਾਡੇ ਬਡਾਰੂਆਂ ਨੇ ਪੁੰਨ ਕਰ ਦਿਤੀ ਸੀ। ਗੁਰੂ ਮਹਾਰਾਜ ਜੀ ਬਚਨ ਕੀਤਾ ਕਿ ਸਾਰੇ ਪਿੰਡ ਨੂੰ ਕੜਾਹ ਪ੍ਰਸ਼ਾਦ ਬਰਤਾਇਕੇ ਨੀਂਹ ਧਰ ਦੇਵੋ। ਕੜਾਹ ਪ੍ਰਸ਼ਾਦ ਕਰਕੇ ਨੀਂਹ ਧਰ ਦਿਤੀ ਪਹਿਲੇ ਨਰਾਤੇ ਅਰਦਾਸਾ ਕਰਕੇ। ਗੁਰੂ ਜੀ ਕੋਲ ਬੈਠੇ ਕੁਰਸੀ ਪਰ। ਝਟਾ ਝਟ ਕੰਧਾਂ ਤਿਆਰ ਕਰਕੇ ਤੀਏ ਦਿਨ ਛਤ ਪਾਇ ਦਿਤੀ। ਤਿਆਰ ਕਰਕੇ ਖਰਾਸ ਲਗਾਇ ਦੀਆ। ਦੁਸਹਿਰੇ ਵਾਲੇ ਰੋਜ਼ ਚਲਣ ਲਗਾ ਪਿਆ।[੧] ਜੋ ਇੱਟਾਂ ਨਿਕਲੀਆਂ ਪੱਕੀਆਂ ਤਿਨਾਂ ਕੀਆਂ ਠੋਕਰਾਂ ਉਸਾਰੀਆਂ। ਲਟੈਣਾਂ ਪਾਈਆਂ, ਲੋਕ ਦੇਖਣ ਆਏ। ਦੇਖ ਕੇ ਹੈਰਾਨ ਹੋਏ। ਕਹਿੰਦੇ ਹੈਂ ਲੋਕ ਜੇੜ੍ਹੀ ਅਗੇ ਖੂਹੀ ਲਗਵਾਈ ਹੈ ਓਹ ਭੀ ਅਠਾਂ ਪਹਿਰਾਂ ਮੇਂ ਬਣਾਈ ਸੀ, ਏਹ ਖਰਾਸ ਭੀ ਏਸੇ ਤਰਾਂ ਦਸੀਂ ਦਿਨੀਂ ਤਿਆਰ ਕਰਕੇ ਤੋਰਿਆ ਹੈ। ਘੁਮੰਡਾ ਕਹੇ ਕਿ ਜੇ ਏਨਾਂ ਏਥੇ ਜਗਾ ਪਾਇ ਲਈ ਤਾਂ ਅਸੀਂ ਪਿੰਡ ਛਡ ਜਾਣਾ ਹੈ। ਜਲੇ ਬਲੇ ਨੇ ਲੁਦਿਹਾਣੇ ਜਾਇ ਅਰਜੀ ਪਾਈ। ਦੁਸਹਿਰੇ ਕਾ ਦਿਨ ਥਾ ਮਾਨੋਂ ਰਾਵਣ

---

੧. ੨੯ ਸਤੰਬਰ ੧੮੯੫ ਈ.।

ਨੇ ਚਿਪ ਖਾਇ ਕੇ ਜਾਇ ਅਰਜੀ ਪਾਈ ਹੈ।

ਖਾਲਸੇ ਜੀ ਹੋਮ ਕਰਕੇ ਭੋਗ ਪਾਏ। ਜੈਕਾਰਾ ਗਜਾਇਆ। ਗੁਰੂ ਹਰੀ ਸਿੰਘ ਜੀ ਵਿਚ ਬੈਠੇ ਹੈਂ ਜੈਸੇ ਤਾਰਿਆਂ ਮੇਂ ਚੰਦ ਦਿਸਦਾ ਹੈ।

## ਅਖੰਡ ਭੋਗ ਪਾਵੋ

ਜਬ ਨੈਹਰ ਕੀ ਸਫਾਈ ਸਿੰਘ ਕਰਦੇ ਸੀ ਏਕ ਸਹਿਆ ਮੰਨਾ ਸਿੰਘ ਪਾਸੋਂ ਮਰ ਗਿਆ ਸੀ ਘੁਰਨੇ ਵਿਚ ਬੈਠਾ ਝਾੜ ਦੇ ਹੇਠਾਂ। ਕਹੀ ਕੇ ਟੱਕ ਨਾਲ ਵੱਢਿਆ ਗਿਆ ਸੀ। ਸਿੰਘਾਂ ਨੇ ਗੁਰੂ ਜੀ ਪਾਸ ਅਰਜ ਕੀਤੀ ਜੀ ਏਕ ਸਹਿਆ ਵੱਢਿਆ ਗਿਆ ਹੈ ਕਹੀ ਨਾਲ। ਬਚਨ ਕੀਤਾ ਅਖੰਡ ਭੋਗ ਪਾਵੋ। ਭੋਗ ਤੁਰੇ ਹੋਏ ਸੇ ਅਖੰਡ ਭੋਗ ਪਾਇਆ ਸਹੇ ਕਾ।

## ਤੂੰ ਭੀ ਓਧਰ ਹੋ ਜਾ

੧੯੫੩ ਸੰਮਤ (੧੮੯੬ ਈ.), ਛੁੱਟੀ ਕੇ ਵਾਸਤੇ ਅਰਜੀ ਦਿਤੀ ਹੋਈ ਸੀ ਤੇ ਘੁਮੰਡੇ ਨੇ ਭੀ ਖਰਾਸ ਕੀ ਬਾਬਤ ਦਿਤੀ ਹੋਈ ਸੀ। ਉਸਕੀਆਂ ਭੀ ਰੋਬ ਕਾਰੀਆਂ ਹੁੰਦੀਆਂ ਸੀਆਂ। ਸਰਕਾਰ ਕੀ ਤਾ ਏਹ ਮਨਸ਼ਾ ਸੀ ਕਿ ਸੁਲ੍ਹਾਂ ਕਰ ਲਵਣ। ਡਿਪਟੀ ਆਇਆ ਮੌਕੇ ਪਰ। ਦੋਨੋਂ ਧਿਰਾਂ ਸੇ ਪੁਛਿਆ। ਪਿੰਡ ਦਿਆਂ ਨੇ ਕਹਿ ਦੀਆ ਕਿ ਸਾਡੇ ਵਡਿਆਂ ਨੇ ਏਹ ਜਗਾ ਪੁੰਨ ਕੀਤੀ ਸੀ ਡੇਰੇ ਨੂੰ। ਸਾਡੀ ਸਾਰੀ ਪਤੀ ਕੀ ਸਾਂਝੀ ਹੈ। ਅਕੇਲੇ ਕਿਸੀ ਕੀ ਨਹੀਂ ਹੈ। ਘੁਮੰਡੇ ਨੇ ਕਹਾ ਕਿ ਕੜਾਹ ਪ੍ਰਸ਼ਾਦ ਖਾਕੇ ਝੂਠ ਬੋਲਦੇ ਹੈਂ। ਡਿਪਟੀ ਨੇ ਕਹਾ ਕਿ ਤੂੰ ਭੀ ਕੜਾਹ ਪ੍ਰਸ਼ਾਦ ਖਾ ਲੈਂਦਾ। ਪਿੰਡ ਨੇ ਖਾਧਾ ਹੈ ਕੜਾਹ ਤੂੰ ਕਿਉਂ ਨਹੀਂ ਖਾਧਾ ਹੈ? ਜਿੱਧਰ ਸਾਰਾ ਪਿੰਡ ਹੈ ਤੂੰ ਭੀ ਓਧਰ ਹੀ ਹੋ ਜਾਂ। ਅਗਲੇ ਦਿਨ ਓਸਨੇ ਰਾਮਸਰ ਦੀ ਅਰਜੀ ਜਾ ਪਾਈ।

## ਮੁਰੱਬਿਆਂ ਲਈ ਅਰਜੀ ਦੇਵੋ

ਜਿਲੇ ਵਾਲਾ ਫਰੰਗੀ ਆਇਆ। ਰਾਮਸਰ ਜਾਇਕੇ ਕੰਹਿਣੇ ਲਗਾ ਯੇਹ ਕਿਸਕੀ ਜ਼ਮੀਨ ਹੈ। ਇਕ ਸਿੰਘ ਨੱਕੇ ਛਡਦਾ ਸੀ, ਕਹਾ ਕਿ ਗੁਰੂ ਜੀ ਕੀ ਹੈ। ਫਰੰਗੀ ਕਹਿਣੇ ਲਗਾ ਕਿ ਗੁਰੂ ਕਿਆ ਹੋਤਾ ਹੈ? ਜੈਲਦਾਰ ਨੇ ਕਹਿਆ ਜੀ ਜ਼ਮੀਨ ਤਾਂ ਜ਼ਿਮੀਦਾਰਾਂ ਕੀ ਹੈ ਵਾਂਹੁੰਦੇ ਨਾਮਧਾਰੀਏ ਹੈਂ। ਮਗਰੋਂ ਦਾਨ ਸਿੰਘ ਨੇ ਕਹਾ ਕਿ ਨੰਬਰਦਾਰਾਂ ਕੇ ਪਿਉ ਨੇ ਪੁੰਨ ਕੀਤੀ ਹੈ। ਫਰੰਗੀ ਚੁਪ ਕਰ ਰਹਿਆ। ਤਬੇਲੇ ਮੈ ਗਿਆ। ਗੁਰੂ ਹਰੀ ਸਿੰਘ ਜੀ ਭੀ ਆਏ। ਕਹਿਣੇ ਲਗਾ ਫਰੰਗੀ ਨਵੀਆਂ ਜਮੀਨਾਂ ਨਿਕਲੀਆਂ ਹਨ ਤੁਮ ਮੁਰੱਬੇ ਜਮੀਨ ਕੇ ਲਵੋ। ਗੁਰੂ ਮਹਾਰਾਜ ਜੀ ਬਚਨ ਕੀਤਾ ਅਸੀਂ ਨਹੀਂ ਲੈਣੇ ਹੈਂ। ਜੈਲਦਾਰਾਂ ਨੂੰ ਨੰਬਰਦਾਰਾਂ ਨੂੰ ਭੀ ਕਹੇ ਕਿ ਤੁਮ ਜਮੀਨਾਂ ਲਵੋ। ਲੁਦਿਹਾਣੇ ਮੈ ਅਰਜੀ ਦੇਵੋ ਜਿਸ ਲੈਣੀ ਹੈ।

## ਗੁਰੂ ਜੀ ਨੂੰ ਦਰਦ

ਇਕਾਦਸੀ (੧੯੫੩ ਬਿ.) ਨੂੰ ਭੋਗ ਪਾਏ। ਦੁਆਦਸੀ ਕੋ ਗੁਰੂ ਜੀ ਕੋ ਮਾੜੀ ਜਹੀ

ਦਰਦ ਚਸਕਣ ਲਗੀ। ਦਿਨ ਚੜੇ ਮਦਾਨ ਗਏ। ਮੁੜ ਕੇ ਔਂਦਿਆਂ ਨੂੰ ਜ਼ਿਆਦਾ ਦਰਦ ਹੋਈ। ਵੱਖੀ ਮੇਂ ਸੂਲ ਹੋਣੇ ਲਗਾ। ਰਾਤ ਕੋ ਬਹੁਤ ਹੋਇਆ। ਮੰਜੇ ਪਰ ਪਿਆ ਨਾ ਜਾਏ। ਦੁਪਹਿਰ ਵੇਲੇ ਚੌਂਪਈਆਂ ਕੀ ਵਰਨੀ ਕੀਤੀ। ਨਾ ਆਰਾਮ ਹੋਇਆ ਤਾਂ ਅਖੰਡ ਪਾਠ ਤੋਰੇ ਨਾਲੇ ਬਰਨੀ ਕੀਤੀ, ਫਸਤ ਭੀ ਕੀਤੀ ਤਾਂ ਭੀ ਆਰਾਮ ਨਾ ਆਇਆ। ਅਗਲੇ ਦਿਨ ਭੋਗ ਪਿਆ। ਗੁਰੂ ਜੀ ਨੂੰ ਜਿਸ ਵੇਲੇ ਦਰਦ ਦਾ ਆਰਾਮ ਨਾ ਹੋਇਆ ਤਦ ਸੂਰਤ ਸਿੰਘ ਅਰਦਾਸਾ ਕੀਤਾ ਕਿ ਮੈਨੂੰ ਦਰਦ ਹੋਵੇ। ਤਦ ਦਰਦ ਸੂਰਤ ਸਿੰਘ ਕੋ ਸ਼ੁਰੂ ਹੋ ਪਈ ਗੁਰੂ ਮਹਾਰਾਜ ਜੀ ਨੂੰ ਆਰਾਮ ਹੋਇ ਗਿਆ। ਸੂਰਤ ਸਿੰਘ ਕੋ ਇਕ ਦਿਨ ਦਰਦ ਹੁੰਦੀ ਰਹੀ। ਅਖੰਡ ਪਾਠ ਦੂਆ ਧਰਿਆ ਤਾਂ ਕੁਝ ਆਰਾਮ ਹੋਇਆ। ਤੀਆ ਭੋਗ ਪਿਆ ਚੌਥੇ ਭੋਗ ਨਾਲ ਰਾਜੀ ਹੋਏ ਉਨੀ ਸੈ ਤਰਵੰਜਾ ਮੈ। ਗੁਰੂ ਜੀ ਕੇ ਰਾਜੀ ਹੋਣ ਨਾਲ ਸਰਬ ਖਾਲਸਾ ਰਾਜੀ ਹੋਇਆ।

## ਨੱਥਾ ਸਿੰਘ ਨੂੰ ਕੈਦ

ਸਿੰਘ ਅੱਕ ਪੁਟਣ ਟੇਢੇਵਾਲ ਗਏ। ਤੁਰਕਾਂ ਨੇ ਆਇਕੇ ਕਹਾ ਕਿ ਤੁਸੀਂ ਏਹ ਅਕ ਨਾ ਪੁਟੋ ਬੰਨੇ ਕੇ ਹੈਂ। ਹੋਰ ਅਕ ਸਭ ਪੁਟ ਲਵੋ। ਤੁਰਕ ਕੋ ਗਾਲਾਂ ਭੀ ਕੱਢੀਆਂ ਤੇ ਨੱਥਾ ਸਿੰਘ ਮਜ਼ਬੀ ਨੇ ਚਪੇੜ ਭੀ ਮਾਰੀ। ਤੁਰਕ ਡਰਕੇ ਭੱਜ ਗਏ। ਮੁੜ ਆਏ ਸਿੰਘ ਡੇਰੇ। ਗਲ ਕੀਤੀ ਤਾਂ ਮਹੰਤਾਂ ਸੰਤਾਂ ਨੇ ਕਿਹਾ ਕਿ ਓਥੇ ਨਾ ਜਾਣਾ ਹੋਰ ਬਥੇਰੇ ਅੱਕ ਹੈਂ। ਦੰਗਾ ਨਹੀਂ ਕਰਨਾ। ਨੱਥਾ ਸਿੰਘ ਮਜ਼ਬੀ ਨੇ ਨਾ ਬਚਨ ਮੰਨਿਆ। ਸਿੰਘਾਂ ਨੂੰ ਲੈ ਕੇ ਓਥੇ ਹੀ ਗਿਆ। ਸਿੰਘ ਤਾਂ ਉਰੇ ਹੀ ਟਲ ਗਏ ਕਿ ਦੰਗਾ ਜਰੂਰ ਹੋਵੇਗਾ ਨੱਥਾ ਸਿੰਘ ਨਾ ਮੁੜਿਆ। ਓਥੇ ਹੀ ਜਾਇਕੇ ਅੱਕ ਪੁਟਣ ਲਗਾ। ਤੁਰਕ ਸਭੀ ਇਕੱਠੇ ਹੋਇਕੇ ਆਏ। ਦਸ ਬਾਰਾਂ ਤੁਰਕ ਥੇ, ਆਇਕੇ ਕੁਟਣ ਲਗ ਪਏ। ਨੱਥਾ ਸਿੰਘ ਨੂੰ ਧਰਤੀ ਉਪਰ ਸੁੱਟਕੇ ਸੋਟਿਆਂ ਨਾਲ ਕੁਟਿਆ। ਏਕ ਕ੍ਰਿਪਾਨ ਥੀ ਨੱਥਾ ਸਿੰਘ ਕੋਲ, ਮਿਆਨ ਵਿਚੋਂ ਖਿੱਚਕੇ ਮਾਰੀ ਤਾਂ ਇਕ ਦੀ ਗਰਦਨ ਕੋਲ ਲਗੀ। ਦੂਏ ਕੇ ਹਾਥ ਪਰ ਲਗੀ। ਤੀਏ ਕੀ ਬੱਖੀ ਮੈ ਲਗੀ ਤਾਂ ਸਾਰੇ ਤੁਰਕ ਛਡਕੇ ਭੱਜ ਚਲੇ। ਨੱਥਾ ਸਿੰਘ ਰਾਮਸਰ ਆਇ ਗਿਆ। ਖਬਰ ਆਇਕੇ ਸੁਣਾਈ ਕਿ ਦੰਗਾ ਹੋਇਆ ਹੈ। ਤੁਰਕ ਕੀ ਬੱਖੀ ਮੇਂ ਕਰਦ ਲਗੀ ਹੈ, ਮਰ ਜਾਵੇਗਾ। ਗੁਰੂ ਮਹਾਰਾਜ ਜੀ ਬੀ ਗਏ। ਦਾਨ ਸਿੰਘ ਨੇ ਚਾਲੀ ਰੁਪਯੇ ਦੇਣੇ ਕੀਤੇ ਤੇ ਗੱਲ ਰਫ਼ਾ ਦਫਾ ਕਰਾ ਦਿਤੀ। ਮੁੜ ਆਏ ਤੁਰਕ ਰਪਟ ਨੂੰ ਜਾਂਦੇ ਥੇ।

ਰਾਤ ਕੋ ਤੁਰਕ ਮਰ ਗਿਆ। ਜਿਸ ਕੀ ਬੱਖੀ ਮੈ ਕ੍ਰਿਪਾਨ ਲਗੀ ਹੋਈ ਸੀ ਉਸ ਨੇ ਰਪੋਟ ਦਿਤੀ। ਥਾਣੇਦਾਰ ਆਇਆ, ਨੱਥਾ ਸਿੰਘ ਕੋ ਫੜਕੇ ਡਿਉਢੀ ਮੈ ਬਿਠਾਇਆ। ਪੈਹਰੇ ਮੌਕੇ ਪਰ ਲਗਾਇਕੇ ਥਾਨੇਦਾਰ ਲਾਸ਼ ਚੁਕਵਾਇਕੇ ਲਿਆਇਆ। ਲੋਥ ਕਾ ਚਲਾਣ ਕਰਕੇ ਨੱਥਾ ਸਿੰਘ ਕੋ ਕਹਿਣੇ ਲਗਾ ਨੱਥਾ ਸਿੰਘ ਕੁਝ ਗਫਾ ਦੇ ਤੁਮ ਛੁੱਟ ਜਾਏਗਾ। ਫੇਰ ਦਾਨ ਸਿੰਘ ਪੰਜ ਸੈ ਥਾਣੇਦਾਰ ਕੋ ਦੀਆ ਸੌ ਗਾਰਦ ਨੂੰ ਦੀਆ। ਪੱਚੀ ਰੁਪਈਏ ਹੌਲਦਾਰ ਨੂੰ ਦੀਏ। ਮੌਕੇ ਪਰ ਸਭ ਸੇ ਪੁੱਛਕੇ ਲਿਖਕੇ ਨੱਥਾ ਸਿੰਘ ਕੋ ਗ੍ਰਿਫਤਾਰ ਕੀਤਾ। ਥਾਨੇਦਾਰ ਨੇ ਜੋਰ ਜਾਰ ਸੇ

ਦੋਹਾਂ ਧਿਰਾਂ ਕੇ ਬਿਆਨ ਲਿਖੇ। ਨੱਥਾ ਸਿੰਘ ਕਹੇ ਕਿ ਮੇਰੇ ਅਕੇਲੇ ਉਤੇ ਪਿੰਡ ਉਲਟ ਪਿਆ। ਜੇ ਮੈਂ ਮਾਰਨਾ ਹੁੰਦਾ ਤਾਂ ਮੈਂ ਏਨਾਂ ਤੋਂ ਮਾਰ ਕਿਓਂ ਖਾਂਦਾ। ਮੇਰਾ ਤਾਂ ਸਗੋਂ ਏਨਾਂ ਨੇ ਹੱਡ ਹੱਡ ਭੰਨਿਆ ਹੈ। ਸਾਰੇ ਪਿੰਡ ਨੇ ਮਾਰਿਆ ਹੈ ਮੇਰੇ ਇਕੱਲੇ ਕੋ। ਤੁਰਕਾਂ ਨੂੰ ਪੁਛਿਆ। ਤੁਰਕਾਂ ਨੇ ਕਿਹਾ ਏਹ ਅੱਠ ਸਿੰਘ ਸੀ। ਜੇਹੜਾ ਕਰਦ ਕਾ ਫੱਟ ਹੈ ਏਹ ਬਿਸ਼ਨ ਸਿੰਘ ਨੇ ਕੁਹਾੜੀ ਮਾਰੀ ਹੈ। ਥਾਨੇਦਾਰ ਨੇ ਦੋਹਾਂ ਕੇ ਜਹਾਰ ਲਿਖ ਲਏ। ਲਿਖਕੇ ਥਾਨੇ ਲੈ ਗਏ। ਥਾਨੇ ਨੇ ਕਿਹਾ ਕਿ ਇਕ ਆਦਮੀ ਔਰ. ਦਿਓ ਤਾਂ ਨੱਥਾ ਸਿੰਘ ਫਾਂਸੀ ਥੀਂ ਬਚ ਜਾਏਗਾ। ਤਾਂ ਥਾਣੇਦਾਰ ਬਿਸ਼ਨ ਸਿੰਘ ਕੋ ਨਾਲ ਲੈ ਗਿਆ। ਤੀਏ ਦਿਨ ਕਪਤਾਨ ਆਏ ਤੇ ਬੁਲਾਇਆ। ਮੁਕਬਰਾਂ ਨੇ ਕਹਿ ਦੀਆ ਕਿ ਰਿਸ਼ਵਤ ਖਾਧੀ ਹੈ ਥਾਨੇਦਾਰ ਨੇ। ਘਿਓ ਖੰਡ ਕੀ ਕੁਝ ਗਿਣਤੀ ਨਹੀਂ ਰਹੀ ਹੈ। ਆਸੇ ਪਾਸੇ ਕੇ ਨੰਬਰਦਾਰਾਂ ਨੂੰ ਘਿਓ ਖੰਡ ਤੇ ਕੜਾਹ ਪ੍ਰਸ਼ਾਦ ਛਕਾਇਆ ਹੈ। ਕਪਤਾਨ ਨੇ ਥਾਨੇਦਾਰ ਨੂੰ ਕਿਹਾ ਕਿ ਇਹ ਕਿਆ ਆਖਦੇ ਹੈਂ। ਤੂੰ ਕਿਆ ਲਿਆਇਆ ਹੈਂ। ਗੁੱਸੇ ਹੋਇਕੇ ਕਾਗਜ਼ ਫਾੜ ਦੀਆ। ਨੱਥਾ ਸਿੰਘ ਕੀ ਪੇਸ਼ੀ ਹੋਈ।

ਏਥੇ ਰਾਮਦਾਸ ਪੁਰੇ ਮੈ ਅਖੰਡ ਪਾਠ ਤੋਰੇ। ਬਾਰਾਂ ਭੋਗ ਪਾਏ ਕਿ ਰੱਛਿਆ ਹੋਵੇ। ਪਹਿਲੀ ਪੇਸ਼ੀ ਹੋਈ। ਫ਼ਰੰਗੀ ਨੇ ਪੁਛਿਆ ਤੁਮਾਰਾ ਏਸਦੇ ਨਾਲ ਕੋਈ ਵੈਰ ਭਾਵ ਹੈ। ਕਹਾ ਕਿ ਨਹੀਂ ਹੈ। ਫੇਰ ਕਹਾ ਕਿ ਏਹ ਲੋਕ ਕੀ ਆਖਦੇ ਹਨ। ਨੱਥਾ ਸਿੰਘ ਨੇ ਕਹਾ ਕਿ ਸੱਚ ਆਖਦੇ ਹੈਂ। ਵਕੀਲ ਨੇ ਕਿਹਾ ਕਿ ਨੱਥਾ ਸਿੰਘ ਕਿਓਂ ਫਾਂਸੀ ਲੈਂਦਾ ਹੈ। ਉਸਨੇ ਸਿਸ਼ਨ ਦੇ ਚਲਾਨ ਕਰ ਦੀਆ। ਸਿਸ਼ਨ ਨੇ ਉਮਰ ਕੈਦ ਕਰ ਦਿੱਤੀ।

ਰਾਤ ਨੂੰ ਕੋਈ ਐਸਾ ਭੈ ਦਿਖਾਇਆ ਗੁਰੂ ਜੀ, ਨਾਲੇ ਡਾਕਟਰ ਨੇ ਭੀ ਕਿਹਾ ਸੀ ਕਿ ਓਸ ਸਿੰਘ ਕੀ ਹੱਡੀ ਹੱਡੀ ਭੰਨੀਂ ਪਈ ਹੈ, ਜਿਸ ਵੇਲੇ ਸਾਮਣੇ ਹੋਇਆ ਤਾਂ ਕੈਹਣੇ ਲਗਾ ਨੱਥਾ ਸਿੰਘ ਹਮ ਧੋਖੇ ਮੇਂ ਆ ਗਏ ਹੈਂ। ਤੁਮਾਰੀ ਕੈਦ ਸਤ ਬਰਸ ਕੀ ਰਹੀ। ਫੇਰ ਸਾਹੀਵਾਲ ਲੈ ਗਏ। ਓਥੇ ਭੀ ਬੋਲ ਬੋਲਾ ਰੱਖਣਾ। ਕਈ ਕੈਦੀਆਂ ਨੂੰ ਭਜਨ ਦੀਆ। ਸਭੋ ਲੋਕ ਭੈ ਕਰਦੇ ਸੀ। ਸੱਤੀਂ ਵੱਰੀਂ ਰਾਮਦਾਸਪੁਰੇ ਮੈ ਆਇਕੇ ਸੇਵਾ ਕਰਨੇ ਲਗਾ। ਦੋ ਸਾਲ ਬਿਸ਼ਨ ਸਿੰਘ ਕੋ ਕੈਦ ਕੀਤੀ। ਬਲਵਾ ਲਿਖਾਇਆ ਗਿਆ ਸੀ।

ਗੁਰੂ ਮਹਾਰਾਜ ਜੀ ਹੌਲਦਾਰ ਨੂੰ ਬਚਨ ਕੀਤਾ ਦੇਖੀ ਧੁਆਡੀ ਅਦਾਲਤ। ਸਾਢੇ ਛੇ ਸੈਂ ਰੁਪਯਾ ਲੈ ਲੀਆ ਸਿੰਘ ਸੇ ਕਿ ਛੁੱਟ ਜਾਵਣਗੇ, ਸੋ ਦੋਵੇਂ ਨਾ ਛੁੱਟੇ। ਪਿਛੋਂ ਕੰਮ ਕੌਡੀ ਦਾ ਨਹੀਂ ਹੋਇਆ। ਜੋ ਏਸ ਘਰ ਕਾ ਨੁਕਸਾਨ ਕਰੇਗਾ ਉਸਨੂੰ ਲੇਖਾ ਦੇਣਾ ਪਵੇਗਾ। ਤੈਂ ਖਾ ਕੇ ਭੀ ਕੋਈ ਕੰਮ ਨਹੀਂ ਕੀਤਾ ਹੈ। ਹੌਲਦਾਰ ਨੇ ਕਿਹਾ ਜੀ ਜੇਕਰ ਕੂਕਰ ਕੋ ਟੁਕੜਾ ਸੁਟੀਏ ਤਾਂ ਭੌਂਕਦਾ ਨਹੀਂ ਹੈ।

## ਸਰਦਾਰ ਨੇ ਭਜਨ ਲਿਆ

ਕੰਧਾਰਾ ਸਿੰਘ ਮਾਨਾਂਵਾਲਾ ਗਰੀਬ ਸੀ। ਭਜਨ ਪੁਛਿਆ। ਰਿਓੜੀਆਂ ਬੇਚਿਆ ਕਰੇ।

ਬੀਰ ਸਿੰਘ ਨੇ ਕਹਿਆ ਤੂੰ ਹੋਰ ਕਿੱਤਾ ਕਰਿਆ ਕਰ। ਸਾਰੀਆਂ ਰਿਓੜੀਆਂ ਸੰਗਤ ਨੂੰ ਬਰਤਾ ਦਿਤੀਆਂ ਤੇ ਦਾਣੇ ਬੇਚਣੇ ਲਗਾ। ਬੜੀ ਬਰਕਤ ਹੋਈ। ਸੰਗਤ ਕੀ ਸੇਵਾ ਕੀਤੀ। ਰਾਮਦਾਸ ਪੁਰੇ ਲੌਹ ਕੀ ਸੇਵਾ ਕੀਤੀ। ਹਾਂ ਜੀ ਹਾਂ ਜੀ ਲਓ ਜੀ ਲਓ ਜੀ ਕਰੀ ਜਾਣਾ। ਮਿਠਾ ਬੋਲਣਾ। ਕੰਧਾਰਾ ਸਿੰਘ ਖੂਹ ਪਰ ਜਲ ਭਰਦਾ ਸੀ। ਏਕ ਸਰਦਾਰ ਨੇ ਬੋਕਾ ਆਣ ਵਹਾਇਆ। ਜਾਂ ਰੋਕਿਆ ਤਾਂ ਕੰਧਾਰਾ ਸਿੰਘ ਕੋ ਫੜਕੇ ਕੋਠੜੀ ਮੈ ਦੇ ਦੀਆ। ਸਿੰਘਾਂ ਨੇ ਕਹਿਆ ਚਲੋ ਮਾਰੂ ਦਾ ਸਬਦ ਪੜੀਏ।

ਅਗਲੇ ਦਿਨ ਸਰਦਾਰ ਕੇ ਚੋਰੀ ਦਾ ਬੈਲ ਸਬੂਤ ਹੋਇਆ। ਉਸਕੋ ਹੱਥਕੜੀ ਲਗਾ ਕੇ ਥਾਨੇ ਹਵਾਲਾਤ ਮੈ ਜਾਇ ਦੀਆ। ਸਰਦਾਰ ਨੇ ਸਮਝਿਆ ਸਾਧ ਕੋ ਛੇੜਨੇ ਕਰਕੇ ਏਹ ਬਾਤ ਬਣੀ ਹੈ। ਉਸ ਸਰਦਾਰ ਨੇ ਸੁੱਖਣਾ ਸੁੱਖੀ ਕਿ ਮੈ ਭਜਨ ਲਵਾਂਗਾ ਸਿੰਘ ਸੱਜਾਂਗਾ ਨਾਲੇ ਸਿੰਘਾਂ ਦਾ ਅਦਬ ਰਖੂੰਗਾ ਮੈਨੂੰ ਏਥੋਂ ਰਿਹਾਈ ਹੋਵੇ। ਕੈਦ ਤੋਂ ਛੁੱਟਾ ਤੇ ਭਜਨ ਲੈ ਲਿਆ ਤੇ ਹੱਥ ਜੋੜੇ ਕਿ ਅਸੀਂ ਭੁੱਲ ਗਏ ਹੈਂ।

## ਪ੍ਰਚਾਰ ਦੌਰਾ ਅੰਮ੍ਰਿਤਸਰ ਅਤੇ ਗੁਰਦਾਸਪੁਰ ਦਾ: ੧੯੫੩ ਬਿ., ੧੮੯੬ ਈ.

ਏਕ ਮਹੀਨੇ ਕੀ ਛੁੱਟੀ ਅੰਮ੍ਰਿਤਸਰ ਤੇ ਗੁਰਦਾਸ ਪੁਰ ਕੇ ਇਲਾਕੇ ਦੀ ਮਿਲੀ।[੧] ਗੁਰੂ ਹਰੀ ਸਿੰਘ ਜੀ ਅਰਦਾਸਾ ਕਰਕੇ ਚਲੇ। ਮੁੱਠਡੀਂ ਜਾਇ ਪੜਾਉ ਕੀਤਾ। ਔੜ ਲਗੀ ਹੋਈ ਸੀ। ਸਿੰਘਾਂ ਨੇ ਅਰਜ਼ ਕੀਤੀ ਜੀ ਬਾਰਸ਼ ਚਾਹੀਏ, ਖੇਤੀਆਂ ਸੁੱਕਦੀਆਂ ਹੈਂ। ਗੁਰੂ ਜੀ ਬਚਨ ਕੀਤਾ ਹੈ ਤਾ ਨਹੀਂ ਬਾਰਸ਼ ਪਰ ਗੁਰੂ ਬੇਅੰਤ ਹੈ। ਗੁਰੂ ਜੀ ਚਲੇ ਤਾਂ ਬਾਰਸ਼ ਲਗੀ ਹੋਣ। ਮੁਠੱਡਿਆਂ ਕੇ ਇਲਾਕੇ ਮੈ ਬਾਰਸ਼ ਬਹੁਤ ਹੋਈ।

ਅੰਮ੍ਰਿਤਸਰ ਜੀ ਆਏ। ਬਡੀ ਖੁਸ਼ੀ ਹੋਈ। ਦੀਵਾਨ ਲਗਿਆ। ਰਾਗੀਆਂ ਨੇ ਸ਼ਬਦ ਪੜਿਆ 'ਅਰਜਨ ਕਾਇਆ ਪਲਟ ਕੈ ਮੂਰਤਿ ਹਰਿਗੋਬਿੰਦ ਸਵਾਰੀ।' ਏਕ ਸਿੰਘ ਨੇ ਕਹਾ ਕਿ ਮੈਂ ਹਾਂ ਅਰਜਨ ਦੇਵ। ਗੁਰੂ ਜੀ ਸੱਦਕੇ ਮੁੱਕੇ ਮਾਰੇ ਗਰਦਨ ਵਿਚ। ਛੋਡ ਦੀਆ ਤੇ ਕਹਾ ਫੇਰ ਨਾ ਆਖੀਂ ਮੈਂ ਅਰਜਨ ਦੇਵ ਹਾਂ। ਤੂੰ ਤਾਂ ਗੁਰੂ ਅਰਜਨ ਜੀ ਕੇ ਮੈਲੇ ਬਰਗਾ ਬੀ ਨਹੀਂ ਹੈਂ।

ਪਾਂਚ ਲੰਗਰ ਹੋਏ ਅੰਮ੍ਰਿਤਸਰ ਜੀ, ਫੇਰ ਚੁਗਾਵੇਂ ਆਏ। ਖੁਸ਼ਾਲ ਸਿੰਘ ਨਾਮ ਸੀ ਜਿਸ ਥੀਂ ਛੇ ਹਜ਼ਾਰ ਰੁਪਯਾ ਲੈਣਾ ਸੀ, ਉਸਕੀ ਮਾਈ ਆਈ। ਗੁਰੂ ਜੀ ਬਚਨ ਕੀਤਾ ਕਿਉਂ ਨੀਂ ਤੈਂ ਏਹੋ ਜੇਹਾ ਕਿਥੋਂ ਜਣਿਆ ਹੈ? ਛਲ ਨਾਲ ਰੁਪਏ ਲੈ ਆਇਆ, ਹੁਣ ਦੇਂਦਾ ਨਹੀਂ ਹੈ। ਪਰ ਜਿਸ ਵੇਲੇ ਮਰੂਗਾ ਲੈਣ ਵਾਲੇ ਕੀੜਿਆਂ ਦੀ ਤਰਾਂ ਰੋਕਣਗੇ। ਉਸ ਵਕਤ ਕੀ

---

੧. ਦੌਰੇ ਲਈ ਛੁੱਟੀ ਵਾਸਤੇ ਅਰਜੀ ਕਈ ਮਹੀਨੇ ਪਹਿਲਾਂ ਦੀ ਦਿੱਤੀ ਹੋਈ ਸੀ। ਘੁਮੰਡੋ ਨੰਬਰਦਾਰ ਦੀ ਖਰਾਸ ਬਾਬਤ ਅਰਜੀ ਪਾਈ ਹੋਣ ਕਰਕੇ ਉਦੋਂ ਛੁੱਟੀ ਮੰਜ਼ੂਰ ਨਹੀਂ ਸੀ ਹੋਈ।

ਕਰੇਗਾ ਕਿਸ ਨੂੰ ਉਤਰ ਦੇਵੇਗਾ ? ਜਿਸਨੇ ਗੁਰੂ ਘਰ ਨਾਲ ਫ਼ਰਕ ਨਹੀਂ ਕੀਤਾ ਤਾਂ ਹੋਰ ਨਾਲ ਕਦ ਫਰਕ ਕਰਦਾ ਹੋਊ ? ਡੇਰੇ ਸਾਹਿਬ ਮੇਂ ਦਰਸ਼ਨ ਦੀਆ। ਅਰਦਾਸ ਕਰਵਾਈ, ਗੋਲਕ ਪਾਈ।

### ਭੁੱਲ ਗਿਆ ਹਾਂ

ਘੁਮਾਣਾ ਦੇ ਬਿਚੋਂ ਗਿੱਲੀਂ ਆਏ। ਦੀਵਾਨ ਲਗਾ। ਲਾਲ ਸਿੰਘ ਭੀ ਆਇਆ, ਮੱਥਾ ਟੇਕਿਆ ਤੇ ਸਾਮ੍ਹਣੇ ਬੈਠਾ। ਜਿਸਨੇ ਆਪਣੇ ਆਪ ਨੂੰ ਅਰਜਨ ਦੇਵ ਕਹਿਆ ਸੀ ਉਸਨੇ ਕਹਿਆ ਮੈਂ ਖੁਦਾਓ ਹਾਂ। ਫੇਰ ਆਪਣਾ ਕੰਨ ਫੜਕੇ ਆਪੇ ਕਹਿਣ ਲਗਾ ਮੈਂ ਭੁੱਲ ਗਿਆ ਹਾਂ ਫੇਰ ਨਹੀਂ ਮੈਂ ਕਹਿੰਦਾ। ਲਾਲ ਸਿੰਘ ਛਾਲ ਮਾਰਕੇ ਖੜਾ ਹੋਇਕੇ ਕਹਿਣ ਲਗਾ ਕਿ ਹੁਣ ਕਹਿ ਲੈ ਖੁਦਾਓ, ਫੇਰ ਨਹੀਂ ਕਹਿਣਾ ਮਿਲੇਗਾ। ਕਹਿਣੇ ਲਗਾ ਕਿ ਹੁਣ ਨਹੀਂ ਮੈ ਖੁਦਾਓ ਕਹਿੰਦਾ, ਭੁੱਲ ਗਿਆ ਹਾਂ।

### ਉਨਤੀ ਗੁਰੂ ਘਰ ਦੀ (੧੯੫੪ ਬਿ. ੧੮੯੭ ਈ.)

ਠਾਕਰ ਸਿੰਘ ਬਾਠਾਂ ਵਾਲੀਏ ਨੇ ਚੁੱਲੇ ਬਣਾਏ ਜਿਸ ਸੇ ਧੂਆਂ ਉਤਾਂਹ ਨਿਕਲ ਜਾਵੇ, ਨੇਤਰਾਂ ਮੇਂ ਨਾ ਪਵੇ। ਲੋਹ ਕਾ ਧੂੰਆਂ ਭੀ ਉਤਾਹਾਂ ਕਢਿਆ।

ਘੋੜੇ ਤੀਸ ਚਾਲੀਸ ਤਕ ਹੋਣੇ। ਇਸ ਤੋਂ ਬਾਧੂ ਬੇਚੀ ਜਾਣੇ। ਹੋਰ ਆਈ ਜਾਣੇ। ਭੈਂਸਾਂ ਭੀ ਤੇ ਗਊਆਂ ਭੀ ਹਾਜ਼ਰ ਰਹਿੰਦੀਆਂ ਹੈਂ। ਚਾਰ ਪਾਂਚ ਗੱਡੇ ਭੀ ਹਾਜਰ ਰਹਿੰਦੇ ਹੈਂ। ਦੇਖ ਕੇ ਲੋਕ ਕਹਿੰਦੇਂ ਹੈਂ ਕਿ ਏਹੋ ਜਿਹਾ ਧਰਮ ਕਿਸੇ ਰਾਜੇ ਤੇ ਭੀ ਨਹੀਂ ਹੁੰਦਾ ਜਿਤਨਾ ਏਥੇ ਧਰਮ ਹੁੰਦਾ ਹੈ। ਸ੍ਰੀ ਪਰਮੇਸ਼ਰ ਜੀ ਅਵਤਾਰ ਧਾਰਕੇ ਏਹ ਲੰਗਰ ਚਲਾਇਆ ਹੈ। ਐਸਾ ਸੁਚਾ ਪੰਥ ਪੈਦਾ ਕੀਤਾ ਹੈ। ਗਊ ਕੀ ਰੱਛਿਆ ਖਾਤਰ ਕਈ ਸਰੀਰ ਨਾਮਧਾਰੀਆਂ ਕੇ ਫਾਂਸੀ ਲਗੇ ਨਾਲੇ ਬੁਚੜ ਬੱਢੇ ਸਿੰਘਾਂ ਨੇ ਜੋ ਗਊ ਬਧ ਕਰਨੇ ਵਾਲੇ ਸੇ। ਧਰਮ ਨਿਮੱਤ ਨਾਮਧਾਰੀਆਂ ਕੇ ਗੁਰੂ ਕੋ ਫੜ ਕੇ ਲੈ ਗਏ। ਏਹ ਪੰਥ ਝੂਠ ਨਹੀਂ ਬੋਲਦਾ ਹੈ। ਮਾਸ ਸ਼ਰਾਬ ਨਹੀਂ ਖਾਂਦੇ ਪੀਂਦੇ ਹੈਂ। ਚੋਰੀ ਯਾਰੀ ਨਹੀਂ ਕਰਦੇ ਹੈਂ। ਨਾਮ ਔਰ ਬਾਣੀ ਗੁਰੂ ਜੀ ਕੀ ਪੜਦੇ ਹੈਂ। ਸ਼ੁਭ ਮਾਰਗ ਚਲਦੇ ਹੈਂ ਅਰ ਅਗਲੇ ਨੂੰ ਭੀ ਸ਼ੁਭ ਮਾਰਗ ਤੋਰਦੇ ਹੈਂ।

ਪੁਲਸ ਵਾਲੇ ਜੇਕਰ ਸਿੰਘਾਂ ਨੂੰ ਅੰਦਰ ਨਾ ਬੜਨ ਦੇਣ ਤਾਂ ਉਹਨਾਂ ਦਾ ਪ੍ਰਸ਼ਾਦਾ ਲੂਣ ਤੇਲ ਲਕੜੀਆਂ ਸਭ ਬੰਦ ਕਰ ਦੇਣਾ। ਫੇਰ ਆਪੇ ਹੀ ਮੰਨ ਜਾਣ।



# ਨਿਮਾਣੀ ਦਾ ਮੇਲਾ
## (੧੯੫੪ ਬਿ., ੧੮੯੭ ਈ.)

ਤ੍ਰਵੰਜੇ ਵਾਲੀ ਨਿਮਾਣੀ ਕੇ ਭੋਗ ਪਰ[੧] ਬਚ ਰਹੇ। ਬਚਨ ਹੋਇਆ ਰੋਜ਼ ਇਕ ਭੋਗ ਪਾਈ ਜਾਵੋ। ਰੋਜ਼ ਭੋਗ ਪੈਣਾ। ਅਸਮੇਧ ਜਗ ਹੋਣਾ। ਏਦੂੰ ਧਰਮ ਕੁਛ ਬਾਕੀ ਹੈ? ਧਰਮ ਨਿਸ਼ਾਨੀ ਤਾਂ ਤੁਰ ਪਈ ਹੈ। ਏਡੇ ਮੇਲੇ ਸਤਿਗੁਰੂ ਜੀ ਕੇ ਵੇਲੇ ਲਗਦੇ ਸੇ। ਜਿਸ ਦਿਨ ਕੇ ਗਏ ਹੈਂ ਉਸ ਦਿਨ ਕਾ ਅਜ ਬਡਾ ਮੇਲਾ ਲੱਗਾ ਹੈ।

### ਚਿਰ ਪਿੱਛੋਂ ਜ਼ੋਰਦਾਰ ਨਿਮਾਣੀ

ਨਿਮਾਣੀ ਕਾ ਮੇਲਾ ਸੁਣਕੇ ਸੰਗਤ ਸਰਬ ਦੇਸਾਂ ਦੀ ਆਈ। ਪਾਂਚ ਸੌ ਭੋਗ ਪੈਣ ਦੀ ਅਵਾਈ ਸੀ। ਨੌਮੀਂ ਨੂੰ ਹਰਿਮੰਦਰ ਮੈ ਇੱਕੀ ਭੋਗ ਪਏ। ਇਕਾਦਸੀ ਕੋ ਪਚਵੰਜਾ ਮਣ[੨] ਘਿਓ ਕਾ ਕੜਾਹ ਪ੍ਰਸ਼ਾਦ ਹੋਇਆ। ਦਰਿਆ ਕਿ ਬੈਹਣ ਵਾਂਗੂੰ ਸਿੰਘ ਆਏ। ਥਾਨੇਦਾਰ ਤਸੀਲਦਾਰ ਆਇਆ। ਏਹੋ ਕਹਿਣ ਕਿ ਭੋਗ ਪਾਇ ਕਰ ਸਿੰਘਾਂ ਨੂੰ ਤੋਰ ਦਿਓ।

ਨਿਮਾਣੀ ਵਾਲੇ ਦਿਨ ਹਮਨ ਹੋਇਆ। ਕੜਾਹ ਪ੍ਰਸ਼ਾਦ ਆਇਆ। ਭੋਗ ਪੈਣੇ ਲਗੇ। ਤੇਰਾਂ ਗ੍ਰੰਥ ਸਾਹਿਬ ਪ੍ਰਕਾਸ਼ੇ। ਪੰਦਰਾਂ ਪੰਦਰਾਂ ਭੋਗ ਪੈਣੇ ਸੇ। ਲਗੇ ਭੋਗ ਪੈਣ ਮਾਨੋ ਨਾਮ ਕੀ ਬਾਰਸ਼ ਹੁੰਦੀ ਹੈ। ਉਸ ਵਕਤ ਸਰਬ ਗੁਪਤ ਦੇਉਤੇ ਸ਼ਹੀਦ ਹਾਜ਼ਰ ਹੈਂ। ਸਭੀ ਭੋਗ ਪੈ ਚੁਕੇ ਤਾਂ ਅਰਦਾਸਾ ਕੀਤਾ, ਜੈਕਾਰਾ ਗਜਾਇਆ। ਗੁਰੂ ਮਹਾਰਾਜ ਜੀ ਹੁਕਮ ਦੀਆ ਕਿ ਨਵੇਂ ਤਬੇਲੇ ਹੀ ਪੰਗਤਾਂ ਲਾਵੋ। ਦਰਵੱਜੇ ਅਗੇ ਅਤੇ ਨਵੇਂ ਤਬੇਲੇ ਸਾਰੇ ਈ ਸਿੰਘ ਹੀ ਸਿੰਘ ਸੇ। ਬੁੱਕ ਭਰ ਭਰ ਕੇ ਬਰਤਾਇਆ ਕੜਾਹ ਪ੍ਰਸ਼ਾਦ। ਫੇਰ ਦੂਈ ਪੰਗਤ ਭੀ ਤੇ ਅਗਲੇ ਦਿਨ ਭੀ ਬਰਤਿਆ। ਬੇਅੰਤ ਲੋਕ ਆਏ ਹੋਏ ਸੇ। ਦੇਖਣ ਵਾਲੇ ਕਹਿੰਦੇ ਹੈਂ ਸਤਿਗੁਰੂ ਜੀ ਕੇ ਵਕਤ ਏਹੋ ਜੇਹੇ ਮੇਲੇ ਲਗਦੇ ਸੇ। ਜਦ ਕੇ ਗਏ ਹੈਂ ਪ੍ਰਦੇਸ ਕੋ ਤਦ ਕੇ ਆਜ ਦਰਸ਼ਨ ਹੋਏ ਹੈਂ ਸਾਧ ਸੰਗਤ ਕੇ। ਏਤਨਾ ਮੇਲਾ ਏਸ ਇਕਾਦਸੀ ਕਾ ਹੋਇਆ ਹੈ। ਮੁਖਵਾਕ। ਫੇਰਿ ਵਸਾਇਆ ਫੇਰੁ ਆਣਿ ਸਤਿਗੁਰਿ ਖਾਡੂਰੁ। ਸਤਿਗੁਰੂ ਰਾਮ ਸਿੰਘ ਜੀ ਜੋਤ ਕਾ ਜਾਮਾ ਧਾਰਿਆ ਹੈ। ਜੋਤ ਇਸ ਮੂਰਤੀ ਕੇ ਬੀਚ ਨਿਵਾਸ ਕਰੀ ਬੈਠੀ ਹੈ। ਸੰਗਤਾਂ ਕੋ ਸਾਂਭਦੇ ਹੈਂ, ਸੁਕਿਆਂ ਦਿਲਾਂ ਕੋ

---

੧. ਪਿਛਲੇ ਸਾਲ।

੨. ੨੨ ਮਣ ਪੱਕਾ।

ਹਰਿਆ ਕਰਦੇ ਹੈਂ। ਸਿੱਖੀ ਦਾਨ ਦੇਂਦੇ ਹੈਂ। ਸਰਬ ਸੰਗਤਾਂ ਕੇ ਸੰਸੇ ਦੂਰ ਕਰਦੇ ਹੈਂ।

ਸਿੰਘਾਂ ਗੁਰੂ ਹਰੀ ਸਿੰਘ ਮਹਾਰਾਜ ਜੀ ਕੋ ਅਰਜ ਕੀਤੀ ਕਿ ਅਜਕਲ ਸਤਿਗੁਰੂ ਜੀ ਕਿੱਥੇ ਹਨ ? ਬਚਨ ਹੋਇਆ ਕਿ ਪਹਿਲੇ ਰੰਗੂਨ ਰਹੇ ਫੇਰ ਮਰਗੋਈ ਕੇ ਟਾਪੂ ਮੈ ਲੈ ਗਏ। ਪੰਜ ਬਰਸਾਂ ਪਾਛੇ ਓਥੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਲੋਪ ਹੋਇ ਗਏ। ਏਨਾਂ ਫਰੰਗੀਆਂ ਨੂੰ ਭੀ ਕੋਈ ਖਬਰ ਨਹੀਂ ਕਿ ਕਿਧਰ ਗਏ ਹੈਂ। ਹੋਰ ਕਈ ਤਰਾਂ ਕੇ ਬਚਨ ਕੀਤੇ। ਜੇੜ੍ਹੇ ਪੁਰਾਣੇ ਸਿੰਘ ਕਦੇ ਨਹੀਂ ਸੇ ਆਏ ਉਹ ਭੀ ਉਸ ਦਿਨ ਆਏ।

ਥਾਨੇਦਾਰ ਤੇ ਤਸੀਲਦਾਰ ਕੈਹਣੇ ਲਗੇ ਕਿ ਸਰਬ ਸਿੰਘ ਚਲੇ ਜਾਓ ਇਸੀ ਵਕਤ, ਕੋਈ ਨਾ ਰਹੇ। ਜਦ ਤੁਸੀਂ ਚਲੇ ਜਾਓਗੇ ਤਾਂ ਅਸੀਂ ਜਾਵਾਂਗੇ। ਤੁਰੋ ਤੁਸੀਂ। ਖਾਲਸਾ ਮਕੜੀ ਕੇ ਦਲ ਕੀ ਨਿਆਈਂ ਨਾ ਹਿਲੇ। ਥਾਨੇਦਾਰ ਤੇ ਤਸੀਲਦਾਰ ਗੁਰੂ ਜੀ ਕੋ ਕੈਹਣੇ ਲਗੇ ਕਿ ਜੀ ਤੁਸੀਂ ਕਹੋ ਸਾਡੇ ਕਹੇ ਖਾਲਸਾ ਨਹੀਂ ਤੁਰਦਾ ਹੈ। ਗੁਰੂ ਜੀ ਭੀ ਦੋ ਤਿੰਨ ਫੇਰੇ ਪਾਇਕੇ ਦਰਸ਼ਨ ਦੇਕੇ ਬਚਨ ਏਉਂ ਕਰਨ ਤੁਰ ਜਾਓ ਖਾਲਸਾ ਜੀ ਭੋਗ ਪੈ ਗਏ ਹੈਂ। ਥਾਨੇਦਾਰ ਤੇ ਤਸੀਲਦਾਰ ਕਹਿੰਦਾ ਹੈ ਜਾਓ ਖਾਲਸਾ ਜੀ, ਫੇਰ ਦਰਸ਼ਨ ਦੇਣੇਂ। ਹੁਣ ਐਸਾ ਹੀ ਵੇਲਾ ਹੈ। ਹਾਕਮ ਘਬਰਾਏ ਹੋਏ ਹੈਂ।

ਸੀਸ ਨਿਵਾਇਕੇ ਨਾਮ ਦਾਨ ਪਾਇਕੇ ਸਭ ਤੁਰੇ ਜਾਂਦੇ ਹੈਂ। ਦਿਨ ਲੱਥੇ ਤੱਕ ਖਾਲਸਾ ਤੁਰਦਾ ਰਿਹਾ। ਤਸੀਲਦਾਰ ਥਾਨੇਦਾਰ ਭੀ ਗਏ। ਸਿੰਘ ਜਗਾ ਪਰ ਜਗਾ ਏਊਂ ਹੀ ਕਹਿੰਦੇ ਹੈਂ ਸਤਿਗੁਰਾਂ ਦੇ ਗਿਆਂ ਤੇ ਮਗਰੋਂ ਪਚੀਵੇਂ ਸਾਲ ਫੇਰਾ ਪਾਇਆ ਹੈ। ਏਹ ਸ੍ਰੀ ਸਤਿਗੁਰੂ ਜੀ ਦੇ ਔਣੇ ਦੀ ਤਿਆਰੀ ਹੈ। ਜਗਾ ਪਰ ਜਗਾ ਭੋਗ ਸੰਗਤਾਂ ਮੈ ਪੈਣੇ ਲਗੇ ਹੈਂ।

## ਰੀਤੀ ਨਾਲ ਪਾਠਾਂ ਦਾ ਮਹਾਤਮ

ਅਗਲੇ ਦਿਨ ਮਾਲਵੇ ਕੀ ਸੰਗਤ ਆਈ। ਪੰਦਰਾਂ ਭੋਗ ਪਾਏ। ਬਡੀ ਖੁਸ਼ੀ ਹੋਈ। ਸੰਕਲਪ ਆਪੋ ਆਪਣੇ ਸੁਭ ਨੇ ਸੁਣਾਏ। ਸਭ ਕੇ ਸੰਕਲਪ ਪੂਰੇ ਕੀਤੇ। ਪੰਦਰਾਂ ਪਾਠ ਜਮਾ ਰਹੇ। ਅਗੇ ਏਹੁ ਹੁਕਮ ਹੈ ਕਿ ਪਾਠੀ ਪਾਠ ਕਰਦੇ ਰਹੋ। ਜੇ ਕੋਈ ਸਿੰਘ ਏਥੇ ਆਵੇ, ਆਇਕੇ ਭੋਗ ਪੁਆਵੇ ਤਾਂ ਪਾਇ ਦਿਓ। ਸੋ ਕਈ ਸਿੰਘ ਆਇਕੇ ਭੋਗ ਰਾਮਦਾਸ ਪੁਰੇ ਸਾਹਿਬ ਮੈ ਪਵਾਂਵਦੇ ਹੈਂ। ਖੁਲੇ ਪਾਠ ਕੇ ਪਾਂਚ ਰੁਪਯੇ ਦੇਂਦੇ ਹੈਂ, ਭੋਗ ਪਵਾਇ ਲੈਂਦੇ ਹੈਂ। ਅਖੰਡ ਪਾਠ ਕੇ ਪੱਚੀ ਰੁਪਏ ਦੇਕੇ ਡੇਰੇ ਹੀ ਭੋਗ ਪਵਾਇ ਦਿੰਦੇ ਹੈਂ। ਕਈ ਸਿੰਘ ਘਰੀਂ ਸਿੰਘਾਂ ਨੂੰ ਸੱਦਕੇ ਅਖੰਡ ਪਾਠ ਕਰਵੌਂਦੇ ਹੈਂ। ਜਿਸ ਸੰਕਲਪ ਨੂੰ ਪਾਠ ਕਰਵਾਈਏ ਸੋ ਪੂਰਾ ਹੁੰਦਾ ਹੈ। ਸੁੱਖਣਾ ਵਾਲੇ ਭੀ ਏਥੇ ਰਾਮਦਾਸ ਪੁਰੇ ਸਾਹਿਬ ਮੈ ਭੋਗ ਪਵਾਂਵਦੇ ਹੈਂ। ਏਥੇ ਦਾ ਭੋਗ ਪੁਆਵਣਾ ਬਡਾ ਫਲਦਾਇਕ ਹੈ। ਸਤਿਗੁਰੂ ਜੀ ਹੁਕਮ ਕੀਤਾ ਸੀ ਕਿ ਜੇਹੜਾ ਗੁਰਦੁਆਰੇ ਸਧਾਰਨ ਪਾਠ ਦਾ ਭੋਗ ਪਵਾਏਗਾ ਉਸਨੂੰ ਬਾਹਰ ਦੇ ਅਖੰਡ ਪਾਠ ਕਰਵਾਉਣ ਜਿਨਾ ਫਲ ਹੋਵੇਗਾ ਕਿਉਂਕਿ ਠੀਕ ਰੀਤੀ ਸੇ ਅਖੰਡ ਪਾਠ ਕਰਦੇ ਹੈਂ। ਪਹਿਲੇ ਕਛਹਿਰੇ ਪਾਂਚ ਕੱਕੇ ਬਿਨਾ ਸਿੰਘ

ਥੀਂ ਪਾਠ ਨਹੀਂ ਮਨਜ਼ੂਰ ਹੈ। ਨਾਲੇ ਮਰਯਾਦਾ ਪਾਠ ਦੀ ਕੁਝ ਖਬਰ ਨਹੀਂ। ਨਾਮਧਾਰੀ ਜੋ ਪੰਥ ਹੈ ਸੋ ਰਾਮਦਾਸ ਪੁਰੇ ਸਾਹਿਬ ਕੀ ਰੀਤੀ ਨਾਲ ਭੋਗ ਪਾਂਵਦੇ ਹੈਂ।

## ਲੰਗਰ ਦੀ ਰੀਤੀ

ਦੂਏ ਪਹਿਰ ਰਾਤ ਕੇ ਲੰਗਰ ਕਾ ਦਰਵੱਜਾ ਮਾਰਦੇ ਹੈਂ। ਛੇ ਪਹਿਰ ਖੁੱਲਾ ਰਹਿੰਦਾ ਹੈ। ਸਵਾ ਪਹਿਰ ਰਾਤ ਤੇ ਖਾਲਸੇ ਅਗਾਊਂ ਉਠਕੇ ਮਦਾਨ ਜਾਂਦੇ ਹੈਂ। ਆਇਕੇ ਦਾਤਣ ਕਰਕੇ ਇਸ਼ਨਾਨ ਕਰਕੇ ਲੰਗਰ ਮੇਂ ਸ਼ਾਮਲ ਹੁੰਦੇ ਹੈਂ, ਦੇਗਚੇ ਬਲਟੋਹੇ ਧਰਦੇ ਹੈਂ। ਆਟਾ ਮਥਨਾਇ ਕੇ ਲੋਹ ਪਰ ਪ੍ਰਸਾਦਾ ਬਣਦਾ ਹੈ। ਚੋਪੜ ਕੇ ਅਰਦਾਸਾ ਕਰਕੇ ਸੂਰਜ ਚੜ੍ਹਦੇ ਦੇ ਨਾਲ ਬਰਤਣ ਲਗ ਪੈਂਦਾ ਹੈ। ਭਾਵੇਂ ਨਿੰਦਕ ਭੀ ਆਵੇ ਉਸ ਕੋ ਭੀ ਪ੍ਰਸ਼ਾਦਾ ਮਿਲਦਾ ਹੈ। ਚਾਰ ਵਰਨ ਕੋਈ ਭੇਖ ਆਵੇ ਉਸ ਕੋ ਪਹਿਲੇ ਸ਼ਕਰ ਘਿਓ ਮੇਂ ਭਿਉਂਕੇ ਬਰਤੌਂਦੇ ਹੈਂ, ਫੇਰ ਏਹ ਠਰਾਈ ਕਿ ਸਵਾ ਰੁਪਯੇ ਕਾ ਕੜਾਹ ਪ੍ਰਸ਼ਾਦ ਰੋਜ਼ ਲੰਗਰ ਮੇਂ ਬਰਤੇ। ਜੋ ਦਸ ਲਿਖੇ ਜਾਂਦੇ ਹੈਂ ਤੇ ਆਏ ਸਾਧ ਸੰਗਤ ਭੇਖ ਸਰਬ ਕੋ ਪਹਿਲੇ ਛਕਣ ਨੂੰ ਦੇਂਦੇ ਹੈਂ। ਜੇਕਰ ਬੇਲੇ ਕੁਬੇਲੇ ਕੋਈ ਆਇ ਜਾਏ ਤਾਂ ਖੰਡ ਘਿਓ ਰਲਾਇਕੇ ਦੇਂਦੇ ਹੈਂ। ਥਾਲੀ ਮੇਂ ਅਦਬ ਨਾਲ ਬਠਾਇਕੇ ਛਕਾਉਂਦੇ ਹੈਂ।

ਲੋਕ ਸਾਧ ਸੰਗਤ ਸਭ ਉਸਤਤ ਕਰਦੇ ਤੁਰੇ ਜਾਂਦੇ ਹੈਂ। ਦੇਸਾਂ ਪ੍ਰਦੇਸਾਂ ਟਾਪੂਆਂ ਮੇਂ ਸਾਰੇ ਜਾਇਕੇ ਭੇਖ ਗੱਲਾਂ ਕਰਦੇ ਹੈਂ ਕਿ ਰਾਮਦਾਸ ਪੁਰੇ ਸਾਹਿਬ ਮੇਂ ਲੰਗਰ ਮਿਲਦਾ ਹੈ ਨਾਲੇ ਭੋਗ ਪੈਂਦੇ ਹਨ ਹਰ ਰੋਜ਼। ਕਦੀ ਵਿਚ ਅਖੰਡ ਭੀ ਪੈਂਦੇ ਹੈਨ ਮਰਯਾਦਾ ਨਾਲ ਸੁੱਚ ਸੋਧ ਨਾਲ। ਲੰਗਰ ਕੀ ਤੇ ਅਖੰਡ ਪਾਠ ਕੀ ਇਕੋ ਮਰਯਾਦਾ ਹੈ। ਹੋਰ ਕੋ ਰੀਤੀ ਕੀ ਕੁਝ ਖਵਰ ਨਹੀਂ ਹੈ। ਰਾਮਦਾਸ ਪੁਰੇ ਕੀ ਰੀਤੀ ਨਾਲ ਸੰਗਤ ਮੇਂ ਭੀ ਭੋਗ ਪੈਣ ਲਗੇ। ਕਵੀਸ਼ਰ ਨੇ ਨੇਤ੍ਰੀਂ ਦੇਖੀ ਹੈ ਹੋਰ ਭੇਖਾਂ ਕੇ ਭੀ ਤੇ ਨਿਹੰਗਾਂ ਕੇ ਭੀ ਪੂਰੀ ਪੂਰੀ ਮਰਿਆਦਾ ਨਹੀਂ ਹੈ।

ਜਦ ਕੋਈ ਮੇਲਾ ਹੁੰਦਾ ਹੈ ਤਾਂ ਲੋਕ ਸਾਧ ਸੁਣਕੇ ਔਂਦੇ ਹੈਂ। ਦਰਸ਼ਨ ਕਰਕੇ ਬੜੇ ਪ੍ਰਸੰਨ ਹੁੰਦੇ ਹਨ। ਦਰਵੱਜੇ ਪਰ ਟੋਕਰਾ ਭਰਕੇ ਪ੍ਰਸ਼ਾਦੇ ਤੇ ਦਾਲੇ ਦਾ ਤਾਸ ਭਰਕੇ ਰੱਖੇ ਪਏ ਹਾਜ਼ਰ ਰਹਿੰਦੇ ਹਨ ਹਰ ਵਕਤ। ਜੋ ਆਵੇ ਚਾਰ ਪਾਂਚ ਛੇ ਸਾਤ ਤਕ ਦੇਣਾ ਜਿਤਨਾ ਛਕ ਲਵੇ। ਪ੍ਰਸਾਦਿਆਂ ਦੇ ਉਤੇ ਦਾਲਾ ਕਰੜਾ ਪਾਇਕੇ ਦੀਆ ਜਾਂਦਾ ਹੈ। ਜੋ ਨੀਚ ਜਾਤ ਚਮਾਰ ਤਿਸਨੂੰ ਬਾਹਰ ਦੇਣਾ ਹੋਰ ਨੂੰ ਅੰਦਰ ਲਜਾਇਕੇ ਛਕਾਉਂਦੇ ਹੈਂ। ਜੇਕਰ ਕੋਈ ਰਾਤ ਕੋ ਆਵੇ ਤਾਂ ਭੀ ਪ੍ਰਸਾਦਾ ਮਿਲਦਾ ਹੈ। ਦੇਗ ਤੇਗ ਜੋ ਦਸਵੇਂ ਪਾਤਸ਼ਾਹ ਜੀ ਕਹੀ ਹੋਈ ਹੈ ਸੋ ਚਲਦੀ ਹੈ। ਦਰਵੱਜੇ ਕੇ ਉਪਰ ਟੋਲਿਆਂ ਕੇ ਟੋਲੇ ਲੰਗਰ ਲੈ ਲੈ ਅਸੀਸਾਂ ਦੇਂਦੇ ਚਲੇ ਜਾਂਦੇ ਹੈਂ। ਕਹਿੰਦੇ ਹੈਂ ਐਸਾ ਲੰਗਰ ਹੋਰ ਕਿਧਰੇ ਨਹੀਂ ਰੱਜਵਾਂ ਮਿਲਦਾ ਹੈ। ਜੱਸ ਚੌਹਾਂ ਕੁੰਟਾਂ ਚੌਦਾਂ ਲੋਕਾਂ ਮੈ ਛਾਇ ਰਿਹਾ ਹੈ।

## ਅੰਮ੍ਰਿਤਸਰ ਸਟੇਸ਼ਨ ਤੇ ਖਾਲਸਾ

ਰਾਮਦਾਸ ਪੁਰੇ ਸਾਹਿਬ ਸੇ ਸਿੰਘ ਸੌ ਕੱਠਾ ਹੀ ਉਤਰਿਆ ਅੰਮ੍ਰਿਤਸਰ ਜੀ ਕੇ ਟੇਸਣ ਤੇ। ਲੋਕ ਦੇਖਕੇ ਹੱਕੇ ਬੱਕੇ ਰਹਿ ਗਏ ਕਿ ਏਤਨੇ ਸਿੰਘ ਕਹਾਂ ਸੇ ਆਏ ਹੈਂ। ਫਰੰਗੀ ਭੀ ਖੜੇ ਥੇ। ਓਨਾਂ ਨੇ ਪੁਛਿਆ ਤੁਮ ਕਹਾ ਸੇ ਆਏ ਹੋ ? ਕਹਾ ਕਿ ਰਾਮਦਾਸ ਪੁਰੇ ਸੇ ਆਏ ਹੈਂ। ਓਨਾਂ ਪੁਛਿਆ ਕਿ ਤੁਮ ਕੋ ਮੇਲੇ ਕੀ ਕਿਵੇਂ ਖਬਰ ਹੋਈ ? ਸਿੰਘਾਂ ਨੇ ਕਹਾ ਕਿ ਕੁਦਰਤ ਵਾਲੇ ਨੇ ਸਾਰੀ ਸੰਗਤ ਮੈ ਖਬਰ ਕਰੀ। ਸਾਰੇ ਈ ਪਵਣ ਖਿੰਡ ਗਈ ਕਿ ਭੋਗ ਪੈਣੇ ਹੈਂ ਖਾਲਸਾ ਚੱਲੋ। ਕਿਸੇ ਦੀ ਗਿਣਤੀ ਮਿਣਤੀ ਨਾਲ ਨਹੀਂ ਹੋਇਆ ਹੈ।

## ਘੁਮੰਡੇ ਪਰ ਡਿਗਰੀ

੧੯੫੩ ਬਿਕ੍ਰਮੀ ਵਿਚ ਬਾਰਾਂਦਰੀ ਬਣੀ ਸੀ ਬਾਗ ਵਿਚ ਰਾਮਸਰ ਪਰ। ਇਸ ਨੂੰ ਹੁਣ ਕੋਠੀ ਕੈਂਹਦੇ ਹੈਂ। ਨਾਮ ਹਰਿ ਮੰਦਰ ਰੱਖਿਆ। ਉਨੀ ਸੈ ਚੁਰੰਜਾ ਮੈ ਖਰਾਸ ਦੇ ਮੁਕੱਦਮੇ ਦੀ ਘੁਮੰਡੇ ਕੀ ਅ਼ਰਜੀ ਖਾਰਜ ਹੋਈ।[੧] ਡੇਰੇ ਵੱਲੋ ਹਰਜੇ ਕੀ ਅਰਜੀ ਦਿਤੀ। ੭੦੦ ਸੌ ਕੀ ਡਿਗਰੀ ਹੋਇ ਗਈ। ਪਰ ਉਹ ਗੁਰੂ ਜੀ ਕੀ ਚਰਨੀਂ ਜਾਇ ਪਿਆ ਜੀ ਮੈਨੂੰ ਬਖਸ਼ੋ ਮੈਂ ਭੁੱਲ ਗਿਆ ਹਾਂ ਤੇ ਤੁਹਾਡੀ ਕੈਲੀ ਗਊ ਹਾਂ। ਅਗਾਹਾਂ ਤੋਂ ਮੈਂ ਕਦੀ ਕਿਸੇ ਕਿਸਮ ਦਾ ਦਾਵਾ ਨਹੀਂ ਕਰੂੰਗਾ। ਗੁਰੂ ਜੀ ਬਖਸ਼ ਦੀਆ। ਪਾਪੀ ਅਕ੍ਰਿਤਘਣ ਨੇ ਫੇਰ ਜਾਇ ਅਪੀਲ ਕੀਤੀ। ਫੇਰ ਕਿਸੇ ਨਹੀਂ ਸੁਣੀ, ਹਾਰ ਕੇ ਹਟ ਗਿਆ।

## ਛੁੱਟੀ ਪੰਦਰਾਂ ਦਿਨਾਂ ਦੀ

ਪੰਦਰਾਂ ਦਿਨ ਦੀ ਛੁੱਟੀ ਮਿਲੀ ਗੁਰੂ ਜੀ ਕੋ। ਮੂਲਾ ਸਿੰਘ ਦੀ ਭੈਣ ਦਾ ਅਨੰਦ ਸੀ। ਸ਼ੇਖੂਪੁਰੇ ਬੇਦਾਦ ਗਏ। ਸਰਬ ਦੇਸਾਂ ਕੀਆਂ ਸੰਗਤਾਂ ਆਈਆਂ। ਤਿੰਨ ਚਾਰ ਦਿਨ ਰਹੇ। ਅਨੰਦ ਪੜ੍ਹਿਆ, ਬੱਡੀ ਖੁਸ਼ੀ ਹੋਈ। ਦੋ ਦਿਨ ਲਾਹੌਰ ਆਇ ਰਹੇ। ਏਕ ਦਿਨ ਅੰਮ੍ਰਿਤਸਰ ਜੀ ਏਕ ਦਿਨ ਜਲੰਧਰ ਗਏ। ਫੇਰ ਰਾਮਦਾਸ ਪੁਰੇ ਸਾਹਿਬ ਆਏ।

## ਬ੍ਾਹਮਣ ਸ਼ਰਮਿੰਦਾ ਹੋਇਆ

ਏਕ ਬ੍ਾਹਮਣ ਸੀ। ਉਸ ਥੀਂ ਰੁਪਈਏ ਲੈਣੇ ਥੇ। ਜਦ ਗੁਰੂ ਜੀ ਮੰਗਣੇ ਤਾਂ ਹਾਂ ਕਰ ਛੱਡਿਆ ਕਰੇ। ਫੇਰ ਬ੍ਾਹਮਣ ਨੇ ਅਰਜੀ ਜਾਇ ਪਾਈ ਕਿ ਮੈਨੂੰ ਗੁਰੂ ਜੀ ਮਾਰਿਆ ਹੈ। ਤਰੀਕ ਪਈ। ਜਾਂ ਗਿਆ ਤਾਂ ਤਸੀਲਦਾਰ ਨੇ ਬ੍ਾਹਮਣ ਨੂੰ ਕਿਹਾ ਨਾ ਉਹ ਗਾਲ ਕੱਢਣ ਵਾਲੇ ਹਨ ਤੇ ਨਾ ਤੈਨੂੰ ਮਾਰਿਆ ਹੈ, ਗੁਰੂ ਜੀ ਨਹੀਂ ਕਿਸੇ ਨੂੰ ਮਾਰਦੇ। ਹੋਰ ਸਿੰਘ ਹੁੰਦਾ ਤਾਂ ਮੰਨ ਲੈਂਦੇ। ਜੇਕਰ ਗੁਰੂ ਮਹਾਰਾਜ ਜੀ ਆਪ ਆਇ ਜਾਂਦੇ ਤਾਂ ਤੈਨੂੰ ਚਾਲੀ ਰੁਪਏ ਹਰਜਾਨੇ ਦੇ ਪਾਉਂਦੇ

---

੧. ਸ੍ਰੀ ਭੈਣੀ ਸਾਹਿਬ ਖਰਾਸ ਲਗਣ ਵਿਰੁੱਧ ੧੯੫੨ ਬਿ. (੧੮੯੫ ਈਸਵੀ) ਦੇ ਦੁਸ਼ਹਿਰੇ ਤੇ ਘੁਮੰਡੇ ਨੰਬਰਦਾਰ ਨੇ ਜ਼ਿਲੇ ਅਰਜੀ ਪਾਈ ਹੋਈ ਸੀ।

ਨਾਲੇ ਸਜਾ ਕਰਦੇ। ਝੂਠਾ ਕਰਕੇ ਕੱਢ ਦੀਆ। ਸ਼ਰਮਿੰਦਾ ਹੋਇਆ। ਬ੍ਰਾਹਮਣਾਂ ਵਾਲੀ ਕੀਤੀ।

## ਗ੍ਰੰਥ ਬਚ ਗਿਆ

ਸੰਤੋਖ ਸਿੰਘ ਕੀ ਛਪਰੀ ਬੱਧੀ ਹੋਈ ਸੀ ਨਵੇਂ ਤਬੇਲੇ ਮੇਂ, ਉਸਕੋ ਅਗਨੀ ਲਗੀ। ਲੋਕ ਸਭ ਆਏ। ਪਾਣੀ ਲਿਆਂਵਦਿਆਂ ਨੂੰ ਸਭ ਕੁਝ ਸੜ ਬਲ ਗਿਆ। ਸੰਤੋਖ ਸਿੰਘ ਨੂੰ ਇਹ ਚਿੰਤਾ ਕਿ ਗ੍ਰੰਥ ਬਣਾਇਆ ਸੀ[੧] ਜੇਕਰ ਜਲ ਗਿਆ ਤਾਂ ਬੜੀ ਮੁਸ਼ਕਲ ਹੈ। ਬੜੇ ਜਤਨ ਸੇ ਬਚਨ ਇੱਕਠੇ ਕੀਤੇ ਸੇ ਸਤਿਗੁਰੂ ਜੀ ਕੇ ਪੁਰਾਣੇ ਸਿੰਘਾਂ ਥੀਂ ਪੁੱਛ ਪੁੱਛਕੇ ਲਿਖੇ ਥੇ ਬਚਨ। ਪਾਣੀ ਪਾ ਕੇ ਅਗਨੀ ਬੁਝਾਈ। ਸੰਤੋਖ ਸਿੰਘ ਨੇ ਪਹਿਲੇ ਓਹ ਜਗਾ ਦੇਖੀ ਜਿਥੇ ਗ੍ਰੰਥ ਸੀ। ਹੇਠੋਂ ਗ੍ਰੰਥ ਨਿਕਲ ਆਇਆ। ਹਾਸ਼ੀਆ ਜਲ ਗਿਆ ਅੱਖਰ ਇਕ ਨਹੀਂ ਜਲਿਆ। ਸੰਤੋਖ ਸਿੰਘ ਨੇ ਗ੍ਰੰਥ ਗੁਰੂ ਜੀ ਕੇ ਸਾਮਣੇ ਜਾਇ ਧਰਿਆ। ਗੁਰੂ ਜੀ ਬਚਨ ਕੀਤਾ ਭਾਈ ਇਹ ਸਤਿਗੁਰਾਂ ਦੇ ਬਚਨ ਹੈਨ ਜੇਹੜੇ ਅਗਨੀ ਮੇਂ ਬਚ ਰਹੇ ਹੈਂ।

## ਬਾਬੇ ਜਮੀਤ ਸਿੰਘ ਦੇ ਚਲਾਣੇ ਦਾ ਮੇਲਾ

ਸੰਮਤ ੧੯੫੪ ਬਿ. ਮੇਂ ਬਾਬਾ ਜਮੀਤ ਸਿੰਘ ਕੇ ਚੜੇ ਕੇ ਬਾਦ ਮੇਲਾ ਰਚਿਆ ਭਾਦੋਂ ਕੀ ਪੂਰਨਮਾਸ਼ੀ ਦਾ।[੨] ਗੁਰੂ ਹਰੀ ਸਿੰਘ ਜੀ ਕੇ ਜਾਣੇ ਵਾਸਤੇ ਅਰਜੀ ਦਿੱਤੀ। ਦੋ ਮਹੀਨੇ ਕੀ ਛੁੱਟੀ ਮਿਲੀ। ਜਿਲੇ ਨੇ ਕਹਾ ਕਿ ਜਿਸ ਜਿਲੇ ਕਾ ਹੁਕਮ ਹੈ ਉਸੀ ਜਿਲੇ ਜਾਣਾ। ਅਗੇ ਵਾਂਗੂੰ ਦੂਏ ਜਿਲੇ ਜਾਓਗੇ ਤਾਂ ਮੰਗਵਾਇ ਲਵਾਂਗੇ। ਅਰਦਾਸਾ ਕਰਕੇ ਤੁਰੇ।

ਅੰਮ੍ਰਿਤਸਰ ਜੀ ਜਾਇ ਉੱਤਰੇ। ਪੰਜ ਯੱਕੇ ਮੰਗਵਾਏ। ਰਯੀਏ ਜਾਂਦਿਆਂ ਨੂੰ ਹਨੇਰਾ ਹੋਇ ਗਿਆ। ਦਰਯਾ ਦਾ ਪਤਣ ਲੰਘੇ। ਬਾਠਾਂ ਵਾਲੇ ਤੋਂ ਪ੍ਰਸਾਦੇ ਮੰਗਵਾਏ, ਹਜ਼ਾਰਾ ਸਿੰਘ ਨੇ ਲਿਆਂਦੇ। ਜੋ ਆਇਆ ਤਿਸਨੇ ਦਰਸ਼ਨ ਕੀਤਾ। ਯੱਕਿਆਂ ਪਰ ਚੜ੍ਹਕੇ ਰਈਯੇ ਜਾਇ ਰਹੇ। ਸੋਢੀ ਤਸੀਲਦਾਰ ਸੀ ਤਿਸਨੇ ਬੜੀ ਖਾਤਰ ਕੀਤੀ। ਅੰਮ੍ਰਿਤ ਵੇਲੇ ਚਲੇ ਗਿੱਲੀਂ ਪਹੁੰਚੇ।

ਅਗੇ ਸੰਗਤਾਂ ਹੀ ਸੰਗਤਾਂ ਦਿੱਸਣ। ਅਗੇ ਪਾਛੇ ਇਤਨੀ ਸੰਗਤ ਹੋਈ ਕਿ ਯੱਕੇ ਉਤੋਂ ਉਤਰਨ ਭੀ ਨਾ ਦੇਣ। ਧੱਕੇ ਦੇਕੇ ਸੰਗਤ ਹਟਾਇਕੇ ਉਤਾਰੇ। ਜਿਉਂ ਗੁਰੂ ਮਹਾਰਾਜ ਜੀ ਬੈਠੇ ਪਲੰਘ ਤੇ ਡੇਢ ਪਹਿਰ ਤਕ ਸੰਗਤਾਂ ਨੇ ਮੱਥਾ ਟੇਕਿਆ। ਧੱਕੇ ਪਰ ਧੱਕਾ ਵਜੇ। ਬੇਅੰਤ ਸੰਗਤ ਸੀ ਆਈ ਹੋਈ ਦੂਰ ਦੂਰ ਕੀ। ਕਿਉਂਕਿ ਇਕ ਤਾਂ ਬਾਬੇ ਜਮੀਤ ਸਿੰਘ ਕਾ ਚੜਨਾ ਦੂਆ ਗੁਰੂ ਜੀ ਕਾ ਦਰਸ਼ਨ। ਸਵੇਰੇ ਆਸਾ ਕੀ ਵਾਰ ਲਗੀ। ਅਰਦਾਸਾ ਕੀਤਾ। ਪਾਂਚ ਰੁਪਏ ਤੇ ਪੱਗ ਗੁਰੂ ਜੀ ਵੀ ਦਿੱਤੇ। ਬੀਬੀ ਨੰਦਾਂ ਨੇ ਭੀ ਦਿੱਤੇ ਪਾਂਚ ਰੁਪਏ। ਮੰਗਲ ਸਿੰਘ ਮਹੰਤ ਥਾਪਿਆ। ਏਹ ਖੱਤਰੀ ਸਿੰਘ ਸੀ। ਉਸਨੇ ਭੀ ਯਥਾ ਯੋਗ ਭੇਟਾ ਕੀਤੀ। ਦਿੱਤੂ ਰਾਗੀ ਨੇ

---

੧. ਸਤਿਗੁਰੂ ਬਿਲਾਸ।

੨. ੧੧ ਸਤੰਬਰ ੧੮੯੭ ਈ. ਦਿਨ ਸ਼ਨੀਵਾਰ।

ਅੰਮ੍ਰਿਤ ਛਕਿਆ, ਗੁਰਦਿੱਤ ਸਿੰਘ ਨਾਮ ਕੀ ਬਾਰਸ਼ ਹੋਈ। ਬੜੀ ਖੁਸ਼ੀ ਨਾਲ ਮੇਲਾ ਹੋਇਆ। ਭਾਈ ਨੱਥੂ ਕੱਥੂ ਆਦਿਕ ਭੀ ਅੰਮ੍ਰਿਤ ਛਕਿਆ।

## ਰਾਗੀ ਅੰਮ੍ਰਿਤ ਛਕਣ ਤੇ ਰੀਤੀ ਰੱਖਣ

ਗੁਰੂ ਮਹਾਰਾਜ ਜੀ ਏਹ ਹੁਕਮ ਦੀਆ ਸੋ ਰਾਗੀ ਮੰਨਣੇ ਹਨ ਜੇਹੜੇ ਅੰਮ੍ਰਿਤ ਛਕਣ ਤੇ ਸਿੰਘਾਂ ਕੀ ਰੀਤੀ ਰੱਖਣ। ਕਛਹਿਰੇ ਤੇ ਕੇਸ ਰੱਖਣ, ਇਸ਼ਨਾਨ ਕਰਕੇ ਆਸਾ ਕੀ ਬਾਰ ਲਾਵਣ। ਇਸ ਦੌਰੇ ਮੈ ਛੇ ਜੋੜੀਆਂ ਰਾਗੀਆਂ ਕੀਆਂ ਤੇ ਤਿੰਨ ਢਾਡੀਆਂ ਕੀਆਂ ਨਾਲ ਸੀ। ਦੋ ਤਿੰਨ ਰਾਗੀਆਂ ਕੀਆਂ ਜੋੜੀਆਂ ਸਬੇਰੇ ਕੀਰਤਨ ਕਰਦੀਆਂ ਸੀ ਅਰ ਤਿੰਨ ਜਾਂ ਚਾਰ ਦੁਪਹਿਰ ਕੋ ਰੋਜ਼। ਦਿਨ ਮੈ ਢਾਡੀ ਬੀ ਲਗਦੇ। ਹੱਲੇ ਦੇ ਦੀਵਾਨ ਭੀ ਲੱਗਣੇ। ਸਾਰੇ ਰਾਗੀ ਢਾਡੀ ਬਾਈ ਘੋੜਿਆਂ ਪਰ ਚਲਦੇ ਸੇ ਦੌਰੇ ਮੈਂ। ਭਾਈ ਨੱਥਾ ਸਿੰਘ ਕੱਥਾ ਸਿੰਘ ਰਾਗੀਆਂ ਕੇ ਸਾਥ ਚਾਰੋ ਰਬਾਬਣਾਂ ਨੇ ਬੀ ਸ਼ਬਦ ਪੜਨੇ। ਪਹਿਲਾਂ ਸ਼ਬਦ ਰਾਗੀਆਂ ਪੜਨਾ ਪਾਛੇ ਰਬਾਬਣਾਂ। ਬੜਾ ਹੀ ਰਸ ਬਣਦਾ ਸੀ। ਅਬ ਰਾਗੀਆਂ ਢਾਡੀਆਂ ਕੇ ਨਾਮ ਲਿਖਦੇ ਹਾਂ।

- ਭਾਈ ਨੱਥਾ ਸਿੰਘ, ਕੱਥਾ ਸਿੰਘ, ਹਜੂਰਾ ਸਿੰਘ ਅਰ ਮੁਲਤਾਨਾ ਸਿੰਘ। ਇਨਕੇ ਸਾਥ ਚਾਰੋ ਰਬਾਬਣਾਂ ਬੀ।
- ਭਾਈ ਗੁਰਦਿੱਤ ਸਿੰਘ (ਦਿੱਤੂ), ਸਾਥ ਉਸਕੇ ਪੁੱਤਰ ਜੈ ਸਿੰਘ ਅਰ ਚੰਦਾ ਸਿੰਘ।
- ਭਾਈ ਕਿਰਪਾਲ ਸਿੰਘ, ਨਿਹਾਲ ਸਿੰਘ ਤੇ ਹਰਨਾਮ ਸਿੰਘ ਤੀਨੋ ਭਾਈ ਅਰ ਕਦੇ ਕਦੇ ਕਿਰਪਾਲ ਸਿੰਘ ਕਾ ਲੜਕਾ ਹਜ਼ੂਰ ਸਿੰਘ ਬੀ ਬੈਠਦਾ।
- ਰਾਗੀ ਖਜਾਨ ਸਿੰਘ ਛਾਪੇਵਾਲਾ ਅਰ ਇਸਦੇ ਲੜਕੇ ਰਤਨ ਸਿੰਘ, ਹਰਨਾਮ ਸਿੰਘ, ਖਜਾਨ ਸਿੰਘ ਅਰ ਸੁਜਾਨ ਸਿੰਘ, ਜੋੜੀ ਬਾਲਾ ਜਗਤ ਸਿੰਘ।
- ਮੌਲੂ, ਕੀਮਾ ਅਰ ਬਾਬੇ ਛੈਣੇ ਬਾਲਿਆਂ ਕੇ ਰਾਗੀਆਂ ਕੀ ਜੋੜੀ।
- ਭਾਈ ਕਾਲੂ, ਫੱਤੂ, ਮੱਤੂ ਅਰ ਸੰਗ ਇਨਕਾ ਚਾਚਾ ਹਵੇਲੀ।
- ਢਾਡੀ ਸੰਤਾ ਸਿੰਘ ਅਰ ਇਸਕਾ ਲੜਕਾ ਮਾਧੋ ਸਿੰਘ ਢੱਡ ਬਜਾਉਂਦਾ ਸੀ।
- ਢਾਡੀ ਲਾਭ ਸਿੰਘ।
- ਢਾਡੀ ਭਾਈ ਰੂੜਾ ਕੁਰਾਲੇ ਵਾਲਾ।

## ਦੀਵਾਲੀ ਅੰਮ੍ਰਿਤਸਰ : ੧੯੫੪ ਬਿ., ੧੮੯੭ ਈ.

ਗਿੱਲਾਂ ਤੋਂ ਤੁਰਕੇ ਕੱਕੇ ਕੇ, ਮਲੋ ਕੇ, ਕਿਲਾ ਸੂਬਾ ਸਿੰਘ, ਗੁਰੂ ਚੱਕ, ਸਖਾਣੇ ਜਿਉਣ ਭਿੰਡਰ, ਸ਼ੇਰ ਕੋਟ, ਦਾਤੇਵਾਲ, ਹੱਲੇ ਵਾਲ, ਬਾਠਾਂਵਾਲੇ, ਚਕਰਾਲੀ, ਲੱਧੜ, ਮਦਿਆਲੀ, ਬੜੀ ਛੋਟੀ ਤ੍ਰਾਂਡੀ, ਕਾਲਾ ਖਤ੍ਰਾਈ, ਕੱਕੜ, ਲੋਪੋਕੇ, ਚੇਲੇਕੇ, ਮੁਹਾਵੇ, ਨਾਰਲੀ, ਉਬੋਕੇ ਨਗਰਾਂ ਮੈ ਮੁੜਦੀ ਵਾਰੀਂ ਆਏ। ਰਾਏ ਕੇ ਬੁਰਜ ਤੇ ਫਿਰ ਵਰਿਆਂਹੀ ਆਏ। ਛੇ ਅਨੰਦ ਪੜਾਏ। ਵਰਿਆਂਹ ਤੋਂ ਸੰਘੋ ਤਰਨ ਤਾਰਨ ਤੇ ਇੱਬਨ ਤੋਂ ਹੁੰਦੇ ਦੀਪਮਾਲਾ ਪਰ ਅੰਮ੍ਰਿਤਸਰ

ਜੀ ਪਹੁਚੇ।[੧] ਸਕਤੂ ਨੰਗਲ, ਭੰਗਾਵੀਂ ਪਹਿਲਾਂ ਮੁੜ ਖਤਰਾਵੀਂ ਗਏ ਤਾਂ ਗੁਰੂ ਜੀ ਕੇ ਸਰੀਰ ਕੋ ਤਪ ਹੋਇਆ। ਭੰਗਾਵੀਂ ਗਏ ਤਾਂ ਘੋੜੀ ਚੋਰਾਂ ਖੋਲ੍ਹ ਲਈ। ਜਾਂ ਚੌਂਕੀਦਾਰ ਕੋ ਪੁਛਿਆ ਤਾਂ ਉਸਨੇ ਕਹਿਆ ਜੇਕਰ ਕਰਾਮਾਤ ਹੈ ਗੁਰੂਕਿਆਂ ਵਿਚ ਤਾਂ ਆਪੇ ਹੀ ਆਇ ਜਾਇਗੀ ਘੋੜੀ। ਅੜਬੰਗ ਸਿੰਘ ਨੇ ਕਿਹਾ ਕਿ ਤਾਂ ਤੇਰਾ ਪੁੱਤਰ ਭੀ ਨਾਲ ਹੋਣਾ ਹੈ। ਤੈਨੂੰ ਦੇਖ ਤਾਂ ਕੇਹੀਆਂ ਜੁੱਤੀਆਂ ਮਰਵਾਂਵਦੇ ਹੈਂ ਥਾਨੇ ਮੈ ਲੈ ਜਾਇਕੇ। ਇਕ ਘੜੀ ਪਿਛੋਂ ਘੋੜੀ ਆਇ ਗਈ। ਸਭ ਨੇ ਕਿਹਾ ਕਿ ਜ਼ਾਹਰ ਗੁਰੂ ਹੈ।

## ਮਹਾਰਾਜ ਗੁਰਦਿਆਲ ਸਿੰਘ ਦਾ ਜਨਮ

ਗੁਰੂ ਹਰੀ ਸਿਘ ਜੀ ਕੇ ਦੌਰੇ ਜਾਣੇ ਪਿਛੋਂ ਗੁਰਦਿਆਲ ਸਿਘ ਜੀ ਜਨਮੇ ੧੯੫੪ ਮੇਂ ਅਸੂ ਦੀ ਦਸਵੀਂ ਸੋਮਵਾਰ ਪਹਿਰ ਰਾਤ ਰਹੀ ਤੇ। ਸੂਰਜ ਚੜਿਆ। ਗੁੜ ਪ੍ਰਸਾਦ ਬਰਤਨੇ ਲਗਾ। ਬਧਾਈਆਂ ਮਿਲਨੇ ਲਗੀਆਂ। ਪਚੀਆਂ ਰੁਪਯਾਂ ਕਾ ਕੜਾਹ ਪਰਸ਼ਾਦ ਵਰਤਿਆ। ਯਥਾ ਯੋਗ ਦਾਨ ਚਾਂਦੀ ਕਾ ਭੀ ਕੀਤਾ। ਗੁਰੂ ਜੀ ਕੋ ਦੌਰੇ ਮੇਂ ਖਬਰ ਹੋਈ ਕਿ ਕਰਤਾਰ ਸਿੰਘ ਜਨਮਿਆ ਹੈ। ਗੁਰੂ ਜੀ ਬਚਨ ਕੀਤਾ ਗੁਰਦਿਆਲ ਸਿਘ ਕਹੋ। ਸਭ ਗੁਰਦਿਆਲ ਸਿੰਘ ਹੀ ਕਹਿਣੇ ਲਗੇ।

ਜਾਂ ਚੁਗਾਵੇਂ ਗਏ ਤਾਂ ਗੁਰੂ ਜੀ ਕੋ ਚੀਤਾ ਆਵੇ ਚੀਰ ਕੇ ਇਕ ਦੋ ਤੁਪਕੇ। ਰਾਤ ਮਾਲਸ਼ ਕਰਦੇ ਰਹੇ ਹੱਥਾਂ ਪੈਰਾਂ ਕੋ। ਸਾਰੀ ਰਾਤ ਬੇਅਰਾਮੀ ਕੱਟੀ। ਜਾਂ ਗੁਰੂ ਜੀ ਇਸ਼ਨਾਨ ਕੀਤਾ ਤਾਂ ਬਚਨ ਕੀਤਾ ਤੁਸੀਂ ਛੋਡ ਦਿਓ ਅਸੀਂ ਰਾਜੀ ਹੈਂ। ਅਖੰਡ ਪਾਠ ਕੀਤਾ। ਗੁਰੂ ਜੀ ਰਾਜੀ ਹੋਏ, ਬਡੀ ਖੁਸ਼ੀ ਹੋਈ। ਅੰਮ੍ਰਿਤਸਰ ਜੀ ਸੇ ਰਾਮਦਾਸ ਪੁਰੇ ਆਏ। ਦੋ ਮਹੀਨੇ ਕੀ ਛੁੱਟੀ ਪੂਰੀ ਹੋਈ। ਗੁਰੂ ਮਹਾਰਾਜ ਜੀ ਕੁਰਸੀ ਪਰ ਬੈਠੇ। ਗੁਰਦਿਆਲ ਸਿੰਘ ਜੀ ਕੋ ਲਿਆਏ। ਚਰਨੀਂ ਲਾਇਆ। ਬਡੇ ਪ੍ਰਸੰਨ ਹੋਏ।

## ਹਜ਼ਰੋਂ ਦਾ ਮਹੰਤ ਕਾਹਨ ਸਿੰਘ ਆਇਆ

੧੯੫੪ ਮੈ ਹਜ਼ਰੋਂ ਸਾਹਿਬ ਥੀਂ ਕਾਹਨ ਸਿੰਘ ਮਹੰਤ ਆਇਆ।[੨] ਅਕਾਲ ਬੁੰਗੇ ਲੈਣ ਗਏ। ਗੁਰੂ ਮਹਾਰਾਜ ਜੀ ਉਸਦੇ ਚਰਨਾਂ ਨੂੰ ਹੱਥ ਲਾਂਵਣ ਜਾਣ ਤਾਂ ਉਹ ਚਰਨਾਂ ਨੂੰ ਪਿਛਾਂ ਕਰਨ। ਗੁਰੂ ਜੀ ਫੁਰਤੀ ਸੇ ਚਰਨੀਂ ਹੱਥ ਲਾਇ ਲੀਆ। ਮਹੰਤ ਨੇ ਭੀ ਲਾਇਆ ਚਰਨੀਂ ਹੱਥ ਗੁਰੂ ਜੀ ਕੇ। ਉਨਾਂ ਨੇ ਕਹਿਆ ਜੀ ਦੋ ਸੌ ਕੋਹ ਤੋਂ ਚੱਲ੍ਹ ਕੇ ਆਏ ਹੈਂ ਸਾਨੂੰ ਚਰਨੀਂ ਹੱਥ ਭੀ ਨਹੀਂ ਲਾਵਣ ਦਿੰਦੇ ਹੋ। ਤਾਂ ਸਾਰੀ ਸੰਗਤ ਨੇ ਭੀ ਚਰਨੀਂ ਹੱਥ ਲਾਇਆ ਗੁਰੂ ਜੀ ਕੇ।

---

੧. ੨੫ ਅਕਤੂਬਰ ੧੮੯੭ ਈ. ਦਿਨ ਸੋਮਵਾਰ।

੨. ਸਤਿਗੁਰੂ ਬਾਲਕ ਸਿੰਘ ਜੀ ਦੇ ਭਤੀਜੇ ਭਾਈ ਮੰਨਾ ਸਿੰਘ ਦੇ ਸਪੁੱਤਰ। ਇਸ ਤੋਂ ਪਹਿਲਾਂ ਜੁਲਾਈ ੧੮੮੫ ਈ. ਵਿੱਚ ਕਾਹਨ ਸਿੰਘ ਮਹੰਤ ਸ੍ਰੀ ਭੈਣੀ ਸਾਹਿਬ ਆਏ ਸਨ।

ਡੇਰੇ ਆਇਕੇ ਬਾਬੇ ਕਾਹਨ ਸਿੰਘ ਨੇ ਕਹਾ ਕਿ ਇਕ ਸਮੇਂ ਫਰੰਗੀ ਡੇਰੇ ਆਏ। ਗੁਰੂ ਬਾਲਕ ਸਿੰਘ ਜੀ ਕੀ ਭਜਨ ਕਰਨ ਵਾਲੀ ਜਗਾ ਦੇਖੀ ਤੇ ਕਹਿਣੇ ਲਗੇ ਕਿ ਗੁਰੂ ਰਾਮ ਸਿੰਘ ਜੀ ਕੀ ਜਗਾ ਤੁਮਨੇ ਜਾਇਕੇ ਦੇਖੀ ਹੈ? ਬਹੁਤ ਸਿਲਸਲਾ ਹੈ। ਏਕ ਫੇਰੀ ਦੇਖੋ ਤੇ ਸਹੀ ਉਥੇ ਬਹੁਤ ਕਾਰਖਾਨਾ ਹੈ। ਘੋੜੇ ਭੈਂਸਾਂ ਬਹੁਤ ਹੈਂ। ਸਭ ਕੋ ਰੋਟੀ ਮਿਲਦੀ ਹੈ। ਦੂਰ ਦੂਰ ਤੇ ਸਿੰਘ ਔਂਦੇ ਹੈਂ। ਮਹੰਤ ਨੇ ਕਹਾ ਕਿ ਅਸੀਂ ਗਰੀਬ ਹਾਂ। ਫਰੰਗੀ ਉਸੀ ਵਕਤ ਚਲੇ ਗਏ। ਮਹੰਤ ਜੀ ਨੂੰ ਭੇਟ ਦੇਕੇ ਵਿਦਾ ਕੀਤਾ।

## ਰਾਮਸਰ ਦੀ ਕਾਰ ਸੇਵਾ

ਉਨੀ ਸੈ ਚੁਰੰਜਾ ਕੇ ਫਗਣ[1] ਮੈ ਗੁਰੂ ਜੀ ਬਚਨ ਕੀਤਾ ਲਿਆਓ ਕਹੀਆਂ ਟੋਕਰੇ ਰਾਮਸਰ ਕੀ ਕਾਰ ਕੱਢੀਏ। ਪਹਿਲਾ ਟੋਕਰਾ ਆਪ ਭਰਿਆ। ਕਾਰ ਨਿਕਲਨੇ ਲਗੀ। ਦੂਏ ਦਿਨ ਫੇਰ ਟੋਕਰਾ ਭਰਾਇਕੇ ਗੁਰੂ ਜੀ ਬਚਨ ਕੀਤਾ ਮੈਨੂੰ ਚੁਕਾਵੋ। ਭਾਰਾ ਟੋਕਰਾ ਸੀ, ਚੁਕ ਕੇ ਗੁਰੂ ਮਹਾਰਾਜ ਜੀ ਜਾਇ ਸੁੱਟਿਆ ਤੇ ਬਚਨ ਕੀਤਾ ਏਥੇ ਸੁੱਟੋ। ਬੰਨ ਮਾਰ ਦਿਓ ਬਾਰਸ਼ ਦਾ ਜੱਲ ਨਾ ਆਇ ਪਵੇ। ਏਹ ਭੀ ਬਚਨ ਕੀਤਾ ਕਿ ਜੋ ਰਾਮਸਰ ਕੀ ਕਾਰ ਕਢੇਗਾ ਸੋ ਖੁਲੀਂ ਦਰਵੱਜੀਂ ਗੁਰੂ ਕੀ ਪੁਰੀ ਕੋ ਜਾਵੇਗਾ। ਮਾਈ ਜੀਉਣ ਕੌਰ ਫਤੇ ਕੌਰ, ਸਾਹਿਬਜਾਦੇ ਬੀਬੀ ਕੀਆਂ ਨੂੰਹਾਂ ਹੋਰ ਨਿੱਕੇ ਬਡੇ ਸਭ ਕਾਰ ਕੱਢਣੇ ਲਗੇ। ਬਡੀ ਖੁਸ਼ੀ ਸੇ ਸਭਨੇ ਕਾਰ ਕਢੀ। ਗੁਰੂ ਜੀ ਭੀ ਕੁਛ ਟੋਕਰੇ ਕਢੇ। ਦੋ ਸਿੰਘ ਇਕ ਪਾਸੇ ਲੱਗ ਕੇ ਚੁਕਾਉਂਦੇ ਹੈਂ ਛੇ ਸੱਤ ਮਣ ਕਾ ਟੋਕਰਾ। ਅਠ ਦਿਨ ਕਾਰ ਨਿਕਲਦੀ ਰਹੀ।

ਇਕ ਟੋਕਰਾ ਜਾਦੇ ਭਰਿਆ ਹੋਇਆ ਸੀ। ਉਸਨੂੰ ਕੋਈ ਸਿੰਘ ਨਾ ਸੀ ਚੁੱਕਦਾ ਭਾਰਾ ਕਰਕੇ। ਗੁਰੂ ਜੀ ਬਚਨ ਕੀਤਾ ਮੈਨੂੰ ਚੁਕਾਵੋ। ਦੋ ਸਿੰਘਾਂ ਨੇ ਚੁਕਾਇਆ। ਗੁਰੂ ਜੀ ਨੇ ਬੰਨੇ ਉਤੇ ਜਾਇ ਸੁੱਟਿਆ ਤੇ ਬਚਨ ਕੀਤਾ ਚਿਰ ਪਾਛੇ ਕੰਮ ਕੀਤਾ ਹੈ। ਗੁਰੂ ਮਹਾਰਾਜ ਜੀ ਕੁਰਸੀ ਪਰ ਬੈਠੇ ਰਹਿੰਦੇ ਹੈਂ ਤੇ ਸਾਰੀ ਸਾਧ ਸੰਗਤ ਕਾਰ ਕਢਦੀ ਹੈ।

## ਹਵਨ ਕੁੰਡ ਨਿਕਲਿਆ

ਜਿਥੇ ਸਤਿਗੁਰੂ ਜੀ ਬੈਠਕੇ ਬੰਦਗੀ ਕਰਦੇ ਸੇ ਇਕ ਫ਼ਲਾਹੀ ਸੀ। ਫਲਾਹੀ ਦੇ ਹੇਠੋਂ ਤਿੰਨ ਕੋਨਾ ਹਵਨ ਕੁੰਡ ਨਿਕਲਿਆ ਜਿਸ ਦੇ ਕੋਲੇ ਖਿੰਦੇ ਸੇ। ਤਿਥੇ ਪਹਿਲੇ ਅੰਮ੍ਰਿਤ ਨਿਕਲਿਆ।

## ਖਾਲ ਬੰਨਿਆ

ਜੋ ਛੱਤੀ ਬਿਘੇ ਕਾ ਖੇਤ ਹੈ ਬਾਗ ਮੇਂ ਖੂਹ ਲਗਾ। ਤਿਸਦਾ ਪਾਣੀ ਲੈਂਣ ਵਾਸਤੇ ਖਾਲ ਬਣਨਾ ਸੀ। ਜ਼ਮੀਨ ਜਿਸਦੀ ਵਿਚੋਂ ਕਢਣਾ ਸੀ ਸੱਦਕੇ ਉਸ ਜ਼ਿਮੀਦਾਰ ਕੋ ਗੁਰੂ ਜੀ ਬਚਨ

---

੧. ਫ਼ਰਵਰੀ-ਮਾਰਚ ੧੮੯੮ ਈ.।

ਕੀਤਾ ਸਾਨੂੰ ਖਾਲ ਕਢ ਲੈਣ ਦਿਓ ਤੇ ਮਾਮਲਾ ਓਨੀਂ ਜ਼ਮੀਨ ਕਾ ਦੇ ਦੇਵਾਂਗੇ। ਉਸਨੇ ਕਹਾ ਸਾਰੀ ਜ਼ਮੀਨ ਜਪਤੀ ਪਰ ਲੈ ਲਵੋ। ਚਾਰ ਬਰਸ ਤੱਕ ਮੈ ਨਹੀਂ ਖਾਲ ਬਨੌਣ ਦਿੰਦਾ ਹਾਂ। ਸਿੰਘਾਂ ਨੇ ਰਾਹ ਕੀ ਬੱਟ ਦੇ ਉਤੋਂ ਦੀ ਮਾੜਾ ਜੇਹਾ ਖਾਲ ਬਣਾਇਆ। ਨਗਾਹੀਏ ਨੇ ਤੀਮੀਂ ਭੇਜੀ ਜਾਇਕੇ ਖਾਲ ਢਹਾ ਦੀਆ ਨਾਲੇ ਜੱਟ ਨੇ ਅਰਜੀ ਜਾਇ ਪਾਈ ਕਿ ਮੇਰੀ ਜਮੀਨ ਸੇ ਖਾਲ ਬਹੌਂਦੇ ਹੈਂ ਜੋਰ ਸੇ। ਥਾਨੇਦਾਰ ਆਇਆ ਮੌਕਾ ਦੇਖਿਆ। ਹੁਕਮ ਦੇ ਗਿਆ ਕਿ ਜੇਕਰ ਤੁਸਾਂ ਖਾਲ ਬੰਨ੍ਹਣਾ ਹੈ ਤਾਂ ਤੁਸੀਂ ਦੁਆਨੀ ਮੇਂ ਅਰਜੀ ਦੇਕੇ ਬੰਨੋ, ਦੰਗੇ ਕੀ ਗੱਲ ਨਾ ਕਰੋ। ਜੋਰ ਸੇ ਨਾ ਬੰਨੋ। ਦੋਹਾਂ ਧਿਰਾਂ ਕੇ ਮੁਚਲਕੇ ਲਏ ਜਾਵਣਗੇ ਜੇ ਲੜਾਈ ਹੋਈ। ਖਾਲ ਰਸਤੇ ਕੇ ਬੰਨੇ ਪਰ ਬੰਨ ਲਿਆ।

## ਖੂਹੀਆਂ ਤੇ ਸਰੋਵਰ

ਏਕ ਖੂਹੀ ਸੂਰਤ ਸਿੰਘ ਕੀ ਸ਼ਿੰਘ ਸਭਾ ਅਗੇ ਲਗਵਾਈ। ਇਕ ਖੂਹੀ ਰਾਮਦਾਸੀਏ ਸੰਗਤ ਸਿੰਘ ਨੇ ਲੁਵਾਈ। ਪ੍ਰੇਮ ਸਿੰਘ ਸੁਖਈ ਨੇ ਏਕ ਸਰਕੜੇ ਕਾ ਛੱਪਰ ਬੰਨਕੇ ਸ਼ਹੀਦ ਬੁੰਗਾ ਨਾਮ ਰਖਿਆ। ਫੇਰ ਖੂਹੀ ਕੱਚੀ ਕੱਢਕੇ ਜਲ ਛਕਣਾ ਸ਼ੁਰੂ ਕੀਤਾ। ਏਕ ਖੂਹ ਤੀਨ ਖੂਹੀਆਂ ਹੈਨ। ਪੰਜਵਾਂ ਰਾਮ ਸਰੋਵਰ ਹੈ। ਇਸ਼ਨਾਨ ਕਰਨੇ ਕੋ ਖੁੱਲਾ ਜਲ ਵਰਤਣੇ ਲਗੇ। ਗੁਰੂ ਜੀ ਕੇ ਪਰਤਾਪ ਸੇ ਬਸੰਤ ਸਿੰਘ ਭੀ ਜਗਾ ਪਵਾਈ।

## ਮਾਤਾ ਜੀ ਦੇ ਬਚਨ

ਮਾਤਾ ਜੀਉਣ ਕੌਰ ਜੀ ਏਕ ਸਮੇਂ ਬਚਨ ਕੀਤਾ ਕਿ ਕਰੜਾਈ ਕੇ ਸਮੇਂ ਇਕ ਦਿਨ ਗੁਰੂ ਜੀ ਕੇ ਵਾਸਤੇ ਮੈਂ ਸ਼ਰ੍ਹਦਾਈ ਲੈਕੇ ਚਲੀ। ਹੌਲਦਾਰ ਨੇ ਕਿਹਾ ਕਿ ਕੀ ਲਜਾਂਦੇ ਹੋ। ਮੈਂ ਕਹਾ ਗੁਰੂ ਮਹਾਰਾਜ ਜੀ ਵਾਸਤੇ ਸ਼ਰਦਾਈ ਲੈ ਚਲੇ ਹੈਂ। ਤੁਰਕ ਨੇ ਸ਼ਰਦਾਈ ਰਖਵਾਇ ਲਈ। ਮਾਤਾ ਜੀ ਫਿਰ ਚੋਰੀ ਲਿਪੇਟ ਕੇ ਮਿਸਰੀ ਲੈ ਕੇ ਗਏ। ਓਥੇ ਜਾ ਕੇ ਜਲ ਬਣਾ ਕੇ ਛਕਾਇਆ ਗੁਰੂ ਜੀ ਕੋ।

ਏਕ ਦਿਨ ਮੈ ਰਾਮਸਰ ਵੰਨੇ ਚਲੀ ਤਾਂ ਹੌਲਦਾਰ ਦੂਰੋਂ ਦੇਖਕੇ ਕੋਲ ਆਇ ਖੜਾ ਹੋਇਆ ਤੇ ਕਹਿਣ ਲਗਾ ਏਹ ਕੀ ਹੈ ਤੁਸਾਂ ਕੋਲ। ਮੈਂ ਆਖਿਆ ਕਛਹਿਰਾ ਆਸਨ ਮੇਂ ਲਪੇਟਿਆ ਹੋਇਆ ਹੈ। ਸ਼ਰਮਿੰਦਾ ਹੋਇਆ। ਪ੍ਰਸ਼ਾਦਾ ਨਾ ਸੇ ਦੇਣ ਦਿੰਦੇ ਕਿਸੇ ਨੂੰ ਕਿ ਬਾਹਰ ਸਿੰਘ ਜਮਾ ਨਾ ਹੋ ਜਾਣ। ਜੋ ਦੇਂਦਾ ਹਥ ਆਵੇ ਉਸ ਕੋਲੋਂ ਰਖਵਾਇ ਲੈਣਾ ਤੇ ਫੇਰ ਸਿੰਘਾਂ ਨੇ ਚੋਰੀ ਪ੍ਰਸਾਦਾ ਪੁਚਾਇ ਦੇਣਾ।

ਜਿਸ ਦਿਨ ਸੇਂ ਪਰਤਾਪ ਸਿੰਘ ਜੀ ਜਨਮੇ ਨਰਮਾਈ ਹੋਈ। ਫੇਰ ਨਿਹਾਲ ਸਿੰਘ ਦੇ ਜਨਮ ਤੇ ਜ਼ਿਆਦੇ ਨਰਮਾਈ ਹੋਇ ਗਈ। ਜੋ ਪ੍ਰਸ਼ਾਦੇ ਦੀ ਬੰਦਸ਼ ਸੀ ਸਭ ਹਟ ਗਈ। ਕੋਈ ਆਵੇ ਤਾਂ ਡੇਰੇ ਕੇ ਅੰਦਰ ਕਰ ਦੇਣਾ। ਬਾਹਰ ਨਾ ਰਹਿਣ ਦੇਣਾ।

ਗੁਰਦਿਆਲ ਸਿੰਘ ਜੀ ਦੇ ਜਨਮੇ ਤੇ ਕੋਈ ਨਹੀਂ ਪੁਛਦਾ ਹੈ ਭਾਵੇਂ ਕਈ ਦਿਨ ਰਹਿ ਜਾਓਂਆਂ।

## ਸੁੰਦਰ ਸਿੰਘ ਮਜੀਠੀਆ ਆਇਆ

ਏਕ ਦਿਨ ਗੁਰਬਖਸ਼ ਸਿੰਘ ਤੇ ਸੁੰਦਰ ਸਿੰਘ ਮਜੀਠੀਏ ਆਏ। ਕਹਾ ਕਿ ਗੁਰੂ ਮਹਾਰਾਜ ਜੀ ਕੇ ਹਜ਼ੂਰ ਸਰਬਤ੍ਰ ਖਾਲਸਾ ਇਕੱਤਰ ਹੋਣਾ ਚਾਹੀਏ। ਗੁਰੂ ਜੀ ਬਚਨ ਕੀਤਾ ਅਸੀਂ ਤਾਂ ਇਕੱਤਰ ਹਾਂ ਤੁਸੀਂ ਇਕੱਤਰ ਹੋਵੋ। ਚੁਪ ਕਰ ਗਿਆ ਕੋਈ ਉੱਤਰ ਨਾ ਫੁਰਿਆ।

ਗੁਰੂ ਜੀ ਕੇ ਉਪਰਲੇ ਹੋਠ ਪਰ ਫਿਨਸੀ ਨਿਕਲਕੇ ਸੁੱਜ ਗਈ। ਪਾਂਚ ਅਖੰਡ ਪਾਠਾਂ ਦਾ ਅਰਦਾਸਾ ਕਰਕੇ ਤੋਰੇ। ਅਖੰਡ ਪਾਠ ਕੀਤੇ ਗੁਰੂ ਜੀ ਕੇ ਨਮਿੱਤ, ਗੁਰੂ ਜੀ ਰਾਜੀ ਹੋਇ ਗਏ।

## ਅਸੀਂ ਰਾਖੇ, ਮਾਲਕ ਓਹ

ਰਾਤ ਕੇ ਸਮੇਂ ਬਚਨ ਕੀਤਾ ਗੁਰੂ ਜੀ ਕਿ ਅਸੀਂ ਤਾਂ ਬਥੇਰਾ ਕਹਿੰਦੇ ਹਾਂ ਕਿ ਸਾਡੀ ਚਰਨੀਂ ਮੱਥਾ ਨਾ ਟੇਕੋ। ਬਦੋਬਦੀ ਲੋਗ ਆਇ ਟੇਕਦੇ ਹੈਂ। ਮੈਂ ਕਹਿੰਦਾ ਹਾਂ ਸਤਿਗੁਰੂ ਰਾਮ ਸਿੰਘ ਜੀ ਕੋ ਮੱਥਾ ਟੇਕੋ। ਸਤਿਗੁਰੂ ਜੀ ਗੁਰੂ ਹੈਂ। ਅਸੀਂ ਤਾਂ ਰਾਖੇ ਦੀ ਨਿਆਈ ਹੈਂ। ਮਾਲਿਕ ਤਾਂ ਓਹੀ ਹੈਂ। ਮੈਂ ਤਾਂ ਵਿਚ ਖੜ੍ਹਾ ਕੀਤਾ ਹੋਇਆ ਹਾਂ। ਸਾਰੇ ਸਾਡੇ ਕੰਮ ਸਤਿਗੁਰੂ ਰਾਮ ਸਿੰਘ ਜੀ ਆਪ ਕਰਦੇ ਹੈਂ। ਸਾਡਾ ਕੋਈ ਕੰਮ ਨਹੀਂ ਅਟਕਦਾ ਹੈ।

## ਰਾਮਸਰ ਬਾਰੇ ਹੁਕਮ

ਹੁਕਮ ਦੀਆ ਰਾਮਸਰ ਤੇ ਦੂਰ ਜਾਇਕੇ ਮਦਾਨ ਹੋਵੋ। ਚੀਤਾ ਭੀ ਦੂਰ ਜਾਇਕੇ ਛੱਡੋ। ਦਾਤਨ ਭੀ ਦੂਰ ਜਾਇਕੇ ਕਰੋ। ਕਛਹਿਰਾ ਵਿਚ ਨਾ ਧੋਵੋ। ਕੋਈ ਭੀ ਕਪੜਾ ਨਾ ਧੋਵੋ। ਹਰ ਤਰਾਂ ਸੇ ਅਦਬ ਰੱਖੋ। ਕੋਈ ਭੀ ਰਾਮਸਰ ਕਾ ਜਲ ਨਾ ਲਜਾਵੇ ਮਦਾਨੇ। ਸਿਰ ਪਰ ਸੇ ਬਸਤਰ ਉਤਾਰਕੇ ਸਣ ਕੇਸੀਂ ਇਸ਼ਨਾਨ ਕਰੋ। ਰਾਮਸਰ ਕੇ ਦੁਆਲੇ ਸ਼ਹੀਦਾਂ ਕੀਆਂ ਚੌਕੀਆਂ ਲਗੀਆਂ ਹੋਈਆਂ ਹੈਂ। ਹੁਣ ਤਾਂ ਲੋਕ ਜਗਾ ਰੋਕਦੇ ਹੈਂ, ਫੇਰ ਸਮਾ ਆਇਆ ਤਾਂ ਸਭ ਛੁਡਾਇ ਲਵਾਂਗੇ। ਜੋ ਬੇਅਦਬੀ ਕਰੇਗਾ ਉਸਕੋ ਇਸ਼ਨਾਨ ਕਰਨ ਕਾ ਕੋਈ ਫਲ ਨਹੀਂ ਹੈ। ਸਤਿਜੁਗ ਕਾ ਤੀਰਥ ਹੈ ਰਾਮਸਰ।

## ਚੋਰਾਂ ਤੇ ਝੂਠਿਆਂ ਦਾ ਹਾਲ

ਇਕ ਸਿੰਘ ਨੇ ਆਸਨ ਚੁਰਾਇਕੇ ਬੇਚਿਆ। ਸਬੂਤ ਹੋਇਆ। ਦੋ ਸੋਟੀਆਂ ਮਾਰੀਆਂ। ਸਿੰਘ ਨੱਸ ਗਿਆ। ਬਚਨ ਹੋਇਆ ਜੋ ਬਸਤਰ ਚੁਕ ਚੁਰਾਵੇਗਾ ਉਸਕੋ ਬਸਤਰ ਹੀ ਨਹੀਂ ਲੱਭੇਗਾ।

ਬਾਵਾ ਸਾਧੂ ਸਿੰਘ ਰਾਮਦਾਸੀਆ ਮੁੰਗਲੀਆਂ ਫੇਰਦਾ ਹੁੰਦਾ ਸੀ। ਜਾਂ ਗੁਰੂ ਜੀ ਪੁੱਛਿਆ ਤਾਂ ਮੁਕਰ ਗਿਆ ਕਿ ਐਵੇਂ ਹੀ ਸਿੰਘ ਕਹਿੰਦੇ ਹੈਂ। ਤੇਜੀ ਮੈ ਹੋਇਕੇ ਖੂੰਡਾ ਸਿੰਘਾਂ ਥੀਂ ਲੈ ਕੇ ਦੋ ਮਾਰੇ। ਬਚਨ ਕੀਤਾ ਝੂਠ ਬੋਲਦਾ ਹੈਂ। ਝੂਠਾ ਆਦਮੀ ਸਾਨੂੰ ਹੱਛਾ ਨਹੀਂ ਲਗਦਾ ਹੈ।

ਦੂੰਹ ਸਿੰਘਾਂ ਨੇ ਝੁੱਲ ਚੁਰਾਕੇ ਬੇਚੇ। ਮੰਨਦੇ ਨਾ ਥੇ। ਦੋ ਦੋ ਖੂੰਡੇ ਮਾਰੇ। ਬਚਨ ਕੀਤਾ

ਹੋਰ ਸਾਰੇ ਬਖਸ਼ੇ ਜਾਣਗੇ, ਜੋ ਹੰਕਾਰੀ ਜੀਵ ਅਤੇ ਝੂਠ ਬੋਲਣ ਵਾਲਾ ਹੈ ਓਹ ਨਹੀਂ ਬਖਸ਼ਿਆ ਜਾਣਾ। ਲਾਲ ਸਿੰਘ ਘੁੱਕੇ ਵਾਲੀਏ ਝੁੱਲ ਚੁਰਾਇਆ ਸੀ। ਬਚਨ ਕੀਤਾ ਜੋ ਗੁਰੂ ਕੇ ਘਰ ਕਾ ਨੁਕਸਾਨ ਕਰੇਗਾ ਉਸਕਾ ਕੀਤਾ ਕਤਰਿਆ ਬਿਅਰਥ ਜਾਏਗਾ। ਦੇਨਦਾਰ ਹੋਵੇਗਾ, ਉਸਕੀ ਘਾਲ ਸਾਰੀ ਐਮੇਂ ਜਾਵੇਗੀ।

ਸਤਿਗੁਰੂ ਰਾਮ ਸਿੰਘ ਜੀ ਮਾਮੇ ਹਰੀ ਸਿੰਘ ਨੂੰ ਆਂਹਦੇ ਹੁੰਦੇ ਸੀ ਕਿ ਨਿਹੱਕ ਨਾ ਕਿਸੇ ਨਾਲ ਕਰਿਆ ਕਰੋ। ਉਹ ਮਿਸਤਰੀ ਦਾ ਕੰਮ ਕਰਦਾ ਸੀ। ਮਾਮੇ ਨੇ ਕਹਿਆ ਜੀ ਅੰਮ੍ਰਿਤ ਕਾ ਦਰਿਆ ਬਗਦਾ ਹੋਵੇ ਤਾਂ ਏਕ ਬੂੰਦ ਵਿਚੋਂ ਲੈ ਲਈ ਤਾਂ ਕੀ ਘਟਦਾ ਹੈ। ਸ੍ਰੀ ਸਤਿਗੁਰੂ ਜੀ ਬਚਨ ਕੀਤਾ ਜੇਕਰ ਬਿਹੁ ਕਾ ਦਰਿਆ ਬਗਦਾ ਹੋਵੇ ਤਿਸ ਵਿਚੋਂ ਜੀਵ ਏਕ ਬੂੰਦ ਪੀ ਲਵੇ ਤਾਂ ਓਹ ਮਰ ਜਾਂਦਾ ਹੈ। ਏਹ ਤਾਂ ਗੁਰੂ ਜੀ ਕਾ ਘਰ ਹੈਂ, ਸੂਈ ਜਿਤਨੀ ਚੀਜ ਭੀ ਨਾ ਚੁਰਾਈ ਚਾਹੀਏ। ਜਿਹੜਾ ਸੂਈ ਚੁਰਾਏਗਾ ਉਹ ਐਹਰਨ ਦੇ ਕੇ ਭੀ ਨਹੀਂ ਛੁੱਟੇਗਾ।

## ਲੱਖਾਂ ਦਾ ਵਾਪਾਰ

ਜਦ ਸ਼ਾਹੂਕਾਰਾਂ ਨੂੰ ਟੈਕਸ ਲਗੇ ਸੇ ਤਾਂ ਜੈਲਦਾਰ ਤੇ ਮੁਨਸ਼ੀ ਨੇ ਲਿਖਵਾਇਆ ਕਿ ਡੇਰੇ ਮੈ ਲੋਹਾ ਵਿਕਦਾ ਹੈ ਹਜ਼ਾਰਾਂ ਰੁਪਈਆਂ ਕਾ। ਦੂਕਾਨ ਹੈ ਲੋਹੇ ਕੀ। ਤਸੀਲਦਾਰ ਤਹਿਕੀਕਾਤ ਨੂੰ ਆਇਆ। ਕੁਝ ਸਬੂਤ ਨਾ ਹੋਇਆ ਲੋਹਾ ਵਿਕਣਾ। ਮੁਨਸ਼ੀ ਤੇ ਜੈਲਦਾਰ ਕੋ ਝੂਠਾ ਕੀਤਾ ਕਿ ਤੁਮ ਕਹਿੰਦੇ ਸੇ ਕਿ ਲਾਖੋਂ ਕਾ ਸੌਦਾ ਵਿਕਦਾ ਹੈ। ਗੁਰੂ ਮਹਾਰਾਜ ਜੀ ਸੱਦੇ ਲੁਧਿਆਣੇ ਮੈ। ਜੇਹੜਾ ਹਾਕਮ ਮਿਲੇ ਓਹ ਕਹੇ ਜੀ ਧੁਹਾਡੇ ਤਾਂ ਪੁੰਨ ਕੀ ਜਗਾ ਹੈ, ਤੁਮਾਰੇ ਟੈਕਸ ਨਾ ਚਾਹੀਏ। ਜ਼ਿਲੇ ਕੇ ਗਏ ਤਾਂ ਜ਼ਿਲੇ ਨੇ ਮੁਨਸ਼ੀ ਕੋ ਕਹਾ ਨਿਕਾਲੋ ਜੋ ਲਿਖਾ ਹੈ। ਜਾਂ ਮਿਸਲ ਸੁਣੀ ਤਾਂ ਜ਼ਿਲੇ ਨੇ ਮੁਨਸ਼ੀ ਨੂੰ ਸ਼ਰਮਿੰਦਾ ਕੀਤਾ ਕਿ ਤੁਮ ਕਹਿਤੇ ਹੋ ਕਿ ਲਾਖੋਂ ਕਾ ਬਿਉਪਾਰ ਹੁੰਦਾ ਹੈ। ਬਿਉਪਾਰ ਹੋਣਾ ਕੋਈ ਸਬੂਤ ਨਹੀਂ ਹੈ ਸਗੋਂ ਭੁੱਖੇ ਕੋ ਰੋਟੀ ਦੇਂਦੇ ਹੈਂ। ਪੁੰਨ ਕਰਦੇ ਹੈਂ। ਕਾਗਜ ਖਾਰਜ ਕਰ ਦੀਆ। ਗੁਰੂ ਜੀ ਚਲੇ ਆਏ। ਮੁਨਸ਼ੀ ਗੁਰੂ ਜੀ ਕੋ ਕਹਿਣੇ ਲਗਾ ਜੀ ਮੈਥੋਂ ਭੁਲ ਹੋਇ ਗਈ ਹੈ ਮੈਨੂੰ ਬਖਸ਼ੋ, ਤੁਸੀਂ ਗੁਰੂ ਹੋ। ਗੁਰੂ ਜੀ ਬਚਨ ਕੀਤਾ ਸਤਿਗੁਰੂ ਰਾਮ ਸਿੰਘ ਜੀ ਗੁਰੂ ਹੈਂ, ਅਸੀਂ ਤਾਂ ਓਨਾਂ ਦੇ ਦਰ ਦੇ ਸੇਵਕ ਹਾਂ।

ਹੋਰ ਜੋ ਮੁਕਬਲ ਸੇ ਸਭ ਹਟ ਗਏ। ਖਹਿ ਖਹਾਇਕੇ ਕਈ ਮਰ ਗਏ।

## ਖਾਣ ਕੇ ਮਾਰੇ

ਨਮਾ ਹੌਲਦਾਰ ਆਇਆ ਸੀ ੧੯੫੫ ਕੀ ਸਾਵਣ ਕੋ। ਉਸਕੇ ਨਾਲ ਗਾਰਦ ਮਿਲਕੇ ਖਾਣ ਕੀ ਜੁਗਤ ਕਰਨੇ ਲਗੀ ਕਿ ਰੋਟੀ ਸੇ ਭੀ ਕੁਛ ਜ਼ਿਆਦਾ ਲਈਏ। ਏਕ ਸੱਯਦ ਥਾ ਓਹ ਸਿੰਘਾਂ ਨੂੰ ਰੋਕਣੇ ਲਗਾ ਕਿ ਅੰਦਰ ਨਾ ਬੜੋ। ਜੋ ਫਰਿਸਤ ਮੈ ਲਿਖੇ ਹੈਂ ਸੋ ਰਹਿਣ ਹੋਰ ਸਭ ਚਲੇ ਜਾਓ। ਈਹਾਂ ਮਤ ਰਹੋ ਪਟੜੀ ਸੇ ਬਾਹਰ ਹੋਇ ਜਾਓ। ਸਭ ਨੂੰ ਅਟਕਾਈ ਗਿਆ। ਕਹੇ ਕਿ ਹੁਕਮ ਆਯਾ ਹੈ ਕਿ ਜੋ ਫਰਿਸਤ ਮੇਂ ਲਿਖੇ ਹੈਂ ਸੋ ਰਹੋ। ਹੋਰ ਬਾਰਾਂ ਬਜੇ

ਥੀਂ ਅਗੇ ਅਗੇ ਚਲੇ ਜਾਓ ਆਪੋ ਆਪਣੇ ਘਰਾਂ ਨੂੰ। ਜੇਹੜਾ ਪਟੜੀ ਕੇ ਅੰਦਰ ਰਿਹਾ ਉਹ ਕਰਾਂਗੇ ਜਿਹੜੀ ਕਰੀਦੀ ਹੈ। ਗੁਰੂ ਮਹਾਰਾਜ ਜੀ ਆਏ, ਤੁਰਕ ਨੂੰ ਇਕ ਨਾ ਫੁਰੀ ਤਾਂ ਬਚਨ ਕੀਤਾ ਏਥੇ ਜਿਤਨੇ ਜੀਉਂ ਹੈ ਸਭ ਰੱਬ ਆਸਰੇ ਹੈਂ। ਸਭ ਨਿਆਸਰੇ ਲੋਕ ਹੈਂ ਜਿਨਾਂ ਨੂੰ ਹੋਰ ਕੋਈ ਆਸਰਾ ਨਹੀਂ ਹੈ ਬਿਨਾ ਗੁਰੂ ਕੇ ਘਰ ਥੀਂ। ਆਜਜ਼ ਲੋਕ ਹੈਂ। ਤੁਰਕ ਨੇ ਕਹਾ ਕਿ ਅਸੀਂ ਤਾਂ ਮਲਕਾ ਦਾ ਹੁਕਮ ਮੰਨਦੇ ਹਾਂ। ਬਚਨ ਕੀਤਾ ਅਸੀਂ ਤਾਂ ਮਲਕਾ ਭੀ ਤੁਸਾਂ ਨੂੰ ਈ ਸਮਝਦੇ ਹੈਂ ਕਮਿਸ਼ਨਰ ਭੀ ਧੁਆਨੂੰ ਹੀ ਸਮਝਦੇ ਹਾਂ ਕਿਉਂਕਿ ਓਨਾਂ ਨੇ ਦੇਖਣ ਤਾਂ ਨਹੀਂ ਔਣਾ। ਜੋ ਤੁਸੀਂ ਲਿਖ ਦੇਮੋਂਗੇ ਸੋ ਓਨਾਂ ਨੇ ਸੁਣਨੀ ਹੈ। ਸਾਡੇ ਹਾਕਮ ਤਾਂ ਤੁਸੀਂ ਹੀ ਹੋ ਜਿਨਾਂ ਨੇ ਹਰ ਵਕਤ ਹਾਜ਼ਰ ਰੈਹਣਾ ਹੈ। ਹੌਲਦਾਰ ਬੋਲਿਆ ਮੈਨੂੰ ਤਾਂ ਜੋ ਮਾਲਕ ਕਾ ਹੁਕਮ ਹੈ ਸੋ ਬਰਤਾਂਗਾ। ਨਿਮਕ ਖਾਂਦਾ ਹਾਂ ਮੈਂ ਹਲਾਲ ਕਰਾਂਗਾ। ਗੁਰੂ ਜੀ ਬਚਨ ਕੀਤਾ ਸਾਡਾ ਕੰਮ ਨਾ ਬੰਦ ਹੋਵੇ ਹੋਰ ਜਿਵੇਂ ਧੁਆਡੀ ਮਰਜੀ ਹੈ ਤਿਮੇਂ ਕਰੋ। ਤੁਰਕ ਬੋਲਿਆ ਕਿ ਸਾਨੂੰ ਏਹ ਹੁਕਮ ਔਂਦਾ ਹੈ ਕਿ ਜੋ ਫਰਿਸਤ ਮੇਂ ਲਿਖੇ ਹੈਂ ਸੋ ਰੱਖੋ ਹੋਰ ਨਿਕਾਲ ਦਿਓ, ਹਮ ਕਿਆ ਕਰੇਂ। ਮੈਂ ਨਾਵਾਕਫ਼ ਹਾਂ। ਬਚਨ ਹੋਇਆ ਤੂੰ ਭੀ ਚਾਰ ਦਿਨਾਂ ਨੂੰ ਸਮਝ ਜਾਵੇਂਗਾ। ਅਸੀਂ ਤਾਂ ਸਾਰਾ ਦਿਨ ਬਾਹਰ ਰਹਿੰਦੇ ਹੈਂ, ਪ੍ਰਸ਼ਾਦਾ ਛਕਦੇ ਹੈਂ ਗਰੀਬ ਲੋਕ। ਏਨਾਂ ਉਤੇ ਤੁਸੀਂ ਭੀ ਮੇਹਰ ਕਰੋ। ਤੁਰਕ ਨੇ ਕਿਹਾ ਹਮਨੇ ਭੀ ਜਿੰਦ ਛੁਡਾਵਣੀ ਹੈ। ਨਾ ਮੰਨਿਆਂ ਗੁਰੂ ਜੀ ਚਲੇ ਆਏ। ਸਿੰਘਾਂ ਕਹਿਆ ਜੀ ਏਨਾਂ ਬਡੀ ਅੱਤ ਚੁੱਕੀ ਹੈ। ਬਚਨ ਹੋਇਆ ਜੇਕਰ ਅੱਤ ਨਾ ਚੁੱਕਣ ਨਾਸ ਸ਼ਤਾਬੀ ਨਹੀਂ ਹੁੰਦਾ। ਹੁਣ ਸ਼ਤਾਬੀ ਨਾਸ ਹੋ ਜਾਏਗਾ। ਫਾਲਤੂ ਸਿੰਘ ਰਾਮਸਰ ਰਹਿਣ ਲਗੇ। ਓਥੇ ਹੀ ਪ੍ਰਸ਼ਾਦਾ ਪੁਚਾਇ ਦਿੰਦੇ ਹੈਂ। ਗੁਰੂ ਜੀ ਬਚਨ ਕੀਤਾ ਖਾਣ ਕੇ ਮਾਰੇ ਭੌਂਕਦੇ ਹੈਂ। ਜੇ ਨਹੀਂ ਟਿਕਣ ਦਿੰਦੇ ਸਿੰਘਾਂ ਨੂੰ ਤਾਂ ਪ੍ਰਸ਼ਾਦਾ ਨਾ ਦੇਵੇ।



# ਅੰਮ੍ਰਿਤਸਰ, ਲਾਹੌਰ, ਗੁਜਰਾਂਵਾਲਾ, ਸਿਆਲਕੋਟ ਦਾ ਦੌਰਾ

੧੯੫੫ ਮੇਂ ਇਕ ਵਾਰ ਜ਼ਿਲਾ ਛੁੱਟੀ ਨਾ ਦੇਵੇ। ਆਖੇ ਤੁਸੀਂ ਮੇਰੇ ਛੁੱਟੀ ਗਏ ਤੇ ਨਿਮਾਣੀ ਕਾ ਮੇਲਾ ਕਿਓਂ ਲਗਾਇਆ ਥਾਂ। ਗੁੱਸੇ ਨਾਲ ਬੋਲੇ, ਛੁੱਟੀ ਦੇਣ ਵਿਚ ਨਾ ਆਵੇ। ਖਟੜਿਆਂ ਕੇ ਜਾਨੇ ਕੋ ਦਸ ਦਿਨ ਕੀ ਛੁੱਟੀ ਮੰਗੀ, ਓਹ ਭੀ ਨਾ ਦਿੱਤੀ। ਮੇਮ ਨੇ ਸਮਝਾਇਆ ਕਿ ਉਹ ਤਾਂ ਨਰਮ ਨਰਮ ਬੋਲਦੇ ਹੈਂ ਤੂੰ ਗੁੱਸੇ ਗੁੱਸੇ ਬੋਲਦਾ ਹੈਂ। ਤੈਨੂੰ ਭੀ ਨਰਮ ਹੋਣਾ ਚਾਹੀਏ। ਚਾਰ ਦਿਨ ਜਾਂਦੇ ਰਹੇ। ਵੇਰ ਕਹਿਣੇ ਲਗਾ ਤੁਮ ਜਾਓ ਡੇਰੇ ਨੂੰ ਓਥੇ ਹੀ ਹੁਕਮ ਆਇ ਜਾਵੇਗਾ। ਦਰਬਾਰਾ ਸਿੰਘ ਜਾਂਦਾ ਰਿਹਾ। ਫਰੰਗੀ ਨੇ ਕਹਾ ਜ਼ਿਲੇ ਦਿਓ ਲਖਾਕੇ ਜਿੱਥੇ ਜਿੱਥੇ ਜਾਣਾ ਹੈ। ਪਾਂਚ ਜ਼ਿਲੇ ਲਿਖਾਏ ਅੰਮ੍ਰਿਤਸਰ, ਲਾਹੌਰ, ਗੁਜਰਾਂਵਾਲਾ, ਸਿਆਲਕੋਟ, ਝੰਗ। ਜਾਂ ਅਗੇ ਸੇ ਰੋਬਕਾਰੀ ਆਈ ਤਾਂ ਤਿੰਨ ਮਹੀਨੇ ਕੀ ਛੁੱਟੀ ਦਿਤੀ।

ਅਰਦਾਸਾ ਕਰਕੇ ਤੁਰੇ। ਜਾਂ ਲੁਧਿਆਣੇ ਗਏ ਤਾਂ ਦਾਨ ਸਿੰਘ ਨੂੰ ਏਕ ਸਿਪਾਹੀ ਨੇ ਧੱਕਾ ਮਾਰਿਆ। ਕਰਮ ਸਿੰਘ ਨੇ ਸਿਪਾਹੀ ਕੋ ਸੋਟੀ ਕੀ ਹੁੱਝ ਮਾਰੀ। ਕਿਸ਼ਨ ਸਿੰਘ ਨੇ ਮੂੰਹ ਉਤੇ ਮੁੱਕਾ ਮਾਰਿਆ। ਗੁਰੂ ਜੀ ਗੱਲ ਰਫਾ ਦਫਾ ਕਰਾ ਦਿਤੀ। ਲਾਹੌਰ ਆਏ ਬਾਬੇ ਦੇਵਾ ਸਿੰਘ ਕੇ।[੧] ਅਨਾਰਕਲੀ ਜੋ ਵੇਲਨਾ ਹੈ ਰੂਈ ਕਾ ਬਾਰਾਂ ਲੰਗਰ ਹੋਏ। ਆਸੇ ਪਾਸੇ ਦੀਆਂ ਸਾਰੀਆਂ ਸੰਗਤਾਂ ਆਇਕੇ ਦਰਸ਼ਨ ਕਰਦੀਆਂ ਤੇ ਹਰੇ ਹੁੰਦੇ ਰਹੇ।

## ਗਿਆਨੀ ਦਿੱਤ ਸਿੰਘ

ਏਕ ਗਿਆਨੀ ਦਿੱਤ ਸਿੰਘ ਆਇਆ। ਲਗਾ ਗਿਆਨ ਕਰਨ। ਦਾਸ ਉਸਕੋ ਉਤਰ ਦੇਵੇ। ਫੇਰ ਸਿੰਘਾਂ ਨੇ ਕਿਹਾ ਤੇਰੀ ਦਾੜ੍ਹੀ ਪਾੜਕੇ ਕੰਨਾਂ ਪਰ ਬੱਧੀ ਹੋਈ ਹੈ। ਦਸਵੇਂ ਪਾਤਸ਼ਾਹ ਜੀ ਕਾ ਹੁਕਮ ਨਹੀਂ ਹੈ। ਸ਼ਰਮਿੰਦਾ ਹੋਇਕੇ ਚਲਾ ਗਿਆ।

ਏਕ ਕੰਗਣਪੁਰ ਕਾ ਸਿਖ ਵਸਾਖਾ ਸਿੰਘ ਸੀ। ਉਸਨੇ ਅਖੰਡ ਪਾਠ ਕਰਵਾਇਆ। ਮੁਕੱਦਮਾ ਸੀ ਸੋ ਫਤੇ ਹੋਇਆ। ਗੁਰੂ ਜੀ ਕੇ ਪ੍ਰਤਾਪ ਸੇ ਚਾਰ ਪਾਂਚ ਸੌ ਕੀ ਪੰਗਤ ਲਗਦੀ

---

੧. ਸਪੁੱਤਰ ਸ੍ਰ. ਸੋਭਾ ਸਿੰਘ ਤਰਖਾਣ। ਦੇਵਾ ਸਿੰਘ ਨੂੰ ਮਈ ੧੮੭੨ ਈ. ਵਿੱਚ IPC ਦੇ ਸੈਕਸ਼ਨ ੧੮੮ ਅਧੀਨ ਦੋ ਮਹੀਨਿਆਂ ਦੀ ਸਖ਼ਤ ਕੈਦ ਦਿੱਤੀ ਗਈ ਸੀ। -ਕੂਕਾਜ਼ ਆਫ਼ ਨੋਟ ਇਨ ਦੀ ਪੰਜਾਬ, ਪੰਨਾ ੯੮.

ਸੀ। ਧੰਨ ਧੰਨ ਹੋਇ ਰਹੀ ਹੈ।

## ਸਖਾਣਿਆਂ ਦਾ ਹੁਕਮ ਸਿੰਘ

ਫੇਰ ਸ਼ੇਖੂਪੁਰੇ ਗਏ। ਸਖਾਣਿਆਂ ਕਾ ਹੁਕਮ ਸਿੰਘ ਆਇਆ।[1] ਦਰਸ਼ਨ ਕੀਤਾ। ਕਹਿਣੇ ਲਗਾ ਜੀ ਸਾਨੂੰ ਨਮੋਸ਼ੀ ਆਉਂਦੀ ਹੈ। ਲੋਕ ਮੇਹਣੇਂ ਮਾਰਦੇ ਹਨ ਨਿੰਦਾ ਕਰਦੇ ਹਨ। ਸਾਨੂੰ ਸਖਾਉਂਦੀ ਨਹੀਂ। ਕਰੜੇ ਬਚਨ ਕੀਤੇ। ਤੁਸੀਂ ਧਰਮ ਦੀ ਜਗਾ ਖੜੇ ਕੀਤੇ ਹੋ ਤੇ ਪਾਪ ਹੀ ਵਰਤਦਾ ਹੈ। ਤੁਸੀਂ ਕਿਸੇ ਨੂੰ ਕੁਝ ਨਹੀਂ ਕਹਿੰਦੇ ਹੋ।

ਫੇਰ ਜਾਂ ਸੇਖਵੀਂ ਆਏ ਤਾਂ ਬਖਸ਼ੌਂਦਾ ਫਿਰੇ। ਗੁਰੂ ਜੀ ਪਾਸ ਕਹੇ ਕਿ ਮੈ ਭੁੱਲ ਗਿਆ ਹਾਂ। ਗੁਰੂ ਮਹਾਰਾਜ ਜੀ ਬਚਨ ਕੀਤਾ ਅਸਾਂ ਤਾਂ ਸਭ ਕੁਛ ਵੇਚ ਕੇ ਧਰਮ ਅਰਥ ਲਾਇ ਦੇਣਾ ਹੈ। ਹੱਥ ਬੰਨੇ ਤੇ ਕਹੇ ਜੀ ਜਰੂਰ ਮੈਥੋਂ ਕਰੜੇ ਬੋਲ ਬੋਲੇ ਗਏ ਹਨ, ਹੁਣ ਮੈਨੂੰ ਬਖਸ਼ੋ। ਮੇਹਰਬਾਨ ਗੁਰੂ ਜੀ ਬਖਸ਼ ਦੀਆ। ਚਾਰ ਲੰਗਰ ਹੋਏ। ਬਡੀ ਖੁਸ਼ੀ ਹੋਈ। ਬੇਅੰਤ ਸੰਗਤ ਆਈ ਹੋਈ ਸੀ। ਕਈਆਂ ਨੇ ਭਜਨ ਲਿਆ।

## ਦੂਜਿਆਂ ਨਾਲ ਮੇਲ ਕਿਉਂ ਨਹੀਂ

ਦਰਸ਼ਨ ਦੇਂਦੇ ਨਿਹਾਲ ਕਰਦੇ ਅਗੇ ਪਿੰਡੀ ਦਾਸ ਕੇ ਸਿੰਘ ਲੈ ਗਏ। ਦੋ ਲੰਗਰ ਹੋਏ। ਬਹੁਤ ਲੋਕਾਂ ਨੇ ਭਜਨ ਲਏ। ਬੌਰਿਆਂ ਤੋਂ ਗੁਰੂ ਜੀ ਗੁਜਰਾਂਵਾਲੇ ਨੂੰ ਗਏ। ਸੰਗਤ ਵਰਨਾਂ ਕੋ ਗਈ। ਕੁੱਲੀ ਘੋੜੀ ਸੀ ਗੁਰੂ ਜੀ ਕੇ ਹੇਠਾਂ, ਲਾਰੇ ਲਾਇ ਲੈਂਦੇ ਹੈਂ ਜਦ ਚੜਦੇ ਹੈਂ।[2]

ਡਿਪਟੀ ਕੋ ਨਾਲ ਲੈ ਕੇ ਜ਼ਿਲੇ ਨੇ ਗੁਰੂ ਜੀ ਕੋ ਕਹਾ ਕਿ ਦੋ ਵਜੇ ਕਲ ਕੋ ਔਣਾ। ਅਗਲੇ ਦਿਨ ਦੋ ਵਜੇ ਗਏ। ਡਿਪਟੀ ਪੈਹਲੇ ਕਪਤਾਲ ਕੋਲ ਗਿਆ। ਨਾਲ ਕਪਤਾਨ ਭੀ ਹੋਇਆ। ਜ਼ਿਲੇ ਦੇ ਕੋਲ ਗਏ। ਰਸਤੇ ਮੇਂ ਕਪਤਾਨ ਨੇ ਗੁਰੂ ਜੀ ਸੇ ਪੁੱਛਿਆ ਤੁਮਾਰਾ ਮੇਲਾ ਦੂਸਰਿਆਂ ਸਿੰਘਾਂ ਨਾਲ ਕਿਉਂ ਨਹੀਂ ਹੈ? ਕੀ ਸਬੱਬ ਹੈ। ਗੁਰੂ ਜੀ ਬਚਨ ਕੀਤਾ ਕਿ ਓਹ ਮਾਸ ਸ਼ਰਾਬ ਖਾਂਦੇ ਹੈਂ ਨਾਲੇ ਬੇਸਵਾ ਕੇ ਜਾਂਦੇ ਹੈਂ। ਇਸ ਵਾਸਤੇ ਸਾਡਾ ਓਨਾਂ ਦਾ ਮੇਲ ਨਹੀਂ। ਅਸੀਂ ਓਹਨਾਂ ਨੂੰ ਹਟਾਂਉਂਦੇ ਹੈਂ ਓਹ ਹਟਦੇ ਨਹੀਂ ਹੈਂ। ਫੇਰ ਕਹਿਣੇ ਲਗਾ ਛਕਦੇ ਕਿਤਨੀਂ ਫੇਰੀ ਹੈਂ? ਬਚਨ ਕੀਤਾ ਅਠੀਂ ਪਹਿਰੀਂ ਛਕਦੇ ਹਾਂ। ਪੁਛਿਆ ਕਿ ਨਾਉਂਦੇ ਕਿਤਨੀ ਫੇਰ ਹੋ। ਬਚਨ ਹੋਇਆ ਰਾਤ ਕੋ ਦੋ ਬਜੇ, ਦੂਆ ਦਿਨੇ ਤੀਆ ਫੇਰ ਸ਼ਾਮ ਨੂੰ ਤਿੰਨ ਇਸ਼ਨਾਨ ਕਰਦੇ ਹੈਂ। ਪੁੱਛਿਆ ਕਿ ਅਸਵਾਰੀ ਕਾਹਦੀ ਕਰਦੇ ਹੋ ? ਬਚਨ ਹੋਇਆ ਘੋੜੀ ਕੀ ਕਰਦੇ ਹੈਂ। ਪੂਛਾ ਕਿ ਪੰਦਰਾਂ ਮੀਲ ਚਲੇ ਜਾਂਦੇ ਹੋ ? ਬਚਨ ਹੋਇਆ ਸੌ ਮੀਲ ਭੀ ਚਲੇ ਜਾਂਦੇ ਹੈਂ।

---

੧. ਪਿਤਾ ਸ੍ਰ. ਝੰਡਾ ਸਿੰਘ, ਪਿੰਡ ਸਖਾਣਾ ਜ਼ਿਲ੍ਹਾ ਸਿਆਲਕੋਟ।
੨. ਘੋੜੇ ਨੂੰ ਭਜਾਉਣਾ।

## ਸਾਡਾ ਇਹ ਚਲਨ ਹੈ

ਜੇ. ਆਰ. ਡਰੂਮੈਡਾ. ਡੀ. ਸੀ. ਗੁਜਰਾਂਵਾਲਾ ਦੇ ਜ਼ਿਲੇ ਕੇ ਗਏ। ਜ਼ਿਲੇ ਨੇ ਕਿਹਾ ਜੇਕਰ ਤੁਹਾਡਾ ਚਲਨ ਸਾਫ ਰਹਾ ਦੰਗਾ ਫਸਾਦ ਨਾ ਹੋਇਆ ਤਾਂ ਅਸੀਂ ਭੀ ਕਮਿਸ਼ਨਰ ਨੂੰ ਲਿਖਾਂਗੇ। ਤੁਮਕੋ ਸਭ ਜ਼ਿਲੇ ਕੀ ਰਿਹਾਈ ਹੋਇ ਜਾਇਗੀ। ਖੁਲੀ ਛੁੱਟੀ ਹੋਇ ਜਾਇਗੀ। ਗੁਰੂ ਜੀ ਬਚਨ ਕੀਤਾ ਸਾਡਾ ਏਹ ਬਚਨ ਹੈ ਪਹਿਲੇ ਤਾਂ ਦੋ ਵਜੇ ਰਾਤ ਕੇ ਇਸ਼ਨਾਨ ਫੇਰ ਆਸਾ ਕੀ ਵਾਰ ਰਾਗੀ ਬੈਠਦੇ ਹੈਂ। ਰਾਗ ਹੁੰਦਾ ਹੈ। ਸਰਬ ਖਾਲਸਾ ਸੁਣਦਾ ਹੈ। ਫੇਰ ਦੀਵਾਨ ਸਬਦ ਢੋਲਕੀ ਕਾ ਭੀ ਪੜਦੇ ਹੈਂ। ਫੇਰ ਰਾਤ ਕੋ ਆਰਤੀ ਸੋਹਿਲਾ ਪੜ ਕੇ ਬਰਾਜਦੇ ਹੈਂ। ਫੇਰ ਦੋ ਬਜੇ ਸਵੇਰੇ ਉਠਕੇ ਇਸ਼ਨਾਨ ਕਰਦੇ ਹੈਂ। ਕਿਸੇ ਜੀਅ ਨੂੰ ਦੁੱਖ ਨਹੀਂ ਦਿੰਦੇ ਹੈਂ ਸਗੋਂ ਗਰੀਬ ਕੀ ਰੱਛਿਆ ਕਰਨੀ ਤੇ ਗਊ ਗਰੀਬ ਪਰ ਤਰਸ ਖਾਣਾ। ਮਾੜੇ ਕਰਮ ਛੁਡੌਂਦੇ ਹੈਂ। ਨਾਮ ਸੁਣਾਉਂਦੇ ਹਾਂ। ਕਹਿੰਦੇ ਹਾਂ ਬਾਣੀ ਗ੍ਰੰਥ ਸਾਹਿਬ ਦੀ ਪੜੋ, ਦੰਗਾ ਨਾ ਕਰੋ। ਅਸੀ ਤਾਂ ਸਗੋਂ ਹਟਾਉਂਦੇ ਹਾਂ ਕਿ ਆਪਸ ਮੇਂ ਨਾ ਲੜੋ, ਮਿਲਕੇ ਰਹੋ। ਚੁਕੋ ਚੁਰਾਓ ਨਾ ਕਿਸੇ ਦਾ। ਦਸਾਂ ਨੌਂਹਾਂ ਦੀ ਕਮਾਈ ਕਰਕੇ ਆਪ ਭੀ ਛਕੋ ਤੇ ਹੋਰ ਜੋ ਪ੍ਰਸ਼ਾਦ ਛਕਣ ਵਾਲਾ ਹੈ ਉਸਕੋ ਭੀ ਛਕਾਓ। ਧਰਮ ਰੀਤੀ ਮੇਂ ਚਲੋ। ਸਾਡਾ ਏਹ ਚਾਲ ਚਲਣ ਹੈ। ਸੁਣਕੇ ਫਰੰਗੀ ਬੜਾ ਪ੍ਰਸੰਨ ਹੋਇਆ। ਰੁਖਸਦ ਦੇਕੇ ਚਲਾ ਗਿਆ।

## ਗੁਜਰਾਂਵਾਲੇ ਦਰਸ਼ਨ

ਗੁਰੂ ਜੀ ਬੱਘੀ ਪਰ ਚੜਕੇ ਡੇਰੇ ਆਇ ਗਏ। ਸਿੰਘ ਜੋੜੇ ਭਜਨੀ ਸੇ ਤਿਨਾਂ ਸਭਨਾਂ ਨੇ ਲਜਾਇਕੇ ਗੁਰੂ ਜੀ ਮੰਜੇ ਡਹਾਇਕੇ ਭੇਟਾ ਧਰੀ, ਸੀਸ ਨਿਵਾਏ। ਮਨ ਬਾਂਛਤ ਫਲ ਪਾਏ। ਬਡੀ ਖੁਸ਼ੀ ਹੋਈ। ਬਹੁਤ ਲੋਕਾਂ ਨੇ ਭਜਨ ਲੀਆ। ਸਿੰਘਾਂ ਕੋ ਐਸੀ ਖੁਸ਼ੀ ਹੋਈ ਜੈਸੀ ਗੁਰੂ ਨਾਨਕ ਦੇਵ ਜੀ ਕਾ ਦਰਸ਼ਨ ਕੀਤਿਆਂ ਹੋਈ ਸੀ। ਉਸੀ ਗੁਜਰਾਂਵਾਲੇ ਮੈ ਗੁਰੂ ਮਹਾਰਾਜ ਜੀ ਦਇਆ ਕਰਦੇ ਹੈਂ, ਦੁਖ ਦਲਿੱਦ੍ਰ ਹਰਦੇ ਹੈਂ। ਦਰਸ਼ਨ ਕਰਕੇ ਸ਼ਾਂਤ ਆਇ ਜਾਂਦੀ ਹੈ।

## ਸੰਗਤ ਹਰੀ ਰੱਖੇਗਾ

ਦਰਸ਼ਨ ਦੇਂਦੇ ਚਰਨ ਪਾਉਂਦੇ ਵਰਨੀਂ ਆਏ। ਦੀਵਾਨ ਲਗਾ ਹੋਇਆ ਸੀ। ਇਸ਼ਨਾਨ ਕਰਕੇ ਗੁਰੂ ਜੀ ਭੀ ਆਇ ਬੈਠੇ ਦੀਵਾਨ ਮੈ। ਸਿੰਘਾਂ ਨੂੰ ਐਉਂ ਦਰਸ਼ਨ ਹੋਣ ਲਗਾ ਮਾਨੋ ਗੁਰੂ ਨਾਨਕ ਦੇਵ ਜੀ ਕਾ ਦਰਸ਼ਨ ਹੋਇਆ ਹੈ। ਸਤਿਗੁਰੂ ਰਾਮ ਸਿੰਘ ਜੀ ਤਾਂ ਆਪ ਕਰਨ ਕਾਰਨ ਨਿਰੰਕਾਰ ਹੈਂ ਤੇ ਏਹ ਦੂਜੇ ਭਾਈ ਭੀ ਗੁਰੂ ਨਾਨਕ ਦੇਵ ਜੀ ਹੈਂ, ਏਹ ਨਿਸਚਾ ਸਤਿਗੁਰੂ ਜੀ ਕੀ ਸੰਗਤ ਕੋ ਹੋਇਆ। ਨਾਲੇ ਹੁਕਮਨਾਮਿਆਂ ਵਿਚ ਲਿਖਿਆ ਸੀ ਜੋ ਮੇਰਾ ਰੂਪ ਏਸਨੂੰ ਜਾਨਣਾ। ਹਰੀ ਸਿੰਘ ਏਸਦਾ ਨਾਉਂ ਹੈ। ਮੇਰੇ ਪਿੱਛੇ ਸੰਗਤ ਹਰੀ ਰੱਖੇਗਾ। ਮਾਨੋਂ ਚੰਦਰਮਾਂ ਕੋ ਪ੍ਵਾਰ ਲਗਾ ਹੋਇਆ ਹੈ। ਮਨ ਜੋ ਚਕੋਰ ਹੈ ਤਿਸਨੂੰ ਪੂਰਨਮਾਸ਼ੀ ਕੇ ਚੰਦ ਕੀ ਮਾਨਿੰਦ ਬਡੀ ਖੁਸ਼ੀ ਹੋਈ। ਅਗਲੇ ਦਿਨ ਏਕ ਲੰਗਰ ਫੇਰ ਕੀਤਾ।

## ਚੂਹੜਕਾਣੇ ਆਏ

ਸਿੱਖੀ ਦਾਨ ਦੇਂਦੇ ਚੂਹੜਕਾਣੇ ਮੈ ਆਏ ਦੂਲੇ ਦੀ ਬਾਰ ਮੈ। ਫੇਰ ਚਾਰ ਸਰਦਾਰ ਮਾਨਾਂਵਾਲੇ ਸੇ ਆਏ। ਦੋ ਅਨੰਦ ਹੋਏ। ਧਰਮ ਰੀਤੀ ਦੇਖਕੇ ਸਭ ਲੋਕ ਰਾਜੀ ਹੋਏ। ਭੋਗ ਪਏ, ਜੀਵ ਪਵਿਤ੍ਰ ਕੀਤੇ ਦਰਸ਼ਨ ਦੇ ਕੇ। ਮੀਂਹ ਤੇ ਅੰਧੇਰੀ ਉਠੀ। ਭੋਗ ਵੇਲੇ ਸ਼ਤਾਬੀ ਭੋਗ ਪਾਇ ਲਏ। ਕਣੀਆਂ ਪੈਣ ਲਗ ਪਈਆਂ। ਅਸਵਾਰੇ ਸੰਤੋਖੇ ਕਣੀਆਂ ਕੇ ਸਬੱਬ ਸੇ।

## ਸ਼ੰਕਰ ਸਿੰਘ ਸੁਨਾਰ

ਖਾਨਗਾਹ ਡੋਗਰਾਂ ਮੇਂ ਆਏ। ਏਕ ਸ਼ੰਕਰ ਸਿੰਘ ਸੁਨਿਆਰਾ ਥਾ ਉਸਨੇ ਅਰਜ਼ ਕੀਤੀ ਗੁਰੂ ਮਹਾਰਾਜ ਜੀ ਕੇ ਸਾਹਮਣੇ ਕਿ ਮੈਨੂੰ ਕੈਦ ਹੋਇ ਗਈ ਸੀ, ਮੈਨੂੰ ਅੰਮ੍ਰਿਤ ਫੇਰ ਛਕਾਓ। ਅੰਮ੍ਰਿਤ ਬਣਨੇ ਲਗਾ। ਏਕ ਮਜ਼ਬੀ ਨੇ ਕਹਾ ਕਿ ਸੱਚੇ ਪਾਤਸ਼ਾਹ ਜੀ ਸ਼ੰਕਰ ਸਿੰਘ ਨੇ ਮੇਰੀ ਕੁੜੀ ਰੱਖੀ ਹੋਈ ਹੈ। ਨਿੱਕੇ ਨਿਆਣੇਂ ਭੀ ਹੋਏ ਹੈਂ, ਹੁਣ ਛੱਡਦਾ ਹੈ। ਮਜ਼ਬਣ ਨੇ ਕਹਾ ਮੈਨੂੰ ਭੀ ਨਾਲ ਰਲਾਓ। ਸੁਨਿਆਰੇ ਕਹਾ ਜੀ ਝੂਠ ਤੂਫਾਨ ਕਹਿੰਦੀ ਹੈ। ਸਿੰਘਾਂ ਨੇ ਮਜ਼ਬਣ ਕੋ ਕਹਿਆ ਮਜ਼ਬੀ ਰਾਗੀ ਹੈਨ, ਇਨਾਂ ਦੇ ਕਿਸੇ ਮੁੰਡੇ ਨਾਲ ਤੂੰ ਅਨੰਦ ਪੜਾਇ ਲੈ। ਸੁਨਿਆਰੇ ਕੋ ਅੰਮ੍ਰਿਤ ਛਕਾਇ ਦੀਆ। ਸਾਧ ਸੰਗਤ ਵਿਚ ਰਹਿਆ, ਬਾਟਾ ਅਲੱਗ ਦਿਤਾ।

ਏਕ ਘੋੜੀ ਕੇ ਸੂਲ ਹੁੰਦਾ ਸੀ। ਗਿੱਲੀਂ ਮਹੰਤ ਵਧਾਵਾ ਸਿੰਘ ਬਾਰ ਵਾਲੇ ਨੇ ਕਹਾ ਸੂਲ ਹਟ ਜਾਏ ਤਾਂ ਘੋੜੀ ਗੁਰੂ ਕੀ ਹੋਈ। ਸੂਲ ਹਟ ਗਿਆ। ਘੋੜੀ ਚਾੜ੍ਹ ਦਿਤੀ ਉਸੀ ਵਕਤ।

ਨਿਹਾਲ ਕਰਦੇ ਗਦਾਂਵਾਲਾ ਮੈ ਆਏ। ਹੁਕਮ ਦੀਆ ਗੁਰੂ ਹਰੀ ਸਿੰਘ ਜੀ ਰਾਮਦਾਸ ਪੁਰਾ ਸਾਹਿਬ ਸੱਦੋ ਸਭ ਸਿੰਘ ਭੈਣੀ ਸਾਹਿਬ ਨਾ ਕਹੋ।

## ਦੌਰੇ ਵਿਚੋਂ ਵਾਪਸੀ

ਝਟ ਪ੍ਰਵਾਨਾ ਗਿਆ ਲੁਦਿਹਾਣੇ ਸੇ ਕਿ ਦੇਖਦੇ ਹੀ ਪ੍ਰਵਾਨਾ ਤੁਰ ਪੈਣਾ। ਬਚਨ ਹੋਇਆ ਅੱਜ ਤਾਂ ਅਸੀਂ ਮੰਜ਼ਲ ਕਰਕੇ ਆਏ ਹੈਂ, ਕੱਲ ਕੋ ਅਸਾਂ ਫਿਲੋਕੇ ਤੇ ਅਗਲੇ ਦਿਨ ਗੁਜਰਾਂ ਵਾਲੇ ਆਇ ਜਾਮਾਂਗੇ। ਤੀਏ ਦਿਨ ਗੁਜਰਾਂਵਾਲੇ ਜਾਇ ਰਹੇ।

## ਵਾਧੂ ਦੀ ਧਮਕੀ

ਕਪਤਾਨ ਨੇ ਆਦਮੀ ਭੇਜਿਆ ਪਿੱਛੇ, ਆ ਜਾਓ ਬਾਬਾ ਸਾਹਿਬ ਜੀ। ਬਚਨ ਕੀਤਾ ਯਾਰਾਂ ਬਜੇ ਚੱਲਾਂਗੇ। ਅੰਮ੍ਰਿਤਸਰ ਚਾਰ ਵਜੇ ਆ ਕੇ ਇਸ਼ਨਾਨ ਪਾਨ ਕਰਕੇ ਦਸ ਵਜੇ ਚੱਲਕੇ ਲੁਦਿਹਾਣੇ ਆਇ ਪਹੁੰਚੇ। ਦਰਬਾਰਾ ਸਿੰਘ ਦਾਨ ਸਿੰਘ ਨਰੈਣ ਸਿੰਘ ਤਿੰਨੇ ਗਏ। ਪੂਛਨੇ ਲਗਾ ਫਰੰਗੀ ਤੁਮ ਪਹਿਲੇ ਗੁਜਰਾਂਵਾਲੇ ਜ਼ਿਲੇ ਮੇਂ ਕਿਓਂ ਗਏ। ਸਿੰਘਾਂ ਨੇ ਕਿਹਾ ਕਿ ਓਸ ਜ਼ਿਲੇ ਦੇ ਸਿੰਘਾਂ ਨੇ ਅਰਜ਼ੀ ਦਿਤੀ ਸੀ, ਛੁੱਟੀ ਮਿਲੀ ਤੇ ਗਏ ਹੈਂ। ਫੇਰ ਬੋਲਿਆ ਕਿ ਤੁਮ ਕਿਓਂ ਗਏ ਦੂਏ ਇਲਾਕੇ ਮੈ ? ਜੇਹੜੇ ਮੈ ਪਹਿਲੇ ਹੁਕਮ ਸੀ ਉਸੀ ਮੇਂ

ਰਹਿਣਾ ਸੀ। ਗੁਜਰਾਂਵਾਲੇ ਜਿਲੇ ਮੈ ਪਹਿਲੇ ਨਾ ਸੀ ਜਾਣਾ। ਹਮਾਰੀ ਇਜਾਜਤ ਬਿਨਾ ਗਏ। ਉਨਾਂ ਨੇ ਕਹਾ ਛੁੱਟੀ ਨਾਲ ਗਏ ਹੈਂ ਐਮੇਂ ਨਹੀਂ ਗਏ। ਸਾਨੂੰ ਜਿਲੇ ਨੇ ਸੱਦ ਭੇਜਿਆ ਸੀ। ਅਸੀਂ ਓਸਦੇ ਹੁਕਮ ਨਾਲ ਗਏ ਹੈਂ। ਉਸ ਜਿਲੇ ਨੇ ਕਿਹਾ ਸੀ ਕਿ ਫਤੂਰ ਨਾ ਹੋਵੇ, ਜਾਓ। ਨਕਲ ਮੰਗੀ ਫਰੰਗੀ ਨੇ ਸੋ ਫੜਾਈ। ਪੜਕੇ ਸ਼ਰਮਿੰਦਾ ਹੋਇਆ। ਸਿੰਘਾਂ ਨੇ ਕਿਹਾ ਕਿ ਆਪਕਾ ਹੁਕਮ ਹੈ ਸੀ ਕਿ ਜੇਹੜਾ ਰਾਜੀ ਹੋਇਕੇ ਲਜਾਏ ਉਸਦੇ ਜਾਣਾ। ਸੋ ਅਸੀਂ ਹੁਕਮ ਨਾਲ ਹੀ ਗਏ ਸੀ। ਪਿਛਲੀ ਨਿਮਾਣੀ ਕਾ ਜਲਿਆ ਬਲਿਆ ਹੋਇਆ ਬੋਲਿਆ ਕਿ ਅਗੇ ਵਾਂਗ ਨਿਮਾਣੀ ਕਾ ਮੇਲਾ ਨਾ ਲਗੇ। ਜੇਕਰ ਪੰਜ ਸਿੰਘ ਵੀ ਇਕੱਠੇ ਹੋਏ ਸੁਣੇ ਤਾਂ ਫੇਰ ਛੁੱਟੀ ਕਦੇ ਨਾ ਦੇਵਾਂਗਾ। ਸਿੰਘ ਚਲੇ ਆਏ। ਬੀਸ ਦਿਨ ਕੀ ਛੁੱਟੀ ਬਚਾਲੇ ਰਹੀ। ਰਾਮਦਾਸ ਪੁਰੇ ਸਾਹਿਬ ਆਏ।

## ਧੰਨਾ ਸਿੰਘ ਦਾ ਸੰਸਾ

ਇਸ ਦੌਰੇ ਵਿਚ ਧੰਨਾ ਸਿੰਘ ਨੇ ਸੰਸਾ ਕੀਤਾ ਅਸੀਂ ਮਾਲਵੇ ਮੇਂ ਹੈਂ ਤੇ ਜਾਣਾ ਰੁਆਲਸਰ ਕੋ ਹੈ, ਕਿਵੇਂ ਕਰਾਂਗੇ ? ਗੁਰੂ ਹਰੀ ਸਿੰਘ ਜੀ ਨੇ ਫੁਰਨੇ ਕੋ ਸੁਣਕੇ ਸੰਸਾ ਸਮਝਕੇ ਕਹਾ ਧੰਨਾ ਸਿੰਘ ਕਿਓਂ ਸੰਸਾ ਕੀਤਾ ਹੈ ਚਾਂਗਰ ਮਾਰਕੇ ਇਕੱਠੇ ਕਰ ਲਵਾਂਗੇ।

## ਘੁਮੰਡੇ ਦੀ ਪੇਸ਼ ਨਾ ਗਈ

ਜੇਹੜੀ ਅਰਜੀ ਰਾਮਸਰ ਬਾਬਤ ਘੁਮੰਡੇ ਨੇ ਦਿਤੀ ਸੀ ਜਲੰਧਰ ਸੋ ਖਾਰਜ ਹੋਈ। ਫੇਰ ਲਾਹੌਰ ਜਾਕਰ ਅਪੀਲ ਕੀਤੀ। ਓਸ ਫਰੰਗੀ ਨੇ ਭੀ ਖਾਰਜ ਕਰ ਦਿਤੀ ਬਿਨਾਂ ਸੱਦੇ ਥੀਂ ਕਿਉਂਕਿ ਉਸ ਮੇਂ ਜਿੰਦ ਨਹੀਂ ਸੀ। ਏਹ ਝੂਠਾ ਇਲਜ਼ਾਮ ਲਾਇਆ ਚਾਹੁੰਦਾ ਹੈ। ਫੇਰ ਨਿਰਾਸ ਹੋਇਕੇ ਟੱਕਰਾਂ ਮਾਰਕੇ ਹਟਿਆ। ਕੋਈ ਪੇਸ਼ ਨਾ ਗਈ। ਨਿੰਦਕ ਕਾ ਮੂੰਹ ਕਾਲਾ ਦੀਨ ਦੁਨੀਆਂ ਕੇ ਦਰਬਾਰ। ਮੂੰਹ ਕਾਲਾ ਕਰਵਾਇਕੇ ਬੈਠ ਗਿਆ ਹੋਲਾ ਹੋਇਕੇ। ਸੈਂਕੜੇ ਰੁਪਏ ਉਸਕੇ ਲੱਗ ਗਏ। ਕਈ ਫੇਰੀ ਅਰਜ਼ੀਆਂ ਦਿਤੀਆਂ ਬਣਿਆ ਕੁਝ ਨਾ। ਸਗੋਂ ਖਾਲਸੇ ਨਾਲ ਬੈਰ ਭਾਵ ਕਰ ਲਿਆ।

## ਜੋਤ ਕਾ ਜਾਮਾ

ਏਕ ਮਸਤਾਨਾ ਸਿੰਘ ਗੁਰੂ ਜੀ ਦੇ ਹਜੂਰ ਕੈਹਣ ਲਗਾ ਜੀ ਧੁਆਡੇ ਬਿਚ ਕਲਾ ਧਰਕੇ ਧਰਮ ਕੀ ਕਾਰ ਤੋਰੀ ਹੈ ਸ੍ਰੀ ਸਤਿਗੁਰੂ ਜੀ। ਏਕ ਜੋਤ ਦੋਇ ਮੂਰਤਾਂ ਜੋ ਕਹੀਆਂ ਹੈਂ ਸੋ ਤੁਸੀਂ ਜੋਤ ਕਾ ਜਾਮਾ ਹੋ। ਗੁਰੂ ਜੀ ਬਚਨ ਕੀਤਾ ਜੋਤ ਕਾ ਜਾਮਾ ਤਾਂ ਨਹੀਂ ਹਾਂ ਫਾਲੇ ਡੰਗਣ ਵਾਲਾ ਲੁਹਾਰ ਹਾਂ। ਮਸਤਾਨੇ ਨੇ ਕਿਹਾ ਆਪ ਨੇ ਚੰਗਾ ਬਚਨ ਕੀਤਾ ਹੈ। ਸਾਡੇ ਮਨ ਜੋ ਫਾਲੇ ਕੀ ਤਰਾਂ ਵਿੰਗੇ ਹੋਏ ਹੈਂ ਤਿਨਾਂ ਕੋ ਚੰਡ ਕੇ ਸਿੱਧੇ ਕਰਦੇ ਹੋ। ਬਚਨ ਹੋਇਆ ਕੁਝ ਤਾਂ ਡੰਗੇ ਹੈਂ ਹੌਲੀ ਹੌਲੀ ਸਭ ਡੰਗੇ ਜਾਣਗੇ। ਤੂੰ ਤਾਂ ਆਖਦਾ ਹੈਂ ਇਕੋ ਸੱਟ ਨਾਲ ਸਿੱਧੇ ਹੋਇ ਜਾਣ।

## ਸਿਰ ਤੇ ਪਰਨਾ

ਮਾਈ ਫਤੇ ਕੌਰ ਕੋ ਗੁਰੂ ਜੀ ਬਚਨ ਕੀਤਾ ਸਿਰ ਪਰ ਪਰਨਾ (ਛੋਟੀ ਦਸਤਾਰ) ਰਖਿਆ ਕਰੋ। ਮਾਈ ਪਰਨਾ ਬੰਨ੍ਹਣੇ ਲਗੀ। ਏਹ ਵੀ ਸ਼ਰਤ ਹੈ ਕਿ ਪਰਨਾ ਬੰਨਣ ਵਾਲੀ ਮਾਈ ਗ੍ਰਿਹਸਤ ਨਾ ਕਰੇ।

## ਰੂਸ ਆਵਣਗੇ

ਏਕ ਸਿੰਘ ਨੇ ਕਹਿਆ ਜੀ ਤੁਸੀਂ ਤਾਂ ਕਹਿੰਦੇ ਹੋ ਬੜਾ ਦੁਖ ਹੋਊਗਾ ਦੁਨੀਆਂ ਨੂੰ। ਜੋ ਸਿੰਘ ਹੈਨ ਤਿਨਾਂ ਕਾ ਕੀ ਹਾਲ ਹੋਊਗਾ ? ਗੁਰੂ ਜੀ ਬਚਨ ਕੀਤਾ ਕਿ ਸਤਿਗੁਰਾਂ ਕਾ ਏਹ ਵਾਕ ਹੈ ਜੈਸੇ ਬਰੇਤੀ ਦਰਿਆਇ ਕੀ ਕੋ ਗਿੱਲ ਚੜ੍ਹ ਜਾਂਦੀ ਹੈ ਤਿਤਨਾ ਕੁ ਦੁਖ ਹੋਵੇਗਾ ਖਾਲਸੇ ਨੂੰ। ਦੁੱਧ ਕੇ ਉਬਾਲ ਵਾਂਗੂੰ ਆਵਣਗੇ ਰੂਸ। ਜੈਸੇ ਚਾਰੋਂ ਤਰਫ ਸੇ ਸਿਰ ਕੀ ਪੰਡ ਖੁਲ ਜਾਂਦੀ ਹੈ ਤੇ ਕੁਝ ਨਹੀਂ ਔੜਦੀ ਹੈ, ਤਿਸੀ ਤਰ੍ਹਾਂ ਸੁੱਧ ਨਹੀਂ ਸੰਭਾਲਣੀ ਮਿਲੇਗੀ। ਜੈਸੇ ਕੋਠੇ ਕਾ ਥੰਮ ਕਢ ਦਈਏ, ਜੈਸੇ ਰੂਈ ਕੋ ਅਗਨੀ ਲਗਾਦੀ ਹੈ, ਜੈਸੇ ਬਰੂਦ ਪਰ ਚੰਗਿਆੜਾ ਸੁੱਟੀਏ, ਜੈਸੇ ਜੇਠ ਹਾੜ ਕੀ ਹਨੇਰੀ ਔਂਦੀ ਹੈ ਤਿਸੀ ਤਰਾਂ ਰੂਸ ਆਵਣਗੇ। ਬਿਅਦਬੀ ਬਹੁਤ ਕਰਨਗੇ। ਏਹ ਭੀ ਬਚਨ ਹੈ ਸਤਿਗੁਰਾਂ ਦਾ ਭਾਈ ਜਿਸ ਵੇਲੇ ਮੈਨੂੰ ਅਮਲ ਹੁੰਦਾ ਹੈ ਤਾਂ ਰੂਸ ਮੇਰੇ ਸਾਮਣੇ ਖੜੇ ਰਹਿੰਦੇ ਹੈਂ। ਹੁਕਮਨਾਮਿਆਂ ਮੈ ਭੀ ਲਿਖਾ ਸੀ ਜਾਂ ਰੂਸ ਪੰਜਾਬ ਮੈ ਆਇਆ ਤਾਂ ਮੈਂ ਆਪੇ ਹੀ ਰਾਮਦਾਸਪੁਰੇ ਆਇ ਜਾਵਾਂਗਾ। ਏਹ ਪੱਕੀ ਨਿਸ਼ਾਨੀ ਹੈ ਸਤਿਗੁਰੂ ਜੀ ਕੇ ਔਣੇ ਕੀ। ਫੇਰ ਬਚਨ ਕੀਤਾ ਬਿਜਲੀ ਕੇ ਸਮਾਨ ਰੂਸ ਆਵਣਗੇ, ਪਤਾ ਨਹੀਂ ਲਗਣਾ 'ਆਹ ਲੈ' ਹੀ ਹੋਇ ਜਾਣੀ ਹੈ।

## ਸਤਿਗੁਰਾਂ ਦਾ ਪ੍ਰਤਾਪ

ਏਕ ਦਿਨ ਗੁਰੂ ਜੀ ਬਚਨ ਕੀਤਾ ਧੰਨ ਸਤਿਗੁਰੂ ਰਾਮ ਸਿੰਘ ਜੀ ਹੈਂ। ਓਨਾਂ ਕੇ ਪ੍ਰਤਾਪ ਨਾਲ ਹੱਥੀਂ ਛਾਵਾਂ ਕਰਦੇ ਹੈਂ ਸਿੰਘ। ਸਤਿਗੁਰਾਂ ਕਾ ਛੱਟਾ ਦਿਤਾ ਹੋਇਆ ਲਿਆਇਕੇ ਛਕਦੇ ਛਕੌਂਦੇ ਹਾਂ।

## ਨਵਾਂ ਹੌਲਦਾਰ

ਹੌਲਦਾਰ ਨਮਾ ਆਇਆ ਸੀ। ਕੰਮ ਅਟਕਾਇ ਦੀਆ। ਗੁਰੂ ਹਰੀ ਸਿੰਘ ਜੀ ਪਾਸ ਜਾਇਕੇ ਹੌਲਦਾਰ ਕੈਹਣੇ ਲਗਾ ਤੁਸੀਂ ਕੈਂਹਦੇ ਹੋ ਸਿੰਘਾਂ ਨੂੰ ਅੰਦਰ ਨਹੀਂ ਬੜਨ ਦੇਂਦਾ । ਜੇਕਰ ਪਾਈਆ ਕੋਈ ਚੀਜ਼ ਮੰਗੀ ਦੀ ਹੈ ਤਾਂ ਸਿੰਘ ਕਹਿੰਦੇ ਹੈਂ ਗੁਰੂ ਜੀ ਸੇ ਪੁਛੋ। ਕੇਹੜੀ ਕੇਹੜੀ ਚੀਜ ਤੁਸਾਂ ਥੀਂ ਮੰਗੀਏ। ਬਚਨ ਕੀਤਾ ਹੌਲਦਾਰਾ ਜੋ ਕੁਝ ਛਕਣਾ ਹੈ ਸੋ ਕੁਝ ਛਕੋ। ਤੁਰਕ ਕੈਹਣੇ ਲਗਾ ਜੀ ਏਸ ਦਰ ਪਰ ਹਜਾਰਾਂ ਜੀਵ ਛਕਦੇ ਹੈਂ, ਜੇਕਰ ਸਪਾਹੀ ਛਕ ਲੈਣਗੇ ਤਾਂ ਕੀ ਬਾਤ ਹੈ। ਛੇ ਸਪਾਹੀ ਹੈਂ ਕੋਈ ਬਹੁਤੇ ਨਹੀਂ ਹੈਂ। ਜੇਕਰ ਕੋਈ ਚੀਜ ਮੰਗੀ ਨਾ ਦੇਈਏ ਤਤਕਾਲ ਬਿਗੜ ਜਾਣਾ ਗਾਰਦ ਨੇ।

## ਗੁਰੂ ਜੀ ਰੱਛਿਆ ਕਰੀ

ਇਕ ਦਿਨ ਗੁਰੂ ਜੀ ਬਚਨ ਕੀਤਾ ਰਾਮਸਰ ਢਿਗ ਡਿਗਣੇ ਵਾਲੀ ਹੈ ਕੋਈ ਸਿੰਘ ਹੇਠ ਨਾ ਆਇ ਜਾਵੇ। ਥੋੜੇ ਦਿਨਾਂ ਪਿਛੋਂ ਸਿੰਘ ਆਪੇ ਜਾਇਕੇ ਰਾਮਸਰ ਕੀ ਕਾਰ ਕਢਣੇ ਲਗੇ। ਹੋਰ ਸਿੰਘ ਤਾਂ ਹਟ ਗਏ, ਬਾਵਾ ਸਾਧੂ ਸਿੰਘ ਰਵਦਾਸੀਆ ਭੀ ਹਟ ਗਿਆ। ਬੂਟਾ ਸਿੰਘ ਸਲੇਮਪੁਰ (ਜ਼ਿਲ੍ਹਾ ਅੰਬਾਲਾ) ਹੇਠਾਂ ਆਇ ਗਿਆ। ਖਬੇ ਪਾਸੇ ਕੀ ਲੱਤ ਪੱਟੋਂ ਟੁੱਟ ਗਈ। ਗੁਰੂ ਜੀ ਕਾ ਬੋਲਾ ਪੂਰਾ ਹੋਇਆ। ਗੁਰੂ ਜੀ ਅਗੋਂ ਹੀ ਦਸਿਆ ਸੀ। ਬਿਨਾ ਆਗਿਆ ਹੀ ਜਾਇਕੇ ਕਾਰ ਕਢਣੇ ਲਗੇ, ਬਚਨ ਨਾ ਮੰਨਿਆ। ਫੇਰ ਵੀ ਗੁਰੂ ਜੀ ਰੱਛਿਆ ਕਰੀ, ਲੱਤ ਕੀ ਹੱਡੀ ਸਾਬਤ ਰਹੀ। ਰਾਜੀ ਹੋਇਕੇ ਫੇਰ ਲੰਗਰ ਮੈ ਹਾਜਰ ਹੋਇਆ ਟੈਹਲੇ ਮੇਂ। ਦਾਲਾ ਬਣਾਮਦਾ ਰਿਹਾ।

## ਸਰਬ ਰੋਗ ਕਾ ਅਉਖਧੁ ਨਾਮੁ

ਏਕ ਦਿਨ ਗੁਰੂ ਜੀ ਬਚਨ ਕੀਤਾ ਭਾਈ ਬਡਾ ਭੈ ਜਲ ਬੀਤੇਗਾ। ਰੁਪਏ ਕਾ ਸੇਰ ਅੰਨ ਬਿਕੇਗਾ।

ਏਕ ਸਾਧ ਗੁਰੂ ਜੀ ਕੇ ਹਜੂਰ ਕਹਿਣੇ ਲਗਾ ਐਤਕੀਂ ਮੀਂਹ ਨਹੀਂ ਪਵੇਗਾ। ਗੁਰੂ ਜੀ ਬਚਨ ਕੀਤਾ ਕਰਾਮਾਤ ਜਣੌਂਦੇ ਹੈਂ।

ਏਕ ਸਿੰਘ ਨੇ ਕਹਿਆ ਜੀ ਮੈਂ ਫੜਿਆ ਹੋਇਆ ਹਾਂ। ਮੇਰੇ ਕੰਨ ਮੈ ਦਰਦ ਹੁੰਦੀ ਹੈ। ਮੈਨੂੰ ਕਰਮਾਂ ਨੇ ਫੜਿਆ ਹੋਇਆ ਹੈ ਮੈਨੂੰ ਬਖਸ਼ੋ। ਬਚਨ ਹੋਇਆ ਹੁਕਮ ਮੰਨਿਆ ਚਾਹੀਏ, ਨਾਮ ਜਪੋ। ਸਰਬ ਰੋਗ ਕਾ ਅਉਖਧੁ ਨਾਮੁ। ਉਸੇ ਵਕਤ ਬਚਨ ਕੀਤਾ ਹੁਣ ਤੇਰੇ ਦਰਦ ਨਾ ਹੋਵੇਗਾ । ਦਰਦ ਬੰਦ ਹੋ ਗਿਆ।

## ਮੈਹਦੀਪੁਰੀਆ ਸਿੰਘ

ਮੈਹਦੀਪੁਰੇ ਇਕ ਸਿਖ ਮਤਾਬ ਸਿੰਘ ਨੇ ਲੜਕੀ ਗੁਰੂ ਜੀ ਕੇ ਹੁਕਮ ਨਾਲ ਮੰਗੀ ਸੀ। ਫੇਰ ਮੋਨੇ ਕੋ ਬਿਆਹ ਦਿਤੀ। ਏਧਰੋਂ ਗੁਰੂ ਜੀ ਨੇ ਚਿੱਠੀ ਲਿਖਕੇ ਭੇਜੀ ਕਿ ਮੈਹਦੀਪੁਰੀਏ ਕੇ ਮੇਲੇ ਪਰ ਕੋਈ ਸਿੰਘ ਨਾ ਜਾਵੇ, ਏਸ ਨੇ ਮੋਨੇ ਕੋ ਕੁੜੀ ਦੇ ਦਿਤੀ ਹੈ ਸਿੰਘ ਦੇ ਲੜਕੇ ਕੋ ਨਾ ਦਿਤੀ। ਜੋ ਜਾਏਗਾ ਸੋ ਤਨਖਾਹੀਆ ਹੋਵੇਗਾ। ਆਪ ਤਾਂ ਨਹੀਂ ਆਇਆ ਮਤਾਬ ਸਿੰਘ ਸ਼ਰਮ ਦਾ ਮਾਰਿਆ ਹੋਇਆ ਤੀਮੀ ਭੇਜੀ ਗੁਰਦੁਆਰੇ। ਗੁਰੂ ਜੀ ਬਚਨ ਕੀਤਾ ਤੁਸਾਂ ਬੜੀ ਮਾੜੀ ਗਲ ਕੀਤੀ ਹੈ। ਬੜੇ ਭਰੋਸੇ ਵਾਲੇ ਘਰ ਸਾਕ ਸੀ ਕੀਤਾ ਹੋਇਆ, ਤੁਸਾਂ ਧਰਮ ਛੋੜ ਦੀਆ ਹੈ। ਸਾਡਾ ਪੰਦਰਾਂ ਵਰਿਆਂ ਕਾ ਕੀਤਾ ਹੋਇਆ ਸੀ। ਫੇਰ ਬਚਨ ਕੀਤਾ ਸਚ ਕਹੋ ਕਿਨ ਕੀਤਾ ਹੈ ਏਹ ਸਾਕ ? ਕਹਿਣੇ ਲਗੀ ਜੀ ਮੇਰੇ ਮਾਲਕ ਨੇ ਕਰਿਆ ਹੈ।

ਗੁਰੂ ਹਰੀ ਸਿੰਘ ਜੀ ਬਚਨ ਕੀਤਾ ਜੇਕਰ ਦੂਈ ਕੁੜੀ ਦਾ ਸਾਕ ਓਸੇ ਥਾਂ ਦੇ ਦੇਵੋ ਤਾਂ ਬਖਸ਼ੇ ਜਾਓਗੇ ਨਹੀਂ ਕਾਨੂੰ ਤੁਸੀਂ ਆਉਣਾ ਹੈ ਜੇਕਰ ਬਚਨ ਨਹੀਂ ਮੰਨਣਾ। ਹੀਰੇ ਬਰਗਾ

ਸਿੰਘ ਛੱਡਕੇ ਕੌਡੀਆਂ ਜਾਇ ਖਰੀਦੀਆਂ ਹੈਂ। ਕਹਿਣੇ ਲਗੀ ਮੈਂ ਮਾਲਕ ਨੂੰ ਭੇਜਾਂਗੀ। ਬਚਨ ਹੋਇਆ ਉਸਨੂੰ ਨਾ ਭੇਜੀਂ। ਜੇ ਬਚਨ ਨਾ ਮੰਨਿਆਂ ਤਾਂ ਏਥੇ ਕਾਨੂੰ ਆਉਣਾ ਹੈ। ਕੋਈ ਮਸਤਾਨਾ ਸਿੰਘ ਮਾਰੇਗਾ। ਜੋ ਨਾਈ ਕਰ ਔਂਦਾ ਹੈ ਉਹ ਨਹੀਂ ਮੁੜਦਾ ਸਾਡਾ ਕੀਤਾ ਹੋਇਆ ਮੋੜ ਦਿਤਾ ਹੈ।



# ਮੈਣ ਦੁਆਬ ਦਾ ਪ੍ਰਚਾਰ ਦੌਰਾ

**(ਜੂਨ ੧੯੯੯ ਈ.)**

ਏਕ ਮਹੀਨੇ ਕੀ ਛੁੱਟੀ ਚਲੇ ਗੁਰੂ ਹਰੀ ਸਿੰਘ ਜੀ। ੧੯੫੬ ਪਹਿਲੀ ਹਾੜ ਨੂੰ ਦੌਰਾ ਤੁਰਿਆ ਮੈਨ ਦੁਵਾਬ ਜਿਲਾ ਲੁਦਿਹਾਣਾ ਤੇ ਅੰਬਾਲੇ ਕਾ। ਪਹਿਲਾਂ ਉਟਾਲੀਂ ਗਏ ੧ ਹਾੜ ਨੂੰ, ਫੇਰ ਦਿਆਲਪੁਰੇ ੨ ਹਾੜ । ਦਿਆਲ ਪੁਰੀਆਂ ਨੇ ਅਰਜ ਕੀਤੀ ਜੀ ਅਸੀਂ ਤਾਂ ਸਾਕ ਦਿਤਾ ਹੈ, ਅੱਗੋ ਸਿੰਘ ਗਰੀਬ ਹੈ। ਬਚਨ ਹੋਇਆ ਏਦੂੰ ਭੀ ਚੰਗੀ ਸਰੇਗੀ; ੩ ਤ੍ਰੀਕ ਕੋ ਘੁੰਘਰਾਲੀਂ ਗਏ, ਢਾਈ ਮਣ ਖੰਡ ਲਗੀ। ਬੜੀ ਸੇਵਾ ਕੀਤੀ। ਬਚਨ ਹੋਇਆ ਦਿਆਲ ਪੁਰੀਆ ਹੋਵੇ ਤਾਂ ਪੁਛੀਏ ਤੂੰ ਕਹਿੰਦਾ ਥਾ ਇਹ ਗਰੀਬ ਹੈ, ਕਹੀ ਕੁ ਸਰੀ । ੪ ਹਾੜ ਨੂੰ ਕਕਰਾਲੇ। ਕਕਰਾਲੇ ਤੋਂ ੫ ਨੂੰ ਸੰਧਵਾਂ। ਸੰਧਵਾਂ ਤੋਂ ਮਾਈ ਠਾਕਰੀ ਚਮਕੌਰ ਸਾਹਿਬ ਕੀ ਸੀ ਸੋ ਅਰਜ ਕਰਕੇ ਲੈ ਗਈ। ਉਸਦਾ ਪਤੀ ਬਾਬੂ ਸੀ। ਗੁਰੂ ਜੀ ਨੇ ਚਮਕੌਰ ਸਾਹਿਬ ਗੁਰਦੁਵਾਰੇ ੨ ਰੁਪਏ ਧਰੇ। ਨਿਹੰਗ ਪੁਜਾਰੀ ਦਾ ਨਾਮ ਅਨੋਖ ਸਿੰਘ ਸੀ। ਮਜ਼ਬੀ ਰਾਗੀ ਥੇ ਅਮਰ ਸਿੰਘ ਅਗੰਮ ਸਿੰਘ ਹਜ਼ੂਰਾ ਸਿੰਘ। ਦੂਏ ਗੁਰਦੁਵਾਰੇ ੨ ਰੁਪਏ ਧਰੇ ਤੇ ਅਰਦਾਸ ਕਰੀ। ਉਹਨਾਂ ਦਸਤਾਰ ਦਿਤੀ।

ਚਮਕੌਰ ਤੋਂ ਲਖਨਪੁਰ ਆਏ ੭ ਨੂੰ। ਏਥੇ ਮੇਹਰ ਸਿੰਘ ਨਾਮਧਾਰੀ ਸਿੱਖ ਸੀ। ਲਖਨਪੁਰ ਤੋਂ ਖੁਮਾਣੋਂ ਗਏ ੮ ਨੂੰ। ਸ੍ਰ. ਪਰਤਾਪ ਸਿੰਘ ਦੇ ਪੋਤਰੇ ਨੇ ਲੰਗਰ ਕੀਤਾ। ਨਾਲ ਗੁਲਾਬ ਸਿੰਘ ਆਹਲੂਵਾਲੀਏ ਦੇਵਾ ਸਿੰਘ ਤੇ ਸੁੰਦਰ ਸਿੰਘ ਕਾਰੀਗਰ ਥੇ। ਖੁਮਾਣੋਂ ਤੋਂ ਹਰਗਨੀ ਆਏ। ਤਿੰਨ ਅਨੰਦ ਪੜਾਏ। ਕਈਆਂ ਨੇ ਭਜਨ ਲਿਆ।

੧੦ ਹਾੜ ਨੂੰ ਡੂਮਛੇੜੀ, ੧੧ ਨੂੰ ਲੂਲੋਂ ੧੨ ਰੁਪਾਲਹੇੜੀ। ਓਥੇ ਸੰਤ ਰੰਗੀ ਰਾਮ ਸੇ, ਉਹਨਾਂ ਨੇ ਰੋਕ ਲਿਆ ਤੇ ਲੰਗਰ ਕੀਤਾ ਅਰਜ ਕਰਕੇ। ਅਗਲੇ ਦਿਨ ੧੩ ਨੂੰ ਚੁੰਨੀ ਕੋ ਚਲੇ। ਅਗੋਂ ਵੱਡੀ ਚੁੰਨੀ ਦੀ ਸੰਗਤ ਨਦੀ ਵਿਚ ਆਕੇ ਮਿਲੀ ਜਿਨਾਂ ਮੈ ਮਹੰਤ ਗੰਗਾ ਸਿੰਘ ਅਤਰ ਸਿੰਘ ਬਾਬਾ ਹੀਰਾ ਸਿੰਘ ਥੇ। ਜਿਸ ਵਕਤ ਦਰਸ਼ਨ ਕੀਤਾ ਮੱਥਾ ਟੇਕ ਕੇ ਕਹਾ ਜੀ ਤੁਸੀਂ ੨੨ ਸਾਲ ਬਾਦ ਦਰਸ਼ਨ ਦਿਤਾ ਹੈ। ਅਗਲੇ ਦਿਨ ਅਤਰ ਸਿੰਘ ਦੀ ਲੜਕੀ ਦਾ ਅਨੰਦ ਪੜਾਇਆ। ਉਸ ਦਿਨ ਭੀ ਬਡੀ ਚੁੰਨੀ ਰਹੇ। ੧੫ ਹਾੜ ਨੂੰ ਛੋਟੀ ਚੁੰਨੀ ਆਏ। ਅਗਲੇ ਦਿਨ ਰਾਇਪੁਰ, ਏਥੇ ਸਤਿਗੁਰਾਂ ਦੇ ਵਕਤ ਕੇ ਲਾਂਗਰੀ ਭਾਈ ਸਰੂਪ ਸਿੰਘ ਨੇ ਲੰਗਰ

ਕੀਤਾ। ਫੇਰ ਮੌਲੀ ਆਏ। ਮੌਲੀ ਤੋਂ ਦਰਾਲੀ। ਅਗਲੇ ਦਿਨ ਬਨੂੜ ਗਏ, ਲੰਗਰ ਹੋਇਆ। ਸ਼ਾਮ ਕੋ ਪੰਚੈਤ ਨੇ ਅਰਜ ਕੀਤੀ ਜੀ ਕੱਲ ਨੂੰ ਸਾਡਾ ਲੰਗਰ ਹੋਵੇ। ਗੁਰੂ ਹਰੀ ਸਿੰਘ ਜੀ ਬਚਨ ਕੀਤਾ ਤੁਸੀਂ ਭਜਨ ਲੈ ਲਵੋ ਤਾਂ ਤੁਹਾਡਾ ਲੰਗਰ ਕਰਾਂਗੇ। ਓਹਨਾਂ ਨੇ ਕਿਹਾ ਕਿ ਜੀ ਸਾਡਾ ਚੌਂਹਾਂ ਦਾ ਤੇ ਲਿਆ ਹੋਇਆ ਹੈ ਤੇ ਦੋਹਾਂ ਨੇ ਲੈਣਾ ਹੈ। ਦੋਹਾਂ ਨੇ ਭੀ ਭਜਨ ਲੈ ਲਿਆ ਤੇ ਲੰਗਰ ਉਥੇ ਕੀਤਾ। ਬਨੂੜ ਸੇ ਚੱਲਕੇ ਅੰਬਾਲੇ ਗਏ। ਉਸ ਦਿਨ ਮਾਈ ਫਤੇ ਕੌਰ ਜੀ ਬੋਲ਼ੇ ਓਥੇ ਪਹੁੰਚੇ। ਅਰਜ ਕੀਤੀ ਭਗਵਾਨ ਸਿੰਘ ਮਾਨਾਂਵਾਲੀਆ ਚੜ੍ਹ ਗਿਆ ਹੈ। ਬਨੂੜ ਭਾਈ ਵਧਾਵਾ ਸਿੰਘ ਨੰਬਰਦਾਰ ਨੇ ਲੰਗਰ ਕੀਤਾ। ਅਗਲੇ ਦਿਨ ਸੌਂਢੇ ਗਏ। ਦੋ ਸਰੀਰ ਆਏ। ਗੁਰੂ ਜੀ ਪਲੰਘ ਪਰ ਬੈਠੇ ਥੇ। ਇਕ ਨੇ ਭਜਨ ਲੈ ਲਿਆ ਇਕ ਨੇ ਨਾ ਲਿਆ।

ਅਗੇ ਭਾਣੋਂਖੇੜੀ ਗਏ। ਫੇਰ ਮਢੌਰ ਕੇ ਵਿਚੋਂ ਦੀ ਝਾੜਮੜੀ ਜਾਇ ਲੰਗਰ ਕੀਤਾ। ਝਾੜਮੜੀ ਸੇ ਅਗਲੇ ਦਿਨ ਬੂਹੇ ਪਹੁੰਚੇ। ਉਸ ਦਿਨ ਬੜੀ ਗਰਮੀ ਸੀ। ਸੰਤ ਸੇਵਾ ਸਿੰਘ ਗ੍ਰੰਥੀ ਸੀ ਜਿਸ ਨੇ ਇਕੱਲਿਆਂ ਸਾਢੇ ਅਠਾਂ ਪਹਿਰਾਂ ਵਿਚ ਅਖੰਡ ਪਾਠ ਕੀਤਾ ਸੀ, ਲੰਗਰ ਕੀਤਾ।

ਏਥੋਂ ਚੱਲਕੇ ਬਲਾੜੀ ਪਹੁੰਚੇ। ਭਾਈ ਜੀਉਣ ਸਿੰਘ ਤੇ ਦੇਵਾ ਸਿੰਘ ਨੇ ਬੜੇ ਪ੍ਰੇਮ ਨਾਲ ਲੰਗਰ ਕੀਤਾ। ਫੇਰ ਮਹਿਮਦਪੁਰ ਗਏ। ਏਥੇ ਚੁੰਨੀ ਦੀ ਸੰਗਤ ਨੇ ਫਿਰ ਆਕੇ ਦਰਸ਼ਨ ਕੀਤਾ। ਏਥੋਂ ਭੈਰਉਂਪੁਰ ਗਏ। ਭੈਰਉਂਪੁਰ ਤੋਂ ਚਨਾਰਥਲ ਛੋਟੇ। ਮੰਗਲ ਸਿੰਘ ਨੰਬਰਦਾਰ ਨੇ ਬਾਮਣਮਾਜਰੇ ਲੰਗਰ ਕੀਤਾ। ਫੇਰ ਸੋਹ ਮੈ ਗਏ। ਏਕ ਅਨੰਦ ਪੜਿਆ, ਛੁੱਟੀ ਪੂਰੀ ਹੋਈ। ਅਗਲੇ ਦਿਨ ਲੰਗਰ ਗੁਰੂਸਰ (ਲੱਲਾਂ) ਗੁਰਦੁਵਾਰੇ ਕੀਤਾ।

ਜੇਹੜੇ ਸਿੰਘ ਨਹਿਰ ਪਰ ਰਹਿੰਦੇ ਸੀ ਦੋ ਲੜਕਿਆਂ ਦੇ ਜੂੰਆਂ ਪੈਣ ਕਰਕੇ ਸੋਭਾ ਸਿੰਘ ਨੇ ਉਨਾਂ ਦੇ ਸਿਰ ਮੁੰਨ ਦਿਤੇ। ਗੁਰੂ ਜੀ ਸੋਭਾ ਸਿੰਘ ਨਾਈ ਕੋ ਬਹੁਤ ਗੁੱਸੇ ਹੋਏ। ਲੜਕਿਆਂ ਕੋ ਅੰਮ੍ਰਿਤ ਛਕਾ ਦਿਤਾ।

### ਲੁਧਿਆਣੇ ਪੇਸ਼ੀ

ਲੁਦਿਹਾਨੇ ਸੇ ਪਰਵਾਨਾ ਆਇਆ ਕਿ ਤੁਸੀਂ ਮੇਲੇ ਮੇਂ ਬਹੁਤ ਸਿੰਘ ਕਿਓਂ ਲੈ ਗਏ ਹੋ, ਸੱਦ ਭੇਜੇ। ਅਗਲੇ ਦਿਨ ਗਏ ਗੁਰੂ ਜੀ ਲੋਹਗੜ। ਤਸੀਲਦਾਰ ਨੇ ਕਹਾ ਕਿ ਮੁਕਬਰਾਂ ਕੇ ਕਹੇ ਤੇ ਆਪ ਨੂੰ ਸੱਦਿਆ ਹੈ। ਹਮ ਲਿਖ ਦੇਵਾਂਗੇ ਕਿ ਸੱਤ ਸਿੰਘ ਥੇ। ਜਿਲੇ ਕੋਲ ਗਏ। ਜਿਲਾ ਜੁਬਾ ਅਵਸਥਾ ਕਾ ਥਾ। ਬੜੇ ਅਦਬ ਸੇ ਉਠਕੇ ਕਹਿਣੇ ਲਗਾ ਆਓ ਗੁਰੂ ਮਹਾਰਾਜ ਜੀ। ਕੋਠੀ ਕੇ ਅੰਦਰ ਲਜਾਇਕੇ ਕੁਰਸੀ ਪਰ ਬਠਾਇਕੇ ਬਚਨ ਕੀਤਾ। ਗੁਰੂ ਜੀ ਛੁੱਟੀ ਨੂੰ ਪੁੱਛਿਆ। ਫਰੰਗੀ ਬੋਲਿਆ ਬਹੁਤ ਸਿੰਘ ਥੇ ਲੱਲੀਂ। ਅੰਬਾਲੇ ਵਾਲੇ ਕਾ ਹੁਕਮ ਆਵੇਗਾ ਤਾਂ ਦੇਖਾ ਜਾਏਗਾ।

## ਗੁਰਦੇਈ ਦੀ ਸ਼ਿਕਾਇਤ

ਸੁਧ ਸਿੰਘ ਬਗਲੀ ਦਾ[1] ਉਸਨੇ ਅਰਜ ਕੀਤੀ ਜੀ ਜਿਸ ਦਿਨ ਦੀਆਂ ਕੁੰਜੀਆਂ ਗੁਰਦੇਈ ਨੂੰ ਮਿਲੀਆਂ ਹੈਂ ਓਸ ਦਿਨ ਸੇ ਸੈਂਕੜੇ ਸਿੰਘ ਨਸ਼ਰਧਕ ਕਰ ਦਿਤੇ ਹੈਂ। ਗੁਰੂ ਕਾ ਘਰ ਜਾਣਕੇ ਸਭ ਨੇ ਸੁਆਲ ਪਾਵਣਾ ਹੈ। ਇਸ ਨੇ ਥੋੜੀ ਚੀਜ ਤੇ ਭੀ ਜਬਾਬ ਦੇ ਦੇਣਾ। ਜਿਨਾਂ ਨੇ ਡੇਰੇ ਟੈਹਲਾ ਕਰਨਾ ਹੈ ਓਹਨਾਂ ਮੰਗਣਾ ਭੀ ਏਥੋਂ ਹੈ। ਸਿੰਘਾਂ ਕੀ ਸ਼ਰਧਾ ਢਿੱਲੀ ਹੋਇ ਜਾਂਦੀ ਹੈ। ਗੁਰਦੇਈ ਤੁਸਾਂ ਖਾਲਸੇ ਕੀ ਬਰਤਾਵੀ ਲਾਇ ਛੱਡੀ ਹੈ। ਖਾਲਸਾ ਗੁਰੂ ਕਾ ਭੈ ਕਰਕੇ ਬਿੱਚੇ ਬਿੱਚ ਚੁਪ ਕਰ ਰੈਂਹਦਾ ਹੈ। ਏਹ ਕੁੰਜੀਆਂ ਜੇ ਦੇਣੀਆਂ ਹੈਨ ਤਾਂ ਮਾਈ ਜੀਉਣ ਕੌਰ ਨੂੰ ਦੇਵੋ ਜਿਨਾਂ ਨੂੰ ਸਾਰੇ ਖਾਲਸੇ ਦੀ ਸਾਰ ਹੈ। ਗੁਰਦੇਈ ਸੇ ਸਰਬ ਖਾਲਸਾ ਦੁਖੀ ਹੈ। ਸੁੱਧ ਸਿੰਘ ਕੇ ਕਹੇ ਤੇ ਗੁਰੂ ਜੀ ਗੁਰਦੇਈ ਨੂੰ ਬਚਨ ਕੀਤਾ ਕਿ ਤੂੰ ਭਜਨ ਬਾਣੀ ਕਰਿਆ ਕਰ, ਬਥੇਰੀ ਹੋਈ ਹੈ।

## ਕੁੰਜੀਆਂ ਮਾਤਾ ਜੀਉਣ ਕੌਰ ਜੀ ਪਾਸ ਆਈਆਂ

ਬ੍ਰਾਹਮਣ ਆਏ, ਕੜੇ ਮੰਗਣ। ਗੁਰੂ ਹਰੀ ਸਿੰਘ ਜੀ ਨੇ ਮਾਈ ਜੀ ਨੂੰ ਪੁਛਿਆ ਬ੍ਰਾਹਮਣਾਂ ਨੂੰ ਕੜੇ ਦੇਣੇ ਹਨ। ਮਾਈ ਜੀ ਨੇ ਆਕੇ ਅਰਜ ਕੀਤੀ ਕੁੰਜੀਆਂ ਘਰ ਨਹੀਂ ਹਨ ਗੁਰਦੇਈ ਲੈ ਗਈ ਹੈ। ਗੁਰੂ ਜੀ ਕਿਹਾ ਕਿ ਕੁੰਜੀਆਂ ਨਾਲ ਲੈ ਜਾਂਦੀ ਹੈ ਘਰ ਕਿਓਂ ਨਾ ਦੇ ਗਈ। ਮਾਈ ਜੀ ਨੇ ਕਿਹਾ ਓਹ ਤਾਂ ਦੇਂਦੀ ਸੀ ਮੈਂ ਨਾ ਲਈਆਂ। ਫੇਰ ਗੁਰਦੇਈ ਨਾਭੇ ਗਈ ਤੇ ਕੁੰਜੀਆਂ ਦੇ ਗਈ। ਜਦੋਂ ਸੁਧ ਸਿੰਘ ਬਗਲੀ ਵਾਲੇ ਨੂੰ ਪਤਾ ਲਗਾ ਕਿ ਕੁੰਜੀਆਂ ਦੇ ਗਈ ਹੈ ਸਿੰਘਾਂ ਨੇ ਰਲ ਕੇ ਮਾਈ ਜੀ ਨੂੰ ਕਿਹਾ ਕਿ ਅਸੀਂ ਅਰਜ ਕਰਨੀ ਹੈ ਤੁਸੀਂ ਕੁੰਜੀਆਂ ਸਾਂਭੋ। ਮਾਈ ਜੀ ਕਿਹਾ ਉਸਨੂੰ ਨਰਾਜ ਨਹੀਂ ਕਰਨਾ। ਸਾਰੇ ਗੁਰੂ ਜੀ ਕੋਲ ਗਏ। ਗੁਰੂ ਜੀ ਨੇ ਮਾਈ ਜੀ ਨੂੰ ਕਿਹਾ ਕਿ ਕੁੰਜੀਆਂ ਕਿਓਂ ਨਹੀਂ ਸਾਂਭਦੀ ਹੈਂ।

ਮਾਤਾ ਜੀਉਣ ਕੌਰ ਪਾਸ ਖਜਾਨੇ ਕੀਆਂ ਕੁੰਜੀਆਂ ਆਈਆਂ ਸੰ: ੧੯੫੬ ਸੌਣ ਬਦੀ ਦਸਮੀਂ ਕੋ[2] ਘਰ ਕੀ ਬਸਤ ਘਰ ਮੈ ਆਈ। ਸਰਬ ਖਾਲਸਾ ਸੁਣਕੇ ਖੁਸ਼ੀ ਹੋਇਆ ਕਿ ਮਾਲਕਾਂ ਕੋਲ ਕੁੰਜੀਆਂ ਆਈਆਂ ਹੈਂ, ਸਰਬ ਕੀ ਖਬਰ ਰੱਖਣਗੇ। ਬਾਬਾ ਕੁਸ਼ਾਲ ਸਿੰਘ ਕੇ ਘਰ ਕੁਝ ਪਰਵਾਹ ਨਹੀਂ ਸੀ। ਓਥੇ ਦੀਆਂ ਕੁੰਜੀਆਂ ਭੀ ਵਡੇ ਮਾਈ ਜੀ ਦੇ ਅਖਤਿਆਰ ਸੀਆਂ, ਭਾਮੇਂ ਕਿਸੇ ਬਰਤਨ ਕਦੀ ਨਾ ਸੀ ਕਿਸੇ ਪੁੱਛਿਆ। ਦੁੱਧ ਭੀ ਘਰ ਮੇਂ ਹਮੇਸ਼ਾ ਰੈਂਹਦਾ। ਸਰਬ ਪਦਾਰਥ ਘਰ ਮੇਂ ਸੀ। ਕਿਸੇ ਬਾਤ ਕੀ ਕਮਤੀ ਨਾ ਸੀ। ਮਾਪਿਆਂ ਕੋ ਦੋਮੇਂ ਭੈਣਾਂ ਪਿਆਰੀਆਂ ਸੀ। ਰੁਪਯੇ ਰੱਖਣ ਦੇਣ ਲੈਣ, ਬਾਬੇ ਜੀ ਕਦੀ ਨਾ ਸੀ ਲੇਖਾ ਪੁੱਛਿਆ। ਮਾਈ ਭਾਗਭਰੀ ਬਡੇ ਭਾਗਾਂ ਵਾਲੀ ਹੈ ਜਿਸ ਕੀ ਧੀ ਕਾ ਸੰਬੰਧ ਪ੍ਰਮੇਸ਼ਰ ਨਾਲ ਹੋਇਆ ਹੈ। ਭਾਈ

---

੧. ਪਿਤਾ ਦਾ ਨਾਮ ਸੁੱਖਾ ਸਿੰਘ।

੨. ੧ ਅਗਸਤ ੧੮੯੯ ਈ.।

ਕਾ ਨਾਮ ਚੂਹੜ ਸਿੰਘ ਹੈ। ਸੋ ਭੀ ਬੜੇ ਸੰਤ ਰੂਪ ਹੈਂ। ਮਾਈ ਜੀਉਣ ਕੌਰ ਕਾ ਮਾਮਾ ਬੜਾ ਦਲੇਰ ਸੀ। ਜੇਕਰ ਪਾਠ ਕਰੌਣਾ ਜੇਹੜਾ ਪਾਠੀ ਰੋਜ ਸੇਰ ਘਿਓ ਛਕੇ ਓਸ ਥੀਂ ਪਾਠ ਕਰਾਉਣਾ। ਦੁਧ ਜਿਤਨਾ ਮਰਜੀ ਹੈ ਛਕੇ। ਕੈਹਣਾ ਕਿ ਜਿਤਨਾ ਪਾਠੀ ਨੂੰ ਛਕਾਈਏ ਸੇਵਾ ਕਰੀਏ ਉਤਨਾ ਮਹਾਤਮ ਹੁੰਦਾ ਹੈ।

## ਬਿਸ਼ਨ ਸਿੰਘ ਖਰਾਸੀਆ

ਖਰਾਸੀਏ ਬਿਸ਼ਨ ਸਿੰਘ ਨੇ ਕਿਹਾ ਜੀ ਮੈਨੂੰ ਦੂਆ ਆਦਮੀ ਮਿਲੇ ਟੈਹਲਾ ਬਹੁਤ ਹੈ। ਬਚਨ ਹੋਇਆ ਤੂੰ ਕੀ ਰੂਪ ਕਰਕੇ ਮੈਨੂੰ ਜਾਣਦਾ ਹੈਂ? ਕੈਹਣੇ ਲਗਾ ਜੀ ਗੁਰੂ ਰੂਪ ਕਰਕੇ ਜਾਣਦਾ ਹਾਂ। ਬਚਨ ਕੀਤਾ ਮੈਂ ਗੁਰੂ ਨਹੀਂ ਹਾਂ ਪਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਕਾ ਦੀਦਾਰ ਕਰਾਇ ਦੇਮਾਂਗਾ। ਏਥੋਂ ਨਾ ਜਾਣੇ ਕਾ ਨੇਮ ਪਾਵੇ, ਜਾਵੇ ਨਾ। ਉਸ ਸਿੰਘ ਕੇ ਸਾਰੇ ਤੁਰ ਜਾਣੇ ਵਾਲੇ ਸੰਕਲਪ ਸੀ ਸੋ ਸਭ ਮਿਟ ਗਏ। ਕ੍ਰੋਧ ਭੀ ਹਟ ਗਿਆ।

## ਸੁਹੇਲ ਸਿੰਘ ਨੂੰ ਸਜ਼ਾ

ਸੁਹੇਲ ਸਿੰਘ ਨੇ ਏਕ ਬੁੱਢੇ ਸਿੰਘ ਕੋ ਮਾਰਿਆ। ਗੁਰੂ ਜੀ ਬਚਨ ਕੀਤਾ ਜੇਕਰ ਸਿੰਘਾਂ ਨੂੰ ਮਾਰਨਾ ਹੈ ਤਾਂ ਚਲੇ ਜਾਓ। ਸੁਹੇਲ ਸਿੰਘ ਨੇ ਕਹਾ ਜੀ ਸਰਾਫ ਤੋਂ ਡਰਦੇ ਹੈਂ, ਹੋਰ ਜੋ ਧੁਆਡੀ ਰਜ਼ਾਇ ਹੈ ਤਿਸੀ ਤਰਾਂ ਕਰੋ। ਸਾਨੂੰ ਜਾਣ ਨੂੰ ਹੋਰ ਥਾਉਂ ਨਹੀਂ ਹੈ। ਔਗੁਣ ਕੀਤੇ ਹਰ ਨਾ ਚਿਤਾਰੇ ਤਾਂ ਬਚਾਂਗੇ। ਜੇ ਲੇਖਾ ਲਿਆ ਤਾਂ ਸਾਡਾ ਕੁਝ ਨਹੀਂ ਬਣਨਾ। ਹਰ ਬਖਤ ਕੇ ਗੁਨਾਹੀ ਹਾਂ। ਆਪ ਬਖਸ਼ੋ ਜਿਮੇ ਬਖਸ਼ਣਾ ਹੈ। ਫੇਰ ਨਹੀਂ ਮੈਂ ਮਾਰਦਾ ਹਾਂ (ਹੀਰਾ ਸਿੰਘ ਕੁਬਿਆਂ ਵਾਲੇ ਨੂੰ ਮਾਰਿਆ ਸੀ)। ਗੁਰੂ ਜੀ ਬਚਨ ਕੀਤਾ ਮੂੰਹ ਕਾਲਾ ਕਰਕੇ ਬਖਸ਼ਾਓ ਜਾਇਕੇ। ਜਿਸਨੂੰ ਮਾਰਿਆ ਹੈ ਉਸਨੂੰ ਕਹੋ ਕਿ ਮੈਂ ਭੁੱਲ ਗਿਆ ਹਾਂ। ਸੁਹੇਲ ਸਿੰਘ ਮੂੰਹ ਕਾਲਾ ਕਰਕੇ ਕਿਹਾ ਕਿ ਮੈਨੂੰ ਬਖਸ਼ੋ। ਬਚਨ ਹੋਇਆ ਜਾਹ ਮੂੰਹ ਧੋਇ ਆਓ।

## ਸਪਾਹੀਆਂ ਦਾ ਕਹਿਣ

ਜੇਕਰ ਕੋਈ ਸਪਾਹੀਆਂ ਸੇ ਪੁਛਦਾ ਹੈ ਤਾਂ ਕੈਂਹਦੇ ਹੈਂ ਏਥੋਂ ਦੇ ਖਰਚ ਦਾ ਕੋਈ ਅੰਤ ਨਹੀਂ ਹੈ ਤੇ ਆਮਦਨੀ ਭੀ ਬੇਅੰਤ ਹੈ। ਏਸ ਘਰ ਬਰਗਾ ਤਾਂ ਕੋਈ ਰਾਜਾ ਸਾਧੂ ਭੀ ਨਹੀਂ ਹੈ। ਕਿਉਂ ਕੋਈ ਜਾਗੀਰ ਨਹੀਂ ਹੈ, ਜਮੀਨ ਨਹੀਂ ਹੈ। ਖੁਦਾ ਇਸ ਘਰ ਕੋ ਤੋਰੀ ਜਾਂਦਾ ਹੈ। ਖੁਦਾ ਕਾ ਸਾਇਆ ਹੈ ਇਨਾਂ ਉਪਰ। ਅਤੁੱਟ ਭੰਡਾਰਾ ਹੈ। ਕੋਈ ਕਿਸੇ ਵੇਲੇ ਆਵੇ ਉਸੇ ਵੇਲੇ ਪ੍ਰਸ਼ਾਦਾ ਰੱਜਣ ਜੋਗਾ ਮਿਲਦਾ ਹੈ।

## ਜੁੱਧ ਦੇ ਆਸਾਰ

ਏਕ ਪਠਾਣ ਨੂੰ ਕਮਿਸ਼ਨਰ ਨੇ ਪਾਂਚ ਹਜ਼ਾਰ ਰੁਪਈਆ ਦੇ ਕੇ ਭੇਜਿਆ ਕੇ ਜੋ ਕਾਬਲ ਕਾ ਬਾਦਸ਼ਾਹ ਹੈ ਤਿਸਕੋ ਮਾਰ ਆਓ। ਉਸਨੇ ਜਾ ਕੇ ਪਸਤੌਲ ਚਲਾਇਆ। ਹਥ ਕੰਬਣੇ

ਸੋ ਸਿਸਤ ਚੁੱਕੀ ਗਈ, ਨਾ ਲਗੀ। ਉਸਕੋ ਫੜਕੇ ਪੁੱਛਿਆ ਸਚ ਕਹੁ ਤੂੰ ਮੇਰੇ ਉਤੇ ਬਾਰ ਕਿਉਂ ਕੀਤਾ। ਕਹਾ ਕਿ ਮੇਰੇ ਕੋ ਪਾਂਚ ਹਜ਼ਾਰ ਰੁਪਈਆ ਦੇਨਾ ਕੀਤਾ ਸੀ ਕਮਿਸ਼ਨਰ ਨੇ ਕਿ ਇਸਕੋ ਮਾਰ ਦਿਓ। ਉਸੀ ਵਕਤ ਕਾਬਲ ਵਾਲੇ ਨੇ ਪ੍ਰਵਾਨਾ ਰੂਸ ਕੋ ਲਿਖਿਆ ਕਿ ਅਸੀਂ ਦੋਹਾਂ ਤਰਫਾਂ ਦੇ ਵਿਚਾਲੇ ਆਇਕੇ ਮਾਰ ਖਾਂਦੇ ਹਾਂ। ਹੋਰ ਹਾਲ ਭੀ ਲਿਖਿਆ ਏਨਾਂ ਫਰੰਗੀਆਂ ਨੂੰ ਸਾਡੇ ਗਲੋਂ ਲਾਹੋ, ਮੇਰੇ ਮਾਰਨੇ ਕੋ ਯੇ ਯਤਨ ਕੀਆ ਹੈ। ਅਬ ਸਾਡੀ ਸਹਾਇਤਾ ਕਰੋ।

ਕਾਬਲ ਵਾਲੇ ਕਾ ਪ੍ਰਵਾਨਾ ਦੇਖਕੇ ਰੂਸ ਵਾਲੇ ਬਾਦਸ਼ਾਹ ਨੇ ਫਰੰਗੀਆਂ ਨੂੰ ਲਿਖਿਆ ਯਾ ਤੇ ਪੰਜਾਬ ਦੇਸ ਛੋਡ ਕੇ ਚਲੇ ਜਾਓ ਕਲਕੱਤੇ ਯਾ ਨੰਦਨ, ਨਹੀਂ ਜਾਣਾ ਤਾਂ ਜੁੱਧ ਕਰੋ। ਅਬ ਡੇਰ ਨਹੀਂ ਹੈ। ਰੂਸ ਕਾ ਪ੍ਰਵਾਨਾ ਦੇਖਕੇ ਫਰੰਗੀਆਂ ਕੀ ਅਕਲ ਗੁੰਮ ਹੋ ਗਈ, ਕੋਈ ਸਮਝ ਨਹੀਂ ਆਉਂਦੀ ਹੈ। ਮੋੜਕੇ ਕੋਈ ਉੱਤਰ ਨਹੀਂ ਭੇਜਿਆ ਰੂਸ ਕੋ ਤੇ ਜੁੱਧ ਕਾ ਤਿਆਰਾ ਕੀਤਾ ਹੈ। ੧੯੫੬ ਅਸੂ ਕੇ ਮਹੀਨੇ ਲਾਮ ਕਾ ਜੋਰ ਸੀ। ਗੁਦਾਮ ਇਕੱਠਾ ਕਰੀ ਜਾਂਦੇ ਹੈਂ। ਪੱਤਰੀ ਵਾਲਾ ਭੀ ਲਿਖਦਾ ਹੈ ਸਤ ਗ੍ਰਹਿ ਇਕਠੇ ਹੋਣੇ ਹੈਂ ਕੱਤੇਂ ਮਘਰ ਕੇ ਮਹੀਨੇ ਮੈ। ਕੈਰੋਂ ਪਾਂਡਵਾਂ ਵਰਗਾ ਜੁਧ ਹੋਵੇਗਾ, ਪਿਰਥੀ ਖਪ ਜਾਵੇਗੀ। ਆਟੇ ਮੈ ਲੂਣ ਰਹਿ ਜਾਵੇਗੀ।

## ਦੈਂਤ ਅਤੇ ਸਾਧ

ਸੱਦਾ ਸਿੰਘ ਛੂਤੀਏ ਨੇ ਕਿਹਾ ਕਿ ਡੇਰੇ ਵਿਚ ਦੈਂਤ ਰਹਿੰਦੇ ਹੈਂ। ਗੁਰੂ ਮਹਾਰਾਜ ਜੀ ਬਚਨ ਕੀਤਾ ਸਾਨੂੰ ਦੈਂਤ ਹੀ ਚੰਗੇ ਹੈਂ ਤੇਰੇ ਜੈਹੇ ਸਾਧ ਨਾਲੋਂ।



# ਛਪੰਜੇ ਦਾ ਕਾਲ

### ਜੈ ਗੁਪਾਲ ਨੂੰ ਉੱਤਰ

ਨਹਿਰ ਕਾ ਬਾਬੂ ਜੈ ਗੁਪਾਲ (ਜਾਮਕੇ ਜ਼ਿਲਾ ਸਿਆਲਕੋਟ) ਆਇਆ। ਕਹਿਣ ਲਗਾ ਜੀ ਕੋਈ ਜਾਗੀਰ ਹੈ ? ਗੁਰੂ ਜੀ ਬਚਨ ਕੀਤਾ ਜਾਗੀਰ ਨਹੀਂ ਸਤਿਗੁਰੂ ਰਾਮ ਸਿੰਘ ਜੀ ਕਾ ਪ੍ਰਤਾਪ ਹੈ। ਸੈ ਸੈ ਕੀਆਂ ਕਈ ਪੰਗਤਾਂ ਲਗਦੀਆਂ ਹੈਂ। ਉਸ ਸਮੇਂ ਬਾਂਗੜ ਕੇ ਲੋਕ ਬਹੁਤ ਔਂਦੇ ਥੇ। ਬਾਬੂ ਨੇ ਕਿਹਾ ਚੜਦੇ ਲੈਂਹਦੇ ਤਕ ਐਸਾ ਲੰਗਰ ਨਹੀਂ ਹੈ ਕਿਤੇ। ਅੱਠੇ ਪਹਿਰ ਕੋਈ ਕਿਸੇ ਵੇਲੇ ਆਵੇ ਪ੍ਰਸ਼ਾਦਾ ਮਿਲਦਾ ਹੈ। ਗਰੀਬ ਮੰਗਤੇ ਲੋਕ ਅਸੀਸਾਂ ਦੇਂਦੇ ਚਲੇ ਜਾਂਦੇ ਹੈਂ।

### ਛੁੱਟੀ ਨਹੀਂ...

ਜ਼ਿਲੇ ਨੇ ਗੁਰੂ ਮਹਾਰਾਜ ਜੀ ਕੋ ਸੱਦਿਆ। ਕਹਿਣੇ ਲਗਾ ਅਬ ਨਹੀਂ ਹਮ ਤੁਮਕੋ ਛੁੱਟੀ ਦੇਗਾ। ਤੁਮ ਛੁੱਟੀ ਲਾਟ ਸੇ ਲਵੋ। ਤੁਮ ਪਟਿਆਲੇ ਕੇ ਇਲਾਕੇ ਮੇਂ ਕਿਉਂ ਗਏ ਸੇ। ਗੁਰੂ ਜੀ ਬਚਨ ਕੀਤਾ ਦੋ ਜਗਾ ਤਾਂ ਜਰੂਰ ਗਏ ਹੈਂ ਸੋ ਪੁੱਛ ਕੇ ਗਏ ਹੈਂ। ਅਸੀਂ ਕਾਹਨੂੰ ਛੁੱਟੀ ਲੈਣੀ ਹੈ। ਰਾਮਦਾਸਪੁਰੇ ਸਾਹਿਬ ਨੂੰ ਮੁੜ ਆਏ।[੧]

### ਕਾਲ

ਕਾਲ ਬਹੁਤ ਪੈ ਗਿਆ। ਬੀਕਾਨੇਰ ਥਲੀ ਸਭ ਲੋਕ ਉੱਜੜਕੇ ਆਏ ਗੁਰੂ ਜੀ ਕੇ ਦਰ ਪਰ। ਛੇ ਛੇ ਸੈ ਕੀ ਪੰਗਤ ਲਗਦੀ ਤੇ ਧੰਨ ਧੰਨ ਹੋਇ ਰਹੀ ਹੈ ਕਿ ਐਸਾ ਸਦਾ ਬਰਤ ਕਹੀਂ ਨਹੀਂ ਹੈ ਚਾਰ ਕੁੰਟ ਮੈ। ਅਜ ਰੱਜ ਕੇ ਛਕਿਆ ਹੈ। ਜਿਨਾਂ ਚਿਰ ਮਰਜੀ ਉਤਨਾ ਚਿਰ ਕੋਈ ਰਹੇ। ਪ੍ਰਸ਼ਾਦਾ ਨਿਤ ਪ੍ਰਤੀ ਮਿਲਦਾ ਹੈ। ਧੰਨ ਗੁਰੂ ਹੈ। ਬਾਰਸ਼ ਨਾ ਹੋਣੇ ਸੇ ਸੁਣਿਆ ਹੈ ਕਿ ਬਾਰਾਂ ਹਜਾਰ ਬਾਗੜੀਆਂ ਨੇ ਸੰਗਰੂਰ ਮੈ ਦਾਣੇ ਲੁੱਟੇ ਭੁਖੇ ਮਰਦਿਆਂ ਨੇ । ਖਾਣ ਵਾਲੀ ਚੀਜ਼ ਚੁਕਣੀ ਹੋਰ ਨਹੀਂ ਛੇੜਨੀ। ਉਨਾਂ ਨੇ ਸਮਝਿਆ ਜੋ ਸਾਨੂੰ ਕੈਦ ਕਰੇਗਾ ਆਪੇ ਖਾਣ ਨੂੰ

---

੧. ਇਸੇ ਸਾਲ ਹਾੜ ਵਿਚ ਮੈਣ ਦੁਵਾਬ ਦੇ ਦੌਰੇ ਤੋਂ ਵਾਪਸੀ ਤੇ ਗੁਰੂਸਰ (ਲੱਲੀਂ) ਲੰਗਰ ਕੀਤਾ ਸੀ। ਇਹ ਥਾਂ ਸ੍ਰੀ ਭੈਣੀ ਸਾਹਿਬ ਦੇ ਨੇੜੇ ਹੈ ਪਰ ਰਿਆਸਤ ਪਟਿਆਲ ਦੀ ਹਦੂਦ ਵਿਚ ਪੈਂਦੀ ਹੈ। ਜ਼ਿਲ੍ਹਾ ਪਿਛਲੇ ਸਾਲੀਂ ਨਿਮਾਣੀ ਦੇ ਇਕੱਠ ਤੋਂ ਚਿੜਿਆ ਹੋਇਆ ਸੀ, ਇਸ ਲਈ ਛੁੱਟੀ ਰੋਕਣ ਲਈ ਕੋਈ ਨਾ ਕੋਈ ਬਹਾਨਾ ਭਾਲਦਾ ਸੀ।

ਦੇਵੇਗਾ। ਏਕ ਆਦਮੀ ਕਣਕ ਦੋ ਸੌ ਮਣ ਸਾਫ ਕਰਦਾ ਸੀ। ਹੱਥਾਂ ਨਾਲ ਹੀ ਚੁੱਕ ਲਈ। ਬਣੀਆ ਦੇਖਦਾ ਹੀ ਰਹਿ ਗਿਆ ਕੁਝ ਪੇਸ਼ ਨਾ ਗਈ। ਲੁਦਿਹਾਣੇ ਤੀਨ ਦਿਨ ਕੀ ਰੋਟੀ ਦੇਣੀ ਕਰਕੇ ਦਰਵਾਜੇ ਬੰਦ ਰਖੇ ਲੁੱਟ ਥੀਂ ਡਰਦੇ।

## ਭੁੱਖੇ ਨੂੰ ਰੋਟੀ ਦਿਆਂਗੇ

ਛਪੰਜਾ ਕੇ ਕਾਲ ਮੈ ਛੁੱਟੀ ਚਾਰ ਮਹੀਨੇ ਕੀ ਮੰਗੀ ਉਗਰਾਹੀ ਕੋ ਤਾਂ ਫਰੰਗੀ ਨੇ ਕਹਿਆ ਏਨ੍ਹਾਂ ਬਾਗੜੀਆਂ ਕੋ ਰੋਟੀ ਨਾ ਦਿਓ। ਬਚਨ ਹੋਇਆ ਸੱਦਣ ਕਿਸੇ ਨੂੰ ਜਾਂਦੇ ਨਹੀਂ, ਆਏ ਨੂੰ ਪ੍ਰਸ਼ਾਦਾ ਦੇਂਦੇ ਹਾਂ। ਭੁੱਖੇ ਨੂੰ ਜਾਣ ਨਹੀਂ ਦੇਂਦੇ। ਜਿਤਨਾ ਚਿਰ ਅੰਦਰ ਦਾਣੇ ਹੈਂ ਉਤਨਾਂ ਚਿਰ ਲੰਗਰ ਬੰਦ ਨਹੀਂ ਹੁੰਦਾ ਹੈ। ਦੇਈ ਜਾਣਾ ਹੈ। ਸਚੇ ਪਾਤਸ਼ਾਹ ਕਾ ਲੰਗਰ ਚਲਾਇਆ ਹੋਇਆ ਹੈ, ਤੋਟ ਨਹੀਂ ਆਉਂਦੀ। ਫਰੰਗੀ ਨੇ ਕਹਾ ਜਬ ਦਾਣੇ ਬੀ ਮੁਕ ਗਏ ਫੇਰ ਕਿਆ ਕਰੋਗੇ। ਬਚਨ ਕੀਤਾ ਗੁਰੂ ਜੀ ਡੇਰੇ ਕੀਆਂ ਕੜੀਆਂ ਬੇਚਕੇ ਬੀ ਲੰਗਰ ਮੈ ਪਾਇ ਦੇਵਾਂਗੇ ਪਰ ਲੰਗਰ ਬੰਦ ਨਹੀਂ ਹੋਵੇਗਾ। ਫਰੰਗੀ ਬੋਲਿਆ ਯੇਹ ਤੋਂ ਅੱਛੀ ਬਾਤ ਹੈ ਅਗਰ ਕੋਈ ਐਸੀ ਬਾਤ ਹੋ ਗਈ ਫਿਰ ਕਿਆ ਕਰੋਗੇ। ਬਚਨ ਹੋਇਆ ਅਸੀ ਬੀ ਇਹਨਾਂ ਕੇ ਸਾਥ ਹੀ ਤੁਰ ਪਵਾਂਗੇ।

ਫਰੰਗੀ ਖੁਸ਼ ਹੋਇ ਕੇ ਕਹਾ ਐਸਾ ਲੰਗਰ ਔਰ ਕਹੀਂ ਨਹੀਂ ਹੈ। ਨੰਦਨ ਤਾਈਂ ਉਪਮਾ ਹੋਇ ਰਹੀ ਹੈ। ਲੰਗਰ ਬਾਸਤੇ ਫਰੰਗੀ ਪ੨ ਮੁਰੱਬੇ ਜ਼ਮੀਨ ਦੇਂਦਾ ਸੀ। ਗੁਰੂ ਹਰੀ ਸਿੰਘ ਜੀ ਬਚਨ ਕੀਤਾ ਇਹ ਜ਼ਮੀਨਾਂ ਤਾਂ ਸਾਡੀਆਂ ਹੀ ਹੈਂ ਅਸਾਂ ਲੈ ਹੀ ਲੈਣੀਆਂ ਹੈਂ, ਦੇਨਾ ਹੈਂ ਤਾਂ ਬਲੈਤ ਬਿਚੋਂ ਦੇ। ਸੁਣ ਕੇ ਫਰੰਗੀ ਫੇਰ ਨਹੀਂ ਬੋਲਿਆ, ਚੁਪ ਹੋਇ ਗਿਆ।

ਰਾਮਦਾਸਪੁਰੇ ਮੇਂ ਸਰਬ ਜਾਤਾਂ ਕੋ ਪ੍ਰਸ਼ਾਦਾ ਮਿਲਦਾ ਹੈ। ਜੋ ਆ ਜਾਏ ਉਸੀ ਵੇਲੇ ਪੰਗਤ ਲਗ ਜਾਵੇ। ਕੋਈ ਇਨਕਾਰ ਨਹੀਂ। ਗਿਨਤੀ ਕੁਝ ਨਹੀਂ। ਹਮੇਸ਼ ੪੦੦-੬੦੦ ਦੀ ਪੰਗਤ ਲਗਣੀ। ਬੇਅੰਤ ਖਰਚ ਸੀ। ਇਕ ਬੁਖਾਰੀ ਨਾ ਮੁੱਕੀ ਤੇ ਇਕ ਠੇਕੀ ਮੱਕੀ ਕੀ ਨਾ ਮੁੱਕੀ। ਕਣਕ ਦੇ ਪ੍ਰਸ਼ਾਦੇ ਮੱਕੀ ਦਾ ਦਲੀਆ ਖਿਚੜੀ ਪ੍ਰਸ਼ਾਦਾ ਬਡਾ ਹੀ ਅੰਮ੍ਰਿਤ ਬਣੇ। ਰੱਜ ਰੱਜ ਕੇ ਛਕਾਉਂਦੇ ਰਹੇ। ਬਾਗੜੀਏ ਲੋਕ ਕਹਿੰਦੇ ਸੇ ਐਸਾ ਭੋਜਨ ਰੱਜਕੇ ਕਿਸੇ ਨਹੀਂ ਛਕਾਇਆ। ਏਹ ਭੰਡਾਰਾ ਅਤੁੱਟ ਹੈ। ਏਤਨਿਆਂ ਜੀਆਂ ਕੋ ਰੱਜਵਾਂ ਪ੍ਰਸ਼ਾਦਾ ਕੌਣ ਦਿੰਦਾ ਹੈ ਰੋਜ ? ਏਥੇ ਰੋਜ ਰਾਤ ਦਿਨੇ ਬਰਤਦਾ ਰਹਿੰਦਾ ਹੈ ਅਠੇ ਪਹਿਰ, ਭਾਵੇਂ ਕੋਈ ਅੱਧੀ ਰਾਤ ਕੋ ਆਵੇ ਉਸ ਵਕਤ ਭੀ ਦੇ ਦੇਂਦੇ ਹੈਂ। ਹੱਟੀ ਦੇ ਅਗੇ ਡਿਉੜੀ ਦੀ ਅਲਮਾਰੀ ਵਿਚ ਹਰ ਵਕਤ ਪ੍ਰਸ਼ਾਦੇ ਜਮਾ ਰਹਿੰਦੇ ਹੈਂ। ਦਾਲਾ ਕਰੜਾ ਤਾਸ ਮੈ ਹਾਜ਼ਰ ਰਹਿੰਦਾ ਹੈ।

ਮਹੰਤ ਗੁਰਦਿੱਤ ਸਿੰਘ ਨੇ ਕਹਾ ਜੀ ਹਜਾਰਾਂ ਦੇ ਟੋਲੇ ਔਂਦੇ ਹੈਂ। ਗੁਰੂ ਜੀ ਬਚਨ ਕੀਤਾ ਉਨਾਂ ਨੇ ਔਣੋਂ ਨਹੀਂ ਹਟਣਾ ਤੇ ਅਸਾਂ ਦੇਣੋਂ ਨਹੀਂ ਹਟਣਾ। ਜਦ ਦਾਣੇ ਮੁੱਕਣਗੇ ਤਾਂ ਅਸੀਂ ਭੀ ਉੱਜੜ ਚਲਾਂਗੇ ਰੁਆਲਸਰ ਨੂੰ।

## ਰੱਛਿਆ ਕੀਤੀ

ਗੁਰੂ ਜੀ ਕੀ ਊਠਣੀ ਦਰਿਆਇ ਲੰਘਦਿਆਂ ਜਿਲ੍ਹਣ ਮੈ ਫਸ ਗਈ। ਜੋੜਾ ਸਿੰਘ ਸੀ ਉਸਨੇ ਉਚੀ ਉਚੀ ਪੁਕਾਰਿਆ ਕਿ ਊਠਣੀ ਕਢਾਓ। ਏਕ ਸਰੀਰ ਪ੍ਰਮੇਸਰ ਰੂਪ ਧਾਰੀ ਬੈਠਾ ਸੀ। ਓਸਨੇ ਗੋਡੇ ਕੇ ਹੇਠਾਂ ਰੱਸਾ ਪਾਇਕੇ ਇਕ ਪੈਰ ਕੱਢਿਆ। ਇਸ ਤਰਾਂ ਜੁਗਤ ਨਾਲ ਦੂਆ ਕੱਢਕੇ ਬਾਹਰ ਕੀਤਾ। ਖਿਚਕੇ ਬਾਹਰ ਕੀਤੀ ਊਠਣੀ ਇਕੱਲੇ ਨੇ। ਗੁਰੂ ਜੀ ਰੱਛਿਆ ਕੀਤੀ।

## ਲੰਗਰ ਦੀ ਉਪਮਾ

ਤਸੀਲਦਾਰ ਆਇਆ, ਗੁਰੂ ਮਹਾਰਾਜ ਜੀ ਕਾ ਦਰਸ਼ਨ ਕੀਤਾ। ਲੰਗਰ ਕੀ ਉਪਮਾ ਕਰਨੇ ਲਗਾ। ਕੋਲੋਂ ਹੌਲਦਾਰ ਨੇ ਕਹਾ ਕਿ ਸੌ ਸੌ ਸੱਠ ਸੱਠ ਕੀਆਂ ਪੰਗਤਾਂ ਲਗਦੀਆਂ ਹੈਂ। ਓਹ ਚਲੇ ਜਾਂਦੇ ਹੈਂ ਹੋਰ ਆਇ ਜਾਂਦੇ ਹੈਂ। ਕੁਝ ਅੰਤ ਨਹੀਂ ਬੇਅੰਤ ਲੰਗਰ ਬਰਤਦਾ ਹੈ। ਸਾਰਾ ਦਿਨ ਜੋ ਰਾਹੀ ਫਕੀਰ ਚੂੜ੍ਹਾ ਚਮਾਰ ਸਰਬ ਜਾਤਾਂ ਖਾਇ ਖਾਇਕੇ ਅਸੀਸਾਂ ਦੇਂਦੇ ਜਾਂਦੇ ਹੈਂ। ਬਾਗੜੀਏ ਸਾਰਾ ਦਿਨ ਔਂਦੇ ਜਾਂਦੇ ਹੈਂ। ਦਾਣਾ ਭੀ ਸਰਬ ਪਸ਼ੂਆਂ ਕੋ ਮਿਲਦਾ ਹੈ। ਐਸੇ ਕਾਲ ਮੈ ਕੌਣ ਪਸ਼ੂਆਂ ਕੋ ਪਾਤਾ ਹੈ। ਤਸੀਲਦਾਰ ਦੇਖ ਸੁਣਕੇ ਅਸਚਰਜ ਰਿਹਾ।

## ਗ੍ਰੰਥ ਸਾਹਿਬ ਅੰਗ੍ਰੇਜ਼ੀ ਮੇਂ

ਖਬਰ ਹੋਈ ਕਿ ਏਕ ਮੁਕਾਲਫ ਅੰਗਰੇਜ਼ ਗੁਰਮੁਖੀ ਪੜ੍ਹਿਆ ਹੈ। ਗ੍ਰੰਥ ਸਾਹਿਬ ਕੇ ਅਰਥ ਕਰਕੇ ਸਾਰਾ ਅੰਗਰੇਜ਼ੀ ਮੈ ਲਿਖਿਆ ਹੈ।

## ਖੱਚਰ ਘੋੜੇ ਤਿਆਰ ਰੱਖੋ

ਗਾਰਦ ਮੈ ਪ੍ਰਵਾਨਾ ਆਇਆ। ਨੰਬਰਦਾਰਾਂ ਨੂੰ ਸੱਦਕੇ ਸੁਣਾਇਆ ਖੱਚਰ ਘੋੜਾ ਤਿਆਰ ਰੱਖੋ, ਪਿਸ਼ਾਵਰ ਕੀ ਲਾਮ ਲਗੀ ਹੈ। ਜਬ ਲੋੜ ਹੋਵੇਗੀ ਤਬੀ ਲੀਆ ਜਾਵੇਗਾ। ਨੰਬਰਦਾਰਾਂ ਨੇ ਕਿਹਾ ਜੀ ਸਾਡੇ ਪਾਸ ਤਾਂ ਕੋਈ ਨਹੀਂ ਹੈ, ਨਾਮਧਾਰੀਆਂ ਕੇ ਹੀ ਡੇਰੇ ਵਿੱਚ ਹੈਂ ਖੱਚਰ ਘੋੜੇ। ਪਹਿਲੇ ਕਣਕ ੩੫ ਸੇਰ ਸੀ ਫੇਰ ੨੫ ਸੇਰ ਹੋ ਗਈ। ਰੁਪਈਏ ਪੰਡ ਤੂੜੀ ਕੀ। ਬਾਕੀ ਜਗਾ ਸਵਾ ਰੁਪਏ ਪੰਡ ਤੂੜੀ ਕੀ। ਅਨਕ ਭਾਂਤ ਕੀ ਮਾਰ ਦੋਖੀ ਦੈਂਤਾਂ ਨੂੰ। ਬੱਢ ਟੂਕ ਮਾਰ ਧਾੜ ਤੁਰੀ ਹੈ।

ਕਈਆਂ ਸਿੰਘਾਂ ਨੇ ਪੁਛਿਆ ਜੀ ਲਾਮ ਤਾਂ ਬੱਝ ਪਿਆ ਹੈ, ਅਸੀਂ ਆਇ ਜਾਈਏ ? ਗੁਰੂ ਜੀ ਬਚਨ ਕੀਤਾ ਭਾਈ ਬਿਨਾ ਛੇੜ ਛਿੜੀ ਥੀਂ ਨਹੀਂ ਤੁਰਨਾ ਘਰ ਛੱਡਕੇ। ਜਦ ਪਸ਼ੌਰ ਤੋਪ ਦਗੀ ਤਾਂ ਤੁਰਨਾ।

## ਅਸੀਂ ਤਾਂ ਉਡੀਕਦੇ ਹਾਂ

ਏਕ ਸਿੰਘ ਨੇ ਕਿਹਾ ਜੀ ਅਸੀਂ ਦੇਖ ਆਏ ਹੈਂ ਸੁਹੇਵੇ ਸਾਹਿਬ । ਮੈਂ ਨੇਤਰੀਂ ਦੇਖਕੇ ਆਇਆ ਹਾਂ ਪਿੱਪਲ ਨੇ ਜੰਡ ਖਾਇ ਲਿਆ ਹੈ। ਦਸਮ ਗੁਰੂ ਜੀ ਕਾ ਵਾਕ ਹੈ ਜੰਡ ਨੂੰ ਪਿਪਲ

ਜਾਂ ਖਾਇ ਜਾਏਗਾ ਤਾਂ ਉਸ ਸਮੇਂ ਰੂਸ ਆਇ ਜਾਏਗਾ। ਸੋ ਸਮਾ ਆਇਆ ਹੈ ਅਰ ਲਾਮ ਬੀ ਬੱਝਾ ਹੈ। ਅੰਨ ਕਾਲ ਤ੍ਰਿਣ ਕਾਲ ਭੀ ਪਿਆ ਹੈ। ਗੁਰੂ ਜੀ ਬਚਨ ਕੀਤਾ ਸਾਡੇ ਭਾ ਦਾ ਕੋਈ ਕਾਲ ਨਹੀਂ ਹੈ। ਅਸੀਂ ਤਾਂ ਸਗੋਂ ਰਾਜੀ ਹੋਏ ਹੈਂ। ਸਾਨੂੰ ਤਾਂ ਉਡੀਕਦਿਆਂ ਨੂੰ ਇਹ ਦਿਨ ਆਇਆ ਹੈ। ਚਾਲੀ ਸਾਲ ਹੋਏ ਹੈਂ ਤਿਆਰੀ ਹੁੰਦਿਆਂ ਨੂੰ। ਅਸੀਂ ਤਾਂ ਉਡੀਕਦੇ ਹਾਂ ਸੋ ਦਿਨ ਆਵੇ ਜਿਸ ਦਿਨ ਸਤਿਗੁਰੂ ਜੀ ਕਾ ਦਰਸ਼ਨ ਹੋਵੇ। ਸਤਿਗੁਰੂ ਜੀ ਲਿਖ ਭੇਜਿਆ ਸੀ ਕਿ ਜਦ ਰੂਸ ਪੰਜਾਬ ਮੈ ਆਵੇਗਾ ਤਾਂ ਅਸੀਂ ਆਵਾਂਗੇ। ਅਸੀਂ ਤਾਂ ਉਡੀਕਦੇ ਹਾਂ ਏਸ ਦਿਨ ਨੂੰ।

## ਬਾਬਾ ਖੇਮ ਸਿੰਘ ਬੇਦੀ

ਖਬਰ ਆਈ ਕਿ ਖੇਮ ਸਿੰਘ ਬੇਦੀ ਨੇ ਫ਼ੌਜ ਕੇ ਸਿੰਘਾਂ ਨੂੰ ਅੰਮ੍ਰਿਤ ਛਕਾਇਕੇ ਆਪਣੇ ਕਰ ਲਏ ਹੈਂ। ਫ਼ਰੰਗੀਆਂ ਨੂੰ ਭਰਮ ਪੈ ਗਿਆ ਕਿ ਰੌਲਾ ਨਾ ਪੈ ਜਾਵੇ। ਖੇਮ ਸਿੰਘ ਕੋ ਫੜਕੇ ਲੈ ਗਏ ਹੈਂ। ਪੋਠੋਹਾਰ ਕੇ ਮੁਲਖ ਮੈ ਰਹਿੰਦੇ ਸੇ।[੧]

## ਜੇ ਬੂਰਾ ਨਹੀਂ ਦੇਣਾ

ਗੁਲਾਬ ਸਿੰਘ ਥੀਂ ਖੰਡ ਦਾ ਬੂਰਾ ਲੈਂਦਾ ਰਿਹਾ ਤੁਰਕ ਹੌਲਦਾਰ। ਫੇਰ ਦੇਣੋਂ ਬੰਦ ਹੋਇਆ ਤਾਂ ਤੁਰਕ ਕਹੇ ਅੰਦਰ ਨਾ ਬੜੀਂ ਜੇਕਰ ਬੂਰਾ ਨਹੀਂ ਲਿਆਇਕੇ ਦੇਣਾ ਹੈ। ਤੇਰਾ ਕੁਛ ਮਤਲਬ ਨਹੀਂ ਹੈ ਅੰਦਰ ਬੜਨ ਕਾ।

## ਇਹ ਘਰ ਖੁਦਾ ਕਾ ਹੈ

ਗਰੀਬ ਲੋਕ ਕਹਿੰਦੇ ਹੈਂ ਇਸ ਡੇਰੇ ਨੂੰ ਕਿਤਨੀ ਜਾਗੀਰ ਹੈ। ਜਾਂ ਕਹਿਣਾ ਜਾਗੀਰ ਨਹੀਂ ਹੈ ਤਾਂ ਬਾਗੜੀਆਂ ਨੇ ਕਹਿਣਾ ਕਿ ਏਹ ਘਰ ਪਰਮੇਸਰ ਜੀ ਕਾ ਹੈ! ਏਸ ਛਪੰਜਾ ਸਾਲ ਮੈ

---

੧. ਬਾਬਾ ਖੇਮ ਸਿੰਘ ਬੇਦੀ ਬਾਬਾ ਸਾਹਿਬ ਸਿੰਘ ਬੇਦੀ ਜੀ ਦੇ ਪੋਤਰੇ ਸਨ। ਆਪ ਸ਼ੁਰੂ ਤੋਂ ਹੀ ਅੰਗਰੇਜ਼ੀ ਸਰਕਾਰ ਦੇ ਵਫ਼ਾਦਾਰ ਰਹੇ। ਇਸੇ ਕਰਕੇ ਬਾਬਾ ਜੀ ਦੀ ਜਾਗੀਰ ਜਾਰੀ ਰਹੀ। ਮਿੰਟਗੁਮਰੀ ਇਲਾਕੇ ਵਿਚ ਜ਼ਮੀਨਾਂ ਵਸਾਉਣ ਵਿਚ ਸਰਕਾਰ ਦੀ ਸੇਵਾ ਬਦਲੇ ਆਪ ਨੂੰ ਖਿੱਲਤ ਅਤੇ ਜਾਗੀਰ ਪ੍ਰਾਪਤ ਹੋਈ। ਪੋਠੋਹਾਰ ਦੇ ਇਲਾਕੇ ਬਾਬਾ ਜੀ ਦੀ ਕਾਫ਼ੀ ਸਿੱਖੀ ਸੇਵਕੀ ਸੀ। ੧੮੭੭ ਈ. ਵਿਚ ਬਾਬਾ ਖੇਮ ਸਿੰਘ ਬੇਦੀ ਨੂੰ ਮਿੰਟਗੁਮਰੀ ਦਾ ਮੈਜਿਸਟਰੇਟ ਅਤੇ ਫੇਰ C.I.E ਅਤੇ K.C.I.E. ਮੁਨਸਿਫ ਬਣਾਇਆ। ਬਾਬਾ ਜੀ ਕੌਂਸਲ ਆਫ਼ ਸਟੇਟ ਦੇ ਮੈਂਬਰ ਵੀ ਰਹੇ। ਸਿੰਘ ਸਭਾ ਅੰਮ੍ਰਿਤਸਰ ਬਣਨ ਤੇ ਬਾਬਾ ਖੇਮ ਸਿੰਘ ਬੇਦੀ ਇਸ ਸੰਸਥਾ ਨਾਲ ਸੰਬੰਧਤ ਹੋ ਗਏ ਅਤੇ ਇਹਨਾਂ ਦੇ ਸਰਗਰਮ ਸਹਿਯੋਗ ਨਾਲ ਹੀ ਸਿੰਘ ਸਭਾ ਅੰਮ੍ਰਿਤਸਰ ਚਲਦੀ ਰਹੀ। ਕੁਛ ਸਮੇਂ ਬਾਅਦ ਬਾਬਾ ਜੀ ਦੀਵਾਨ ਬੂਟਾ ਸਿੰਘ ਲਾਹੌਰ, ਬਾਵਾ ਸੁਮੇਰ ਸਿੰਘ ਪਟਨਾ ਆਦਿ ਦੇ ਪ੍ਰਭਾਵ ਨਾਲ ਅੰਗਰੇਜ਼ਾਂ ਦੇ 'ਪ੍ਰਬਲ ਸਮਰਥਕ' ਨਾ ਰਹੇ ਅਤੇ ਗੁਪਤ ਰੂਪ ਵਿਚ ਮਹਾਰਾਜਾ ਦਲੀਪ ਸਿੰਘ ਅਤੇ ਉਸਦੇ ਮੁਖ ਸਹਿਯੋਗੀ ਸਰਦਾਰ ਠਾਕੁਰ ਸਿੰਘ ਸੰਧਾਂਵਾਲੀਏ ਨਾਲ ਸਹਿਯੋਗ ਕਰਨ ਲਗ ਪਏ। ਮਹਾਰਾਜਾ ਫ਼ਰੀਦਕੋਟ ਨੇ ਵੀ ਥੋੜਾ ਜਿਹਾ ਬਾਬਾ ਜੀ ਦਾ ਸਾਥ ਦਿੱਤਾ। ਕਲਸੀਆਂ ਸਟੇਟ ਦੇ ਬਾਵਾ ਨਿਹਾਲ ਸਿੰਘ ਸ੍ਰੀ ਹਰਿਗੋਬਿੰਦਪੁਰ ਨੇ 'ਖੁਰਸ਼ੀਦ-ਏ-ਖਾਲਸਾ' ਪੁਸਤਕ ਛਪਵਾਈ ਪਰ ਅੰਗਰੇਜ਼ ਅਤੇ ਅੰਗਰੇਜ਼ ਪ੍ਰਸਤਾਂ ਨੂੰ ਇਹ ਪੁਸਤਕ ਰਾਸ ਨਾ ਆਈ ਅਤੇ ਇਸ ਨੂੰ 'Disloyality' ਮੰਨਿਆ ਗਿਆ। ਇਸ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ 'ਗੁਰੂ' ਅਤੇ ਮਹਾਰਾਜਾ ਦਲੀਪ ਸਿੰਘ ਨੂੰ ਲਾਹੌਰ ਦਾ ਮਹਾਰਾਜਾ ਬਣਨ ਦਾ ਜ਼ਿਕਰ ਸੀ। ਬਾਬਾ ਖੇਮ ਸਿੰਘ ਬੇਦੀ ਨੇ ਇਸ ਪੁਸਤਕ ਦੀ ਹਮਾਇਤ ਕੀਤੀ। ਇਸ ਲਈ ਛੇਤੀ ਹੀ ਅੰਗਰੇਜ਼ਾਂ ਨੇ ਸਿੰਘ ਸਭਾ ਅੰਮ੍ਰਿਤਸਰ ਤੁੜਵਾ ਦਿੱਤੀ। ੧੯੦੫ ਈਸਵੀ ਵਿਚ ਬਾਬਾ ਜੀ ਚਲਾਣਾ ਕਰ ਗਏ।

ਰਾਜਿਆਂ ਕੇ ਭੀ ਲੰਗਰ ਬੰਦ ਹੋਇ ਗਏ ਹੈਂ। ਏਸ ਘਰ ਮੈ ਪਾਂਚ ਛੇ ਸੈ ਕੀ ਪੰਗਤ ਲਗਦੀ ਹੈ। ਜੈਸਾ ਸੁਣੀਦਾ ਸੀ ਤੈਸਾ ਹੀ ਡਿੱਠਾ ਹੈ। ਗਾਰਦ ਭੀ ਕਹਿੰਦੀ ਹੈ ਕਿ ਆਮਦਨੀ ਤਾਂ ਮਾਲੂਮ ਨਹੀਂ ਹੁੰਦੀ ਤੇ ਖਰਚ ਸਾਰਾ ਦਿਨ ਹੁੰਦਾ ਹੈ। ਆਠ ਪਹਿਰ ਪ੍ਰਸ਼ਾਦਾ ਬਰਤਦਾ ਹੈ। ਏਹ ਘਰ ਖੁਦਾ ਕਾ ਹੈ। ਇਸ ਘਰ ਕੀ ਲੱਜਿਆ ਖੁਦਾਇ ਕੋ ਹੈ। ਕੋਈ ਜਮੀਨ ਜਾਗੀਰ ਆਮਦਨੀ ਨਹੀਂ ਹੈ। ਏਸ ਕਾਰ ਨੂੰ ਖੁਦਾਇ ਚਲਾ ਰਿਹਾ ਹੈ।

ਏਸ ਭੰਡਾਰੇ ਨੂੰ ਸੰਤੋਖ ਸਿੰਘ ਨੇ ਅਰਜ ਕੀਤੀ ਜੀ ਜੋੜੇ ਰੋਜ ਚੁੱਕੀਦੇ ਹੈਂ। ਬਚਨ ਹੋਇਆ ਕਈ ਜਨਮ ਨਾ ਜੋੜਾ ਮਿਲੇਗਾ ਜੋ ਚੁੱਕੇਗਾ।

## ਦੁਨੀਆਂ ਦੇ ਕਾਲ ਚਾਲ

ਇਸ ਸਾਲ ਮੈ ਭੀ ਰਾਜ ਰੌਲਾ ਧਾੜਵੀਆਂ ਨੇ ਕੀਤਾ। ਕੁਝ ਕੁ ਅੰਨ ਕਾਲ ਨੇ ਕੀਤਾ। ਧਾੜਵੀ ਅਰ ਥਾਨੇਦਾਰ ਆਪਸ ਮੇਂ ਮਿਲੇ ਹੋਏ ਸੈ। ਰਿਸ਼ਵਤਾਂ ਖਾਇਕੇ ਮੱਤਾਂ ਮਾਰੀਆਂ ਗਈਆਂ। ਮਾੜਿਆਂ ਕੰਮਾਂ ਥੀਂ ਨਹੀਂ ਹਟਦੇ ਹੈਂ, ਸਗੋਂ ਜਿਆਦੇ ਕਰਦੇ ਹੈਂ। ਅਦਾਲਤ ਨਾ ਰਹੀ, ਹੁਣ ਵਿਛਾਵਣਾ ਚੁੱਕਣ ਵਾਲੇ ਲੱਛਣ ਹੈਨ। ਬਾਬੇ ਅਜਿੱਤੇ ਦੀਆਂ ਸਾਖੀਆਂ ਤੇ ਬਡ ਤੀਰਥ ਦੀ ਸਾਖੀ ਦਾ ਜੋ ਕਹਿਣਾ ਹੈ ਸੋ ਲੱਛਣ ਬਰਤਦੇ ਹੈਂ। ਸੋਈ ਗੁਰੂ ਹੈ ਤੇ ਸੋਈ ਰਾਜੇ ਹੈਂ ਤੇ ਸੋਈ ਪਰਜਾ ਹੈ। ਬਾਦ ਬਿਬਾਦ ਦਾ ਜੋ ਸੰਬਾਦ ਕੀਤਾ ਹੈ ਸੋ ਸਭ ਨੇਤਰਾਂ ਨਾਲ ਦੇਖਿਆ ਹੈ ਵਰਤਾਰਾ। ਦੁਨੀਆਂ ਭੀ ਕਹਿੰਦੀ ਹੈ ਜੋ ਦਸਵੇਂ ਪਾਤਸ਼ਾਹ ਜੀ ਦੇ ਕਹੇ ਹੋਏ ਬਚਨ ਹੈਨ ਸੋ ਬਰਤਦੇ ਹੈਂ। ਕਾਲ ਚਾਲ ਬੁਰੇ ਹਵਾਲ ਹੋਏ ਦੁਨੀਆਂ ਕੇ। ਲਾਮ ਕਾ ਭੀ ਜੋਰ ਹੋਇ ਰਿਹਾ ਹੈ।

## ਗੁਰੂ ਨਾਨਕ ਦੀ ਜੋਤ

ਏਕ ਸਿੰਘ ਨੇ ਆਇਕੇ ਅਰਜ ਕੀਤੀ ਜੀ ਤੁਸੀਂ ਤਾਂ ਗੁਰੂ ਨਾਨਕ ਜੀ ਕੀ ਜੋਤ ਹੋ ਅਕਾਲ ਪੁਰਖ। ਗੁਰੂ ਜੀ ਬਚਨ ਕੀਤਾ ਅਸੀਂ ਨਹੀਂ ਹੈਂ। ਸਿੰਘ ਨੇ ਕਹਿਆ ਜੀ ਜੇਕਰ ਤੁਸੀਂ ਓਹ ਨਹੀਂ ਹੋ ਤਾਂ ਅਸੀਂ ਕਿਓਂ ਔਣਾ ਹੈ ਦਰਸ਼ਨ ਕਰਨ। ਅਸੀਂ ਫੜੇ ਚਲੇ ਔਂਦੇ ਹਾਂ। ਬਚਨ ਕੀਤਾ ਤੁਸਾਂ ਨੂੰ ਕੰਮ ਲੈਣ ਤਾਈਂ ਮਤਲਬ ਹੈ, ਮਾਲਕ ਸਤਿਗੁਰੂ ਜੀ ਹੈਂ। ਫੇਰ ਸਿੰਘ ਨੇ ਕਹਿਆ ਜੀ ਤੁਸੀਂ ਉਤੋਂ ਨਹੀਂ ਕਹਿੰਦੇ ਅੰਦਰੋਂ ਤਾਂ ਪ੍ਰਾਣ ਖਿਚ ਲੈਣ ਵਾਲੇ ਗੁਰੂ ਨਾਨਕ ਜੀ ਹੋ। ਬਚਨ ਹੋਇਆ ਅਗੋ ਨੂੰ ਨਾ ਕਹੀਂ। ਫੇਰ ਇਕ ਫੇਰੀਂ ਆਇਆ। ਕਹਿਣ ਲਗਾ ਜੀ ਤੁਸੀਂ ਗੁਰੂ ਹੋ। ਗੁਰੂ ਜੀ ਬਚਨ ਕੀਤਾ ਮਾਲਾ ਮੈ ਗੁਰਿਆਈ ਹੈ ਜੋ ਮਾਲਾ ਫੇਰੇ ਤੇ ਇਕ ਮਨ ਹੋਇ ਕੇ ਨਾਮ ਜਪੇ।

## ਭੈ ਕੀਆਂ ਗੱਲਾਂ

ਥਾਨੇਦਾਰ ਦੇ ਕੋਲ ਛਵੀ ਥੀ। ਭਾਈ ਵਸਾਖਾ ਸਿੰਘ ਕੋ ਦਿਖਾਈ ਕਿ ਤੁਸੀਂ ਐਸੀ ਛਵੀ

ਬਣਾਇ ਲੈਂਦੇ ਹੋ ? ਭਾਈ ਵਸਾਖਾ ਸਿੰਘ ਨੇ ਕਿਹਾ ਕਿ ਮੈਂ ਨਹੀਂ ਬਣਾਇ ਸਕਦਾ। ਫੇਰ ਪੰਦਰਾਂ ਕੁ ਦਿਨਾਂ ਪਿਛੋਂ ਹੁਕਮ ਆਇਆ ਜੋ ਡੇਰੇ ਮੈ ਛਵੀ ਗੰਡਾਸਾ ਹੈ ਸੋ ਸਭ ਲੁਦਿਹਾਣੇ ਭੇਜੋ। ਸੁਣਕੇ ਗੁਰੂ ਜੀ ਬਚਨ ਕੀਤਾ ਜਦ ਫ਼ਰੰਗੀਆਂ ਕੀ ਮੌਤ ਔਣੀ ਹੈ ਤਾਂ ਛਵੀਆਂ ਗੰਡਾਸਿਆਂ ਨਾਲ ਨਹੀਂ ਬੱਢਣੇ। ਕੋਹੜੀ ਕੀ ਭੈ ਕੀਆਂ ਗੱਲਾਂ ਕਰਦੇ ਹੈਂ। ਕਹੋ ਕਿ ਚਰੀ ਕੁਤਰਨੇ ਨੂੰ ਪਾਂਚ ਗੰਡਾਸੇ ਹੈਂ ਹੋਰ ਨਾ ਕੋਈ ਛਵੀ ਹੈ ਨਾ ਕੋਈ ਗੰਡਾਸਾ ਹੈ।

## ਰੂਸਾਂ ਕੇ ਬਚਨ

ਰੂਸਾਂ ਕੇ ਬਚਨ ਤੁਰ ਪਏ। ਗੁਰੂ ਜੀ ਬਚਨ ਕੀਤਾ ਕਿ ਸਤਿਗੁਰੂ ਜੀ ਕਾ ਬਚਨ ਹੈ ਰੂਸ ਆਵਨਗੇ ਜਰੂਰ। ਬਾਰ ਬਾਰ ਏਹੀ ਆਖਿਆ ਹੋਇਆ ਹੈ ਦੁੱਧ ਕੇ ਉਬਾਲ ਵਾਂਗੂੰ ਹਾੜ ਕੀ ਹਨੇਰੀ ਵਾਂਗੂੰ ਜੈਸੇ ਸਿੱਖਾਂ ਕੇ ਵੇਲੇ ਸੁੱਤਿਆਂ ਪਿਆਂ ਤੇ ਫੌਜਾਂ ਆਇ ਗਈਆਂ ਸੀ, ਇਸੀ ਤਰਾਂ ਏਹ ਖਬਰ ਹੋਵੇਗੀ ਆਹ ਲੈ ਆਇ ਗਏ ਹੈਂ ਰੂਸ । ਕੁਝ ਨਹੀਂ ਸਾਂਭਣਾ ਮਿਲੇਗਾ।

## ਖਾਨੇਵਾਲੀ ਮਾਈ

ਖਾਨੇਵਾਲੀ ਆਈ। ਮੱਸਾ ਸਿੰਘ ਖਾਨੇਵਾਲੀ ਕਾ ਸਕਾ ਭਾਈ ਪਹਿਲੇ ਹੀ ਏਥੇ ਆਇਆ ਹੋਇਆ ਸੀ। ਉਸਨੇ ਕਹਿਆ ਕਿ ਪਹਿਲੇ ਮੈਨੂੰ ਚਾਰ ਸਿੰਘਾਂ ਥੀਂ ਕੁਟਵਾਇਆ ਸੂ। ਮਾਰ ਦੇਣੇ ਕੀ ਮਨਸ਼ਾ ਥੀ। ਮੈਂ ਤਾਂ ਜੀ ਗੁਰੂ ਜੀ ਦੀ ਕਿਰਪਾ ਕਰਕੇ ਬਚਕੇ ਤੁਸਾਂ ਦੀ ਸਰਨ ਆਇ ਪਿਆ ਹਾਂ। ਉਸੀ ਵਕਤ ਗੁਰੂ ਜੀ ਖਾਨੇਵਾਲੀ ਨੂੰ ਦੋ ਸਿੰਘ ਭੇਜੇ ਲੈਣ ਨੂੰ, ਨਾ ਆਈ। ਅਕਾਲ ਬੁੰਗੇ ਬੈਠ ਰਹੀ। ਫੇਰ ਮਾਈ ਜੀਉਣ ਕੌਰ ਗਈ ਭੇਜੀ ਗੁਰੂ ਜੀ ਕੀ। ਕਰੋਪ ਹੋਇਕੇ ਗੁੱਸੇ ਸੇ ਬੋਲੀ। ਫੇਰ ਗੁਰੂ ਜੀ ਆਪ ਗਏ। ਕਹਿਣ ਲਗੀ ਮੱਸਾ ਸਿੰਘ ਕੋ ਸੱਦੋ। ਗੱਲ ਕਰ ਲਈਏ ਫੇਰ ਚੱਲਾਂਗੀ। ਗੁਰੂ ਜੀ ਬਚਨ ਕੀਤਾ ਘਰ ਚੱਲਕੇ ਸੁਣਾਂਗੇ। ਦੋ ਤਿੰਨ ਫੇਰੀ ਕਹਿਣੇ ਸੇ ਚੱਲੀ। ਰਸਤੇ ਮੈ ਬਚਨ ਕੀਤਾ ਅਸੀਂ ਤੇਰੇ ਹੈਂ। ਤੂੰ ਸਾਨੂੰ ਜੱਸਾਂ ਕੇ ਸਮਾਨ ਹੈਂ। ਕਹਿਣੇ ਲਗੀ ਮੈਂ ਨਹੀਂ ਕਿਸੇ ਦੀ ਮੇਰਾ ਨਹੀਂ ਕੋਈ। ਘਰ ਆ ਕੇ ਭੀ ਕਈ ਮੇਹਣੇਂ ਮਾਰੇ। ਰਾਤ ਰੋਂਦਿਆਂ ਧੋਂਦਿਆਂ ਕੱਢੀ।

ਆਸਾ ਕੀ ਬਾਰ ਕੇ ਭੋਗ ਪਏ ਤੇ ਫੇਰ ਭਾਈ ਮੱਸਾ ਸਿੰਘ ਕੋ ਕਹਿਣੇ ਲਗੀ ਤੈਂ ਮੁੰਡਿਆਂ ਕੇ ਸਿਰ ਮੁਨਵਾਏ ਹੈਂ ਤੇ ਗੁਲੇਲ ਨਾਲ ਤੇਰੇ ਪੁੱਤਰ ਨੇ ਕੁੱਤਾ ਮਾਰਿਆ ਹੈ। ਤੈਨੇ ਸਾਹਨ ਕੇ ਉਪਰ ਮਿੱਟੀ ਕਾ ਤੇਲ ਪਾਇਆ ਸੀ। ਸਾਹਨ ਤੜਫ ਕੇ ਮੋਇਆ ਹੈ। ਗੁਰੂ ਜੀ ਬਚਨ ਕੀਤਾ ਏਹ ਕਿਵੇਂ ਬਚਿਆ। ਜੇਕਰ ਸਾਹਨ ਨੂੰ ਮਾਰਦਾ ਤਾ ਏਸਦੀ ਦੇਹ ਬਿਗੜ ਜਾਂਦੀ।

## ਦੁਨੀਆਂ ਦੀ ਦਸ਼ਾ

ਉਨ੍ਹੀ ਸੈ ਛਪੰਜਾ ਸਾਲ, ਦੇਖੀਦਾ ਹੈ ਕਿ ਦੁਨੀਆਂ ਕੀ ਬੁਧ ਭ੍ਰਸ਼ਟ ਹੋਇ ਗਈ ਹੈ। ਮਾੜੇ ਕਰਮਾਂ ਕੋ ਬੜੇ ਪ੍ਰੇਮ ਨਾਲ ਕਰਦੇ ਹੈਂ। ਪ੍ਰਮੇਸ਼ਰ ਕਾ ਨਾਮ ਕੋਈ ਨਹੀਂ ਜਪਦਾ। ਦੈਤਾਂ ਵਾਲੀ

ਬੁੱਧ ਮਲੇਛੀ ਕਰਮਾਂ ਮੈ ਸ਼ਤਾਬੀ ਪ੍ਰਵਿਰਤੀ ਹੁੰਦੀ ਹੈ। ਪੰਜਾਂ ਭੂਤਾਂ ਕੀ ਅਗਨੀ ਮੈ ਜੀਵ ਪਏ ਜਲਦੇ ਹੈਂ। ਮਾਂ ਭੈਣ ਨੂੰਹ ਕੀ ਸੰਕ ਉਠ ਗਈ ਹੈ। ਅਨਿਕ ਪਾਪ ਹੋਇ ਰਹੇ ਹੈਂ। ਜੋ ਸ਼ਹਿਰ ਹੈ ਇਨਾਂ ਮੈ ਕੋਠੀਆਂ ਬਣ ਗਈਆਂ ਹੈਂ। ਕਿਸੇ ਦੀ ਨੂੰਹ ਕਿਸੇ ਦੀ ਧੀ ਕੋਈ ਮਾੜਾ ਕਰਮ ਕਰ ਜਾਏ ਕੋਈ ਰੋਕ ਨਹੀਂ।

### ਭਾਣਾ

ਏਕ ਲੜਕੀ ਨੇ ਪੁਛਿਆ ਜੀ ਭਾਣਾ ਕਦ ਬਰਤੇਗਾ। ਗੁਰੂ ਹਰੀ ਸਿੰਘ ਜੀ ਬਚਨ ਕੀਤਾ ਭਾਣਾ ਬੜਾ ਔਖਾ ਹੈ। ਮਾਲਕ ਕਾ ਮੂੰਹ ਕਿਧਰੇ ਤੀਵੀਂ ਕਾ ਮੂੰਹ ਕਿਧਰੇ। ਪੁਤ ਕਾ ਮੂੰਹ ਕਿਧਰੇ ਧੀ ਦਾ ਮੂੰਹ ਕਿਧਰੇ। ਮਾਂ ਕਾ ਮੂੰਹ ਕਿਧਰੇ ਪਿਓ ਕਾ ਮੂੰਹ ਕਿਧਰੇ ਹੋਵੇਗਾ। ਕੋਲੋਂ ਏਕ ਸਿਖਣੀ ਨੇ ਕਹਾ ਕਿ ਮੈਨੂੰ ਐਉਂ ਹੀ ਭੈ ਰਹਿੰਦਾ ਹੈ ਰੂਸ ਹੁਣ ਭੀ ਆਏ ਹੁਣ ਭੀ ਆਏ।

### ਲੈਣਾ-ਦੇਣਾ

ਸਤਿਗੁਰੂ ਜੀ ਲਿਖਾ ਥਾ ਕਿ ਜਿਸ ਜਿਸ ਸੇ ਲਹਿਣਾ ਲੈਣਾ ਹੈ ਲੈ ਲਵੋ।[੧] ਗੁਰੂ ਜੀ ਸੱਦਕੇ ਪੁੱਛਿਆ ਤਾਂ ਲੋਕ ਕਹਿਣ ਅਸਾਂ ਤਾ ਦੇ ਦਿੱਤਾ ਹੈ। ਏਕ ਜ਼ਿਮੀਦਾਰ ਨੇ ਪੈਸੇ ਦੀਏ ਹੋਰ ਸਭ ਮੁੱਕਰ ਗਏ। ਕਟਾਣੀਂ ਕਾ ਭੋਲਾ ਸਿੰਘ ਜ਼ਿਮੀਦਾਰ ਤੇ ਭੈਣੀਂ ਦਾ ਬਾਹਮਣ ਝੂਠੀ ਸਹੁੰ ਖਾਧੀ ਕਿ ਸਾਡਾ ਕੜਾਹਾ ਹੈ। ਦੇ ਦੀਆ। ਤੇਲ ਤੇ ਮਾਂਹ ਪਾਕੇ ਲੈ ਗਿਆ ਨਾਲੇ ਲੂਣ। ਦੀਵੇ ਕਾ ਸਿੱਖ ਉਸਨੇ ਕਹਾ ਕਿ ਮੇਰੇ ਰੁਪਈਏ ਹੈਂ ਕੁਝ। ਗੁਰੂ ਜੀ ਸੱਤ ਵੀਹਾਂ ਦੇ ਦੀਆ।

### ਸਿੱਖੀ ਦਾ ਸਾਕ

ਏਕ ਮਾਈ ਨੇ ਅਰਜ਼ ਕੀਤੀ ਜੀ ਮੇਰਾ ਜੁਆਈ ਮਾਸ ਸ਼ਰਾਬ ਖਾਣ ਲਗ ਪਿਆ ਹੈ। ਗੁਰੂ ਜੀ ਬਚਨ ਕੀਤਾ ਜੇਕਰ ਗੁਰੂ ਕੀ ਰੀਤੀ ਰੱਖੇ ਤਾਂ ਕੁੜੀ ਤੋਰੀਂ। ਜੇਕਰ ਨਾ ਕਛਹਿਰੇ ਰੱਖੇ ਤੇ ਨਾ ਰੀਤੀ ਰੱਖੇ ਤਾਂ ਨਾ ਤੋਰੀਂ । ਸਾਡਾ ਸਾਕ ਸਿੱਖੀ ਦਾ ਹੈ। ਜੇਹੜਾ ਜੋਰ ਲਾਵਣਾ ਸੂ ਸੋ ਲਾਇ ਲਵੇ।

### ਰੋਮਾਂ ਦੀ ਬੇਅਦਬੀ ਨਾ ਕਰੋ

ਏਕ ਜੰਞ ਆ ਰਹੀ ਸੀ। ਗੁਰੂ ਜੀ ਬਚਨ ਕੀਤਾ ਦਾੜੀਆਂ ਚੜ੍ਹਾਕੇ ਨਾ ਬੰਨਣੀਆਂ ਅਰ ਮੁਨਵਾਵੋ ਭੀ ਨਾ। ਗੁਰੂ ਜੀ ਨੇ ਤਾਂ ਆਪਣੇ ਬਰਗੀ ਸੁੰਦਰ ਦੇਹ ਰਚੀ ਹੈ। ਤਾਂ ਤੇ ਪ੍ਰਮੇਸ਼ਰ ਦੀ ਰਚੀ ਹੋਈ ਕੋ ਨਾ ਢੌਣਾ ਚਾਹੀਏ। ਸਿਰ ਮੂੰਹ ਮੁਨਵਾਇਕੇ ਮੁਰਦੇ ਝੁਲਸੇ ਹੋਏ ਕੇ ਸਮਾਨ ਹੈ ਪ੍ਰਾਣੀ। ਰੂਪ ਰੰਗ ਕੋ ਗਵਾਇਕੇ ਰੰਡੀ ਜੈਸਾ ਹੋਇ ਜਾਂਦਾ ਹੈ ਅਤੇ ਜੋ ਰੋਮ ਛੇਦਨ ਕਰਾਉਂਦੇ ਹੈਂ ਅੰਤ ਕੋ ਰੰਡੀ ਕਾ ਚੋਲਾ ਮਿਲੇਗਾ।

---

੧. ਇਹ ਬਚਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਰੰਗੂਨ ਤੋਂ ਭੇਜੇ ਇਕ ਹੁਕਮਨਾਮੇ ਵਿੱਚ ਲਿਖੇ ਸਨ।
- ਹੁਕਮਨਾਮਾ ੧੧, ੧੫ -ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ।

## ਆਪਣੇ ਗੁਰੂ ਕਾ ਨਾਮ

ਨਾਭੇ ਮੈ ਲਾਹੌਰ ਸੇ ਭਗਤ ਸਿੰਘ ਕੋ ਬਿਔਹਣ ਗਏ। ਗ੍ਰੰਥੀ ਨੇ ਦਸਾਂ ਗੁਰਾਂ ਕਾ ਅਰਦਾਸਾ ਕੀਤਾ। ਯਾਰਵੇਂ ਬਾਰਵੇਂ ਕਾ ਨਾਮ ਨਾ ਲੀਆ। ਨਾਭੇ ਵਾਲੇ ਨੇ ਕੜਾਹ ਪ੍ਰਸ਼ਾਦ ਨਾ ਲੀਆ ਕਿ ਤੈਨੇ ਆਪਣੇ ਗੁਰੂ ਕਾ ਨਾਮ ਨਹੀਂ ਲੀਆ।[1]

## ਗਊ ਭਛਕਾਂ ਦਾ ਨਾਸ

ਗੁਰੂ ਹਰੀ ਸਿੰਘ ਜੀ ਕੋ ਏਕ ਸਮੇਂ ਬਟਨ ਨੇ ਪੁਛਿਆ ਕਿ ਹੁਕਮਨਾਮੇ ਮੇਂ ਜੋ ਲਿਖਾ ਹੈ ਹੇ ਸਕਤੀ ਮਾਤਾ ਹੇ ਭਗਵਤੀ ਮਾਤਾ ਗਊ ਭੱਛਣ ਕਰਨ ਵਾਲਿਆਂ ਕਾ ਨਾਸ ਕਰ, ਇਸਦਾ ਕੀ ਮਤਲਬ ਹੈ। ਗੁਰੂ ਜੀ ਬਚਨ ਕੀਤਾ ਏਹ ਜੇਹੜੀ ਮੰਗ ਹੈ ਸੋ ਬਡੀ ਮਾਰ ਕਰਦੀ ਹੈ। ਚੰਡੀ ਪੜਕੇ ਏਹ ਮੰਗ ਮੰਗਦੇ ਹੈਂ। ਏਹ ਮੰਗ ਏਨਾਂ ਕੀ ਅਕਾਲ ਪੁਰਖ ਸੁਣਦਾ ਹੈ। ਗਊ ਭਛਕਾਂ ਕਾ ਜਰੂਰ ਨਾਸ ਹੋਵੇਗਾ।

ਏਕ ਸਮੇਂ ਗੁਰੂ ਜੀ ਬਚਨ ਕੀਤਾ ਕਿ ਸਤਿਗੁਰੂ ਜੀ ਸਾਥੋਂ ਕੁਝ ਨਹੀਂ ਛੁਪਾ ਕੇ ਰਖਿਆ ਹੈ। ਜੋ ਅਸੀਂ ਕਰਦੇ ਹੈਂ ਸੋ ਸਭ ਸਤਿਗੁਰੂ ਜੀ ਕੇ ਹੁਕਮ ਨਾਲ ਕਰਦੇ ਹੈਂ।

## ਖੁੱਡੀ ਵਾਲੇ ਵੈਦ ਦਾ ਪਿਤਾ

ਏਕ ਸਮੇਂ ਗੁਰੂ ਜੀ ਮੁਕਤਸਰੋਂ ਔਂਦੇ ਹੋਏ ਹੰਢਿਆਏ ਉਤਰੇ। ਖੁੱਡੀ ਦਾ ਬ੍ਰਾਹਮਣ ਭੀ ਆਇਆ।[2] ਦਿਲ ਵਿਚ ਮੰਗ ਕਿ ਲੜਕਾ ਹੋਵੇ ਮੇਰੇ ਘਰ ਜੇਕਰ ਕਲੂਕਾਲ ਮੈ ਅਵਤਾਰ ਧਾਰਿਆ ਹੈ। ਪਾਂਚ ਕੂਜੇ ਭੇਟਾ ਕਰੀ। ਦੋ ਕੂਜੇ ਲੈਕੇ ਸੀਤ ਪ੍ਰਸਾਦ ਕਰਕੇ ਗੁਰੂ ਜੀ ਬਚਨ ਕੀਤਾ ਘਰ ਜਾਇਕੇ ਵਰਤ ਲਵੋ। ਆਪਣੀ ਸਿਖਨੀ ਕੋ ਦੀਆ ਦੋ ਲੜਕੇ ਹੋਏ।

## ਸਭ ਅਨੰਦਪੁਰ ਵਾਲੇ

ਏਕ ਦਿਨ ਕਥਾ ਮੇਂ ਅਨੰਦਪੁਰ ਦਾ ਪਰਸੰਗ ਚਲ ਪਿਆ। ਗੁਰੂ ਜੀ ਬਚਨ ਕੀਤਾ ਏਥੇ ਸਭ ਅਨੰਦਪੁਰ ਵਾਲੇ ਹਨ। ਅਗਲੇ ਹੀ ਮਿਲੇ ਹੋਏ ਹਨ ਕਿਉਂਕਿ ਪਿੰਡ ਹੈ, ਘਰ ਹੈ, ਉਸ ਪਿੰਡ-ਘਰ ਵਿਚੋਂ ਕੋਈ ਕੱਲਾ ਹੀ ਭਜਨ ਲੈਂਦਾ ਹੈ, ਹੋਰ ਲਹੀਂ ਲੈਂਦਾ। ਇਸੀ ਤੇ ਜਾਣੀਦਾ ਹੈ ਕਿ ਜੋ ਪਿਛਲੇ ਸੰਸਕਾਰ ਵਾਲਾ ਹੀ ਮਿਲਦਾ ਹੈ।

ਏਕ ਸਮੇਂ ਅਕਾਲ ਬੁੰਗੇ ਜਵੰਦ ਸਿੰਘ ਮਾਲਾ ਫੇਰਦਾ ਸੀ। ਮਨ ਵਿਚ ਸੰਕਲਪ ਕੀਤਾ ਕਿ ਕਈ ਤਰਾਂ ਕੇ ਤਰੰਗ ਉਠਦੇ ਹਨ। ਅਵਾਜ਼ਾ ਆਇਆ ਦੋਨੋਂ ਮਰਤਾਂ ਇਕੋ ਰੂਪ ਹੈਂ।

## ਵਕਤ ਦਾ ਹਾਕਮ

੧੯੫੬ ਮੈ ਮਾਝੇ ਕੇ ਦੌਰੇ ਕੋ ਗਏ ਸਿੰਘ, ਗੱਡਾ ਨਾਲ ਸੀ। ਰਸਤੇ ਮੇਂ ਰਾਤ ਪਈ ਨਾਲੇ

---

੧. ਨਾਭਾਪਤਿ ਮਹਾਰਾਜਾ ਹੀਰਾ ਸਿੰਘ।

੨. ਇਸ ਬ੍ਰਾਹਮਣ ਦਾ ਨਾਂ ਸੰਤ ਰਾਮ ਸੀ।

ਹਨੇਰੀ ਆਈ। ਤੁਰੇ ਜਾਂਦੇ ਸਿੰਘਾਂ ਨੂੰ ਤੇਹ ਲਗੀ ਤੇ ਰਸਤਾ ਭੀ ਭੁੱਲ ਗਿਆ। ਖੂਹ ਭੀ ਨਾ ਲੱਭੇ। ਤੇਹ ਨਾਲ ਵਿਆਕੁਲ ਹੋਏ। ਸਿੰਘਾਂ ਨੇ ਬਾਰਾਂ ਪਾਤਸ਼ਾਹੀਆਂ ਕਾ ਨਾਮ ਲਿਆ ਤਾਂ ਭੀ ਨਾ ਖੂਹ ਲਭਿਆ। ਸਿੰਘਾਂ ਕਿਹਾ ਕਿ ਗੁਰੂ ਮਹਾਰਾਜ ਜੀ ਕਾ ਨਾਮ ਲਵੋ ਅਰਦਾਸੇ ਮੈ। ਜਾਂ ਫੇਰ ਏਸ ਮੂਰਤੀ ਕਾ ਨਾਮ ਲਿਆ ਤਾਂ ਏਕ ਖੂਹ ਦਿੱਸਣ ਲਗਾ। ਚਾਨਣ ਹੋਕੇ ਖੂਹ ਦਾ ਪਤਾ ਲਗਾ। ਜਲ ਛਕਿਆ। ਕਹਾ ਕਿ ਧੰਨ ਗੁਰੂ ਜੀ।

## ਨੌਕਰੀ ਨਾ ਕਰੋ

ਏਕ ਦਿਨ ਕੁਝ ਸਿੰਘਾਂ ਨੇ ਗੁਰੂ ਜੀ ਕਾ ਦਰਸ਼ਨ ਕੀਤਾ। ਅਰਜ ਕੀਤੀ ਜੀ ਨੌਕਰੀ ਤੁਸੀਂ ਕਹਿੰਦੇ ਹੋ ਕਰੋ ਨਾ। ਬਾਰਸ਼ ਹੋਈ ਨਹੀਂ, ਕੀ ਛਕਾਂਗੇ ? ਬਚਨ ਹੋਇਆ ਦਸ ਦਿਨ ਠਹਿਰੋ। ਦਸ ਦਿਨ ਠਹਿਰਕੇ ਗਏ, ਜਾਂਦਿਆਂ ਨੂੰ ਬੜੀ ਬਾਰਸ਼ ਹੋਈ। ਬੜੀ ਫਸਲ ਹੋਈ।

## ਅਠਰਾਹ ਨਹੀਂ

ਏਕ ਸਮੇਂ ਗੁਰੂ ਹਰੀ ਸਿੰਘ ਜੀ ਛਪੰਜੇ ਕੇ ਦੌਰੇ ਹੋਏ ਸੀ ਗਏ। ਏਕ ਰਮਦਾਸਨ ਸੀ, ਉਸਦੇ ਲੜਕੇ ਮਰ ਜਾਂਦੇ ਸੇ। ਗੁਰੂ ਜੀ ਕਾ ਦਰਸ਼ਨ ਕੀਤਾ। ਏਕ ਸਿੰਘ ਨੇ ਅਰਜ ਕੀਤੀ ਜੀ ਏਸ ਜਨਾਨੀ ਨੂੰ ਅਠਰਾਹ ਕੀ ਕਸਰ ਹੈ। ਬਚਨ ਹੋਇਆ ਅਠਰਾਹ ਨਹੀਂ ਹੈ। ਕੇਸੀਂ ਜਲ ਪਾਵੇ ਭਜਨ ਕਰੇ, ਰਾਜੀ ਹੋਇ ਜਾਵੇਗੀ। ਰਮਦਾਸਨ ਸਣ ਕੇਸੀਂ ਅਸ਼ਨਾਨ ਕਰਨੇ ਲੱਗੀ ਰਾਜੀ ਹੋਈ। ਲੜਕਾ ਭੀ ਬਚ ਰਿਹਾ।

## ਭੈ ਚੁੱਕਿਆ

ਏਕ ਸਿੰਘ ਕੋ ਬਚਨ ਕੀਤਾ ਤੂੰ ਸਰਕੜਾ ਕਿਓਂ ਨਹੀਂ ਬੱਢਣ ਜਾਂਦਾ ਹੈਂ। ਉਸਦਾ ਬੋਲ ਵਿਗਾੜ ਸੀ। ਮਾਰ ਤੋਂ ਡਰਦਾ ਬਾਹਰ ਨਾ ਸੀ ਜਾਂਦਾ ਕਿ ਸਿੰਘ ਮਾਰਨਗੇ। ਕਹੇ ਜੀ ਮੇਰਾ ਭੈ ਚੁਕਿਆ ਜਾਏ ਤਾਂ ਮੈਂ ਜਾਊਂਗਾ। ਗੁਰੂ ਜੀ ਉਸਕੀ ਪੈਰੀਂ ਹੱਥ ਲਾਇ ਦੀਆ। ਉਸਕਾ ਭੈ ਚੁਕਿਆ ਗਿਆ ਉਸੀ ਵਕਤ ਸਰਕੜਾ ਬੱਢਣ ਚਲਾ ਗਿਆ।

## ਚੌਕੜੇ ਦਾ ਅਖੰਡ ਪਾਠੀ

੧੯੫੬ ਮੈ ਕਤੇਂ ਸੁਦੀ ਛਠ ਕੋ ਨੱਕੇ ਕਾ ਸੰਤ ਧਿਆਨ ਸਿੰਘ ਆਇਆ। ਅਖੰਡ ਪਾਠੀਆਂ ਕੇ ਬਚਨ ਕੀਤੇ। ਨਕਈ ਸਿੰਘ ਨੇ ਕਹਾ ਕਿ ਮੈਂ ਇਕੱਲਾ ਅਠ ਪਹਿਰ ਮੈ ਭੋਗ ਪਾਇ ਲੈਂਦਾ ਹਾਂ। ਗੁਰੂ ਮਹਾਰਾਜ ਜੀ ਬਚਨ ਕੀਤਾ ਕੱਲ ਭੋਗ ਤੋਰ ਦੇ। ਏਥੇ ਅੱਗੇ ਨਹੀਂ ਕਿਸੇ ਇਕੱਲੇ ਨੇ ਅਖੰਡ ਪਾਠ ਕਾ ਭੋਗ ਪਾਇਆ, ਏਹ ਭੀ ਚਾਹੀਏ। ਦੇਖਨੇ ਸੁਣਨੇ ਮੈ ਬੜਾ ਫਰਕ ਹੈ। ਅਗਲੇ ਦਿਨ ਅੰਮ੍ਰਿਤ ਵੇਲੇ ਪਾਠ ਧਰਿਆ। ਸੁਣਾਕੇ ਪਾਠ ਕਰੇ ਧਿਆਨ ਸਿੰਘ। ਚੀਤਾ ਛੱਡਿਆ ਵਿਚੋਂ ਉਠਕੇ। ਜਾਂ ਅੱਧਾ ਪਾਠ ਹੋਇਆ ਤਾਂ ਛੱਡਣ ਨੂੰ ਮਨ ਕਰੇ। ਸਮਝਿਆ ਜੇ ਮੈਂ ਉਠਦਾ ਹਾਂ ਤਾਂ ਹਾਸੀ ਹੋਵੇਗੀ। ਕਹਿਣਗੇ ਝੂਠ ਹੀ ਕਹਿੰਦਾ ਸੀ। ਹੇ ਗੁਰੂ ਜੀ ਲੱਜਿਆ

ਰੱਖੋ। ਆਲਸ ਮੇਰੇ ਦੁਆਲੇ ਹੋਇਆ ਹੈ। ਬਿਜਲੀ ਵਾਂਗੂੰ ਚਮਤਕਾਰ ਪਿਆ। ਜੇੜਾ ਆਲਸ ਸੀ ਸੋ ਦੂਰ ਹੋਇਆ। ਨੌਵੀਂ ਪਹਿਰੀਂ ਭੋਗ ਪਿਆ। ਰਾਮਕਲੀ ਰਾਗ ਵਿਚੋਂ ਉਠਕੇ ਜੰਗਲ ਗਏ ਤੇ ਇਸ਼ਨਾਨ ਕੀਤਾ। ੪੦ ਪਤਰੇ ਹੋਰ ਸਿੰਘ ਨੇ ਪੜ੍ਹੇ।

## ਬੇ ਤਕਸੀਰੋਂ ਕੈਦ

ਗੁਰੂ ਹਰੀ ਸਿੰਘ ਜੀ ਬਚਨ ਕੀਤਾ ਅਰਜੀ ਕਲਕੱਤੇ ਲਿਖਕੇ ਲੰਦਨ ਭੇਜੋ। ਏਹ ਨਹੀਂ ਸਾਨੂੰ ਛੱਡਦੇ ਹੈਂ ਨਾ ਏਥੇ ਸਾਡੀ ਕੋਈ ਸੁਣਦਾ ਹੈ। ਇਉਂ ਲਿਖੋ ਕਿ ਸਾਨੂੰ ਬੰਦ ਕਿਓਂ ਕੀਤਾ ਹੈ। ਸਰਕਾਰ ਕਾ ਕੋਈ ਗੁਨਾਹ ਨਹੀਂ ਕੀਆ ਹੈ। ਸਾਨੂੰ ਖੁੱਲੀ ਛੁੱਟੀ ਕਿਓਂ ਨਹੀਂ ਮਿਲਦੀ। ਕੈਦ ਕਰ ਛਡਿਆ ਹੈ ਬਿਨਾ ਤਕਸੀਰ ਥੀਂ। ਫ਼ਰੰਗੀ ਨੇ ਗੁਰੂ ਜੀ ਕੋ ਲੁਦਿਹਾਣੇ ਸੱਦਕੇ ਕਿਹਾ ਕਿ ਤੁਮਨੇ ਅਰਜ਼ੀ ਦੀ ਥੀ। ਬਚਨ ਹੋਇਆ ਦਈ ਥੀ। ਫ਼ਰੰਗੀ ਕਹਿਆ ਇਸ ਅਰਜ਼ੀ ਪਰ ਨਾ ਅੰਗ੍ਰੇਜ਼ੀ ਹੈ ਨਾ ਫ਼ਾਰਸੀ ਹੈ ਨਾ ਉੜਦੂ ਹੈ। ਕੁਝ ਸਮਝ ਨਹੀਂ ਪੈਂਦੀ ਹੈ। ਉੜਦੂ ਮੈ ਲਿਖਾਇਕੇ ਦਿਓ। ਉਸੀ ਵਕਤ ਉੜਦੂ ਮੈ ਲਿਖਾਈ। ਫ਼ਰੰਗੀ ਬੋਲਿਆ ਕਿ ਮਿਹਨਤ ਕਰਕੇ ਛਕਿਆ ਕਰੋ। ਗੁਰੂ ਜੀ ਬਚਨ ਕੀਤਾ ਨਾ ਗੁਰੂਆਂ ਨੇ ਅਗੇ ਮਿਹਨਤ ਕੀਤੀ ਹੈ ਤੇ ਨਾ ਹੁਣ ਕਰਨੀ ਹੈ। ਫ਼ਰੰਗੀ ਬੋਲਿਆ ਤੁਮ ਗੁਰੂ ਪੁਣਾ ਛੱਡ ਦਿਓ। ਗੁਰੂ ਜੀ ਬਚਨ ਕੀਤਾ ਛੱਡੀਏ ਕੀ ਤੇ ਫੜੀਏ ਕੀ। ਸਰਬ ਬਿਆਪੀ ਨਿਰਾਕਾਰ ਅਕਾਲ ਪੁਰਖ ਕਾ ਖੇਲ ਰਚਿਆ ਹੋਇਆ ਹੈ। ਏਹ ਕਿਸੇ ਕੀ ਕੋਈ ਫੜਨ ਛੱਡਨ ਵਾਲੀ ਚੀਜ਼ ਨਹੀਂ ਹੈ।

## ਜਿੰਨੇ ਦਿਨ ਉਹ ਸੁਖ ਦੇ

ਬੀਰ ਸਿੰਘ ਚੁੰਨੀ ਵਾਲੇ ਨੇ ਕਹਿਆ ਜੀ ਹੋਰ ਖੂਹੀ ਲਗ ਜਾਵੇ ਲੰਗਰ ਵਾਸਤੇ। ਅਗਲੀ ਖੂਹੀ ਮੈ ਘਾਰੀ ਪੈ ਜਾਂਦੀ ਹੈ ਛੋਟੀ ਹੋਣ ਕਰਕੇ। ਦੀਨਾਨਾਥ ਜੀ ਬਚਨ ਕੀਤਾ ਰੂਸਾਂ ਕੇ ਆਇਆਂ ਤਾਂ ਛੱਡ ਹੀ ਚਲਣਾ ਹੈ। ਬੀਰ ਸਿੰਘ ਕਹਿਆ ਜੀ ਸਾਰਾ ਹੀ ਪਦਾਰਥ ਛੱਡ ਜਾਣਾ ਹੈ, ਜਿਤਨੇ ਦਿਨ ਹੈਂ ਉਤਨੇ ਤਾਂ ਸੁੱਖ ਕੇ ਕਟਾਂਗੇ। ਮਾਘ ਦੀ ਬਾਰਾਂ ਕੋ ਚੱਕ ਸੁਟਕੇ ਜਲ ਨਿਕਲਿਆ।

## ਦੋ ਆਦਮੀ

ਦੋ ਆਦਮੀ ਥੇ ਮੁਸਲੀਆਂ ਵਰਤਣ ਵਾਲੇ। ਉਨਾਂ ਨੇ ਗੁਰੂ ਹਰੀ ਸਿੰਘ ਜੀ ਪਾਸ ਅਰਜ ਕੀਤੀ ਜੀ ਸਾਨੂੰ ਬਖਸ਼ੋ। ਗੁਰੂ ਜੀ ਬਚਨ ਕੀਤਾ ਮੁਸਲੀਆਂ ਛੱਡ ਦਿਓ ਤਾਂ ਤੁਹਾਨੂੰ ਰਲਾਇ ਲੈਂਦੇ ਹਾਂ। ਇਕ ਨੇ ਛੱਡੀ, ਉਸਨੂੰ ਅੰਮ੍ਰਿਤ ਛਕਾਇਕੇ ਰਲਾਇ ਲੀਆ। ਜਿਸਨੇ ਨਾ ਛੱਡੀ ਉਸਨੂੰ ਨਾ ਰਲਾਇਆ।

## ਅਖੰਡ ਪਾਠਾਂ ਸੇ ਆਰਾਮ

ਏਕ ਅਖੰਡ ਪਾਠ ਧਰਿਆ। ਉਸੇ ਰਾਤ ਮਾਈ ਫਤੇ ਕੌਰ ਕੋ ਪਾਲਾ ਲੱਗਣ ਲਗਾ।

ਅਗਨੀ ਮੰਗਵਾਇਕੇ ਸੇਕੀ ਤਾਂ ਜਿਆਦਾ ਪਾਲਾ ਹੋਇ ਗਿਆ। ਮਾਈ ਹੇਠਾਂ ਆਇ ਪਈ। ਫੇਰ ਮਾਈ ਜੀਊਣ ਕੌਰ ਕੇ ਸਿਰ ਦਰਦ ਹੋਣ ਲਗੀ। ਸੁਰਤੀ ਅਸਤ ਬੇਅਸਤ ਹੋਈ। ਏਤਨੇ ਮੇਂ ਗੁਰਦਿਆਲ ਸਿੰਘ ਕਾ ਰੰਗ ਵੀ ਸਿਆਮ ਸ੍ਵੇਤ ਹੋਣੇ ਲਗਾ। ਨਿਹਾਲ ਸਿੰਘ ਭੀ ਮੰਜੇ ਕੇ ਹੇਠਾਂ ਡਿਗ ਪਏ। ਮਾਈ ਜੀਊਣ ਕੌਰ ਚੁਕਣੇ ਲੱਗੀ ਹੇਠਾਂ ਉਤਰਕੇ ਤਾਂ ਆਪ ਭੀ ਡਿੱਗ ਪਈ ਬੇਸੁੱਧ ਹੋਇਕੇ। ਮਾਈ ਫਤੇ ਕੌਰ ਨੇ ਹੇਠੋਂ ਆਕੇ ਮਾਈ ਜੀਊਣ ਕੌਰ ਕੋ ਤੇ ਨਿਹਾਲ ਸਿੰਘ ਕੋ ਚੁੱਕਿਆ ਪਰ ਆਪ ਭੀ ਉਹ ਬੇਹੋਸ਼ ਹੋਇ ਗਈ। ਸਿੰਘ ਦੋਨਾਂ ਮਾਈਆਂ ਨੂੰ ਹੇਠਾਂ ਲੈ ਆਏ ਤੇ ਪੰਜੇ ਪਰ ਪਾਈਆਂ। ਦੋ ਅਖੰਡ ਪਾਠਾਂ ਕਾ ਅਰਦਾਸਾ ਕੀਤਾ ਮਾਈਆਂ ਕੇ ਨਮਿਤ। ਝੱਟ ਆਰਾਮ ਹੋਇ ਗਿਆ।

## ਨਾਨੂੰ ਸਿੰਘ

ਫੱਗਣ ਕੀ ਤੀਜ ਕੋ ਗੁਰੂ ਜੀ ਸੁੱਧ ਸਿੰਘ ਕੋ ਭੇਜਿਆ ਨਾਨੂੰ ਸਿੰਘ ਕੇ ਪਾਸ ਰੁੜਕੀ ਕਿ ਤੂੰ ਆਇਕੇ ਦਰਸ਼ਨ ਦੇ ਜਾ। ਪੰਜਾਹ ਰੁਪਏ ਤੇ ਪੁਸ਼ਾਕਾ ਕਛਹਿਰੇ ਭੇਜੇ ਪਹਿਲਾਂ। ਨਾਨੂੰ ਸਿੰਘ ਸਮਝਿਆ ਕਿ ਗੁਰੂ ਜੀ ਮੇਹਰਬਾਨ ਹੋਇਕੇ ਭੇਜੇ ਹੈਂ, ਲੈ ਲਏ। ਕਹਾ ਕਿ ਮੈਂ ਇਕੱਲਾ ਹੀ ਆਵਾਂਗਾ। ਚੋਰੀ ਆਇਆ, ਘੋੜਿਆਂ ਦਾ ਵਪਾਰੀ ਬਣਕੇ ਅੰਦਰ ਬੜਿਆ। ਦਰਸ਼ਨ ਕਰਕੇ ਉਸੀ ਵਕਤ ਮੁੜ ਗਿਆ। ਧੋਤੀ ਬੰਨ੍ਹੀ ਹੋਈ ਸੀ। ਹੋਰ ਰੁਪਏ ਭੀ ਦੀਏ ਗੁਰੂ ਜੀ ਨੇ।[੧]

## ਤਾਸੀਰ ਬਦਲ ਜਾਂਦੀ ਹੈ

ਏਕ ਬੈਲ ਆਇਆ ਭੈਣੀ ਸਾਹਿਬ। ਆਦਮੀ ਕੋ ਨੇੜੇ ਨਾ ਸੀ ਔਣ ਦਿੰਦਾ। ਗੁਰੂ ਜੀ ਬਚਨ ਕੀਤਾ ਠਹਿਰ ਜਾਏਗਾ। ਧੀਰਜ ਨਾਲ ਪੰਜਾਲੀ ਪਾਇਕੇ ਫੇਰਕੇ ਜੋੜ ਲੀਆ।

ਏਕ ਗਊ ਆਦਮੀ ਕੋ ਸਿੱਧੀ ਮਾਰਨੇ ਜਾਂਦੀ। ਡਾਹਾ ਪਾਇਕੇ ਆਦਮੀ ਫੜਕੇ ਲੈ ਆਏ। ਤਬੇਲੇ ਮੈ ਵਾੜੀ। ਚਾਰ ਪੰਜ ਦਿਨ ਮੈ ਗਊਆਂ ਨਾਲ ਮਿਲ ਗਈ। ਹੋਰ ਜੋ ਮਾਰਨ ਵਾਲਾ ਝੋਟਾ ਜਾਂ ਸਾਹਨ ਮਾਰਨ ਲਗੇ ਆਦਮੀਆਂ ਕੋ, ਉਸ ਪਿੰਡ ਨੇ ਰਲਕੇ ਫੜ ਲਿਆਵਣਾ। ਨੱਥ ਪਾਇ ਦੇਣੀ। ਲਾਠੀਆਂ ਫੜਕੇ ਲੈ ਔਣਾ। ਡਾਹਾ ਬੇੜੀ ਉਤਾਰਕੇ ਦੋ ਚਾਰ ਦਿਨ ਖਾਲੀ ਪੰਜਾਲੀ ਪਾਇਕੇ ਜੋੜ ਲੈਂਦੇ ਹੈਂ। ਫੇਰ ਮਨੁੱਖ ਰੂਪ ਪਾਇਕੇ ਸਿੰਘਾਂ ਕੇ ਘਰੀਂ ਜਨਮ ਧਾਰਕੇ ਮੁਕਤ ਰੂਪ ਹੁੰਦੇ ਹੈਂ। ਗੁਰੂ ਜੀ ਕੇ ਪ੍ਰਤਾਪ ਸੇ ਦੇਉਤਾ ਰੂਪ ਬਣਦੇ ਹੈਂ। ਆਮ ਸਿੰਘ ਭੀ ਜੇੜੇ ਹੈਨ ਉਹ ਭੀ ਏਹੋ ਜੇਹੇ ਸੇ ਮਾਸ ਸ਼ਰਾਬ ਖਾਣ ਪੀਣ ਵਾਲੇ ਚੋਰ ਯਾਰ। ਪੰਜੇ ਐਬ ਸ਼ਰਾਈ

---

੧. ਨਾਨੂੰ ਸਿੰਘ ਨੂੰ ਮਰਗੋਈ ਤੋਂ ੧੮੮੧ ਈ. ਵਿਚ ਵਾਪਸ ਪੰਜਾਬ ਭੇਜ ਦਿੱਤਾ ਗਿਆ ਸੀ। ਕੁਝ ਪਾਬੰਦੀਆਂ ਲਗਾਈਆਂ ਸਨ ਸਰਕਾਰ ਨੇ। ਉਨ੍ਹਾਂ ਵਿਚੋਂ ਇਕ ਇਹ ਵੀ ਸੀ ਕਿ ਸ੍ਰੀ ਭੈਣੀ ਸਾਹਿਬ ਨਹੀਂ ਜਾਣਾ ਹੈ। ਤਾਂ ਹੀ ਨਾਨੂੰ ਸਿੰਘ ਚੋਰੀ ਅਤੇ ਭੇਸ ਬਦਲਕੇ ਸਤਿਗੁਰੂ ਹਰੀ ਸਿੰਘ ਜੀ ਪਾਸ ਆਇਆ ਸੀ। ੧੮੮੮ ਈ. ਵਿਚ ਰਿਹਾ ਕੀਤੇ ਗਏ ਸੂਬਿਆਂ ਤੇ ਵੀ ਐਸੀਆਂ ਹੀ ਪਾਬੰਦੀਆਂ ਤੇ ਸ਼ਰਤਾਂ ਲਗਾਈਆਂ ਸਨ ਅੰਗਰੇਜ਼ਾਂ ਨੇ।

ਹੋਵੇ, ਜਿਸ ਵਕਤ ਭਜਨ ਸੁਣਦੇ ਹੈਂ ਦੇਉਤਾ ਰੂਪ ਹੋਇ ਜਾਂਦੇ ਹੈਂ। ਗੁਰੂ ਜੀ ਕੀ ਛਾਇਆ ਹੇਠ ਆਇਕੇ ਤਾਸੀਰ ਬਦਲ ਜਾਂਦੀ ਹੈ।

## ਪਰਾਈ ਵਸਤ

ਰੇਲ ਮੇਂ ਡੇਰੇ ਕਾ ਗੁੜ ਆਇਆ। ਉਨਾਂ ਬੋਰੀਆਂ ਮੈ ਦੋ ਤਿੰਨ ਬੋਰੀਆਂ ਬਾਧੂ ਆਇ ਗਈਆਂ। ਏਕ ਸੌਂਗੀ ਕੀ ਦੋ ਮਗਜ਼ਾਂ ਕੀ। ਗੁਰੂ ਜੀ ਬਚਨ ਕੀਤਾ ਕਿ ਉਹ ਬੋਰੀਆਂ ਛੇੜਨੀਆਂ ਨਹੀਂ, ਪੁਚਾਇ ਦਿਓ ਸਟੇਸ਼ਨ ਪਰ। ਤਿੰਨੇ ਬੋਰੇ ਪੁਚਾਇ ਦੀਏ ਗੱਡੇ ਮੇਂ ਧਰਕੇ। ਸਟੇਸਨ ਬਾਬੂ ਬੜਾ ਪ੍ਰਸੰਨ ਹੋਇਆ ਕਿ ਧੰਨ ਗੁਰੂ ਜੀ ਹੈਂ। ਧਰਮ ਕੀ ਗੱਲ ਕੀਤੀ ਹੈ, ਆਪ ਦੇਣ ਆਏ ਹੈਂ। ਨਹੀਂ ਤਾਂ ਮੇਰੇ ਸੇ ਰੁਪਏ ਭਰੇ ਜਾਣੇ ਸੇ ਕਿਉਂਕਿ ਮੈਂ ਰਸੀਦ ਦੇ ਚੁੱਕਾ ਸੀ। ਧਰਮ ਕਾ ਪੰਥ ਸੀ ਸੋ ਧਰਮ ਕੀ ਗੱਲ ਕੀਤ਼ੀ ਹੈ।

## ਤੁਹਾਡੇ ਨੌਕਰ ਹਾਂ

ਏਕ ਦਿਨ ਹੌਲਦਾਰ ਨੇ ਘੋੜਾ ਮੰਗਿਆ ਕਿ ਬੇਟ ਮੇਂ ਜਾਣਾ ਹੈ। ਗੁਰੂ ਜੀ ਬਚਨ ਕੀਤਾ ਤੈਂ ਨਾਲੇ ਗਊ ਰੱਖੀ ਹੋਈ ਹੈ ਨਾਲੇ ਘੋੜਾ ਰੱਖਿਆ ਹੈ। ਨਿਤ ਨੀਰਾ ਚਾਰਦਾ ਹੈਂ। ਆਪਣਾ ਨੀਰਾ ਚਾਰਿਆ ਕਰ ਨਹੀਂ ਸਾਨੂੰ ਸਰਕਾਰੋਂ ਹੁਕਮ ਲੁਆਏ ਦੇ ਨੀਰੇ ਕਾ। ਹੌਲਦਾਰ ਨੇ ਕਿਹਾ ਕਿ ਤੁਸੀਂ ਫਾਲਤੂ ਸਿੰਘ ਜੋ ਰੱਖੇ ਹੈਂ ਸਾਨੂੰ ਇਨਾਂ ਦਾ ਹੁਕਮ ਲਿਆਏ ਦੇਵੋ। ਗੁਰੂ ਜੀ ਬਚਨ ਕੀਤਾ ਜੇੜੇ ਫਾਲਤੂ ਸਿੰਘ ਹੈਂ ਸੋ ਕੱਢ ਦੇਵੋ। ਹੌਲਦਾਰ ਨੇ ਕਹਾ ਅਸੀਂ ਜੋ ਨੌਕਰ ਹੈਂ ਸੋ ਤੁਸਾਂ ਦੇ ਹੈਂ। ਜੋ ਤੁਸੀਂ ਕਹਿੰਦੇ ਹੋ ਸੋ ਕਰਦੇ ਹੈਂ। ਜੇਕਰ ਅੰਗ੍ਰੇਜ਼ਾਂ ਦੇ ਹੁਕਮ ਮੰਨੀਏ ਤਾਂ ਏਕ ਘੜੀ ਮੇਂ ਅੰਤ ਕਾਲ ਆਇ ਜਾਏ। ਅਸੀਂ ਤਾਂ ਧੁਆਡੀ ਰੈ ਨਾਲ ਚਲਦੇ ਹੈਂ।

## ਨੀਵੇਂ ਹੋ ਕੇ ਦਿਨ ਕੱਟੋ

ਰਾਮਸਰ ਕੀ ਹੱਦ ਮੇਂ ਹਰਨਾਮ ਸਿੰਘ ਕੇ ਪੁੱਤ ਨੇ ਹਲ ਫੇਰਿਆ। ਕੈਹਣ ਲਗਾ ਕਿ ਸਾਡੀ ਹੱਦ ਮੇਂ ਸਰਕੜਾ ਲਾਇਆ ਹੈ। ਦਾਨ ਸਿੰਘ ਨੇ ਗਾਲਾਂ ਕਢੀਆਂ ਤੇ ਕਿਹਾ ਮੈਂ ਇਨਾਂ ਕੇ ਹਲ ਛੁਡਾਵਾਂਗਾ। ਗੁਰੂ ਮਹਾਰਾਜ ਜੀ ਕਿਹਾ ਕਿ ਦੰਗਾ ਕਿਓਂ ਕਰਨਾ ਹੈ· ਅਰਜੀ ਪਾਇ ਦਿਓ। ·ਗਲ਼ ਨਾ ਪਵੋ। ਦਾਨ ਸਿੰਘ ਗੁੱਸੇ ਹੋਇਆ ਤੇ ਕਹੇ ਕਿ ਤੁਸਾਂ ਕੀ ਸਾਰਿਆ ਹੈ? ਇਤਨੀ ਗਲ਼ ਸੁਣਕੇ ਗੁਰੂ ਜੀ ਭੀ ਚੁੱਪ ਹੋ ਗਏ।

ਅੰਮ੍ਰਿਤ ਵੇਲੇ ਬਚਨ ਕੀਤਾ ਮੈਨੂੰ ਦਾਨ ਸਿੰਘ ਕੈਂਹਦਾ ਹੈ ਕਿ ਤੁਸੀਂ ਕੁਛ ਨਹੀਂ ਜਾਣਦੇ ਹੋ। ਅਸੀਂ ਤਾਂ ਠੀਕ ਕੁਛ ਨਹੀਂ ਜਾਣਦੇ ਹਾਂ। ਸਿੰਘਾਂ ਨੂੰ ਬਚਨ ਕੀਤਾ ਕਿ ਨੀਵੇਂ ਹੋਇਕੇ ਦਿਨ ਕੱਟੋ। ਕੋਈ ਗਾਲ਼ ਕਢੇ ਤਾਂ ਭੀ ਨਾ ਬੋਲਣਾ ਚਾਹੀਏ। ਦੀਨਗਤ ਕਾ ਸਮਾ ਹੈ। ਸਾਡੇ ਉਤੇ ਜੋ ਉਠਦਾ ਹੈ ਜ਼ੋਰ ਨਾਲ ਔਂਦਾ ਹੈ। ਖਾਲੀ ਹੋਇਕੇ ਮੱਥਾ ਭਨਾਇਕੇ ਦੜ ਡਿੱਗਦਾ ਹੈ। ਜਦ ਸਾਡਾ ਸਮਾ ਆਵੇਗਾ ਤਦੋਂ ਦੇਖਿਆ ਜਾਵੇਗਾ। ਦਾਨ ਸਿੰਘ ਗੁੱਸੇ ਹੋਇਕੇ ਚਲਾ ਗਿਆ।

ਗੁਰੂ ਜੀ ਬਚਨ ਕੀਤਾ ਸਾਨੂੰ ਸਿੰਘਾਂ ਨੇ ਬਥੇਰਾ ਕਿਹਾ ਕਿ ਦਾਨ ਸਿੰਘ ਅਫੀਮ ਖਾਂਦਾ

ਹੈ। ਹੋਰਨਾਂ ਕੀ ਛੁਡਾਈ ਹੈ ਏਸਨੂੰ ਕੁਝ ਨਹੀਂ ਕੈਂਹਦੇ। ਛੇ ਰੁਪਏ ਗਜ਼ ਵਾਲਾ ਕੋਟ ਗਲ਼ ਮੇਂ ਹੈ। ਤਿੰਨ ਲੋਈਆਂ ਸਿੱਟ ਆਇਆ ਹੈ, ਬਾਰਾਂ ਰੁਪਯਾਂ ਵਾਲੀ ਟਸਰੀ ਸਿੱਟ ਆਇਆ ਹੈ। ਅਸੀਂ ਤਾਂ ਦਾਨ ਸਿੰਘ ਨੂੰ ਸਭ ਥੀਂ ਚੰਗਾ ਰੱਖਿਆ ਹੈ। ਜੇਕਰ ਮੈਂ ਨਾ ਕਹਿੰਦਾ ਤਾਂ ਇਨਾਂ ਨੇ ਮਾਰਨਾ ਸੀ ਲੜਾਈ ਹੋਣੀ ਸੀ। ਅਸੀਂ ਤਾਂ ਡਰਦੇ ਡਰਦੇ ਦਿਨ ਕੱਟਦੇ ਹੈਂ। ਇਹ ਦੰਗਾ ਕਰਦੇ ਫਿਰਦੇ ਹੈਂ। ਅਗੇ ਤਾਂ ਏਤਨਾ ਰੁਪਯਾ ਹਰਜਾ ਹੋਇਆ ਹੈ। ਗੁਰੂ ਕੇ ਘਰ ਕੀ ਜੋ ਏਕ ਦਮੜੀ ਹਰਜਾ ਕਰੇਗਾ ਦੇਣਦਾਰ ਹੋਵੇਗਾ। ਦਾਨ ਸਿੰਘ ਨੇ ਬਥੇਰਾ ਲੁਟਾਇਆ ਹੈ। ਠਾਕਰੀਆ ਮੁਕਬਰ ਤੇ ਨਰੈਣ ਸਿੰਘ ਸਾਂਭਣੇ ਵਾਲੇ ਥੇ। ਆਪਣੀ ਜਿਤਨੀ ਆਮਦਨ ਔਣੀ ਸੋ ਸਭ ਖਰਚ ਹੋਇ ਜਾਣੀ। ਸਗੋਂ ਜਿਮੀਦਾਰਾਂ ਥੀਂ ਲਿਆਇਕੇ ਉਧਾਰੇ ਬਰਤਣੇ।

ਸਿੰਘਾਂ ਨੇ ਅਰਜ ਕੀਤੀ ਕਿ ਦਾਨ ਸਿੰਘ ਕੋ ਲੈ ਆਵੀਏ। ਗੁਰੂ ਜੀ ਬਚਨ ਕੀਤਾ ਅਕਾਓ ਨਾ ਸਾਨੂੰ ਬਹੁਤਾ। ਬੀਬੀ (ਨੰਦਾਂ) ਕੀ ਰਾਇ ਲੈ ਲਵੋ। ਜਾਇਕੇ ਪੁਛਿਆ ਤਾਂ ਬੀਬੀ ਨੇ ਕਹਿਆ ਸਾਰੀ ਉਮਰ ਉਸਨੇ ਏਥੇ ਕਟੀ ਹੈ, ਹੁਣ ਕਿਥੇ ਜਾਏ। ਮੰਗਵਾਇਆ ਚਾਹੀਏ। ਬੀਬੀ ਕੇ ਕਹੇ ਤੇ ਲੈ ਆਏ।

### ਬੀਬੀ ਨੰਦਾਂ

ਜਦੋਂ ਗਾਗਰ ਰੁਪਯਾਂ ਕੀ ਪਟੀ ਜੇੜੀ ਸਤਿਗੁਰੂ ਜੀ ਕੀ ਦਬੀ ਹੋਈ ਸੀ, ਮਹੰਤ ਕਹੇ ਜੀ ਇਹ ਰੁਪਯੇ ਬਰਤ ਕੇ ਫੇਰ ਕਿਵੇਂ ਕਰਾਂਗੇ। ਗੁਰੂ ਜੀ ਬਚਨ ਕੀਤਾ ਜਿਸ ਗੁਰੂ ਜੀ ਲੰਗਰ ਤੋਰਿਆ ਹੈ ਓਸ ਕੋ ਨਿੱਤ ਫਿਕਰ ਹੈ, ਸਾਨੂੰ ਕੀ ਫਿਕਰ ਹੈ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਆਪ ਕਮਰਕੱਸਾ ਕਰਕੇ ਖੜੇ ਹੈਂ।

ਬੀਬੀ ਨੰਦਾਂ ਕਿਹਾ ਕਰੇ ਗੁਰੂ ਹਰੀ ਸਿੰਘ ਜੀ ਕੋ ਕਿ ਤੂੰ ਤਾਂ ਲੁਟਾਈ ਜਾਨਾ ਹੈਂ। ਗੁਰੂ ਜੀ ਕਿਹਾ ਤੂੰ ਸਾਂਭ ਲੈ। ਬੀਬੀ ਨੇ ਕਿਹਾ ਕਿ ਕੰਧਾਂ ਖੜੀਆਂ ਹੈਂ। ਉਹਨਾਂ ਦਿਨਾਂ ਮੇ ਬੀਬੀ ਸਿੱਖਾਂ ਨੂੰ ਕੁੱਟ ਭੀ ਲੈਂਦੀ ਹੁੰਦੀ ਸੀ ਜੇਹੜਾ ਅਗੇ ਸੇ ਆਕੜ ਕਰੇ, ਨਾ ਬਚਨ ਮੰਨੇ।

### ੧੦੭ ਵਰ੍ਹਿਆਂ ਦੀ ਮਾਈ

ਮਾਈ ਭਾਗਣ ਇਕ ਸੌ ਸਤ ਬਰਸ ਕੀ ਹੈ। ਮੁੜਕੇ ਦੰਦ ਫੇਰ ਜੰਮੇ ਹੈਂ। ਅਗਲੇ ਤਾਂ ਉਖੜ ਗਏ ਥੇ। ਮਾਈ ਦਾ ਜਨਮ ਸਬਾਜਪੁਰ ਦਾ ਸੀ ਜਿਲਾ ਅੰਮ੍ਰਿਤਸਰ। ਜਦ ਮਾਈ ਬਰਤਾਵਣ ਲਗਣਾ ਤਾਂ ਰਜਾਕੇ ਛਕਾਵਣਾ। ਸ਼ਕਰ ਘਿਓ ਰਲਾਇਕੇ ਬਰਤਾਇ ਦਿੰਦੀ ਸੀ। ਨਿਤਨੇਮ ਹੈ ਇਸ਼ਨਾਨ ਕਾ । ਬਡੀ ਰਾਤ ਸੇ ਇਸ਼ਨਾਨ ਕਰਦੀ ਹੈ ਰਾਤ ਕੇ ਇਕ ਦੋ ਬਜੇ। ਜਾਂ ਨੇਤ੍ਰ ਬੰਦ ਹੋਏ ਤਾਂ ਭੀ ਭਾਂਡੇ ਮਾਂਜਣ ਜਾਂਦੀ ਹੈ। ਪੌੜੀਆਂ ਚੜਕੇ ਛੱਤ ਉਤੇ ਜਾਕੇ ਬਾਰ ਸੁਣਨੀ। ਇਕ ਦਿਨ ਡਿੱਗ ਪਈ। ਦਾਣਿਆਂ ਵਾਲੇ ਮੰਦਰ ਕੇ ਮੂਹਰੇ ਟੋਕਰਿਆਂ ਉਪਰ ਜਾਇ ਪਈ। ਫੂਲ ਵਾਂਗੂ ਰਹੀ। ਜਰਾ ਸੱਟ ਨਹੀਂ ਲਗੀ। ਕਈ ਫੇਰੀ ਮਤਵਾਲੀ ਹੋਇਕੇ ਰਾਜੀ ਹੋਇ ਜਾਂਦੀ ਹੈ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਕੇ ਪਊਏ ਤੇ ਜੋੜਾ ਚੁੱਕ ਕੇ ਘੋੜਿਆਂ ਨਾਲ ਜਾਂਦੀ ਸੀ।

ਜਦੋਂ ਸਤਿਗੁਰੂ ਜੀ ਪਊਏ ਲਾਹੁੰਦੇ ਜੋੜਾ ਹਾਜ਼ਰ ਕਰਦੀ ਜਦ ਜੋੜਾ ਲਾਹੁੰਦੇ ਤਦ ਪਊਏ ਹਾਜਰ ਕਰਦੀ। ਪਾਂਛੇ ਏਸ ਮੂਰਤੀ ਕੇ ਭੀ ਜੋੜੇ ਸਾਂਭਦੀ ਹੈ। ਗੁਰੂ ਹਰੀ ਸਿੰਘ ਜੀ ਕੇ ਇਸ਼ਨਾਨ ਕੇ ਜਲ ਨਾਲ ਇਸ਼ਨਾਨ ਜ਼ਰੂਰ ਕਰਨਾ। ਹੋਰ ਜਲ ਪਾਇ ਲੈਣਾ। ਗੁਰੂ ਜੀ ਕੇ ਹਜ਼ੂਰ ਆਸਾ ਕੀ ਬਾਰ ਅਰ ਸਬਦ ਸੁਣਨੇ। ਪਰ ਜਿਸ ਦਿਨ ਦਾ ਬੀਬੀ ਨੰਦਾਂ ਨੇ ਮਾਰਿਆ ਓਸ ਦਿਨ ਤੋਂ ਬੀਬੀ ਵਾਲੇ ਮੰਦਰ ਮੈ ਪੈਰ ਨਹੀਂ ਪਾਇਆ। ਗੁਰੂ ਮਹਾਰਾਜ ਜੀ ਬਚਨ ਕੀਤਾ ਭਾਈ ਬੀਬੀ ਨੇ ਮੈਨੂੰ ਬਹੁਤ ਕੁਛ ਕਿਹਾ। ਚੁਪ ਕਰ ਰਿਹਾ ਕਰੀਏ ਸੁਣਕੇ ਦੇਖਕੇ ਰੰਗ ਕੋ। ਅਸੀਂ ਕੁਝ ਨਹੀਂ ਆਖਿਆ। ਅਸੀਂ ਤਾਂ ਭਾਈ ਕਿਸੇ ਨਾਲ ਬਾਦ ਨਹੀਂ ਕੀਤਾ ਹੈ ਪਰ ਦਾਨ ਸਿੰਘ ਮੈਨੂੰ ਆਖਣ ਲਗਾ ਕਿ ਤੈਂ ਸਿੰਘ ਬਗਾੜ ਦਿਤੇ ਹੈਂ। ਜੱਟ ਭੀ ਮਸਤ ਗਏ ਹੈਂ। ਸਤਿਗੁਰੂ ਜੀ ਕੇ ਵੇਲੇ ਸਭ ਡਰਦੇ ਸੀ ਹੁਣ ਕੋਈ ਨਹੀਂ ਡਰਦਾ ਹੈ।

## ਥਾਨੇਦਾਰ ਦੀ ਗੱਲ

ਏਕ ਦਿਨ ਥਾਨੇਦਾਰ ਆਇਆ ਗੁਰੂ ਜੀ ਕੇ ਹਜੂਰ। ਕਹਿਣ ਲਗਾ ਜੀ ਏਕ ਮਕਾਨ ਪਾਇ ਦੇਵੋ ਜਿਸ ਮੈ ਆਇਕੇ ਗਰੀਬ ਲੋਕ ਬਿਸਰਾਮ ਕਰਨ । ਗੁਰੂ ਜੀ ਬਚਨ ਕੀਤਾ ਅਸੀਂ ਅਗਲੇ ਭੀ ਢਾਹੁਣ ਨੂੰ ਫਿਰਦੇ ਹਾਂ। ਫੇਰ ਬਚਨ ਕੀਤਾ ਇਕ ਦਿਨ ਸਾਨੂੰ ਫਰੰਗੀ ਨੇ ਸੱਦਿਆ। ਅਸੀਂ ਕਹਿਆ ਕਿ ਸਾਨੂੰ ਛੁੱਟੀ ਦਿਓ ਲਿਆਇਕੇ ਗਰੀਬਾਂ ਕੋ ਛਕਾਈਏ। ਸੰਗਤ ਵਿਚੋਂ ਲਿਆਇਕੇ ਲੰਗਰ ਦੇਈ ਜਾਈਏ। ਫ਼ਰੰਗੀ ਨੇ ਕਿਹਾ ਕਿ ਤੁਮ ਨਾ ਦੇਵੋ ਗਰੀਬਾਂ ਕੋ ਪਰ ਛੁੱਟੀ ਨਹੀਂ ਮਿਲੇਗੀ। ਅਸੀਂ ਕਿਹਾ ਤੂੰ ਨਹੀਂ ਦਿੰਦਾ ਛੁੱਟੀ ਤਾਂ ਨਾ ਦੇਓ ਅਸੀਂ ਲੰਗਰ ਦੇਣੋਂ ਨਹੀਂ ਹਟਣਾ ਹੈ। ਅਸੀਂ ਤਾਂ ਕੋਠਿਆਂ ਕੀਆਂ ਕੜੀਆਂ ਬੇਚਕੇ ਭੀ ਲੰਗਰ ਮੈ ਲਾਇ ਦੇਣੀਆਂ ਹੈਂ। ਥਾਨੇਦਾਰ ਨੇ ਕਿਹਾ ਕਿ ਨੰਦਨ ਮੈ ਲਿਖਾ ਗਿਆ ਹੈ ਕਿ ਏਕ ਭੈਣੀ ਮੇਂ ਲੰਗਰ ਮਿਲਤਾ ਹੈ ਹੋਰ ਪੰਜਾਬ ਹਾਤੇ ਮੈ ਕੋਈ ਨਹੀਂ ਦੇਤਾ ਅੰਨ। ਏਸ ਲੰਗਰ ਕੀ ਅੱਜਕੱਲ ਬੜੀ ਉਪਮਾ ਹੋਇ ਰਹੀ ਹੈ। ਛੇ ਸੌ ਚਾਰ ਸੌ ਤਕ ਬਾਗੜੀਆਂ ਕੀ ਪੰਗਤ ਰੋਜ਼ ਲਗਦੀ ਹੈ। ਹੋਰ ਰਾਹੀ ਵਖਰਾ ਰਿਹਾ। ਸਾਰਾ ਦਿਨ ਅੰਨ ਪੱਕਦਾ ਹੈ ਤੇ ਸਾਰਾ ਦਿਨ ਬਰਤਦਾ ਹੈ। ਏਹ ਲਿਖਿਆ ਰੋਜ਼ ਕਾ ਰੋਜ਼ ਨੰਦਨ ਮੈ ਜਾਂਦਾ ਹੈ। ਥਾਨੇਦਾਰ ਨੇ ਪੁਛਿਆ ਆਪ ਕੀ ਉਮਰ ਅੱਸੀ ਬਰਸ ਕੀ ਹੋਵੇਗੀ ? ਗੁਰੂ ਮਹਾਰਾਜ ਜੀ ਬਚਨ ਕੀਤਾ ਨੱਬੇ ਸਾਲ ਮੇਂ[੧] ਮੈਂ ਚੌਦਾਂ ਬਰ੍ਹਿਆਂ ਦਾ ਸੀ। ਚਾਰ ਬਰਸ ਸਤਿਗੁਰੂ ਜੀ ਮੈਥੋਂ ਬਡੇ ਹੈਂ। ਜਾਂ ਸਾਲ ਗਿਣੇ ਤਾਂ ਅਕਾਸੀ ਬਰਸ ਹੋਏ[੨] ਹੋਰ ਬਚਨ ਕੀਤਾ ਸਾਡੇ ਪਿਤਾ ਕੀ ਉਮਰ ਨੱਬੇ ਸਾਲ ਕੀ ਥੀ। ਥਾਨੇਦਾਰ ਨੇ ਕਹਾ ਕਿ ਸਾਨੂੰ ਤਾਂ ਖ਼ੁਦਾ ਕਾ ਘਰ ਮਲੂਮ ਹੁੰਦਾ ਹੈ। ਆਪ ਖ਼ੁਦਾ ਕਾ ਰੂਪ ਹੋ। ਗੁਰੂ ਜੀ ਬਚਨ ਕੀਤਾ ਸਾਰਾ ਪਰਤਾਪ ਸਤਿਗੁਰੂ ਰਾਮ ਸਿੰਘ ਜੀ ਕਾ ਹੈ। ਜੈਸਾ ਅਸੀਂ ਆਪ ਪ੍ਰਸ਼ਾਦਾ ਛਕਦੇ ਹੈਂ ਤੈਸਾ ਸਰਬ

---

੧. ੧੮੯੦ ਬਿਕ੍ਰਮੀ, ੧੮੩੩ ਈ.।
੨. ੧੯੫੭ ਬਿਕ੍ਰਮੀ, ੧੯੦੦ ਈ. ਨੂੰ।

ਨੂੰ ਮਿਲਦਾ ਹੈ। ਭਿੰਨ ਭਿੰਨ ਨਹੀਂ ਹੈ।

ਅਗਲੇ ਦਿਨ ਸਿੰਘਾਂ ਕੋ ਅੰਦਰ ਨਾ ਬੜਨ ਦੇਵੇ ਹੌਲਦਾਰ। ਗੁਰੂ ਜੀ ਆਏ। ਬਚਨ ਕੀਤਾ ਹੌਲਦਾਰਾ ਆਜ ਕਾ ਦਿਨ ਪ੍ਰਸ਼ਾਦਾ ਛਕ ਲੈਣ ਦਿਓ। ਤੁਰਕ ਕਹੇ ਕਿ ਮੈਂ ਨਹੀਂ ਅੰਦਰ ਬੜਨ ਦਿੰਦਾ ਹਾਂ। ਬਚਨ ਕੀਤਾ ਮਾਰ ਟੱਕਰਾਂ, ਏਕ ਮਹੀਨੇ ਕੋ ਚਲਾ ਜਾਏਂਗਾ। ਮਹੀਨੇ ਪਿਛੋਂ ਬਦਲ ਗਿਆ।

ਦੋ ਸਰੀਰਾਂ ਆਇਕੇ ਅਰਜ਼ ਕੀਤੀ ਜੀ ਸਾਨੂੰ ਭਜਨ ਮਿਲੇ। ਏਕ ਕੋ ਦੇ ਦੀਆ ਭਜਨ ਦੂਏ ਕੋ ਬਚਨ ਕੀਤਾ ਕਿ ਤੂੰ ਭਰਜਾਈ ਕਾ ਪ੍ਰਸੰਗ ਛੋਡ ਦੇ ਤਾਂ ਭਜਨ ਮਿਲੇਗਾ। ਬਡੀ ਭਰਜਾਈ ਮਾਈ ਕੇ ਤੁਲ ਹੁੰਦੀ ਹੈ।

### ਸੱਚੇ ਸਾਧ

ਦੋ ਸਾਧੂ ਆਏ। ਏਕ ਕਹੇ ਕਿ ਗਿਆਨੀ ਸਿੰਘ ਕਾ ਛਡਿਆ ਹੂਆ ਹਾਂ, ਸਾਰੇ ਦੇਸਾਂ ਦੀ ਖਬਰ ਦੇਂਦਾ ਹਾਂ। ਕਾਂਸ਼ੀ ਵਿਚ ਮੈਂ ਬਹੁਤ ਰਿਹਾ ਹਾਂ। ਸਭ ਪੰਥਾਂ ਭੇਖਾਂ ਕੀ ਖਬਰ ਸੁਨਾਉਂਦਾ ਹਾਂ। ਜਿਥੇ ਧਰਮ ਕੀ ਜਗਾ ਹੁੰਦੀ ਹੈ ਓਥੇ ਮੈਂ ਜਾਂਦਾ ਹਾਂ। ਇਸੀ ਤੇ ਹੁਣ ਮੈਂ ਆਪ ਕਾ ਦਰਸ਼ਨ ਕਰਨ ਆਇਆ ਹਾਂ। ਗੁਰੂ ਹਰੀ ਸਿੰਘ ਮਹਾਰਾਜ ਜੀ ਬਚਨ ਕੀਤਾ ਅਸੀਂ ਤਾਂ ਗਰੀਬ ਜਾਤ ਹਾਂ। ਸਾਡਾ ਦਰਸ਼ਨ ਕਰਨਾ ਕਿ ਤੁਸਾਂ ਸੰਤਾਂ ਕਾ ਦਰਸ਼ਨ ਕਰਨਾ ਹੁੰਦਾ ਹੈ। ਸਾਡਾ ਤਾਂ ਚੂਹੇ ਕਾ ਬਰਗ ਹੈ। ਦਰਸ਼ਨ ਤਾਂ ਸਤਿਗੁਰੂ ਜੀ ਕੇ ਹੈਂ। ਨਾਮ ਪੁਛਿਆ ਗੁਰੂ ਜੀ ਕਾ। ਕੋਲ ਸੂਰਤ ਸਿੰਘ ਸੀ। ਤਿਸਨੇ ਕਹਾ ਪਹਿਲਾ ਨਾਮ ਬਬਾ ਹੈ ਤੇ ਹੁਣਕਾ ਨਾਮ ਹਾਹਾ ਹੈ। ਓਸਨੇ ਕਹਿਆ ਜੀ ਠੀਕ ਹੈ। ਪਹਿਲੇ ਚੂਹਾ ਥਲਿਓਂ ਕੁਤਰਦਾ ਹੈ ਤੇ ਸ਼ੇਰ ਦੜ ਮਾਰਦਾ ਹੈ। ਸਿੰਘ ਸ਼ਬਦ ਭੀ ਸ਼ੇਰ ਕਾ ਬਰਗ ਹੈ।



# ਪਲੇਗ ਦੀ ਬੀਮਾਰੀ

ਖਬਰ ਆਉਂਨੇ ਲਗੀ ਕਿ ਦੁਆਬੇ ਮੈ ਬੀਮਾਰੀ ਪਲੇਗ ਕੀ ਪਈ ਹੋਈ ਹੈ।[1] ਇਸਤਰੀ ਆਦਮੀ ਕੋ ਲਿਆਇਕੇ ਦੁਆਈ ਮੂੰਹ ਮੈ ਪਾਇਕੇ ਤੰਬੂ ਸੇ ਬਾਹਰ ਜੁਦਾ ਬਠਾਲ ਦਿੰਦੇ ਹੈਂ। ਬੀਮਾਰ ਹੋਏ ਜੀਆਂ ਦਾ ਧਨ ਲੁੱਟ ਲੈਂਦੇ ਹੈਂ ਤੇ ਕਪੜਿਆਂ ਕੋ ਅੱਗ ਲਾਇ ਦਿੰਦੇ ਹੈਂ। ਨੰਦਨ ਤੋੜੀਂ ਅਰਜੀਆਂ ਗਈਆਂ ਹੈ, ਕਿਸੇ ਨਹੀਂ ਸੁਣੀ। ਤੀਨ ਸਿੰਘ ਆਏ ਗੁਰੂ ਜੀ ਪਾਸ। ਅਰਜ ਕੀਤੀ ਜੀ ਏਹ ਹਾਲ ਬੀਤਦਾ ਹੈ ਦੁਆਬੇ ਮੈ, ਸਾਨੂੰ ਕੀ ਹੁਕਮ ਹੈ ? ਗੁਰੂ ਜੀ ਬਚਨ ਕੀਤਾ ਭਜਨ ਬਾਣੀ ਕਰੋ ਤਕੜੇ ਹੋਇਕੇ। ਇਨਾਂ ਨੂੰ ਕੋਈ ਬਿੱਜ ਪੈ ਜਾਏਗੀ।

## ਪਟਿਆਲੇ ਦੇ ਰਾਗੀ

ਪਟਿਆਲੇ ਕੇ ਰਾਗੀ ਆਏ ਬਸੰਤ ਸਿੰਘ ਤੇ ਸੰਤ ਸਿੰਘ। ਗੁਰੂ ਜੀ ਬਚਨ ਕੀਤਾ ਇਸ਼ਨਾਨ ਕਰਕੇ ਆਇਕੇ ਵਾਰ ਲਾਵਣਾ। ਬਿਨਾ ਇਸ਼ਨਾਨ ਵਾਰ ਨਹੀਂ ਲਾਵਣੀ। ਨਾ ਓਨਾਂ ਨੇ ਇਸ਼ਨਾਨ ਕੀਤਾ ਤੇ ਨਾ ਵਾਰ ਲਾਈ। ਓਨਾਂ ਨੇ ਕਹਾ ਕਿ ਜੇਕਰ ਅਸੀਂ ਅੰਮ੍ਰਿਤ ਵੇਲੇ ਇਸ਼ਨਾਨ ਕਰੀਏ ਤਾਂ ਸਾਨੂੰ ਤਾਪ ਹੋਇ ਜਾਏਗਾ।

ਰਾਗਾ ਸਿੰਘ ਨੇ ਅਰਜ ਕੀਤੀ ਗੁਰੂ ਜੀ ਕੇ ਹਜੂਰ ਜੀ ਹੁਕਮੀ ਤਾਂ ਕੁੜੀਆਂ ਮਾਰ ਦੇਣ ਵਾਲੇ ਮੁਲਖ ਕੀ ਹੈ ਤੇ ਮੈਂ ਹਾਂ ਬੇਚ ਦੇਣ ਵਾਲੇ ਮੁਲਖ ਕਾ। ਗੁਰੂ ਜੀ ਬਚਨ ਕੀਤਾ ਮਾਰ ਦੇਣ ਨਾਲੋਂ ਬੇਚ ਦੇਣ ਵਾਲਾ ਚੰਗਾ ਹੈ। ਹੁਕਮੀ ਨੇ ਕਹਾ ਕਿ ਤਦੇ ਹੀ ਅੱਛੀ ਨਗਰੀ ਦੇਖਕੇ ਅਵਤਾਰ ਧਾਰਿਆ ਹੈ। ਬਚਨ ਹੋਇਆ ਏਥੇ ਤਾਂ ਪੁੱਤਾਂ ਵਾਂਗੂੰ ਪਾਲਦੇ ਹਨ ਕੁੜੀਆਂ ਨੂੰ।

## ਬੁਰੇ ਕੀ ਥਾਂਇ ਖੜੇ ਕੀਤੇ ਹਾਂ

ਗੁਜਰਾਂਵਾਲੇ ਕੇ ਰਾਗੀ ਆਏ। ਗੁਰੂ ਜੀ ਤਿੰਨ ਰੁਪਯੀਆਂ ਕਾ ਹੁਕਮ ਦੀਆ ਤਾਂ ਰਾਗਾ ਸਿੰਘ ਨੇ ਕਿਹਾ ਕਿ ਮਾਤਾ ਜੀਉਣ ਕੌਰ ਕਹਿੰਦੀ ਹੈ ਪਾਂਚ ਰੁਪਈਏ ਦਿਓ। ਗੁਰੂ ਜੀ ਬਚਨ ਕੀਤਾ ਅਸੀਂ ਨਹੀਂ ਬੁੱਢੀਆਂ ਕਾ ਕਹਿਣਾ ਮੰਨਣਾ। ਫੇਰ ਬਚਨ ਕੀਤਾ ਅਸੀਂ ਬੁਰੇ ਕੀ ਥਾਂਇ ਖੜੇ ਕੀਤੇ ਹੈਂ। ਨਰੈਣ ਸਿੰਘ ਨੇ ਕਿਹਾ ਕਿ ਹੈ ਤਾਂ ਸਹੀ ਖੜੇ ਕੀਤੇ ਹੋਏ। ਗੁਰੂ ਜੀ ਬਚਨ

---

੧. ਪਲੇਗ ਦੀ ਸ਼ੁਰੂਆਤ ੧੮੯੬ ਈ. ਵਿਚ ਬੰਬਈ ਤੋਂ ਹੋਈ ਸੀ ਅਤੇ ਫੇਰ ਇਹ ਮਹਾਂਮਾਰੀ ਛੇਤੀ ਹੀ ਲਗਪਗ ਸਾਰੇ ਭਾਰਤ ਵਿਚ ਫੈਲ ਗਈ। ੧੯੧੧ ਈ. ਤੱਕ ਲੱਖਾਂ ਲੋਕ ਇਸ ਬੀਮਾਰੀ ਨਾਲ ਮਰ ਗਏ। ਲਾਰਡ ਕਰਜ਼ਨ (੧੮੯੯-੧੯੦੫ ਈ.) ਦੇ ਸਮੇਂ ਅਕਾਲ ਦੇ ਨਾਲ ਨਾਲ ਦੇਸ਼ ਵਿਚ ਪਲੇਗ ਦਾ ਬਹੁਤ ਜ਼ੋਰ ਰਿਹਾ।

ਕੀਤਾ ਕਿ ਸਾਥੋਂ ਨਹੀਂ ਏਹ ਪੰਡ ਚੁੱਕੀ ਜਾਂਦੀ। ਏਹ ਪੰਡ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਕੇ ਚੁੱਕਣੇ ਕੀ ਹੈ। ਗੁਲਾਬ ਸਿੰਘ ਨੇ ਕਹਿਆ ਜੀਆਂ ਕੇ ਪਾਪ ਪੁੰਨ ਤੁਸਾਂ ਦੇ ਅਖ਼ਤਿਆਰ ਹਨ, ਧਰਮਰਾਇ ਕੋਲ ਨਹੀਂ ਜਾਣੇ ਹੈਂ। ਨਬੇੜਾ ਤੁਸਾਂ ਹੀ ਕਰਨਾ ਹੈ।

ਗੁਰੂ ਜੀ ਬਚਨ ਕੀਤਾ ਜਾਂ ਰੁਆਲਸਰ ਨੂੰ ਤੁਰਾਂਗੇ ਜਿਤਨਾ ਰੁਪਈਆ ਹੈ ਸਭਕਾ ਕੜਾਹ ਪ੍ਰਸ਼ਾਦ ਕਰਾਇਕੇ ਛਕਾਇ ਦੇਵਾਂਗੇ। ਗੁਲਾਬ ਸਿੰਘ ਨੇ ਕਹਿਆ ਜੀ ਅਗੋ ਖਰਚ ਵਾਸਤੇ ਕਿਵੇਂ ਹੋਵੇਗੀ ? ਬਚਨ ਹੋਇਆ ਜਿਧਰ ਚੱਲਾਂਗੇ ਉਧਰੇ ਮਾਇਆ ਆਪਣੀ ਹੈ। ਗੁਰੂ ਜੀ ਫੇਰ ਬਚਨ ਕੀਤਾ ਸਤਿਗੁਰਾਂ ਕਾ ਬਚਨ ਹੈ ਰੂਸਾਂ ਨੇ ਮਿੰਨਤ ਕੀਤੀ ਨਹੀਂ ਆਵਣਾ ਹੈ ਜੁਤੀਆਂ ਮਾਰਕੇ ਲਿਆਵਣੇ ਹੈਂ। ਜਦ ਕਾਬਲ ਵਿਚ ਆਏ ਤਾਂ ਫੇਰ ਡੇਰ ਨਹੀਂ ਹੈ, ਪੰਜਾਬ ਦੇਸ਼ ਆਇ ਜਾਵਣਗੇ। ਜੈਸੇ ਜੇਠ ਹਾੜ ਕੀ ਹਨੇਰੀ ਔਂਦੀ ਹੈ, ਕੁਝ ਨਹੀਂ ਸਾਂਭਣਾ ਮਿਲਦਾ ਹੈ, ਜੈਸੇ ਦੁੱਧ ਕੇ ਉਬਾਲ ਕੋ ਡੇਰ ਨਹੀਂ ਲਗਦੀ ਹੈ ਤੈਸੇ ਆਹ ਲੈ ਈ ਹੋਇ ਜਾਣੀ ਹੈ। ਕਾਬਲ ਆਏ ਤੇ ਫੇਰ ਏਥੇ ਭੀ ਆਇ ਜਾਵਣਗੇ।

## ਨਾਮਧਾਰੀ ਨੂੰ ਛਾਇਆ ਨਹੀਂ

ਦੇਵਾ ਸਿੰਘ ਨੇ ਅਰਜ਼ ਕੀਤੀ ਜੀ ਮੇਰੀ ਸਿੱਖਣੀ ਨੂੰ ਛਾਇਆ ਹੋਇ ਜਾਂਦੀ ਹੈ। ਗੁਰੂ ਜੀ ਬਚਨ ਕੀਤਾ ਕੇਸੀਂ ਜਲ ਪਾਇਕੇ ਨਹਾਵੇ ਤੇ ਭਜਨ ਕਰੇ। ਨਾਮਧਾਰੀ ਕੇ ਨੇੜੇ ਛਾਇਆ ਨਹੀਂ ਔਂਦੀ ਹੈ। ਸਿੰਘ ਨੇ ਕਹਿਆ ਜੀ ਕਛਹਿਰੇ ਤਾਂ ਰੱਖਦੀ ਹੈ ਪਰ ਸਿਰ ਨਹੀਂ ਖੋਲ੍ਹਦੀ ਹੈ। ਬਚਨ ਹੋਇਆ ਕੇਸੀਂ ਜਲ ਪਾਇਕੇ ਨਾਇਕੇ ਭਜਨ ਕਰੇ ਰਾਜੀ ਹੋਇ ਜਾਏਗੀ। ਗੁਰੂ ਜੀ ਹੋਰ ਬਚਨ ਕੀਤਾ ਕਿ ਰਾਇਸਰ ਵਾਲੀ ਕੁੜੀ[1] ਵਿਚ ਕਹਿੰਦੇ ਹਨ ਕਿ ਚੁੜੇਲਾਂ ਹੈਂ। ਦੋ ਤਿੰਨ ਦਿਨ ਲੰਗਰ ਕੇ ਭਾਂਡੇ ਮਾਂਜੇ ਹਨ ਤਾਂ ਹੁਣ ਦੇਖ ਲਵੋ ਰਾਜੀ ਹੈ।

## ਪਲੇਗ ਦਾ ਡਰ

ਅਨੰਦਪੁਰ ਸਾਹਿਬ ਸੂਰਤ ਸਿੰਘ ਜੀਉਣ ਸਿੰਘ ਦੋਵੇਂ ਹੀ ਗਏ। ਡਾਕਦਾਰਾਂ ਉਥੇ ਬੀ ਕਹਾ ਕਿ ਮੇਲਾ ਨਾ ਲਗੇ। ਫੇਰ ਦੋਨੋਂ ਲੁਦਿਹਾਣੇ ਗਏ। ਸੂਰਤ ਸਿੰਘ ਕੋ ਤਾਂ ਦੇਖਕੇ ਛੱਡ ਦੀਆ ਔਰ ਜੀਉਣ ਸਿੰਘ ਨੂੰ ਢਾ ਕੇ ਬਕਰੇ ਦੀ ਤਰਾਂ ਟੋਹਿਆ। ਫੇਰ ਪਾਰੇ ਕੀ ਸ਼ੀਸ਼ੀ[2] ਉਸਕੀ ਬਗਲ ਮੈ ਦੇ ਛੱਡੀ ਬਹੁਤ ਚਿਰ ਤਕ। ਫੇਰ ਦੋਨੋਂ ਹੀ ਛੋਡ ਦੀਏ ਕਿ ਰਾਜੀ ਹੈਂ।

ਮੁਠੱਡਿਆਂ ਕੀਆਂ ਤਿੰਨ ਤੀਮੀਆਂ ਆਈਆਂ ਕਿ ਦੁਆਬੇ ਮੇਂ ਬੜੀ ਬੇਪੜਦੀ ਹੁੰਦੀ ਹੈ। ਡਾਕਟਰ ਨੂੰਹ ਧੀ ਕੋ ਲੈ ਜਾਂਦੇ ਹੈਂ, ਬੇਇਜ਼ਤ ਕਰਦੇ ਹੈਂ। ਜਿਸਕੇ ਮੂੰਹ ਦੁਆਈ ਪਾਉਂਦੇ ਹੈਂ ਸੋ ਮਰ ਜਾਂਦਾ ਹੈ। ਦੁਆਬੇ ਮੇਂ ਤਰਾਸ ਬੀਤਦਾ ਹੈ। ਕੁੜੀਆਂ ਜੇਹੜੀਆਂ ਮੰਗੀਆਂ ਹੋਈਆਂ ਸੀਆਂ ਸੋ ਸਾਰਿਆਂ ਨੇ ਸੌਹਰਿਆਂ ਕੋ ਭੇਜ ਦਿਤੀਆਂ ਹੈਂ। ਨੋਹਾਂ ਪੇਉਕੀਂ ਭੇਜ ਦਿਤੀਆਂ। ਖਬਰ

---

੧. ਸ਼ਾਮ ਕੌਰ, ਕਿਸ਼ਨ ਸਿੰਘ ਦੀ ਲੜਕੀ ਤੇ ਸੂਬਾ ਮਸਤਾਨ ਸਿੰਘ ਦੀ ਭਤੀਜੀ।

੨. ਥਰਮਾਮੀਟਰ।

ਆਈ ਕਿ ਬੰਬਈ ਮੈ ਡਾਕਦਾਰ ਬੱਢੇ ਹੈਂ।[੧] ਹਿੰਦੂ ਮੁਸਲਮਾਨਾਂ ਨੇ ਰਲਕੇ ਕਤਲ ਕਰ ਦੀਏ ਹੈਂ ਕਿਉਂਕਿ ਇਜ਼ਤਾਂ ਖਰਾਬ ਕਰਨੇ ਲਗੇ ਹੈਂ। ਰਿਸ ਖਾਇਕੇ ਬੱਢ ਦੀਏ।

## ਕਾਬਲ ਦੀ ਗੱਲ

ਏਕ ਲਾਲ ਸਿੰਘ ਊਠ ਰੱਖਦਾ ਸੀ। ਜਬ ਕਾਬਲ ਕੀ ਲਾਮ ਲਗੀ ਉਸਦੇ ਊਠ ਫੜਕੇ ਨਾਲ ਲੈ ਗਏ। ਜਾਂ ਰੁਖ਼ਸਦ ਕੀਤਾ ਤਾਂ ਮੁੜਕੇ ਆਇਆ। ਗੁਰੂ ਜੀ ਕਾ ਦਰਸ਼ਨ ਕੀਤਾ। ਉਸਨੇ ਏਹ ਗੱਲ ਕੀਤੀ ਕਿ ਮੈਂ ਅਖੀਂ ਦੇਖਕੇ ਆਇਆ ਹਾਂ ਗੋਰਿਆਂ ਕੀ ਫ਼ੌਜ ਨੇ ਸਾਮਣੇ ਸਿੰਘਾਂ ਕੇ ਗਊ ਕਤਲ ਕੀਤੀ। ਸਿੰਘਾਂ ਨੇ ਸਲਾਹ ਕੀਤੀ ਗਊਆਂ ਪਿਛੇ ਹੀ ਨਾਮਧਾਰੀਏ ਸਿੰਘ ਫਾਂਸੀ ਆਏ ਹੈਂ ਅਰ ਸਿੰਘਾਂ ਕਾ ਧਰਮ ਹੈ ਗਊ ਕੀ ਰੱਛਿਆ ਕਰਨੀ। ਤਾਂ ਤੇ ਸਾਡੇ ਸਾਮਣੇ ਗਊ ਕਾ ਬੁਰਾ ਕੀਤਾ ਹੈ। ਏਨਾਂ ਨੇ ਜਾਣਕੇ ਮਖਿਆਲਾਂ ਕਾ ਖੱਖਰ ਛੇੜਿਆ ਹੈ। ਕਰਕੇ ਸਲਾਹ ਖਾਲਸੇ ਨੇ ਅਖੰਡ ਪਾਠ ਧਰ ਦੀਆ। ਜਾਂ ਭੋਗ ਪੈ ਗਿਆ ਤਾਂ ਸਿੰਘ ਅਰਦਾਸਾ ਕਰਕੇ ਚਲੇ ਗਏ। ਜਿਉਂ ਪਿਆ ਹੈ ਖਾਲਸਾ ਛੇ ਸੌ ਗੋਰਾ ਬੱਢਿਆ ਗੁਰੂ ਜੀ ਦੇ ਪ੍ਰਤਾਪ ਨਾਲ। ਜੋੜੇ ਬਾਕੀ ਸੇ ਸੋ ਭੱਜ ਗਏ। ਤਾਂ ਨੰਦਨ ਸੇ ਖਬਰ ਆਈ ਕਿ ਸਿੰਘਾਂ ਦੇ ਨਾਲ ਰਫਾਕਤ ਰੱਖੋ। ਰਫਾਕਤ ਨਾਲ ਮਿਲੌਨੀ ਨਾਲ ਖਾਲਸਾ ਬੱਸ ਔਂਦਾ ਹੈ। ਅਗਲੀ ਭਲਕ ਹੋਈ। ਗੋਰੇ ਨੇ ਆਇਕੇ ਟੋਪੀ ਲਾਹ ਕੇ ਸਲਾਮ ਕੀਤੀ ਤੇ ਕੈਹਨੇ ਲਗਾ ਹੁਮ ਭੂਲ ਗਏ ਹੈਂ। ਖਾਲਸਾ ਜੀ ਅਸੀਂ ਕਿਉਂ ਗਊ ਕਤਲ ਕਰਨੀ ਸੀ। ਹਮਕੋ ਅਬ ਬਖਸ਼ੋ ਫੇਰ ਨਹੀਂ ਅਸੀਂ ਏਹ ਕਰਦੇ ਹੈਂ। ਮੂਹਰਾ ਤੁਮਾਰਾ ਹੈ ਪਾਛਾ ਹਮਾਰਾ ਹੈ।

## ਗੁਰੂ ਕੇ ਊਠ

ਹਰੀ ਸਿੰਘ ਨਲੂਏ ਕੀ ਸਮਾਧ ਕੋਲ ਜੁੱਧ ਦਾ ਸਾਮਾਨ ਹੋਇਆ ਸੀ। ਨੌ ਮੀਲ ਹੈ ਪਸ਼ੌਰ ਥੀ।[੨] ਉਸ ਲਾਮ ਮੈ ਆਪਣੇ ਊਠ ਭੀ ਲਾਹੌਰ ਮੈ ਫੜ ਲਿਆਏ। ਤਸੀਲਦਾਰ ਨੇ ਪੁੱਛਿਆ। ਕਹਿਆ ਸਿੰਘਾਂ ਨੇ ਰਾਮਦਾਸਪੁਰੇ ਸਾਹਿਬ ਕੇ ਹੈਂ ਸਤਿਗੁਰੂ ਰਾਮ ਸਿੰਘ ਜੀ ਕੇ। ਸੁਣਕੇ ਤਸੀਲਦਾਰ ਨੇ ਕਹਿਆ ਭਾੜਾ ਤਾਂ ਨਹੀਂ ਬੌਂਹਦੇ ? ਸਿੰਘਾਂ ਨੇ ਕਹਿਆ ਜੀ ਲੰਗਰ ਕੇ ਦਾਣੇ ਸਿੰਘਾਂ ਕੇ ਘਰਾਂ ਤੇ ਕੱਠੇ ਕਰਕੇ ਲਜਾਂਦੇ ਹੈਂ। ਤਸੀਲਦਾਰ ਨੇ ਕਹਾ ਕਿ ਏਹ ਊਠ ਨਹੀਂ ਫੜੇ ਜਾਏਂਗੇ, ਕਹੀਂ ਫਿਰੋ (ਡਿਪਟੀ ਕਮਿਸ਼ਨਰ ਨੇ ਪਰਮਿਟ ਦਿੱਤਾ ਹੋਇਆ ਸੀ ਕਿ ਭੈਣੀ ਸਾਹਿਬ ਦੇ ਊਠ ਨਾ ਫੜੇ ਜਾਣ)।

ਇਕ ਨਿਹੰਗ ਆਇਆ। ਉਸਨੂੰ ਗੁਰੂ ਜੀ ਬਚਨ ਕੀਤਾ ਭਜਨ ਲੈ ਲੈ। ਡਰਦੇ ਨੇ ਨਾ ਲਿਆ। ਬਚਨ ਹੋਇਆ ਸਾਨੂੰ ਤਾਂ ਕਹਿਣ ਦਾ ਹੁਕਮ ਹੈ, ਦਰਗਾਹ ਮੈ ਅੰਤ ਸਮੇਂ ਪੁੱਛਿਆ ਜਾਏਗਾ ਧੁਹਾਨੂੰ ਜੋ ਕਹਿ ਰਹੇ ਸੇ ਭਜਨ ਲੈ ਲਵੋ ਤੁਸਾਂ ਨੇ ਨਾ ਲਿਆ। ਜੋ ਅਵਤਾਰ ਔਂਦਾ

੧. ਤਾਉਨ ਕਮਿਸ਼ਨਰ ਰੈਂਡ ਅਤੇ ਲੈਫਟੀਨੈਂਟ ਆਇਸਰਟ ਜੂਨ ੧੮੯੭ ਵਿਚ ਪੂਨੇ ਮਾਰ ਦਿੱਤੇ ਗਏ ਸਨ।
੨. ੧੮੯੭ ਈ. ਵਿਚ ਦਰਰਾ ਖ਼ੈਬਰ ਫ਼ੌਜ ਗਈ ਸੀ।

ਹੈ ਸੋ ਨਾਮ ਕਾ ਉਪਦੇਸ਼ ਦਿੰਦਾ ਹੈ। ਜੋ ਭਜਨ ਸੁਣ ਲਵੇਗਾ ਤਿਸ ਨੂੰ ਪੁਛ ਨਹੀਂ ਹੋਵੇਗੀ ਕਿਉਂਕਿ ਦਰਗਾਹ ਕੀ ਮੋਹਰ ਲਗ ਜਾਂਦੀ ਹੈ। ਅਸੀਂ ਤਾਂ ਘੋਹਾ ਹੀ ਦੇਣਾ ਹੈ।

## ਮੈਂਗਲ ਸਿੰਘ ਦੀ ਵਾਰਤਾ

ਚੱਕ ਕਾ ਮੈਂਗਲ ਸਿੰਘ ਕੇਸ ਦਾੜ੍ਹੀ ਮੁਨਾਈ ਹੋਈ ਕੁਸ਼ਤੀ ਭੀ ਕਰਨੀ ਚੋਬਰਾਂ ਨਾਲ ਹੋਰ ਕਰਮ ਭੀ ਕਰਨੇ। ਸਿੰਘ ਦਾ ਪੁੱਤ ਸੀ। ਦੋ ਸਿੰਘਣੀਆਂ ਸੀਆਂ ਸੋ ਉਸਨੂੰ ਰਾਮਦਾਸਪੁਰੇ ਸਾਹਿਬ ਲੈ ਆਈਆਂ ਕਿ ਸਿੰਘ ਸਜ ਜਾਵੇ। ਦਰਸ਼ਨ ਕੀਤਾ। ਗੁਰੂ ਜੀ ਬਚਨ ਕੀਤਾ ਇਹ ਪਹਿਲਵਾਨ ਸਿੰਘ ਸਾਡਾ ਹੈ। ਉਸੀ ਦਿਨ ਥੀਂ ਕੇਸ ਰੱਖ ਲਏ। ਸਤਵੰਜੇ ਸਾਲ ਮੈ ਦਰਸ਼ਨ ਕਰ ਗਏ। ਜਾਂ ਅੱਠ ਦਿਨ ਗੁਜਰੇ ਤਾਂ ਹੈਜੇ ਕੀ ਬੀਮਾਰੀ ਦੋਹਾਂ ਸਿੰਘਣੀਆਂ ਨੂੰ ਹੋਈ। ਪਹਿਰ ਰਾਤ ਗਈ ਤੇ ਛੋਟੀ ਸਿੰਘਣੀ ਸੋਭੀ ਨੇ ਜਲ ਮੰਗਿਆ ਤੇ ਛਕ ਕੇ ਮੰਜੇ ਥੀਂ ਹੇਠਾਂ ਹੋਈ ਚਾਦਰ ਵਲੇਟ ਕੇ ਤਾਂ ਪ੍ਰਾਣ ਨਿਕਲੇ। ਮੈਂਗਲ ਸਿੰਘ ਨੇ ਕਹਾ ਕਿ ਹੇ ਗੁਰੂ ਜੀ ਮੇਰੀਆਂ ਗੱਲਾਂ ਨਾ ਕਰਾਈਆਂ। ਲੋਕਾਂ ਨੇ ਕਹਾ ਮੋਈ ਦੀਆਂ ਗਲਾਂ ਹੁਣ ਕੀ ਕਰਾ ਦਿਊ ਗੁਰੂ। ਪਹਿਰ ਪਾਛੇ ਪ੍ਰਾਣ ਫਿਰ ਆਇ ਪਏ। ਕਹਿਣੇ ਲਗੀ ਸਿੱਖਾਂ ਕਰ ਲੈ ਗੱਲਾਂ ਜੇਹੜੀਆਂ ਕਰਨੀਆਂ ਹੈਂ। ਗੁਰੂ ਜੀ ਨੇ ਤੇਰੀਆਂ ਗੱਲਾਂ ਕਰਾਉਣ ਨੂੰ ਭੇਜੀ ਹਾਂ। ਦੁਪਹਿਰ ਕੇ ਬਾਦ ਮੈ ਮਰ ਜਾਵਾਂਗੀ। ਪੁੱਛਿਆ ਤੈਨੂੰ ਕੌਣ ਲੈ ਗਿਆ ਅਰ ਕਿੱਥੇ ਗਈ ? ਕਹਿਣੇ ਲਗੀ ਏਹ ਚਾਰ ਸਾਧ ਬੈਠੇ ਹੈ ਇਹ ਲੈ ਗਏ ਦਰਗਾਹ ਮੈ ਤੇ ਏਹੀ ਲੈ ਆਏ ਹੈ। ਜਾਂ ਤੂੰ ਰੋਂਦਾ ਸੀ ਕਿ ਗੱਲਾਂ ਨਾ ਕੀਤੀਆਂ ਤਾਂ ਗੁਰੂ ਜੀ ਹੁਕਮ ਦਿੱਤਾ ਕਿ ਜਾਓ ਦੋ ਪਹਿਰ ਇਸ ਕੀਆਂ ਗੱਲਾਂ ਕਰਾ ਦਿਓ।

ਦਰਗਾਹ ਮੈ ਜੋ ਸਿੰਘ ਬੈਠੇ ਥੇ ਤਿਨਾਂ ਨੇ ਕਹਾ ਤੂੰ ਹੈਜੇ ਦੀ ਬੀਮਾਰੀ ਨਾਲ ਮੋਈ ਹੈਂ। ਜਦ ਗ੍ਰੰਥ ਸਾਹਿਬ ਕਾ ਭੋਗ ਪਵੇਗਾ ਤਾਂ ਸਾਡੇ ਨਾਲ ਲਗੀਂ। ਮੇਰਾ ਭੋਗ ਸ਼ਤਾਬੀ ਪੁਆਈਂ। ਮੈਨੂੰ ਕੀ ਕੱਲੀ ਨੂੰ ਰੋਨਾ ਏਂ ਅਸੀਂ ਤਾਂ ਦੋਵੇਂ ਇਕੱਠੀਆਂ ਜਾਵਾਂਗੀਆਂ। ਜੇਹੜਾ ਅਸੀਂ ਪੁੰਨ ਕਰਿਆ ਸੀ ਸੋ ਤਾਂ ਦਰਗਾਹ ਮੈ ਪਿਆ ਹੈ। ਭੋਗ ਗ੍ਰੰਥ ਸਾਹਿਬ ਜੀ ਕੇ ਛੇਤੀ ਪੁਆਈਂ। ਹੋਰ ਮੈਂ ਕਹਿੰਦੀ ਹਾਂ ਕਿਸੇ ਦੇ ਖੇਤ ਦੀ ਗੰਦਲ ਭੀ ਨਾ ਤੋੜੀਂ। ਉਸਕਾ ਲੇਖਾ ਲਿਆ ਜਾਵੇਗਾ। ਇਕ ਕਿਸੇ ਦਾ ਦੇਣਾ ਨਾ ਰੱਖੀ। ਬਹੀ ਕਢਾਇ ਲਈਂ ਭਾਵੇਂ ਥੋੜਾ ਦੇਕੇ। ਏਥੇ ਧੱਕਾ ਕਰਕੇ ਮਾੜੇ ਤੋਂ ਲਵੇਂਗਾ ਤਾਂ ਉਸਦਾ ਲੇਖਾ ਦੇਣਾ ਪਵੇਗਾ। ਤਿੰਨ ਪ੍ਰਸਾਦੇ ਹੈਨ ਤੇਰੇ, ਅੱਧਾ ਜਾਂ ਇਕ ਪ੍ਰਸਾਦਾ ਪੁੰਨ ਕਰ ਦਈਂ। ਦਹਿ ਦੂਨੀਆਂ ਸਤਰ ਆਖਰ ਮਿਲਦੇ ਹੈਂ ਦਰਗਾਹ ਮੈ ਜੋ ਪੁੰਨ ਕਰੇ। ਹੋਰ ਜੋ ਕਹਿੰਦੇ ਹੈਂ ਸੁਣ ਅਸੀਂ ਦੋਹਾਂ ਨੇ ਇਕੱਠੀਆਂ ਹੀ ਗੁਜਰ ਜਾਣਾ ਹੈ। ਤੂੰ ਸਾਨੂੰ ਇਕ ਚਿਖਾ ਮ ਫੂਕਣਾ। ਪਿਛਲੇ ਜਨਮ ਅਸੀਂ ਦੋਨੋਂ ਭੈਣਾਂ ਸੀਆਂ। ਮੈ ਛੋਟੀ ਹਾਂ ਇਹ ਵੱਡੀ ਹੈ। ਇਹ ਮੇਰੇ ਉੱਤੇ ਪੌਣੀ। ਲਹਿੰਗੇ ਤੇ ਜੰਜੀਰੀ ਵਾਲੀਆਂ ਕੁੜਤੀਆਂ ਸਾੜੀਆਂ ਪਾਇਕੇ ਫੂਕਣੀਆਂ। ਜੇ ਤੂੰ ਸਾਡਾ ਪਿਆਰਾ ਹੈਂ ਤਾਂ ਤੂੰ ਰੋਈਂ ਨਾ। ਹੰਝੂ ਨਾ ਸੁੱਟੀਂ। ਸਾਨੂੰ ਦੋ ਨੂੰ ਤੂੰ ਕੀ ਰੋਂਦਾ ਹੈ ਦੁਪਹਿਰ ਤਾਂਈ ਸੱਤ ਜੀ ਘਰੋਂ ਚਲੇ ਜਾਵਾਂਗੇ।

ਮੈਂਗਲ ਸਿੰਘ ਪੁੱਛਿਆ ਏਤਨੇ ਜੀ ਕਿਓਂ ਮਾਰਦੀ ਹੈਂ? ਸਿੰਘਣੀ ਕਹਾ ਤੁਸੀਂ ਚਾਰੇ ਭਾਈ ਤਾਂ ਨਹੀਂ ਮਰਦੇ ਏਸ ਬੀਮਾਰੀ ਮੈ, ਅਗੇ ਨੂੰ ਮੈਂ ਠੱਪਾ ਨਹੀਂ ਲਾਇਆ। ਦੋ ਤਾਂ ਮੇਰੀਆਂ ਲੜਕੀਆਂ ਜਾਣਗੀਆਂ, ਇਕ ਤੇਰੇ ਭਾਈ ਦੀ ਧੀ ਤੇ ਦੋਹਤਾ ਨਾਲ ਮਰੂਗਾ। ਤੇਰੇ ਭਾਈ ਕਾ ਏਕ ਛੋਟਾ ਪੁੱਤ ਚੜ੍ਹੂਗਾ। ਬਾਰਾਂ ਬਜਦੇ ਨੂੰ ਏਹ ਸੰਤ ਜੀ ਚੜ੍ਹਨਗੇ। ਹੋਰ ਇਕ ਪਿੰਡ ਵਿਚੋਂ ਮਰੂਗਾ। ਮੈਂਗਲ ਸਿੰਘ ਨਾਮ ਲੈ ਕੇ ਕਹਾ ਕਿ ਆਪਣੇ ਤਾਂ ਮਾਰੇ ਹਨ ਦੂਏ ਦਾ ਕਿਓਂ ਨਾਉਂ ਲੈਂਦੀ ਹੈਂ। ਕਹਿਣ ਲਗੀ ਕਿ ਮੈਂ ਨਹੀਂ ਕਹਿੰਦੀ ਗੁਰੂ ਕੀ ਦਰਗਾਹ ਮੈ ਦੇਖਕੇ ਆਈ ਹਾਂ ਤਾਂ ਕਹਿੰਦੀ ਹਾਂ। ਪੁਛਿਆ ਕੋਈ ਹੋਰ ਬੀ ਮਰੇਗਾ ? ਕਹਿਣ ਲਗੀ ਏਨਾਂ ਅੱਠਾਂ ਥੀਂ ਬਿਨਾਂ ਕੰਨ ਨਹੀਂ ਛਿਜਦਾ।

ਪਹਿ ਪਾਟਦੀ ਨਾਲ ਸਿੰਘਣੀ ਕਿਹਾ ਲੈ ਸਿੱਖਾ ਅਸੀਂ ਤਾਂ ਦੋਵੇਂ ਜਾਂਦੀਆਂ ਹਾਂ ਹੁਕਮ ਦੇ। ਮੈਂਗਲ ਸਿੰਘ ਕਹਾ ਕਿ ਮੈਂ ਨਹੀਂ ਕਹਿ ਸਕਦਾ। ਸਿੰਘਣੀ ਕਹਾ ਕਿ ਕਹੋ ਨਾ ਕਹੋ ਅਸੀਂ ਤਾਂ ਜਾਂਦੀਆਂ ਹਾਂ। 'ਹੇ ਗੁਰੂ' ਕਹਿਣੇ ਸੇ ਪ੍ਰਾਣ ਜੁਦਾ ਹੋਇ। ਧਰਤੀ ਪਰ ਸਿਰ ਜਾਇ ਲਗਾ। ਸਿੱਖ ਨੇ ਬੜੀ ਨੂੰ ਕਹਿਆ ਸੋਭੀ ਤਾਂ ਚੜ੍ਹ ਗਈ ਹੈ। ਇਤਨਾ ਕਹਿਣੇ ਸੇ ਸੋਭੀ ਉਠਕੇ ਬੈਠ ਗਈ। ਆਪਨੀ ਭੈਣ ਕਾ ਨਾਮ ਲੈ ਕੇ ਕਹਿਣੇ ਲਗੀ ਹੁਣ ਕਿਓਂ ਖੜੀ ਹੈਂ, ਬਗ ਆ। ਅਸਾਂ ਇਸਦਾ ਕੁਝ ਖਾਣਾ ਪੀਣਾ ਤਾਂ ਨਹੀਂ ਸੀ, ਤੂੰ ਖਿੱਚਵਾਂ ਸਾਹ ਲੈ ਲੈਂਦੀ ਮੈਂ ਧੌਖੜਾ ਲਾ ਲੈਂਦੀ। ਮੈਂਗਲ ਸਿੰਘ ਨੇ ਕਹਾ ਕਿਓਂ ਡਰਾਉਂਦੀ ਹੈਂ? ਇਆਣਿਆਂ ਨੂੰ ਕੌਣ ਸਾਂਭੇਗਾ, ਇਕ ਤਾਂ ਰਹੋ। ਕਹਾ ਕਿ ਦੁਹਾਈ ਹੈ ਗੁਰੂ ਕੀ ਮੈਂ ਭੈਣ ਕੇ ਨਾਲ ਜਾਵਾਂਗੀ। ਸਿੱਖਾ ਸੋਭੀ ਬਾਝੋਂ ਤਾਂ ਮੈਂ ਇਕ ਘੜੀ ਨਹੀਂ ਬਚਦੀ। ਅਸੀਂ ਸੌਕਣਾਂ ਨਾ ਸੀਆਂ, ਅਸੀਂ ਤਾਂ ਸਕੀਆਂ ਭੈਣਾਂ ਸੀਆਂ। ਕਹਿਣੇ ਲਗੀ ਮੈਨੂੰ ਮੁਸਲਮਾਨ ਕਾ ਹਥ ਨਾ ਲਵਾਈਂ, ਮੇਰਾ ਗੁਰੂ ਜੀ ਕਾ ਭਜਨ ਲਿਆ ਹੋਇਆ ਹੈ। ਮੈਂ ਨਹੀਂ ਗਲੀਚ ਹਾਂ। ਛੋਟੀ ਨੂੰ ਚੁੱਕਣ ਲਗੇ ਤਾਂ ਕਹਿੰਦੀ ਮੈਨੂੰ ਭੀ ਨਾਲੇ ਚੁਕੋ। ਦੋ ਸਾਹ ਰਹਿੰਦੇ ਹੈਂ। ਮੇਰੀਆਂ ਭੀ ਲਕੜੀਆਂ ਨਾਲ ਕਢੀਂ। ਤਾਂ ਉਸਕੇ ਭੀ ਪ੍ਰਾਣ ਪੂਰੇ ਹੋਏ। ਦੋਨੋਂ ਇਕੱਠੀਆਂ ਚੁਕੀਆਂ । ਜਾਂ ਫੂਕ ਕੇ ਮੁੜੇ ਤਾਂ ਇਕ ਕੁੜੀ ਜੇਹੜੀ ਨਾਲ ਗਈ ਸੀ ਮੁੜਕੇ ਦਰਵਾਜੇ ਨਾਲ ਉਛਾਲੀ ਆਈ ਤੁਰਤ ਮਰ ਗਈ। ਦੂਈ ਕੁੜੀ ਜੇੜੀ ਪੈਦਾ ਹੋਈ ਸੀ ੧੦ ਦਿਨਾਂ ਦੀ, ਭੈਣ ਨੇ ਕਿਹਾ ਕਿ ਇਸ ਨੂੰ ਦੁੱਧ ਦਿਓ ਪਾਲ ਲਵਾਂਗੇ। ਦੇਖਕੇ ਕਹਿਣ ਲਗੀ ਬੀਰ ਏਹ ਤਾਂ ਮੋਈ ਪਈ ਹੈ। ਦੋਨੋਂ ਫੂਕ ਕੇ ਆਏ ਤਾਂ ਜੋ ਭਾਈ ਸੀ ਉਸਕੀ ਲੜਕੀ ਆਕੇ ਰੋਣ ਲਗੀ। ਮੈਂਗਲ ਸਿੰਘ ਕਹਾ ਕਿ ਨਾ ਰੋ। ਭਾਣਾ ਪ੍ਰਮੇਸਰ ਕਾ ਬਰਤਿਆ ਹੈ। ਇਤਨੀਆਂ ਗਲਾਂ ਕਰਦਿਆਂ ਕੁੜੀ ਨੂੰ ਕੈ ਆਈ ਤਾਂ ਨਾਲ ਹੀ ਪ੍ਰਾਣ ਨਿਕਲ ਗਏ। ਭਾਈ ਦਾ ਪੁੱਤ ਸੀ ਉਸਨੂੰ ਭੀ ਕੈ ਆਈ ਨਾਲ ਹੀ ਪ੍ਰਾਣ ਜੁਦਾ ਹੋਏ।

ਸੱਤੇ ਫੂਕ ਕੇ ਆਏ। ਓਹ ਜੇੜਾ ਅਠਵਾਂ ਕਹਿਆ ਸੀ ਓਸਨੂੰ ਦੇਖਕੇ ਮੈਂਗਲ ਸਿੰਘ ਨੇ ਕਿਹਾ ਏਨੂੰ ਭੀ ਕਹਿੰਦੀ ਸੀ ਇਹ ਭੀ ਮਰ ਜਾਏਗਾ। ਤੇਲ ਮਲਦਾ ਘਰ ਨੂੰ ਗਿਆ। ਬੀਹੀ ਮੈ ਇਕ ਕੈ ਆਈ ਭਰਾਵਾਂ ਨੇ ਪਕੜਿਆ। ਬਾਹਰਲੀ ਜਗਾ ਲਜਾਂਦੇ ਈ ਮਰ ਗਿਆ।

ਦੁਪਹਿਰ ਤਕ ਅਠੇ ਹੀ ਮਰ ਗਏ।

ਮੈਗਲ ਸਿੰਘ ਨੇ ਰਾਮਦਾਸਪੁਰੇ ਸਾਹਿਬ ਆਇਕੇ ਭੋਗ ਪੁਆਏ। ਰੋਵੈ ਤੇ ਗੁਰੂ ਜੀ ਪਾਸ ਅਰਜ ਕੀਤੀ ਜੀ ਮੇਰੇ ਨਾਲ ਗੱਲਾਂ ਕਰਾਓ ਤੇ ਦਿਖਾਓ। ਗੁਰੂ ਜੀ ਇਕ ਸਿੰਘ ਨੂੰ ਕਹਿਆ ਏਨੂੰ ਰਾਮਸਰ ਲੈ ਜਾਓ। ਰਾਮਸਰ ਜਾਇਕੇ ਸੁੱਤਾ ਤਾਂ ਜੋ ਬੜੀ ਸਿਖਣੀ ਸੀ ਓਹ ਦੇਖੀ। ਕਹਿਣ ਲਗੀ ਮੜੀਆਂ ਉਤੇ ਜਾਇਕੇ ਕਿਉਂ ਰੋਂਦਾ ਹੈਂ। ਅਸੀਂ ਉਥੇ ਮੰਜਾ ਤੇ ਨਹੀਂ ਡਾਹੀ ਬੈਠੀਆਂ ਕਿ ਪ੍ਰਸਾਦੋਂ ਪਕਾਏ ਹੋਏ ਹੈਨ। ਰੋਇਆ ਨਾ ਕਰ ਤੈਨੂੰ ਜਗਤ ਹਾਸੀ ਕਰਿਆ ਕਰੂ। ਤੇਰਾ ਸਾਡਾ ਕੋਈ ਸੰਬੰਧ ਨਹੀਂ ਹੈ ਜਿਓਂ ਸਿੰਘ ਆਪਸ ਮੈ ਮਿਲ ਕਰ ਬਿਛੜਦੇ ਹੈਂ। ਅਸੀਂ ਤੇਰੀਆਂ ਨਹੀਂ ਤੂੰ ਸਾਡਾ ਨਹੀਂ। ਗੁਰੂ ਹਰੀ ਸਿੰਘ ਜੀ ਮੈਨੂੰ ਭੇਜਿਆ ਹੈ ਗੱਲਾਂ ਕਰਨ ਨੂੰ, ਜੇਹੜੀਆਂ ਕਰਨੀਆਂ ਹੈਂ ਸੋ ਕਰ ਲੈ। ਪੁਛਿਆ ਸੋਭੀ ਕਿਥੇ ਹੈ ਓਹ ਨਾ ਆਈ। ਕਿਹਾ ਔਹ ਬੈਠੀ ਹੈ ਪਿਪਲ ਕੀਆਂ ਜੜਾਂ ਪਰ। ਉਸਨੇ ਕਹਿਆ ਮੈਂ ਤਾਂ ਬਚਨ ਦੇ ਚੁੱਕੀ ਹਾਂ ਤੂੰ ਹੀ ਗਲਾਂ ਕਰ ਆਉ। ਜੇ ਤੂੰ ਬਚਨ ਨਾ ਲੈਂਦੋਂ ਦੇਂਦੋਂ ਤਾਂ ਜਿਸ ਵੇਲੇ ਤੂੰ ਯਾਦ ਕਰਦੋਂ ਉਸੀ ਵਕਤ ਤੈਨੂੰ ਦਿਖਾਈ ਦੇਂਦੀ। ਐਤਨੀ ਸ਼ਕਤੀ ਓਸ ਵਿੱਚ ਸੀ। ਤਕੜਾ ਹੋ ਰੋਂਦਾ ਨਾ ਰਿਹਾ ਕਰ।

## ਮੌਤ ਥੀਂ ਡਰਦਿਆਂ

ਗੁਰੂ ਜੀ ਦਸ ਦਿਨ ਕੀ ਛੁੱਟੀ ਗਏ। ਮੁੜੇ ਤਾਂ ਰਾਗਾ ਸਿੰਘ ਨੇ ਅਰਜ ਕੀਤੀ ਜੀ ਮੇਰੇ ਭਰਾਵਾਂ ਦਾ ਭੀ ਭਲਾ ਕਰੋ। ਗੁੜਬੁੜੀ ਲੈ ਗਿਆ। ਜਾਂ ਗੁਰੂ ਜੀ ਗਏ ਤਾਂ ਕਿਸੇ ਨੂੰ ਕੋਈ ਨਾ ਔੜੀ। ਗੁਰੂ ਜੀ ਚੜੇ ਚੜਾਏ ਚਲੇ ਆਏ। ਰਾਗਾ ਸਿੰਘ ਨੇ ਸਮਝਿਆ ਇਨਾਂ ਦਾ ਭਲਾ ਨਹੀਂ ਹੋਇਆ, ਬੜਾ ਕਰੋਪ ਹੋਇਆ ਹੈ। ਜਾਂ ਬੀਮਾਰੀ ਪਈ ਤਾਂ ਉਨਾਂ ਲੋਕਾਂ ਨੇ ਸਮਝਿਆ ਗੁਰੂ ਮਹਾਰਾਜ ਜੀ ਕਾ ਓਦੋਂ ਆਦਰ ਨਹੀਂ ਕੀਤਾ ਹੁਣ ਭੋਗ ਪਵਾਈਏ। ਰਾਮਦਾਸ ਪੁਰੇ ਸਾਹਿਬ ਆਇ ਅਰਜ਼ ਕੀਤੀ। ਸੰਤੋਖ ਸਿੰਘ ਪਾਠੀ ਭੇਜਿਆ। ਜਾਂ ਪਾਠ ਤੁਰਿਆ ਤਾਂ ਜੋੜੇ ਬੀਮਾਰ ਸੇ ਸੋ ਰਾਜੀ ਹੋਇ ਗਏ। ਕਹਿਣ ਧੰਨ ਗੁਰੂ ਜੀ ਹੈਂ। ਕਈਆਂ ਨੇ ਭਜਨ ਲੈ ਲਿਆ ਬੀਮਾਰੀ ਥੀਂ ਡਰਦਿਆਂ ਨੇ। ਪਿੰਡ ਪਿੰਡ ਪਾਠ ਹੁੰਦੇ ਹੈਂ ਮੌਤ ਥੀਂ ਡਰਦਿਆਂ। ਡਾਕਟਰ ਕਹਿੰਦੇ ਹਨ ਕਿ ਏਸ ਬੀਮਾਰੀ ਦੀ ਕੋਈ ਦੁਆਈ ਨਹੀਂ ਹੈ।

## ਸਰਾਪ ਦਾ ਡਰ

ਭੂਪ ਸਿੰਘ ਕੁੱਸੇ ਕਾ ਸਿੰਘ ਸੀ। ਨੇਤਰ ਬੰਦ ਸੇ। ਉਸਕੀ ਦਸਤਾਰ ਤੇ ਚਾਦਰ ਕਿਸੇ ਨੇ ਚੁਰਾਇ ਲਈ। ਗੁਰੂ ਜੀ ਪਾਸ ਅਰਜ ਹੋਈ। ਬਚਨ ਕੀਤਾ ਭਾਈ ਜਿਸਨੇ ਚੁਰਾਈ ਹੈ ਉਸਨੂੰ ਕਈ ਜਨਮ ਕਪੜਾ ਨਾ ਮਿਲੇਗਾ। ਦਰ ਦਰ ਖਰਾਬ ਹੋਵੇਗਾ। ਜੋ ਕੋਈ ਕਿਸੇ ਦਾ ਬਸਤਰ ਚੁਕੇਗਾ ਸੋ ਏਹ ਹਾਲ ਹੋਊਗਾ। ਜਿਸਨੇ ਚੁੱਕੇ ਹੈਂ ਉਸਨੂੰ ਤਾਪ ਚੜੇਗਾ। ਜਿਸਨੇ ਚੁਕੀਆਂ ਸੀ ਚੀਜਾਂ ਸਰਾਫ ਤਾਪ ਕਾ ਸੁਣ ਕਰ ਚੁਪ ਚਾਪ ਦੂਏ ਸਿੰਘ ਕੇ ਮੰਜੇ ਪਰ ਧਰ ਦਿਤੀਆਂ।

ਏਕ ਸਮੇਂ ਕੋਟ ਕਛੂਏ ਵਾਲੇ ਅਤਰ ਸਿੰਘ ਕੇ ਕਿਸੇ ਨੇ ਰੁਪਏ ਕੱਢ ਲੀਏ। ਗੁਰੂ ਜੀ

ਬਚਨ ਕੀਤਾ ਤਾਪ ਚੜੇਗਾ ਜਿਸਨੇ ਲਏ ਹਨ। ਡਰਦੇ ਨੇ ਸ਼ੀਸੇ ਮੈ ਫੇਰ ਪਾਇ ਦੀਏ।

## ਤਮਾਕੂ

ਏਕ ਦਿਨ ਹੌਲਦਾਰ ਨੇ ਕਿਹਾ ਕਿ ਤਮਾਕੂ ਮੇਂ ਕੀ ਦੋਸ਼ ਹੈ? ਸੰਤੋਖ ਸਿੰਘ ਨੇ ਕਿਹਾ ਕਿ ਅਰਥ ਇਸਕਾ ਬਹੁਤ ਬੁਰਾ ਹੈ ਦੋਹਾਂ ਧਿਰਾਂ ਨੂੰ। ਜੇ ਗੁੱਸਾ ਨਾ ਕਰੇ ਤਾਂ ਕਹਿੰਦੇ ਹੈਂ। ਤਮਾਖੂ 'ਤਮਾ' ਨਾਮ ਗਊ ਕਾ ਹੈ, 'ਖੂ' ਨਾਮ ਸੂਰ ਕਾ ਹੈ। ਸੁਣਕੇ ਚੁਪ ਕਰ ਗਿਆ, ਕੋਈ ਉੱਤਰ ਨਾ ਦੀਆ । ਆਪੇ ਹੀ ਆਖਣ ਲਗਾ ਸਾਡੇ ਭੀ ਮਨਾਹੀ ਹੈ। ਜੋ ਬੰਦਗੀ ਕਰਨ ਵਾਲੇ ਹੈਂ ਸੋ ਸਾਡੇ ਮੈ ਭੀ ਨਹੀਂ ਪੀਂਦੇ ਹੈਂ। ਉਤੋਂ ਉਸਤਰਾ ਕੈਂਚੀ ਨਹੀਂ ਲਵੌਂਦੇ। ਤਮਾਕੂ ਨਹੀਂ ਪੀਂਦੇ। ਹੱਥ ਮੂੰਹ ਹੀ ਕਾਲਾ ਹੈ, ਪੱਲੇ ਕੁਝ ਨਹੀਂ ਪੈਂਦਾ ਹੈ ਇਸ ਤੇ।

## ਖੁਦਾ ਇਕ

ਹੌਲਦਾਰ ਨੇ ਗੋਧਾ ਸਿੰਘ ਨੂੰ ਸੱਦ ਕਰ ਪੁਛਿਆ ਖੁਦਾ ਹੈ? ਕਹਾ ਕਿ ਹੈ ਤਾਂ ਏਕ ਪਰ ਤੁਸੀਂ ਨਹੀਂ ਜਾਣਦੇ ਹੋ। ਜੇਕਰ ਤੁਸੀਂ ਖੁਦਾ ਏਕ ਜਾਣੋ ਤਾਂ ਜੀਆਂ ਕੋ ਹਲਾਲ ਕਰਕੇ ਕਿਉਂ ਖਾਵੋ। ਓਨਾਂ ਮੈ ਖੁਦਾ ਕੀ ਸੱਤਾ ਨਹੀਂ ਹੈ ? ਮਾਸ ਜੋ ਹੈ ਸੋ ਤਾਂ ਵਿਸ਼ਟੇ ਵੱਤ ਹੋ ਜਾਂਦਾ ਹੈ। ਮੁਖਵਾਕ। ਕਬੀਰ ਜੀਅ ਜੁ ਮਾਰਹਿ ਜੋਰੁ ਕਰਿ ਕਹਤੇ ਹਹਿ ਜੁ ਹਲਾਲੁ। ਦਫਤਰੁ ਦਈ ਜਬ ਕਾਢਿਹੈ ਹੋਇਗਾ ਕਉਨੁ ਹਵਾਲੁ। ਹੌਲਦਾਰ ਨੇ ਕਿਹਾ ਕਿ ਕੁਰਾਨ ਜੋ ਹੈ ਏਹ ਆਪ ਖੁਦਾ ਨੇ ਭੇਜਿਆ ਹੈ। ਅਕਾਸ ਤੋਂ ਉਤਰਿਆ ਹੈ। ਸਿੰਘਾਂ ਨੇ ਕਿਹਾ ਖੁਦਾ ਜੇਕਰ ਸਾਰੇ ਈ ਹੈ ਤਾਂ ਮੱਕੇ ਨੂੰ ਮੂੰਹ ਕਰਕੇ ਕਿਉਂ ਸਿਰ ਝੁਕੌਂਦੇ ਹੋ, ਪਿਛੇ ਖੁਦਾ ਨਹੀਂ ਹੁੰਦਾ ਹੈ?

## ਮਾਤਾ ਜੀਉਣ ਕੌਰ ਜੀ

ਏਕ ਸਮੇਂ ਗੁਰੂ ਹਰੀ ਸਿੰਘ ਜੀ ਬਚਨ ਕੀਤਾ ਦਾਨ ਸਿੰਘ ਕੇ ਵਕਤ ਏਤਨਾ ਰੁਪਯਾ ਔਂਦਾ ਸੀ ਤੇ ਜਮਾ ਨਹੀਂ ਸੀ ਹੁੰਦਾ। ਬੇ ਜੁਗਤਾ ਚਲਦਾ ਸੀ। ਜਿਸ ਦਿਨ ਦੀ ਜੀਉਣ ਕੌਰ ਆਈ ਉਸ ਦਿਨ ਦਾ ਜੁਗਤ ਨਾਲ ਬਰਤਣ ਲਗਾ ਹੈ। ਸਾਰੇ ਕਾਰਜ ਆਪੇ ਤੋਰੀ ਜਾਂਦੀ ਹੈ। ਸਾਨੂੰ ਕੋਈ ਚਿੰਤਾ ਕਿਸੇ ਕਾਰਜ ਦੀ ਨਹੀਂ ਹੈ।

## ਰੰਡੀਆਂ ਤੀਮੀਆਂ ਵਿਆਹ ਕਰਾਵਣ

ਗੁਰੂ ਜੀ ਬਚਨ ਕੀਤਾ ਰੰਡੀਆਂ ਤੀਮੀਆਂ ਡੇਰੇ ਮੈ ਐਵੇਂ ਨਾ ਰੈਹਣ। ਸਭ ਸਿੰਘ ਦੇਖਕੇ ਅਨੰਦ ਪੜਾਇਕੇ ਰੈਹਣ, ਨਹੀਂ ਆਪਣੇ ਘਰ ਕੋ ਚਲੀਆਂ ਜਾਵੋ। ਤੀਮੀਆਂ ਕਾ ਬਾੜਾ ਨਹੀਂ ਭਰਨਾ ਹੈ। ਮਾੜਾ ਕਰਮ ਨਾ ਕੋਈ ਕਰੋ, ਨਾ ਮਾੜੇ ਕਰਮ ਵਾਲਾ ਏਥੇ ਰਹੇ। ਏਹ ਕੰਮ ਗੁਰੂ ਕਾ ਹੈ ਅਟਕਦਾ ਨਹੀਂ ਹੈ ਭਾਵੇਂ ਸਾਰੇ ਹੀ ਚਲੇ ਜਾਵੋ। ਜਿਸਨੇ ਸਾਡਾ ਬਚਨ ਮੰਨਣਾ ਹੈ ਸੋ ਰਹੋ, ਹੋਰ ਚਲੇ ਜਾਵੋ।



# ਗਾਰਦ ਦਾ ਵਤੀਰਾ

**ਸਮਾਂ ਬਿਚਾਰੋ**

ਏਕ ਰਾਮਦਾਸੀਆ ਸਿੰਘ ਗੋਹਾ ਕੂੜਾ ਕਰਦਾ ਸੀ। ਤਿਸਨੇ ਸਿਪਾਹੀ ਕੋ ਕਿਹਾ ਹੁੱਕਾ ਤੁਸੀਂ ਲਾਂਭੇ ਪੀਓ ਮੁਸ਼ਕ ਔਂਦਾ ਹੈ। ਗਾਰਦ ਨੇ ਬਾਹਰ ਨਿਕਾਲ ਦੀਆ। ਗੁਰੂ ਮਹਾਰਾਜ ਜੀ ਹੁਕਮ ਦੀਆ ਸਮਾ ਬਿਚਾਰੋ।

**ਚੁੱਪ ਕਰਕੇ ਦਿਨ ਕੱਟੋ**

ਏਕ ਦਿਨ ਸਿਪਾਹੀ ਸਿੰਘ ਨਾਲ ਬੋਲ ਪ੍ਰਿਆ। ਸਿਪਾਹੀ ਨੇ ਕਿਹਾ ਕਿ ਤੁਮਾਰੇ ਬਰਗਿਆਂ ਨੇ ਗਾਰਦ ਰੱਖੀ ਹੈ ਨਹੀਂ ਤਾਂ ਅਜ ਨੂੰ ਉਠ ਜਾਣੀ ਸੀ। ਜੇਕਰ ਅਸੀਂ ਕਾਨੂੰਨ ਪਰ ਚਲੀਏ ਤਾਂ ਧੁਆਡਾ ਚੀਤਾ ਬੰਦ ਕਰ ਦੇਈਏ।

ਤੁਰਕਾਂ ਨੇ ਕਿਹਾ ਕਿ ਕੜਾਹ ਪ੍ਰਸ਼ਾਦ ਹਮਕੋ ਭੀ ਦੇਵੋ। ਏਕ ਦਿਨ ਤਾਂ ਦੀਆ, ਦੂਏ ਦਿਨ ਭੀ ਦੀਆ। ਤੀਏ ਦਿਨ ਫੇਰ ਮੰਗਣੇ ਲਗੇ। ਸਿੰਘਾਂ ਨੇ ਕਿਹਾ ਰੋਜ਼ ਨਾ ਮਿਲੇਗਾ। ਹੌਲਦਾਰ ਨੇ ਸੰਤੋਖ ਸਿੰਘ ਕੋ ਨਿਕਾਲ ਦੀਆ। ਬਾਹਰ ਗੋਹਾ ਕੂੜਾ ਕਰਦਾ ਸੀ। ਗੁਰੂ ਜੀ ਪਾਸ ਅਰਜ਼ ਕੀਤੀ ਕਿ ਤੁਰਕ ਨੇ ਕੱਢ ਦਿਤਾ ਹੈ ਸੰਤੋਖ ਸਿੰਘ। ਗੁਰੂ ਜੀ ਬਚਨ ਕੀਤਾ ਹਲਕੇ ਕੁੱਤੇ ਵਾਂਗੂੰ ਏਨਾਂ ਨੂੰ ਲੈਹਰ ਉਠ ਪੈਂਦੀ ਹੈ। ਇਤਨਾ ਨਹੀਂ ਸਮਝਦੇ ਕਿ ਹਿੰਦੂ ਮੁਸਲਮਾਨ ਕੋ ਪ੍ਰਸ਼ਾਦਾ ਮਿਲਦਾ ਹੈ, ਪੁੰਨ ਕੀ ਜਗਾ ਹੈ। ਕਿਸੇ ਕੋ ਦੁਖ ਨਹੀਂ ਦਿੰਦੇ ਹੈਂ। ਜਾਂ ਮੈਂ ਕੋਲ ਜਾਂਦਾ ਹਾਂ ਤਾਂ ਕੈਂਹਦੇ ਹੈਂ ਸਾਨੂੰ ਗੁਲਾਮ ਜਾਣੋਂ। ਠੀਕ ਦਸਵੇਂ ਪਾਤਸ਼ਾਹ ਜੀ ਕਾ ਬਚਨ ਹੈ ਕਿ ਤੁਰਕ ਕਾ ਬਸਾਹ ਨਾ ਕਰਨਾ। ਸੋ ਬਚਨ ਪੂਰਾ ਹੈ। ਕੈਹਣਾ ਕੁਝ ਤੇ ਕਰਨਾ ਕੁਝ। ਜਿਸ ਹੌਲਦਾਰ ਥਾਨੇਦਾਰ ਸਿਪਾਹੀ ਨੇ ਜ਼ੁਲਮੀ ਕੀਤੀ ਉਸਦਾ ਕੁਝ ਨਹੀਂ ਰੈਹਣਾ। ਸਾਰਾ ਜ਼ੋਰ ਲਾਇ ਲੈਣ ਦਿਓ। ਗੁਰੂ ਕੀ ਕਾਰ ਹੈ ਖੜੋਂਦੀ ਨਹੀਂ। ਮੈਨੂੰ ਹੌਲਦਾਰ ਆਖਦਾ ਸੀ ਸੇਰ ਆਟਾ ਤੇ ਦਾਲ ਮੈਨੂੰ ਸੁੱਕੀ ਮਿਲ ਜਾਵੇ। ਹੁਣ ਏਨਾਂ ਨੂੰ ਕੁਝ ਨਹੀਂ ਦੇਣਾ ਹੈ। ਨਾਲੇ ਖਾਂਦੇ ਹੈਂ ਨਾਲੇ ਸਿੰਘਾਂ ਨੂੰ ਅੰਦਰ ਨਹੀਂ ਬੜਨ ਦਿੰਦੇ ਹੈਂ।

ਪੁਲਿਸ ਨੇ ਖਾਣ ਦੇਣ ਲੈਣ ਪਿਛੇ ਗੋਹੇ ਕੂੜੇ ਵਾਲੇ ਕੋ ਹਟਾਇਆ। ਸਿੰਘਾਂ ਨੇ ਕਿਹਾ ਕਿ ਪਿਆ ਹੈ ਗੋਹਾ ਕੂੜਾ। ਤੁਰਕ ਨੇ ਕਿਹਾ ਮੈਨੂੰ ਇਹਸਾਨ ਹੈ ਪਿਆ ਰਹੇ। ਅਰਜ਼ ਕੀਤੀ। ਨਿਤਨੇਮ ਕਰਕੇ ਗੁਰੂ ਜੀ ਬਾਹਰ ਆਏ। ਅਗੋ ਸੇ ਤੁਰਕ ਬੋਲਿਆ ਮੈ ਤਾਂ ਧੁਆਨੂੰ ਗੁਰੂ

ਜਾਣਦਾ ਹਾਂ। ਬਚਨ ਕੀਤਾ ਮੈਂ ਗੁਰੂ ਨਹੀਂ ਹਾਂ। ਤੁਰਕ ਨੇ ਕਿਹਾ ਬਜ਼ੁਰਗ ਹੋ। ਬਚਨ ਹੋਇਆ ਬਜ਼ੁਰਗ ਭੀ ਨਹੀਂ। ਤੁਰਕ ਨੇ ਕਹਾ ਤੁਸੀਂ ਤਾਂ ਸਾਧ ਹੋ । ਬਚਨ ਹੋਇਆ ਸਾਧ ਭੀ ਨਹੀਂ ਹੈਂ। ਗੁਰੂ ਜੀ ਬਚਨ ਕੀਤਾ ਕਿ ਤੁਸੀਂ ਜਦ ਪੈਂਦੇ ਹੋ ਸਾਡਾ ਗੋਹਾ ਕੂੜਾ ਹੀ ਬੰਦ ਕਰਦੇ ਹੋ। ਮੁਖੋਂ ਤੂੰ ਸਾਡੇ ਸਾਮਣੇ ਇਉਂ ਕਹਿੰਦਾ ਹੈਂ ਕਰਦਾ ਕੁਝ ਹੋਰ ਹੈਂ।

ਸਾਹਿਬਜਾਦੇ ਪਰਤਾਪ ਸਿੰਘ ਤੇ ਨਿਹਾਲ ਸਿੰਘ ਏਕ ਮੁੰਡੇ ਕੋ ਬਚਾਲੇ ਦੇਕਰ ਲੈ ਚਲੇ ਅੰਦਰ ਨੂੰ।[੧] ਤੁਰਕ ਨੇ ਮੁੰਡਾ ਅੰਦਰ ਨਾ ਜਾਣ ਦੀਆ। ਗੁਰੂ ਮਹਾਰਾਜ ਜੀ ਰਾਮਸਰ ਬੈਠੇ ਸੇ। ਬਾਬੇ ਦਰਬਾਰਾ ਸਿੰਘ ਨੇ ਕਿਹਾ ਤੁਮ ਹੋਵੋਗੇ ਦੀਨ ਗਤ ਉਨ੍ਹੋਂ ਬਧੇ ਹੰਕਾਰ। ਮਹਾਰਾਜ ਜੀ ਬਚਨ ਕੀਤਾ ਥੋੜੇ ਦਿਨਾਂ ਕੀ ਬਾਤ ਹੈ।

ਗੁਰੂ ਜੀ ਬਚਨ ਕੀਤਾ ਸਿਪਾਹੀ[੨] ਮਰੇ ਤੇ ਪਿਛੇ ਜੇਹੜਾ ਹੌਲਦਾਰ ਸੀ ਸੋ ਭੀ ਬੜਾ ਕੋੜ੍ਹੀ ਥਾ। ਕਿਸੇ ਸਿੰਘ ਨੂੰ ਨਾ ਥਾ ਬੜਨ ਦਿੰਦਾ। ਲੈਂਦਾ ਕੁਝ ਨਾ ਸਾ। ਬੀਮਾਰ ਹੋਇ ਗਿਆ। ਜਾਂ ਤੁਰਨ ਲਗਾ ਤਾਂ ਕੈਹਣ ਲਗਾ ਮੈਨੂੰ ਬਖਸ਼ੋ, ਮੈਨੂੰ ਅਗਨ ਲਗੀ ਹੋਈ ਹੈ। ਮੈਂ ਕਿਹਾ ਮੈਂ ਨਹੀਂ ਬਖਸ਼ਦਾ। ਤੁਰਕ ਨੇ ਕਹਿਆ ਕਿ ਮੈਨੂੰ ਤੇਰੇ ਬਿਨਾ ਕੋਈ ਨਹੀਂ ਬਖਸ਼ ਸਕਦਾ। ਏਹ ਭੀ ਕੋੜ੍ਹੀ ਚਾਰ ਦਿਨ ਖੇਹ ਖਾਕੇ ਚਲਿਆ ਜਾਵੇਗਾ।

ਗੁਰੂ ਜੀ ਕਹਾ ਹੁਣ ਤਾਂ ਸੌਖਾ ਹੈ ਪ੍ਰਸ਼ਾਦਾ ਲੈ ਆਵਣਾ। ਅਗੇ ਪ੍ਰਸ਼ਾਦਾ ਭੀ ਨਾ ਸੇ ਲੈਣ ਦਿੰਦੇ। ਓਹ ਵੇਲਾ ਭੀ ਲੰਘ ਗਿਆ ਹੈ। ਰਾਮਸਰ ਪਰ ਰਹੇ ਸਾਰੇ। ਜੇਕਰ ਓਥੋਂ ਕਿਹਾ ਚਲੇ ਜਾਓ ਤਾਂ ਨਹਿਰ ਪਰ ਚਲੇ ਜਾਣਾ ਸਿੰਘਾਂ। ਸਾਡੇ ਨਾਲ ਤੁਰਕ ਤਾਂ ਕਰਦੇ ਹੀ ਹਨ ਪਰ ਪਿੰਡ ਦੇ ਲੋਕ ਭੀ ਆਂਹਦੇ ਹੈਂ ਕਿ ਇਨਾਂ ਦਾ ਪਰਤਾਪ ਕਿਉਂ ਬਧਦਾ ਜਾਂਦਾ ਹੈ। ਜੇਕਰ ਇਨਾਂ ਕਾ ਬੱਸ ਲਗੇ ਤਾਂ ਕਢਕੇ ਛਡੱਣ। ਅੱਖੀਂ ਦੇਖਕੇ ਨਹੀਂ ਸੁਖਾਂਦੇ ਹੈਂ। ਹੁਣ ਹਾਰ ਕੇ ਹਟ ਗਏ ਹੈਂ ਜਾਂ ਕੋਈ ਜ਼ੋਰ ਨਹੀਂ ਚਲਿਆ। ਫੇਰ ਬਚਨ ਕੀਤਾ ਜੇਕਰ ਚੁੱਪ ਕਰ ਰਹੀਏ ਤਾਂ ਹੇਠੋਂ ਜੜਾਂ ਪੱਟੀਆਂ ਜਾਣਗੀਆਂ। ਜੇਕਰ ਬੋਲੀਏ ਤਾਂ ਉਪਰੋਂ ਕੱਟ ਹੋਣਗੀਆਂ। ਤਾਂ ਤੇ ਚੁਪ ਕਰਕੇ ਦਿਨ ਕਟੋ। ਭਜਨ ਬਾਣੀ ਕਰੋ ਗੁਰੂ ਭਲੀ ਕਰੇਗਾ।

## ਖਿਮਾ ਕੀ ਤਲਵਾਰ

ਗੁਰੂ ਜੀ ਉਸ ਤੁਰਕ ਨੂੰ ਬਚਨ ਕੀਤਾ ਜੇੜਾ ਐਥੇ ਕਰੜਾਈ ਕਰਦਾ ਹੈ ਅਸੀਂ ਉਸ ਵੰਨੇ ਦੇਖਦੇ ਰਹਿੰਦੇ ਹੈਂ। ਜਾਂ ਨਹੀਂ ਹਟਦਾ ਤਾਂ ਅਸੀਂ ਗੁਰੂ ਜੀ ਅਗੇ ਬੇਨਤੀ ਕਰ ਦਿੰਦੇ ਹਾਂ। ਗੁਰੂ ਜੀ ਸੁਣ ਲੈਂਦੇ ਹੈਂ। ਇਕੋ ਵਾਰੀ ਦੜ ਮਾਰਦੇ ਹੈਂ। ਸ਼ਤਾਬੀ ਬਦਲੀ ਹੋਇਕੇ ਚਲਾ ਜਾਂਦਾ

---

੧. ਸ੍ਰੀ ਭੈਣੀ ਸਾਹਿਬ ਪਿੰਡ ਦੇ ਬ੍ਰਾਹਮਣ ਨੰਬਰਦਾਰ ਦਾ ਲੜਕਾ ਦੇਵਾ, ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਤੋਂ ਡੇਢ ਸਾਲ ਵੱਡਾ ਸੀ, ਨਾਮ ਲੈ ਸਿੰਘ ਸੱਜ ਹਰਦੇਵ ਸਿੰਘ ਬਖਸ਼ੀ ਬਣ ਗਿਆ। ਬਖਸ਼ੀ ਸਤਿਗੁਰੂ ਜੀ ਨਾਲ ਹੀ ਖੇਡਿਆ ਅਤੇ ਸਾਰੀ ਉਮਰ ਸੇਵਕ ਬਣਕੇ ਰਿਹਾ। ੧੯੯੦ ਈ. ਵਿੱਚ ੧੦੧ ਸਾਲ ਦੇ ਹੋਕੇ ਗੁਜਰੇ ਹਨ। ਇਸ ਘਟਨਾ ਬਾਰੇ ਉਨ੍ਹਾਂ ਆਪ ਸੰਪਾਦਕ ਨੂੰ ਦੱਸਿਆ ਸੀ।

੨. ਗੋਂਦਾ ਸਿਪਾਹੀ।

ਹੈ। ਹੱਟੀ ਵਾਲੇ ਸਿੰਘ ਨੂੰ ਬਚਨ ਕੀਤਾ ਸਿਪਾਹੀਆਂ ਕੋ ਦੋ ਪਲੇ ਨਾ ਦਿਓ ਏਕ ਪਲਾ ਦਿਆ ਕਰੋ ਤੇਲ ਕਾ। ਜੇ ਨਾ ਬੜਨ ਦੇਣਗੇ ਤਾਂ ਲਕੜੀਆਂ ਭੀ ਬੰਦ ਕਰ ਦੇਣੀਆਂ ਹੈਂ। ਜਾਂ ਕੁਝ ਨਾ ਮਿਲੇਗਾ ਤਾਂ ਆਪੇ ਹੀ ਟੱਕਰਾਂ ਮਾਰਕੇ ਖੇਹ ਖਾਇਕੇ ਹਟ ਜਾਣਗੇ। ਤੁਸੀਂ ਖਿਮਾ ਰੱਖੋ। ਜੋ ਏਨਾਂ ਕੀ ਮਰਜੀ ਹੈ ਸੋ ਕਰਨ। ਸ੍ਰੀ ਸਤਿਗੁਰੂ ਜੀ ਕਾ ਬਚਨ ਹੈ ਕਿ ਦੋ ਤਲਵਾਰਾਂ ਹੈਂ। ਇਕ ਤਾਂ ਜਿਸ ਸੇ ਸ਼ਤਰੂ ਹਤ ਕਰੀਦਾ ਹੈ, ਦੂਜੀ ਖਿਮਾ ਕੀ ਤਲਵਾਰ ਹੈ ਜਿਸ ਸੇ ਪਾਂਚ ਸ਼ਤਰੂ ਵੱਸ ਕਰੀਦੇ ਹਨ। ਪਾਂਚ ਭੂਤ ਜੀਤੇ ਤਾਂ ਮਨ ਵੱਸ ਆਉਂਦਾ ਹੈ।

## ਝੱਖ ਮਾਰਕੇ ਹਟ ਜਾਏਗਾ

ਹੌਲਦਾਰ ਨੇ ਸਦਾ ਖੋਟੀ ਗਲ ਕਰਨੀ। ਜੋ ਕਰਨੀ ਖਾਣ ਦੀ ਕਰਨੀ ਜਿਸ ਕਰਕੇ ਲੁਕਮਾ ਮਿਲੇ। ਗੁਰੂ ਹਰੀ ਸਿੰਘ ਜੀ ਬਚਨ ਕੀਤਾ ਏਹੋ ਜੇਹੇ ਮੋਟੇ ਤੋਪਾਂ ਮੂਹਰੇ ਚਾਹੀਦੇ ਹਨ। ਜੇਡਾ ਮੋਟਾ ਹੈ ਏਤਨਾ ਹੀ ਖੋਟਾ ਹੈ। ਸਮਝਦਾਰ ਨਹੀਂ ਹੈ, ਭੂਖੇ ਘਰ ਕਾ ਹੈ। ਆਪੇ ਈ ਝਖ ਮਾਰਕੇ ਹਟ ਜਾਏਗਾ। ਰਾਤ ਨੂੰ ਸਿੰਘ ਕਿਵੇਂ ਫਿਰਨ ਦਿਨ ਚੜ੍ਹੇ ਪੁਲਸੀਏ ਕੁਕੜਾਂ ਵਾਂਗੂੰ ਉਠਕੇ ਬਹਿ ਜਾਂਦੇ ਹੈਂ, ਸਿੰਘਾਂ ਨੂੰ ਸਿਆਣਦੇ ਹੈਂ। ਹੁੱਕੇ ਧਰਕੇ ਤਮਾਖੂ ਪੀਂਦੇ ਹੈਨ। ਬੋ ਔਣੀ ਸਿੰਘਾਂ ਨੂੰ। ਕਿਸੇ ਨੇ ਨਾਸਾਂ ਬੰਦ ਕਰਕੇ ਲੰਘ ਜਾਣਾ ਕਿਸੇ ਨੇ ਮੂੰਹ ਅਗੇ ਪੱਲਾ ਦੇ ਕੇ ਲੰਘ ਜਾਣਾ, ਕਿਸੇ ਨੇ ਕਾਹਲਾ ਕਦਮ ਚੁਕ ਕੇ ਲੰਘ ਜਾਣਾ। ਜਦੋਂ ਕਿਸੇ ਸਿੰਘ ਨੇ ਔਣਾ ਤਾਂ ਤੁਰਕਾਂ ਨੇ ਕੁੱਤਿਆਂ ਵਾਂਗੂ ਭੌਂਕਣਾ ਨਹੀਂ ਅੰਦਰ ਬੜਨ ਦਿੰਦੇ ਹਾਂ, ਰਾਮਸਰ ਜਾਓ। ਫੇਰ ਨਾ ਈਹਾਂ ਔਣਾ।

ਬਾਬੇ ਦਰਬਾਰਾ ਸਿੰਘ ਨੇ ਹੌਲਦਾਰ ਨੂੰ ਕਿਹਾ ਕਿ ਗੋਹਾ ਕੂੜਾ ਕਿਉਂ ਬੰਦ ਕੀਤਾ ਹੈ, ਤੁਸੀਂ ਮਿਹਰਬਾਨੀ ਕਰੋ। ਕਹਾ ਕਿ ਮੈਂ ਨਹੀਂ ਹੁਕਮ ਦਿੰਦਾ ਹਾਂ ਜਿੰਨਾਂ ਚਿਰ ਦਿਲਾਂ ਦੀ ਸਫ਼ਾਈ ਨਹੀਂ ਹੁੰਦੀ ਹੈ। ਜਬ ਦਿਲਾਂ ਕੀ ਸਫਾਈ ਕਰੋਗੇ ਤਾਂ ਹੁਕਮ ਦੇਵਾਂਗੇ ਜਿਮੇ ਅਗੇ ਕਾਰਵਾਈ ਤੁਰੀ ਜਾਏ। ਜਿੰਨਾਂ ਚਿਰ ਸਾਡੇ ਧੁਆਡੇ ਵਿਚ ਜੁਦਾਈ ਦੀਆਂ ਬਾਤਾਂ ਹੈਨ ਓਨਾਂ ਚਿਰ ਮੈਂ ਨਹੀਂ ਹੁਕਮ ਦੇਂਦਾ। ਬਾਬੇ ਨੇ ਕਹਾ ਕਿ ਧੀਰਜ ਨਾਲ ਸਭੋ ਕੁਝ ਹੋਇ ਜਾਏਗਾ। ਤੁਰਕ ਆਖੇ ਮੈਂ ਭੀ ਉਸੇ ਦਿਨ ਹੁਕਮ ਦੇਮਾਂਗਾ।

ਦਰਵਾਜੇ ਕਾ ਝਾੜੂ ਮਾਰਨਾ ਛਡ ਦਿੱਤਾ ਸੰਤੋਖ ਸਿੰਘ ਨੇ। ਜਾਂ ਬਹੁਤ ਮੈਲਾ ਕੂੜਾ ਹੋਇਆ ਤਾਂ ਹੌਲਦਾਰ ਕਹਿਣ ਲਗਾ ਤੁਮਕੋ ਦਰਵਾਜੇ ਕਾ ਝਾੜੂ ਦੇਣਾ ਫਰਜ ਹੈ। ਸੰਤੋਖ ਸਿੰਘ ਕਹਿਆ ਤੈਨੂੰ ਟਹਿਲ ਵਾਸਤੇ ਸਿੰਘ ਦੇਣਾ ਫਰਜ ਹੈ।

## ਪਚ ਕੇ ਮਰ ਜਾਣਗੇ

ਗਾਰਦ ਨੇ ਹੁੱਕਾ ਲੈ ਕੇ ਬਚਾਲੇ ਬੈਠਣਾ। ਸਿੰਘਾ ਨੇ ਬਚਾਇਕੇ ਲੰਘ ਜਾਣਾ। ਗਾਰਦ ਦੀ ਮਨਸ਼ਾ ਸੀ ਕੋਈ ਬੋਲੇ। ਗੁਰੂ ਜੀ ਅੰਮ੍ਰਿਤ ਵੇਲੇ ਕੁਰਸੀ ਪਰ ਬੈਠਕੇ ਬਚਨ ਕੀਤਾ ਖਾਲਸਾ ਜੀ ਬਲ ਧਾਰੋ। ਤੁਰਕਾਂ ਥੀਂ ਡਰਕੇ ਕਿਉਂ ਰੈਹਣਾ ਹੈ। ਸਾਰੇ ਸਿੰਘਾਂ ਨੇ ਕਿਹਾ ਜੀ ਬਲ ਭੀ ਆਪ ਦੇਣ ਵਾਲੇ ਹੋ। ਜੀਆਂ ਬਿਚ ਤਾਂ ਤਿਣਖਾ ਤੋੜਨ ਦੀ ਭੀ ਸੱਤਿਆ ਨਹੀਂ ਹੈ। ਬਚਨ

ਹੋਇਆ ਤੁਰਕ ਮੈਨੂੰ ਗੁਰੂ ਜੀ ਕਹਿੰਦਾ ਹੈ ਮੈਨੂੰ ਬੁਰਾ ਲਗਦਾ ਹੈ। ਉਤੋਂ ਤਾਂ ਗੁਰੂ ਕਹਿੰਦਾ ਹੈ ਅੰਦਰੋਂ ਖੋਟੀ ਬਾਸਨਾਂ ਕੇ ਭਰੇ ਹੋਏ ਹੈਨ। ਪਚ ਕੇ ਮਰ ਜਾਣਗੇ। ਤੁਕ ਸੁਣਾਓ ਤੁਰਕ ਨੂੰ, ਕਪੜੁ ਰੂਪੁ ਸੁਹਾਵਣਾ ਛਡਿ ਦੁਨੀਆ ਅੰਦਰਿ ਜਾਵਣਾ। ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ। ਹੁਕਮ ਕੀਏ ਮਨਿ ਭਾਵਦੇ ਰਾਹਿ ਭੀੜੈ ਅਗੈ ਜਾਵਣਾ। ਨੰਗਾ ਦੋਜਕਿ ਚਾਲਿਆ ਤਾ ਦਿਸੈ ਖਰਾ ਡਰਾਵਣਾ।। ਏਹੋ ਹੀ ਸਲੋਕ ਬਥੇਰਾ ਹੈ ਜੇਕਰ ਸਮਝਣ ਤਾਂ। ਪਰ ਅੰਨੇ ਕੀਤੇ ਹੋਏ ਹੈਂ ਕੁਛ ਸਮਝ ਨਹੀਂ ਪੈਂਦੀ। ਅਸੀਂ ਚੋਰੀ ਨਹੀਂ ਕਰਦੇ ਮਾੜਾ ਕਰਮ ਕੋਈ ਨਹੀਂ ਕਰਦੇ, ਆਏ ਨੂੰ ਪ੍ਰਸ਼ਾਦਾ ਦੇਂਦੇ ਹਾਂ। ਨਿਹਕ ਖਾਲਸੇ ਨੂੰ ਦੁਖ ਦੇਂਦੇ ਹੈਂ। ਧੋਖੇ ਕੀ ਬਾਤ ਕਰਦੇ ਹੈਂ ਜਿਸ ਸੇ ਲੁਕਮਾ ਨਿਕਲ ਆਵੇ।

## ਅਸੀਂ ਭੁੱਲ ਗਏ ਹਾਂ

ਗੁਲਾਬ ਸਿੰਘ ਥੀਂ ਹੌਲਦਾਰ ਨੇ ਪਿਪਰਮਿੰਟ ਮੰਗਿਆ, ਨਾ ਦੀਆ। ਤੁਰਕ ਕਹਿਣੇ ਲਗਾ ਅੰਦਰ ਨਾ ਬੜੀਂ ਚਲਾ ਜਾ ਬਾਹਰ ਨੂੰ। ਜਿਸ ਦਿਨ ਸਿੰਘ ਥਾਨੇ ਗਿਆ ਸੀ ਉਸ ਰਾਤ ਆਇ ਮੁਨਸ਼ੀ ਗੁਰੂ ਜੀ ਸੇ ਮੰਗਣੇ ਲਗੇ ਕਿ ਕੁਝ ਤਾਂ ਦਿਓ। ਗੁਰੂ ਮਹਾਰਾਜ ਜੀ ਬਚਨ ਕੀਤਾ ਅਸਾਂ ਕੁਝ ਨਹੀਂ ਦੇਣਾ ਹੈ। ਜੋ ਧੁਆਡੀ ਮਰਜੀ ਹੈ ਸੋ ਕਰੋ। ਜੇਹੜਾ ਜੋਰ ਲਾਵਣਾ ਹੈ ਸੋ ਲਾਇ ਲਵੋ।

ਹੌਲਦਾਰ ਨੇ ਕਿਹਾ ਸਿਪਾਹੀ ਨੂੰ ਕਿ ਤੂੰ ਕਿਸੇ ਸਿੰਘ ਨਾਲ ਲੜਕੇ ਬਰਦੀ ਪਾੜਦੇ ਫੇਰ ਮੈਂ ਸਮਾਲ ਲਵਾਂਗਾ। ਏਕ ਸਿੰਘ ਕੋ ਝਿੜਕਿਆ ਤੇ ਕਹਿਣ ਲਗਾ ਕਿ ਤੁਮ ਕੋ ਆਜ ਕੀ ਇਜਾਜ਼ਤ ਹੈ, ਕੱਲ ਕੋ ਰਾਮਸਰੋਂ ਭੀ ਕੱਢ ਦੇਵਾਂਗੇ। ਮੁਨਸ਼ੀ ਥਾਨੇ ਗਿਆ। ਥਾਨੇਦਾਰ ਨੇ ਕਿਹਾ ਕਿ ਤੁਸੀਂ ਖਾਣ ਵਾਸਤੇ ਕਰਦੇ ਹੋ ਜੋ ਕਰਦੇ ਹੋ। ਸਿੰਘ ਕਾਹਨੂੰ ਲੜਦੇ ਹਨ। ਮੁਨਸ਼ੀ ਆਇਕੇ ਸਿੰਘ ਨੂੰ ਸੱਦਦਾ ਫਿਰੇ ਸ਼ਰਮਿੰਦਾ ਹੋਇਆ ਹੋਇਆ। 'ਜਾਓ ਅੰਦਰ' ਆਪੇ ਹੀ ਕਹਿੰਦਾ ਫਿਰੇ। ਦੂਆ ਪਲਾ ਤੇਲ ਦਾ ਭੀ ਬੰਦ ਕਰ ਦੀਆ, ਲਕੜੀ ਭੀ ਨਾ ਦੇਣ।

ਮੁਨਸ਼ੀ ਗੁਰੂ ਹਰੀ ਸਿੰਘ ਜੀ ਪਾਸ ਹੱਥ ਬੰਨਕੇ ਆਇਕੇ ਕਹਿਣੇਂ ਲਗਾ ਨਾਲ ਹੌਲਦਾਰ ਦੋਵੇਂ ਜੀ ਅਸੀਂ ਭੁੱਲ ਗਏ ਹਾਂ। ਸਾਥੋਂ ਬੜੀ ਖਤਾ ਹੋਈ ਹੈ ਜੋ ਤੁਹਾਡੇ ਸਿੰਘ ਬਾਹਰ ਕਢੇ ਹੈਂ। ਐਸਾ ਭੈ ਦਿਖਾਇਆ ਆਖਣ ਲਿਆਓ ਜੇੜੇ ਸਿੰਘ ਕੱਢੇ ਹੈਂ। ਦੁਆਬੇ ਕੇ ਸਿੰਘ ਸੇ ਸੋ ਉਸੀ ਵਕਤ ਅੰਦਰ ਵਾੜੇ ਪ੍ਰਸ਼ਾਦਾ ਲੈਣਾ ਈ ਕਰਕੇ। ਫਿਰ ਰਾਜੀ ਹੋਇ ਗਏ। ਫੇਰ ਤੇਲ ਦੀਆ ਨਾਲੇ ਲਕੜੀ। ਪ੍ਰਸ਼ਾਦਾ ਛਕਣੇਂ ਲਗੇ ਕੁਝ ਪੇਸ਼ ਨਾ ਗਈ।

## ਗੁਰੂ ਰੂਪ

ਗੁਜਰਵਾਲੀਏ ਚੈਨ ਸਿੰਘ ਨੇ ਅਰਜ਼ ਕੀਤੀ ਜੀ ਤੁਸੀਂ ਤਾ ਕਹਿੰਦੇ ਹੋ ਮੈਨੂੰ ਗੁਰੂ ਨਾ ਕਹੋ ਤੇ ਸ੍ਰੀ ਸਤਿਗੁਰੂ ਜੀ ਲਿਖਕੇ ਭੇਜਿਆ ਸੀ ਕਿ ਮੇਰਾ ਰੂਪ ਜਾਨਣਾ, ਸੋ ਜਾਣਦਾ ਹਾਂ। ਸੰਗਤ ਕੋ ਤੁਹਾਡਾ ਲੜ ਫੜਾਇਆ ਹੈ। ਤੁਸੀਂ ਕਹਿੰਦੇ ਹੋ ਕਿ ਮੈਂ ਨਹੀਂ ਗੁਰੂ ਹਾਂ। ਬਚਨ ਕੀਤਾ ਜਿਸ ਦਿਨ ਨਾ ਮੰਨਾਂਗੇ ਓਸ ਦਿਨ ਤੂੰ ਆਖੀਂ।

## ਮਹੰਤ ਕਾਸ ਨੂੰ ਬਣਾਏ ਹੈਂ

ਇਕ ਸਿੰਘ ਨੇ ਕਹਿਆ ਨਾ ਮੰਨਿਆ। ਗੁਰੂ ਜੀ ਬਚਨ ਕੀਤਾ ਚਲੇ ਜਾਓ। ਸਤਿਗੁਰੂ ਜੀ ਕਾ ਕੰਮ ਹੈ ਕੋਈ ਨਹੀਂ ਖੜੋਂਦਾ। ਏਥੇ ਕਾਹਨੂੰ ਰਹੇ ਹੋ ਜੇਕਰ ਨਹੀਂ ਬਚਨ ਮੰਨਣਾ। ਜੇਕਰ ਮਾੜੀ ਜੇਹੀ ਗਲ ਹੋਊਗੀ ਤਾਂ ਭੀ ਮੈਥੋਂ ਪੁੱਛਣ ਔਂਦੇ ਹੋ। ਮਹੰਤ ਕਾਸਨੂੰ ਬਣਾਏ ਹੈਂ ?

## ਅੰਤਰਜਾਮੀ

ਏਕ ਸਿੰਘ ਕੇ ਦਿਲ ਮੈ ਦਲੀਲ ਹੋਈ ਪਰ ਅਰਜ ਨਾ ਕਰੀ । ਤਾਂ ਗੁਰੂ ਮਹਾਰਾਜ ਜੀ ਓਹੀ ਪ੍ਰਸੰਗ ਤੋਰਿਆ ਤਾਂ ਸਿੰਘ ਨੇ ਸਮਝਿਆ ਧੰਨ ਗੁਰੂ ਜੀ ਹੈਂ ਅੰਤਰਜਾਮੀ। ਬਿਨਾ ਬੋਲੇ ਥੀਂ ਆਪੇ ਈ ਪ੍ਰਸੰਗ ਤੋਰਿਆ ਹੈ।

ਏਕ ਸਿੰਘ ਸਿੰਘਣੀ ਦੋ ਗਊਆਂ ਲੈ ਆਏ। ਦਿਲ ਵਿਚ ਏਹ ਕਿ ਪਹਿਲੇ ਦੂਧ ਗੁਰੂ ਜੀ ਕੀ ਰਸਨੀਂ ਲਾਵਣਾ ਹੈ। ਆਇਆਂ ਨੂੰ ਗੁਰੂ ਜੀ ਬਚਨ ਕੀਤਾ ਲਿਆਓ ਦੂਧ ਚੋਇਕੇ, ਛਕੀਏ। ਉਸੀ ਵਕਤ ਲੈ ਆਏ। ਦੂਧ ਛਕਿਆ ਭਾਉਣੀਆਂ ਪੂਰੀਆਂ ਕੀਤੀਆਂ। ਸਿੰਘ ਸਿੰਘਣੀ ਕਹਿਣ ਧੰਨ ਗੁਰੂ ਅੰਤਰਜਾਮੀ ਹੈ, ਸਾਡੇ ਦਿਲਾਂ ਕੀ ਦਲੀਲ ਪੂਰੀ ਕੀਤਾ ਹੈ।

## ਸਾਡਾ ਗੁਰੂ ਰਾਖਾ ਹੈ

ਹੌਲਦਾਰ ਨੇ ਤੋਰੀਆਂ ਬਾਗ ਮੈ ਜਾਇ ਤੋੜੀਆਂ। ਸਿੰਘ ਬੁੱਢਾ ਸੀ। ਜਾ ਉਸਨੇ ਕਹਿਆ ਕਿਉਂ ਤੋੜੀਆਂ ਹੈਂ ਤੋਰੀਆਂ ਤਾਂ ਹੌਲਦਾਰ ਨੇ ਏਕ ਮੁੱਕੀ ਸਿੰਘ ਕੀ ਗਰਦਨ ਮੈ ਮਾਰੀ ਨਾਲੇ ਧੱਕਾ ਦਿਤਾ। ਸਿੰਘ ਛਾਤੀ ਭਾਰ ਜਾਇ ਪਿਆ। ਬੇਹੋਸ਼ ਹੋਇਆ। ਜਾਂ ਸੁੱਧ ਆਈ ਤਾਂ ਗੁਰੂ ਜੀ ਪਾਸ ਅਰਜ਼ ਕੀਤੀ ਜੀ ਤੁਰਕ ਨੇ ਮੈਨੂੰ ਮਾਰਿਆ ਹੈ। ਗੁਰੂ ਜੀ ਬਚਨ ਕੀਤਾ ਕੋਈ ਨਹੀਂ ਤੇਰੇ ਤਾਂ ਪਾਪ ਦੂਰ ਹੋਏ ਹੈਂ ਤੁਰਕਾਂ ਦੇ ਸਿਰ ਰਹਿਆ ਵਾਧਾ ਕਰਨਾ, ਤੁਸੀਂ ਸ਼ਾਂਤ ਰੱਖੋ। ਜਿਤਨਾ ਬਾਧਾ ਕਰਨਗੇ ਉਤਨੀਂ ਸ਼ਤਾਬੀ ਜਾਣਗੇ। ਸਾਡੇ ਨਾਲ ਤੁਰਕਾਂ ਨੇ ਤਾ ਕਰਨੀ ਹੀ ਸੀ ਪਿੰਡ ਦੇ ਜ਼ਿਮੀਦਾਰਾਂ ਨੇ ਵੀ ਘੱਟ ਨਹੀਂ ਗੁਜਾਰੀ ਹੈ। ਪਰ ਸਾਡਾ ਗੁਰੂ ਰਾਖਾ ਹੈ।

## ਸੰਤਨ ਕੀ ਸੁਣ ਸਾਚੀ ਸਾਖੀ

ਜ਼ਿਲਾ ਮਿੰਟਗੁਮਰੀ ਤਸੀਲ ਪਾਕਪਟਨ, ਚੱਕ ਨੰਬਰ ੪੦ ਦਰਬਾਰ ਵਾਲਾ ਮੈ ਸੰਤ ਜਵੰਦ ਸਿੰਘ ਖਿਆਲੇ ਵਾਲੇ ਰੈਂਦੇ ਸਨ। ਓਥੇ ਕਾਲ ਪੈ ਗਿਆ। ਪਿੰਡ ਵਿਚ ਇਕ ਸ਼ਾਹੂਕਾਰ ਸੀ ਜਿਸ ਕੋਲ ਦਾਣੇ ਸੀ। ਹਾਲਤ ਦੇਖ ਸੰਤਾਂ ਨੇ ਲੋਕਾਂ ਨੂੰ ਨਾਲ ਲੈ ਕੇ ਸ਼ਾਹੂਕਾਰ ਕੋ ਕਿਹਾ ਕਿ ਅਸੀਂ ਭੁੱਖ ਨਾਲ ਤੰਗ ਹਾਂ ਸਾਨੂੰ ਦਾਣੇ ਦੇ ਦੇ। ਸ਼ਾਹੂਕਾਰ ਨੇ ਕਿਹਾ ਮੈਂ ਨਹੀਂ ਦੇਣੇ। ਸੰਤ ਜਵੰਦ ਸਿੰਘ ਨੇ ਜਾ ਕੇ ਤਸੀਲੇ ਅਰਜੀ ਪੁਆਈ ਕੇ ਸ਼ਾਹੂਕਾਰ ਦਾਣੇ ਨਹੀਂ ਦੇਂਦਾ। ਤਸੀਲਦਾਰ ਦੇ ਸਾਹਮਣੇ ਸ਼ਾਹੂਕਾਰ ਨੇ ਕਿਹਾ ਮੇਰੇ ਪਾਸ ਦਾਣੇ ਨਹੀਂ ਹੈਂ। ਏਹ ਬਿਆਨ ਤਸੀਲਦਾਰ ਨੇ ਲਿਖ ਲਏ। ਸੰਤਾਂ ਨੇ ਨਗਰ ਆ ਕੇ ਫੇਰ ਸ਼ਾਹੂਕਾਰ ਕੋ ਕਿਹਾ ਕੇ ਦਾਣੇ ਦੇ

ਦੇ ਚੰਗੀ ਬਾਤ ਹੈ। ਫਿਰ ਵੀ ਓਹ ਨਾ ਮੰਨਿਆ। ਸੰਤਾਂ ਨੇ ਲੋਕਾਂ ਨੂੰ ਕਹਿਆ ਹੱਟੀ ਲੁੱਟ ਲਓ। ਸ਼ਾਹੂਕਾਰ ਜੰਦਰਾ ਲਾ ਕੇ ਭੱਜ ਗਿਆ। ਸੰਤ ਜਵੰਦ ਸਿੰਘ ਨੇ ਜੰਦਰਾ ਤੋੜਕੇ ਕੁਰਸੀ ਦਰਵੱਜੇ ਅੱਗੇ ਡਾਹ ਕੇ ਕਾਗਜ ਕਲਮ ਦੁਆਤ ਕੋਲ ਰੱਖ ਲਈ। ਜਿਸ ਜਿਸ ਤਰਾਂ ਜੋਗ ਸੀ ਦਾਣੇ ਦੇ ਕੇ ਓਹਨਾਂ ਕੇ ਨਾਮ ਲਿਖ ਲਏ। ਜੇਹੜਾ ਮਿੱਠਾ ਹੱਟੀ ਵਿਚੋਂ ਬਚਿਆ ਉਸ ਕੀ ਸ਼ਰਦਾਈ ਬਨਾਕੇ ਧਰਮਸਾਲ ਵਿਚ ਵਰਤਾ ਦਿਤੀ। ਸ਼ਾਹੂਕਾਰ ਨੇ ਤਸੀਲਦਾਰ ਪਾਸ ਅਰਜੀ ਦਿਤੀ ਕੇ ਮੇਰੇ ਦਾਣੇ ਜਵੰਦ ਸਿੰਘ ਨੇ ਲੁਟਾ ਦਿਤੇ ਹੈਨ। ਸੰਤ ਜਵੰਦ ਸਿੰਘ ਨੂੰ ਸੱਦਕੇ ਤਸੀਲਦਾਰ ਨੇ ਪੁੱਛਿਆ। ਸੰਤਾਂ ਨੇ ਕਹਿਆ ਕੇ ਤੁਹਾਡੇ ਸਾਹਮਣੇ ਏਸ ਨੇ ਬਿਆਨ ਦਿਤਾ ਸੀ ਕੇ ਮੇਰੇ ਪਾਸ ਦਾਣੇ ਹੈਂ ਨਹੀਂ ਤੇ ਅਸਾਂ ਦਾਣੇ ਕਿਥੋਂ ਲੁਟਾ ਦਿਤੇ। ਸ਼ਾਹੂਕਾਰ ਝੂਠਾ ਕਰ ਦਿੱਤਾ।

## ਸਾਂਤਕੀ ਨੇ ਸਭ ਮਾਰ ਲਏ

ਏਕ ਸਮੇਂ ਗੁਰੂ ਹਰੀ ਸਿੰਘ ਜੀ ਬਚਨ ਕੀਤਾ ਜਿਸ ਦਿਨ ਗੇਂਦਾ ਸਪਾਹੀ ਮਾਰਿਆ ਸੀ ਤਾਂ ਨਿੰਦਕ ਲੋਕ ਕਹਿਣ ਦਰਸ਼ਨ ਕਰ ਆਵੀਏ, ਹੁਣ ਲੈ ਜਾਣਗੇ ਇਹਨਾਂ ਨੂੰ। ਜਾਂ ਸੁੱਖੂ ਮਰਨੇ ਲਗਾ ਤਾਂ ਅਸੀਂ ਰੋਜ਼ ਜਾਇਆ ਕਰੀਏ ਖਵਰ ਨੂੰ। ਜਾਂ ਮੋਇਆ ਤਾਂ ਉਸ ਕੀ ਮਜ਼ਲ ਭੀ ਗਏ, ਸਾਂਤਕੀ ਨੇ ਸਭ ਮਾਰ ਲਏ।

## ਦ੍ਰਿੜ੍ਹ ਕਰ ਰਖੋ ਸਰੀਰ

ਏਕ ਸਿੰਘ ਆਇਆ। ਉਸਨੇ ਅਰਜ਼ ਕੀਤੀ ਜੀ ਮੈਂ ਚਲਾ ਜਾਵਾਂ ਕਿ ਰਹਾਂ। ਗੁਰੂ ਜੀ ਬਚਨ ਕੀਤਾ ਕਾਹਨੂੰ ਜਾਣਾ ਹੈ ਮਸਾਂ ਜੇਹੇ ਆਏ ਹੋ। ਸਿੰਘ ਨੇ ਕਹਿਆ ਜੀ ਸਾਥੋਂ ਰਹਿਆ ਨਹੀਂ ਜਾਂਦਾ ਹੈ। ਬਚਨ ਹੋਇਆ ਜਾ ਚਲਾ ਜਾਹ, ਕੋਈ ਕੰਮ ਨਹੀਂ ਅਟਕਿਆ ਹੋਇਆ। ਫੇਰ ਸਿੰਘ ਨੇ ਅਰਜ਼ ਕੀਤੀ ਜੀ ਚਿੱਤ ਨੂੰ ਸਾਂਤਕੀ ਮਿਲੇ ਤਾਂ ਸਾਡਾ ਰੈਹਣਾ ਸਫਲ ਹੈ। ਬਚਨ ਹੋਇਆ ਮਨ ਜਾਂਦਾ ਹੈ ਤਾਂ ਜਾਣ ਦਿਓ, ਦ੍ਰਿੜ੍ਹ ਕਰ ਰਖੋ ਸਰੀਰ। ਭਜਨ ਬਾਣੀ ਕਰੀ ਜਾਓ ਮਨ ਆਪੇ ਹੀ ਫਿਰ ਕੇ ਆਇ ਜਾਇਗਾ।

## ਮਰ ਜਾਣ ਦੀ ਖ਼ਬਰ ਨ ਕੋਈ

ਦੁਪਹਿਰ ਵੇਲੇ ਗੁਰੂ ਜੀ ਪਲੰਘ ਪਰ ਬੈਠੇ ਹੈਂ। ਬਚਨ ਕੀਤਾ ਕਾਲ ਕਾ ਭੈ ਕਿਸੇ ਨੂੰ ਨਹੀਂ ਹੈ ਕਿ ਮਰ ਜਾਣਾ ਹੈ। ਆਸਾਂ ਪਰਬਤ ਜੇਡੀਆਂ ਮੌਤ ਤਣਾਵਾਂ ਹੇਠ। ਮਉਤੈ ਦਾ ਬੰਨਾ ਏਵੈ ਦਿਸੈ ਜਿਓਂ ਦਰੀਆਵੈ ਢਾਹਾ। ਕਿਸੇ ਨੂੰ ਕੁਝ ਖਬਰ ਨਹੀਂ ਹੈ ਕਿ ਕਦ ਮੌਤ ਨੇ ਮਾਰ ਲੈਣਾ ਹੈ।

## ਦੋਹਤੇ ਨਾਲ

ਨਰੈਣ ਸਿੰਘ ਨੂੰ ਗੁਰੂ ਹਰੀ ਸਿੰਘ ਜੀ ਬਚਨ ਕੀਤਾ ਸਾਡੇ ਸਾਹਮਣੇ ਤਾਂ ਕੋਈ ਨਹੀਂ ਕਹਿੰਦਾ ਪਰ ਏਉਂ ਤਾਂ ਆਖਦੇ ਹਨ ਸਾਡਾ ਨਾਉਂ ਲੈ ਕੇ ਕਿ ਓਨਾਂ ਕਾ ਦੋਹਤਾ ਹੈ। ਘਰ

ਤੂੰ ਰਹਿੰਦਾ ਨਹੀਂ ਲੁਕਿਆਂ ਵਾਂਗੂੰ ਰਹਿੰਦਾ ਹੈਂ। ਪਾਠ ਗ੍ਰੰਥ ਸਾਹਿਬ ਕਾ ਕਰਿਆ ਕਰ। ਛਕਣ ਪਹਿਰਨ ਕੀ ਜਿਤਨੀ ਲੋੜ ਹੈ ਉਤਨਾ ਬਰਤੋ। ਪ੍ਰਿਥਮੇ ਤੇਰੀ ਧੀ ਜੁਆਨ ਹੋਈ ਹੈ। ਉਸਕਾ ਅਨੰਦ ਪੜ੍ਹੌਣਾ ਹੈ। ਤੂੰ ਹੁਣ ਫਿਰ ਨਾ, ਘਰ ਮੈ ਰਹੁ। ਖੋਟੇ ਆਦਮੀ ਦਾ ਸੰਗ ਨਾ ਕਰੋ। ਘਰ ਮੈ ਤੈਨੂੰ ਕੇਹੜੀ ਗਲ ਕੀ ਥੁੜ ਹੈ?

### ਦਿਲ ਟਿਕਾਣੇ ਨਹੀ

ਏਕ ਸਿੰਘ ਡੇਰੇ ਸੇ ਚਲਾ ਗਿਆ ਸੀ। ਫੇਰ ਆਇਕੇ ਗੁਰੂ ਜੀ ਕੇ ਹਜ਼ੂਰ ਕਹਿਣ ਲਗਾ ਜੀ ਮੈਂ ਅਗੇ ਚਲਾ ਗਿਆ ਸਾਂ ਹੁਣ ਨਹੀਂ ਜਾਂਦਾ, ਬਚਨ ਮੰਨਾਂਗਾ। ਗੁਰੂ ਜੀ ਬਚਨ ਕੀਤਾ ਨਾ ਤੈਂ ਅਗੇ ਬਚਨ ਮੰਨਿਆ ਹੈ ਨਾ ਤੈਨੂੰ ਹੁਣ ਅਸੀਂ ਕਹੀਏ। ਤੇਰਾ ਦਿਲ ਟਿਕਾਣੇ ਨਹੀਂ ਹੈ। ਕਹਾ ਕਿ ਜੀ ਮੈਨੂੰ ਭਾਈ ਲੈ ਗਿਆ ਸੀ। ਬਚਨ ਹੋਇਆ ਕਿ ਤੈਨੂੰ ਭਾਈ ਨੇ ਪਾਰ ਨਹੀਂ ਉਤਾਰਨਾ। ਤੂੰ ਤਾਂ ਅਧਵੱਟੇ ਛੱਡਣ ਵਾਲਾ ਹੈਂ।

### ਵਕੀਲ ਤੇ ਨਿਹੰਗ

ਰੋਪੜ ਮੈ ਏਕ ਵਕੀਲ ਥਾ। ਅੰਗ੍ਰੇਜ਼ੀ ਫਾਰਸੀ ਪੜ੍ਹਿਆ ਹੋਇਆ ਸੀ। ਲੰਡਨ ਮੈ ਮਲਕਾ ਕੋ ਭੀ ਦੇਖ ਆਇਆ ਸੀ। ਕਹਿਣੇ ਲਗਾ ਕਿ ਹੋਰ ਤਾਂ ਸਾਰੇ ਜਾ ਆਇਆ ਹਾਂ ਬਾਬਾ ਰਾਮ ਸਿੰਘ ਜੀ ਦੀ ਗੱਦੀ ਪਰ ਜੋ ਹੈਂ ਉਨਾਂ ਕਾ ਭੀ ਦੀਦਾਰ ਕੀਤਾ ਚਾਹੀਏ। ਦਰਸ਼ਨ ਗੁਰੂ ਜੀ ਕਾ ਕਰਕੇ ਚਲਾ ਗਿਆ। ਨਿਹੰਗਾਂ ਕਾ ਉਪਦੇਸ਼ੀ ਸਾ। ਦੂਏ ਫੇਰੀ ਆਇਆ ਤਾਂ ਉਸ ਨਿਹੰਗ ਸਿੰਘ ਕੋ ਭੀ ਨਾਲ ਲੈ ਆਇਆ ਜਿਸ ਕਾ ਉਪਦੇਸ਼ੀ ਸਾ । ਗੁਰੂ ਹਰੀ ਸਿੰਘ ਜੀ ਰਾਮਸਰ ਪਲੰਘ ਪਰ ਬੈਠੇ ਹੈਂ। ਹੇਠਾਂ ਬੈਠ ਗਿਆ। ਗੁਰੂ ਜੀ ਬਚਨ ਕੀਤਾ ਅਗੇ ਚੰਗਾ ਭਲਾ ਸੈ, ਹੁਣ ਕੀ ਰੂਪ ਧਾਰਿਆ ਹੈ? ਐਵੇਂ ਮੁਫਤ ਦਾ ਭਾਰ ਚੁਕ ਲਿਆ ਹੈ। ਏਤਨੇ ਮੈ ਨਿਹੰਗ ਸਿੰਘ ਆਇਆ। ਗੁਰੂ ਜੀ ਬਚਨ ਕੀਤਾ ਲਿਆਓ ਮੰਜਾ। ਸਿੰਘ ਲੈ ਆਏ। ਨਿਹੰਗ ਸਿੰਘ ਮੰਜੇ ਪਰ ਬੈਠਾ। ਗੁਰੂ ਜੀ ਹੇਠਾਂ ਆਸਣ ਵਿਛਾਇਕੇ ਬੈਠੇ। ਨਿਹੰਗ ਬੈਠਾ ਹੀ ਰਿਹਾ। ਓਹ ਜੋ ਵਕੀਲ ਸੀ ਉਸਨੇ ਉਠਕੇ ਮੰਜਾ ਚੁੱਕ ਕੇ ਨਿਹੰਗ ਨੂੰ ਹੇਠਾਂ ਸੁੱਟਿਆ। ਕਹਿਆ ਗੁਰੂ ਮਹਾਰਾਜ ਜੀ ਕੀ ਬਰਾਬਰੀ ਕਰਦਾ ਹੈਂ? ਨਿਹੰਗ ਨੇ ਭਜਨ ਸੁਣ ਲਿਆ ਤੇ ਵਕੀਲ ਨੇ ਕਿਹਾ ਕਿ ਤੂੰ ਤਾਂ ਕੈਂਹਦਾ ਸੈਂ ਏਹ ਕਲਾਮ ਸੁਣਾਉਂਦੇ ਹੈਂ। ਵਕੀਲ ਨੇ ਕਈ ਨਿਮਕੀ ਕੇ ਬੋਲੇ ਕੀਤੇ। ਸਤਿ ਸ੍ਰੀ ਅਕਾਲ ਬਹੁਤਾ ਹੀ ਗਜਾਵੇ। ਉਸਨੇ ਭੀ ਭਜਨ ਲੀਤਾ। ਹੋਰ ਕਈ ਤਰਾਂ ਦੀਆਂ ਗਾਲਾਂ ਦੱਸੇ ਗਿਆਨ ਕੀਆਂ। ਏਤਨੀ ਪਰਤੀਤ ਆਈ 'ਕੋਟਿ ਫਲਾ ਦਰਸਨ ਗੁਰ ਡੀਠੇ।' ਮੀਠੇ ਮੀਠੇ ਬਚਨ ਉਨ ਕੀਤੇ। ਐਸੇ ਨਿੰਹੰਗ ਸਿੰਘ ਡੀਠੇ।

### ਕੂੱਲੀ ਘੋੜੀ ਚਾਹੀਏ

ਏਕ ਦਿਨ ਤੁਰਕ ਨੇ ਕਹਿਆ ਕੁੰਮ ਤੱਕ ਜਾਣਾ ਹੈ, ਅਸਵਾਰੀ ਮਿਲੇ ਕੁੱਲੀ ਘੋੜੀ ਕੀ।

ਗੁਰੂ ਜੀ ਬਚਨ ਕੀਤਾ ਜਾ ਸੁਹੇਲ ਸਿੰਘ ਥੀਂ ਲੈ ਲੈ। ਤੁਰਕ ਨੇ ਆਇਕੇ ਦਰੋਗੇ ਨੂੰ ਕਹਿਆ ਘੋੜੀ ਕੁੱਲੀ ਪਰ ਕਾਠੀ ਪਾਇ ਦੇਵੋ। ਦਰੋਗੇ ਨੇ ਕਹਾ ਕਿ ਗੁਰੂ ਮਹਾਰਾਜ ਜੀ ਦੇ ਚੜਨ ਵਾਲੀ ਘੋੜੀ ਹੈ ਮੈਂ ਤੈਨੂੰ ਆਪ ਕਾਠੀ ਪਾਕੇ ਨਹੀਂ ਦਿੰਦਾ ਹਾਂ। ਮਾਨੋਂ ਤੁਰਕ ਕੇ ਚੋਲੇ ਮੈ ਚਿਣਗ ਪਾਈ। ਜਲ ਬਲਕੇ ਕੋਲਾ ਹੋਇ ਗਿਆ। ਗਾਲਾਂ ਬਕਦਾ ਆਇਆ। ਗੁਰੂ ਜੀ ਮਦਾਨ ਚਲੇ ਤੇ ਹੌਲਦਾਰ ਨੇ ਫੇਰ ਗਾਲ ਕੱਢੀ। ਦੋ ਗਾਲਾਂ ਹੋਰ ਕਢੀਆਂ ਦਰੋਗੇ ਨੂੰ। ਗੁਰੂ ਜੀ ਸੱਜੇ ਹੱਥ ਦੀ ਛਿੱਬੀ ਦੇਕੇ ਤੇਜ਼ੀ ਮੈ ਹੋਇਕੇ ਬਚਨ ਕੀਤਾ ਤੂੰ ਸਾਡੇ ਸਾਮਣੇ ਗਾਲ ਕੱਢੀ ਹੈ ਸਿੰਘ ਨੂੰ। ਹਾਕਮਾਂ ਭੇਜਿਆ ਹੈ ਸਾਡੇ ਕੋਲ ਗਾਲਾਂ ਕੱਢਣ ਨੂੰ? ਗਾਲ ਕੱਢਣੀਂ ਬੜੀ ਮਾੜੀ ਹੈ। ਅਸੀਂ ਤੈਨੂੰ ਕਦੀ ਘੋੜੀ ਥੀਂ ਨਾਂਹ ਕਰੀ ਹੈ ? ਸਾਨ੍ਹ ਘੋੜਾ ਅੱਛਾ ਹੈ। ਤੁਰਕ ਨੇ ਕਹਿਆ ਮੈਂ ਓਹੀ ਕੁੱਲੀ ਲਜਾਣੀ ਹੈ। ਬਚਨ ਹੋਇਆ ਅਗੇ ਕਈ ਫੇਰੀ ਲੈ ਗਿਆ ਹੈਂ। ਤੁਰਕ ਨੇ ਕਹਿਆ ਅਗੇ ਲੈ ਗਿਆ ਸੋ ਲੈ ਗਿਆ ਅਗੇ ਕੋ ਨਾ ਲਜਾਊਂਗਾ। ਬਚਨ ਹੋਇਆ ਕਈ ਕੰਮ ਪੈ ਜਾਂਦੇ ਹਨ। ਤੁਰਕ ਬੋਲਿਆ ਮੈ ਦਾਲ ਤੇ ਨਹੀਂ ਮੰਗਣ ਜਾਣੀਂ। ਗੁਰੂ ਜੀ ਬਚਨ ਕੀਤਾ ਸੁਹੇਲ ਸਿੰਘਾ ਤੂੰ ਸਾਡੀ ਵਾਲੀ ਘੋੜੀ ਪਰ ਕਾਠੀ ਪਾਇ ਦਿਓ। ਸੁਹੇਲ ਸਿੰਘ ਬੋਲਿਆ ਮੈਂ ਆਪਣੇ ਹੱਥੀਂ ਨਹੀਂ ਪਾਇਕੇ ਦੇਣੀ ਹੈ। ਦੂਆ ਦਰੋਗਾ ਸੌਣ ਸਿੰਘ ਸੀ, ਓਸਨੂੰ ਗੁਰੂ ਜੀ ਆਪ ਬਚਨ ਕੀਤਾ ਕੁੱਲੀ ਉਤੇ ਕਾਠੀ ਪਾਇ ਦਿਓ। ਉਸ ਪਾਇ ਦਿੱਤੀ। ਉਸੀ ਉਪਰ ਚੜਕੇ ਗਿਆ ਤੁਰਕ।

ਸੁਹੇਲ ਸਿੰਘ ਨੇ ਅੰਦਰੋਂ ਅਰਜ ਕੀਤੀ ਸਾਡਾ ਗੁਰੂ ਅੰਤਰਯਾਮੀ ਨਾ ਹੋਇਆ ਜੇਕਰ ਤੁਰਕ ਕੋ ਕੋਈ ਸਜਾਇ ਨਾ ਮਿਲੀ। ਨਿਹੱਕ ਗਾਲਾਂ ਕੱਢੀਆਂ ਹੈਨ ਤੇ ਨਾਲੇ ਘੋੜੀ ਪਰ ਚੜਨ ਵਾਲੀ ਭੀ ਮਾੜੀ ਕੀਤੀ ਹੈ। ਜੇਕਰ ਏਨਾਂ ਤੁਰਕਾਂ ਨੂੰ ਸਜਾਇ ਨਾ ਮਿਲੀ ਤਾਂ ਏਹ ਕੀ ਜਾਨਣਗੇ ਪਰਤਾਪ ਗੁਰੂ ਜੀ ਕਾ।

ਮੁਨਸ਼ੀ ਕੇ ਪੇਟ ਮੈ ਸੂਲ ਹੋਣੇ ਲਗਾ। ਚਮਾਰਾਂ ਸੇ ਚੁਕਵਾਇਕੇ ਹਸਪਤਾਲ ਲੈ ਗਏ। ਫੇਰ ਹੌਲਦਾਰ ਦਹੀਂ ਮੰਗਣ ਗਿਆ ਮਾਈ ਜੀਉਣ ਕੌਰ ਥੀਂ। ਮਾਤਾ ਜੀ ਬਚਨ ਕੀਤਾ ਤੇਰੇ ਸਪਾਈ ਕੋ ਮਾਰੀਏ ਜਾਂ ਗਾਲ ਕੱਢੀਏ ਤਾਂ ਤੂੰ ਚੁਪ ਕਰ ਰਹੇਂ ? ਤਿਸੀ ਤਰਾਂ ਜਾਣ ਜਿਨਾਂ ਨੂੰ ਤੂੰ ਗਾਲਾਂ ਕੱਢਦਾ ਹੈਂ ਤੇ ਮਾਰਦਾ ਹੈਂ। ਏਹ ਸਾਡੇ ਪੁੱਤਰ ਹੈਨ। ਅਸੀਂ ਤਾਂ ਕੈਦੀਆਂ ਕੀ ਤਰਾਂ ਹੈਂ। ਅਸੀਂ ਤੇਰੀ ਟੰਗ ਤਾਂ ਨਹੀਂ ਤੋੜ ਦੇਣੀ। ਜੋ ਤੇਰੀ ਤਬਾ ਚਾਹੇ ਸੋ ਕਰ। ਉਸੀ ਰਾਤ ਤੁਰਕ ਕਾ ਗਿੱਟਾ ਟੁੱਟ ਗਿਆ। ਅੰਦਰੋ ਅੰਦਰ ਦਰਦ ਹੋਣ ਲਗੀ। ਹਿੱਲਣੋਂ ਜੁੱਲਣੋਂ ਰਹਿ ਗਿਆ। ਹੌਲਦਾਰ ਧਰਤੀ ਪਰ ਬਹਿ ਗਿਆ। ਤੋਬਾ ਤੋਬਾ ਕਰਨੇ ਲਗਾ। ਹੌਲਦਾਰ ਅੰਦਰੇ ਹੀ ਪਖਾਨਾ ਫਿਰਨੇ ਲਗਾ, ਦੁਖੀ ਹੋਇਆ। ਸਿੰਘ ਦਾ ਕਹਿਣਾ ਪੁਰਾ ਹੋਇਆ ਅਕਾਲ ਪੁਰਖ ਜੀ ਸਜਾਇ ਦਿਤੀ ਹੈ।

### ਦੌਰੇ ਲਈ ਅਰਜੀ

੧੯੫੭ ਦੇ ਦੌਰੇ ਕੀ ਛੁੱਟੀ ਦੀ ਅਰਜ਼ੀ ਦਿਤੀ। ਫਿਰੋਜ਼ਪੁਰ ਵਾਲੇ ਨੇ ਕਹਾ ਕਿ ਆਇ

ਜਾਵਣ ਤੇ ਲੁਦਿਹਾਣੇ ਵਾਲੇ ਨੇ ਨਾ ਰੁਖਸਦ ਦਿਤੀ। ਗੁਰੂ ਜੀ ਦਰਬਾਰਾ ਸਿੰਘ ਨੂੰ ਬਚਨ ਕੀਤਾ ਕਿ ਲਾਹੌਰ ਜਾਇਕੇ ਅਰਜੀ ਦੇਹੁ ਜੋ ਹੋਰ ਲੋਗ ਦਿਨ ਦਿਹਾਰ ਗੁਰਦੁਆਰੀਂ ਮੱਥਾ ਟੇਕਣ ਜਾਂਦੇ ਹੈਂ ਤੇ ਸਾਨੂੰ ਕਿਉਂ ਨਹੀਂ ਜਾਣ ਦਿੰਦੇ ਹੈ? ਅਸੀਂ ਕੀ ਗੁਨਾਹ ਕੀਤਾ ਹੈ ਸਾਡੀ ਛੁੱਟੀ ਬੰਦ ਕੀਤੀ ਹੈ।

ਲਾਹੌਰ ਗਏ ਤਾਂ ਛੁੱਟੀ ਮਿਲ ਗਈ। ਫੇਰ ਬਚਨ ਕੀਤਾ ਗੁਰੂ ਜੀ ਕਿ ਪਹਿਲੇ ਪਹਿਲੇ ਏਕ ਫਰੰਗੀ ਥੀਂ ਛੁੱਟੀ ਮੰਗੀ ਸੀ ਤਾਂ ਸਾਨੂੰ ਕਹਿਣੇ ਲਗਾ ਤੁਮਾਰੇ ਭਾਈ ਨੇ ਮਲੌਦ ਤੇ ਮਲੇਰ ਕੋਟਲਾ ਮਾਰਿਆ ਹੈ। ਤੁਮ ਸਾਹਨਾ ਤੇ ਲੁਦਿਹਾਣਾ ਤੇ ਫਲੌਰ ਮਾਰ ਲਵੋਗੇ। ਗੁਰੂ ਜੀ ਬਚਨ ਕੀਤਾ ਸਤਿਗੁਰੂ ਜੀ ਨੇ ਤਾਂ ਪਹਿਲੇ ਇਤਲਾਹ ਨੂੰ ਭੇਜਿਆ ਸੀ ਸਿੰਘ ਕਿ ਮੇਰੇ ਤੇ ਬੇਬੱਸ ਹੈਂ ਸਿੰਘ, ਸਰਕਾਰ ਬੰਦੋਬਸਤ ਕਰੇ। ਬੰਦੋਬਸਤ ਤਾਂ ਨਾ ਕੀਤਾ ਸਗੋਂ ਇਤਲਾਹ ਕਰਨੇ ਵਾਲੇ ਕੋ ਕੈਦ ਕਰ ਦਿੱਤਾ। ਸੁਣਕੇ ਢਿਲਾ ਜੇਹਾ ਹੋਇ ਗਿਆ, ਛੁੱਟੀ ਨਾ ਦਿੱਤੀ ਸੀ।

### ਕਲਜੁਗ ਮੇਂ ਸੱਚਖੰਡ

ਆਸਾ ਕੀ ਬਾਰ ਕੇ ਵਕ਼ਤ ਗੁਰੂ ਜੀ ਬਚਨ ਕੀਤਾ ਆਸਾ ਕੀ ਬਾਰ ਮੈ ਸਭ ਸਿੰਘਾਂ ਨੂੰ ਆਉਣਾ ਚਾਹੀਏ। ਏਹੀ ਸੱਚਖੰਡ ਹੈ ਕਲਜੁਗ ਮੈ।

### ਮੰਜੀਆਂ

ਜੋਗਾ ਸਿੰਘ ਨੇ ਅਰਜ਼ ਕੀਤੀ ਜੀ ਓਦੋਂ ਤਾਂ ਬਾਈ ਮੰਜੀਆਂ ਸੀ ਹੁਣ ਚੌਬੀ ਮੰਜੀਆਂ ਹੈਂ। ਬਚਨ ਹੋਇਆ ਅਸਾਂ ਤਾਂ ਚੁੱਪ ਧਾਰੀ ਹੋਈ ਹੈ।

### ਜੁਗਾਂ ਦੇ ਇਕੱਠੇ

ਗੁਰੂ ਹਰੀ ਸਿੰਘ ਜੀ ਬਚਨ ਕੀਤਾ ਸਤਿਗੁਰੂ ਜੀ ਮੈਨੂੰ ਕਹਿਣ ਲਗੇ ਭਾਈ ਮੈਂ ਤੇ ਤੂੰ ਬਹੁਤ ਚਿਰ ਕੇ ਇਕੱਠੇ ਹੈਂ। ਇਕ ਸਮੇਂ ਭਾਈ ਤੇਰੇ ਰੋਮ ਸਭ ਉਤਰ ਗਏ ਸੀ ਸੀਸ ਕੇ ਤਾਂ ਪੰਡਤਾਂ ਨੂੰ ਪੁਛਿਆ। ਉਨਾਂ ਨੇ ਕਹਿਆ ਅਸਮੇਧ ਯੱਗ ਕਰੋ ਤਾਂ ਰੋਮ ਆਵਣਗੇ। ਕਈ ਅਸਮੇਧ ਯੱਗ ਕੀਤੇ ਤਾਂ ਫੇਰ ਰੋਮ ਆਏ ਸੀ। ਏਤਨੀ ਕੁ ਜਨਾਈ ਹੋਈ ਹੈ ਸਤਿਗੁਰਾਂ ਕੀ। ਬਜੀਰ ਸਿੰਘ ਨੇ ਕਹਾ ਲਛਮਣ ਜੀ ਕੇ ਰੋਮ ਝੜ ਗਏ ਥੇ ਤਾਂ ਅਸਮੇਧ ਯਗ ਕੀਤੇ ਸੇ।

### ਤੇਜਾ ਸਿੰਘ ਭਸੌੜੀਆ ਆਇਆ

ਤੇਜਾ ਸਿੰਘ ਭਸੌੜੀਆ ਆਇਆ। ਕੈਹਣੇ ਲਗਾ ਜੀ ਤੁਹਾਡੇ ਸਿੰਘ ਪਾਂਚ ਕੱਕੇ ਦੀ ਰੀਤੀ ਨਹੀਂ ਰੱਖਦੇ ਹੈਂ। ਬਚਨ ਹੋਇਆ ਸਾਡੇ ਸਾਰੇ ਸਿੰਘ ਰੱਖਦੇ ਹੈਂ। ਕੈਹਣੇ ਲਗਾ ਭੋਗ ਪਾਓ ਤੇ ਹਵਨ ਨਾ ਕਰਾਓ। ਪ੍ਰਸ਼ਾਦ ਹੀ ਕਰਨਾ ਚਾਹੀਏ। ਕੋਲੋਂ ਨਰੈਣ ਸਿੰਘ ਗਿਆਨੀ ਨੇ ਕਹਿਆ ਦਸਵੇਂ ਪਾਤਸ਼ਾਹ ਨੇ ਜੋ ਹਮਨ ਕੀਤਾ ਹੈ ਸੋ ਇਆਣੇ ਸੇ?

ਫੇਰ ਕੈਹਣੇ ਲਗਾ ਕਿ ਧੁਆਡੇ ਵਿਚ ਤਿੰਨ ਗਲਾਂ ਬਾਧੂ ਹੈਂ, ਏਕ ਸਿੰਘਣੀ ਕੋ ਅੰਮ੍ਰਿਤ

ਨਾ ਛਕੌਣਾ ਚਾਹੀਏ। ਹੋਰ ਤੁਸੀਂ ਬਾਰਾਂ ਪਾਤਸ਼ਾਹੀਆਂ ਕਾ ਅਰਦਾਸਾ ਕਰਦੇ ਹੋ। ਨਰੈਣ ਸਿੰਘ ਨੇ ਕਹਾ ਕਿ ਦਸਵੇਂ ਪਾਤਸ਼ਾਹ ਜੀ ਨੌਵਾਂ ਤਕ ਅਰਦਾਸਾ ਕਰ ਗਏ ਹਨ। ਮਗਰੋਂ ਸਿੰਘ ਦਸਵੇਂ ਪਾਤਸ਼ਾਹ ਜੀ ਕਾ ਨਾਮ ਲੈਣ ਲਗੇ ਹੈਂ। ਤਿਸੀ ਤਰਾਂ ਬਾਰਵੇ ਪਾਤਸ਼ਾਹ ਜੀ ਕੇ ਅਸੀਂ ਸਿੰਘ ਹੈਂ। ਅਸੀਂ ਭੀ ਬਾਰਾਂ ਪਾਤਸ਼ਾਹੀਆਂ ਦਾ ਅਰਦਾਸਾ ਕਰ ਲੈਂਦੇ ਹਾਂ। ਫੇਰ ਬੋਲਿਆ ਭਾਈ ਰਾਮ ਸਿੰਘ ਤਾਂ ਈਸ਼ਰ ਲੋਕ ਬੰਦਗੀ ਵਾਲੇ ਸੇ। ਕੋਲੋਂ ਏਕ ਸਿੰਘ ਨੇ ਕਹਾ ਕਿ ਗੁਰੂ ਜੀ ਕੇ ਬਠਾਏ ਕਰਕੇ ਤੈਨੂੰ ਕੁਝ ਨਹੀਂ ਕਹਿੰਦੇਂ ਹੈਂ। ਜੋ ਆਦਮੀ ਸਤਿਗੁਰੂ ਜੀ ਕੋ ਭਾਈ ਆਖੇ ਅਸੀਂ ਉਸਦਾ ਦਰਸ਼ਨ ਭੀ ਨਹੀਂ ਕਰਦੇ। ਸੁਣਕੇ ਫੇਰ ਨਹੀਂ ਬੋਲਿਆ, ਚੁਪ ਕੀਤਾ ਹੀ ਚਲਾ ਗਿਆ।

## ਧਿੱਕਾਰ ਹੈ

ਖਬਰ ਦਿਤੀ ਇਕ ਸਿੰਘ ਨੇ ਕਿ ਜੀ ਲਾਟ ਨੇ ਸਭ ਪੁਜਾਰੀ ਸੱਦੇ ਹਨ। ਨਿਹੰਗ ਸਾਰੇ ਸੱਦੇ, ਪੰਡਤ ਭੀ ਸੱਦੇ, ਕਾਜੀ ਭੀ ਸੱਦੇ, ਮੁਲਾਂ ਭੀ ਸੱਦੇ। ਕੈਹਣੇ ਲਗਾ ਸਰਕਾਰ ਨੇ ਤੁਮਾਰੀ ਬਡੀ ਖੈਰ ਖੁਆਹੀ ਕਰੀ ਹੈ। ਤੁਸੀਂ ਸਾਡੇ ਉਤੇ ਮਿਹਰਵਾਨ ਹੋਇਕੇ ਖੁਦਾਇ ਕੇ ਆਗੇ ਬੇਨਤੀ ਕਰੋ ਕਿ ਸਾਡੀ ਫਤੇ ਹੋਵੇ। ਅਖੰਡ ਪਾਠ ਕਰੋ, ਕੜਾਹ ਪ੍ਰਸ਼ਾਦ ਕਰੋ। ਸਾਡੀ ਜੀਤ ਹੋਵੇ ਅਰਦਾਸਾ ਕਰੋ। ਸਭਨਾਂ ਨੇ ਰਲਕੇ ਅਰਦਾਸਾ ਕੀਤਾ। ਅਖੰਡ ਪਾਠ ਭੀ ਤੋਰਿਆ ਪੁਜਾਰੀਆਂ ਨੇ ਕਿ ਫਰੰਗੀਆਂ ਕੀ ਫਤੇ ਹੋਵੇ। ਸਿੰਘ ਨੇ ਆਇਕੇ ਗੁਰੂ ਜੀ ਕੇ ਪਾਸ ਸਾਰਾ ਬ੍ਰਿਤਾਂਤ ਸੁਣਾਇਆ ਕਿ ਅਸੀਂ ਇਕ ਪਾਸੇ ਹੈਂ ਸਿੰਘ ਪੁਜਾਰੀ ਤੇ ਪਿਰਥੀ ਇਕ ਪਾਸੇ ਹੈਂ। ਗੁਰੂ ਜੀ ਬਚਨ ਕੀਤਾ ਧਿੱਕਾਰ ਹੈ ਜਿਨਾਂ ਨੇ ਗਊ ਖਾਣੇ ਵਾਲਿਆਂ ਕਾ ਅਰਦਾਸਾ ਕੀਤਾ ਹੈ ਕਸਾਈਆਂ ਦਾ। ਬਚਨ ਹੋਇਆ ਝੂਠੇ ਹੈਨ।

## ਬੇਖਰਚ ਵਿਆਹ

ਏਕ ਗਰੀਖ ਸਿੰਘ ਆਇਆ। ਅਰਜ ਕੀਤੀ ਜੀ ਮੈਂ ਗਰੀਬ ਹਾਂ। ਮੇਰੇ ਕੋਲ ਕੌਡੀ ਨਹੀਂ ਹੈ। ਦੋ ਕੁੜੀਆਂ ਹੈਂ। ਗੁਰੂ ਜੀ ਦੋਹਾਂ ਕੇ ਅਰਦਾਸੇ ਕਰ ਦੀਏ। ਕੌਡੀ ਨਹੀਂ ਖਰਚ ਹੋਣ ਦਿਤੀ।

## ਦਰਸਨੁ ਦੇਖਤ ਦੋਖ ਨਸੇ

ਏਕ ਸਿੰਘ ਨੇ ਕਹਾ ਜੀ ਮੇਰੇ ਪੁੱਤਰ ਕੇ ਦਰਦ ਹੁੰਦੀ ਸੀ, ਨਾ ਰਾਜੀ ਹੋਇਆ। ਕਈ ਦੁਆਈਆਂ ਕੀਤੀਆਂ। ਅਖੰਡ ਪਾਠ ਭੀ ਕਰਵਾਇਆ। ਅਖੰਡ ਪਾਠ ਤੇ ਭੀ ਅਰਾਮ ਨਾ ਹੋਇਆ। ਰਾਮਦਾਸਪੁਰੇ ਸਾਹਿਬ ਗੁਰੂ ਜੀ ਕੇ ਦਰਸ਼ਨ ਕਰ ਗਿਆ ਤਾਂ ਰਾਜੀ ਹੋਇਆ। ਫੇਰ ਉਸਕੀ ਸਿੰਘਣੀ ਕੋ ਦਰਦ ਹੋਈ। ਕਈ ਦੁਆਈਆਂ ਕੀਤੀਆਂ ਨਾ ਰਾਜੀ ਹੋਈ। ਕਦੀ ਰਾਮਦਾਸਪੁਰੇ ਨਾ ਸੀ ਆਈ। ਫੇਰ ਅਰਦਾਸਾ ਕੀਤਾ ਹੇ ਸਚੇ ਪਾਤਸ਼ਾਹ ਜੀ ਜੇਕਰ ਰਾਜੀ ਹੋਇ ਜਾਵੇ ਤਾਂ ਦਰਸ਼ਨ ਨੂੰ ਆਵੇਗੀ। ਤਾਂ ਰਾਜੀ ਹੋਇਕੇ ਆਈ ਰਾਮਦਾਸ ਪੁਰੇ ਦਰਸ਼ਨ ਕੋ।

## ਪਿੱਪਲ ਅਸਮੇਧ ਜਗ ਨੂੰ

ਰਾਮਦਾਸਪੁਰੇ ਸਾਹਿਬ ਏਕ ਬ੍ਰਾਹਮਣ ਸੀ। ਉਸਕੇ ਘਰ ਪਿੱਪਲ ਸੀ। ਗੁਰੂ ਜੀ ਕੇ ਹਜ਼ੂਰ ਕਹਿਣ ਲਗਾ ਜੀ ਪਿੱਪਲ ਪੁੱਟ ਲਵੋ। ਸਿੰਘਾਂ ਨੇ ਜਾਇ ਪੁੱਟਿਆ। ਏਕ ਹੋਰ ਬ੍ਰਾਹਮਣ ਆਇਆ। ਉਸਨੇ ਕਹਿਆ ਤੈਨੇ ਬੜੀ ਮਾੜੀ ਗਲ ਕੀਤੀ ਹੈ। ਬ੍ਰਾਹਮਣ ਹੋਇਕੇ ਤੈਨੇ ਪਿੱਪਲ ਪੁੱਟਵਾਇਆ ਹੈ। ਉਸਨੇ ਕਹਿਆ ਮੈਂ ਤਾਂ ਅਸਮੇਧ ਜਗ ਮੈ ਪਾਇਆ ਹੈ। ਓਸ ਬ੍ਰਾਹਮਣ ਨੇ ਕਹਾ ਕਿ ਮੈਨੂੰ ਆਸਣ ਕੀ ਲੋੜ ਹੈ। ਮੰਗਣਾ ਭੀ ਨਹੀਂ ਹੈ। ਦੋਨੋਂ ਆਏ, ਦਰਸ਼ਨ ਕੀਤਾ ਗੁਰੂ ਜੀ ਕਾ। ਅੰਤਰਜਾਮੀ ਜੀ ਬਚਨ ਕੀਤਾ ਰਾਗਾ ਸਿੰਘ ਮਿਸਰ ਨੂੰ ਆਸਣ ਦੇਓ। ਉਸੀ ਵਕਤ ਆਸਣ ਦੇ ਦੀਆ। ਓਸ ਬ੍ਰਾਹਮਣ ਨੇ ਕਹਿਆ ਠੀਕ ਅੰਤਰਜਾਮੀ ਹੈਂ।

## ਇਕ ਚੁੱਪ ਸੌ ਸੁਖ

ਏਕ ਦਿਨ ਗੁਰੂ ਜੀ ਬਚਨ ਕੀਤਾ ਨਿੰਦਕਾਂ ਨੇ ਸਾਡੇ ਨਾਲ ਬਡੀ ਕੀਤੀ ਹੈ। ਕਿਸੇ ਨੇ ਕਸਰ ਨਹੀਂ ਛਡੀ ਹੈ। ਅਸੀਂ ਚੁੱਪ ਕਰ ਰਹੇ ਹੈਂ। ਜਿਉਂ ਕੰਡੇਰਨਾ ਸੱਪ ਦੀ ਪੂਛ ਫੜਕੇ ਬੈਠ ਰਹਿੰਦਾ ਹੈ ਸਰਪ ਆਪੇ ਹੀ ਡੰਗ ਮਾਰ ਮਾਰ ਕੇ ਮਰ ਜਾਂਦਾ ਹੈ, ਤਿਸੀ ਤਰਾਂ ਨਿੰਦਕ ਨਿੰਦਾ ਕਰਦੇ ਕਰਦੇ ਹਾਰ ਗਏ ਹੈਂ। ਮਰ ਭੀ ਗਏ ਹੈਂ ਤੇ ਬਾਕੀ ਭੀ ਮਰ ਜਾਣਗੇ।

## ਸੁਖ ਕਿਥੋਂ ਹੋਵੇ

ਇਕ ਸਿਖ ਕੋ ਗੁਰੂ ਜੀ ਸੱਦ ਰਹੇ ਨਾ ਗਿਆ। ਪੈਰ ਉਸਕਾ ਪੱਕ ਗਿਆ। ਤੁਰਿਆ ਭੀ ਨਾ ਜਾਏ। ਚੀਰਾ ਦੁਔਣ ਲਗੇ ਤਾਂ ਹੱਥ ਜੋੜਕੇ ਕਹਿਣੇ ਲਗਾ ਜੀ ਮੈਨੂੰ ਬਖਸ਼ੋ ਮੈਂ ਬਚਨ ਨਹੀਂ ਮੰਨਿਆ। ਬਚਨ ਹੋਇਆ ਗੁੱਸਾ ਨਿਕਲਦਾ ਹੈ। ਗੁੱਸਾ ਕਰਨਾ ਮਾੜਾ ਹੈ। ਨਾਲੇ ਟੈਹਲ ਕਰਨੀ ਗੁਰੂ ਜੀ ਕੇ ਘਰ ਕੀ ਨਾਲੇ ਜਲੇ ਬਲੇ ਰਹਿਣਾ। ਪ੍ਰਸ਼ਾਦਾ ਭੀ ਨਾ ਛਕਣਾ ਤਾਂ ਸੁਖ ਕਿਥੋਂ ਹੋਵੇ। ਦੁਖ ਹੀ ਹੋਣਾ ਹੈ।

## ਧਨ ਦੇ ਸਿੱਖ

ਜਦੋਂ ਅੰਮ੍ਰਿਤਸਰ ਅਰਦਾਸਾ ਕਰਵਾਇਆ ਸੀ ਪੁਜਾਰੀਆਂ ਨੇ ਕਿ ਮਲਕਾ ਕੀ ਜੀਤ ਹੋਵੇ, ਕੋਲੋਂ ਲਛਮਨ ਸਿੰਘ ਨਾਮਧਾਰੀਏ ਨੇ ਕਹਾ ਕਿ ਜੋ ਸਵਾ ਪਹਿਰ ਰਾਤ ਸੇ ਇਸ਼ਨਾਨ ਕਰਕੇ ਨਾਮ ਜਪਦੇ ਹੈਂ ਉਨਾਂ ਨੂੰ ਤਨਖਾਹੀਏ ਕਹਿੰਦੇ ਹੋ ਤੇ ਗਊਆਂ ਕੇ ਗਲ਼ ਬਢਣ ਵਾਲਿਆ ਕੇ ਅਰਦਾਸੇ ਕਰਦੇ ਹੋ। ਪੁਜਾਰੀਆਂ ਨੇ ਕਹਾ ਕਿ ਅਸੀਂ ਤਾਂ ਧਨ ਕੇ ਸਿਖ ਹਾਂ, ਤੁਸੀਂ ਨਾਮਧਾਰੀਏ ਰਹੋ। ਏਹ ਪੰਜਾਬ ਕੇ ਰਾਜੇ ਹੈਂ। ਅਸੀਂ ਤਾਂ ਰਾਜ ਕਰਕੇ ਲਿਹਾਜ ਕਰਦੇ ਹੈਂ। ਲਾਟ ਨੇ ਖਲੋਇਕੇ ਕਹਾ ਅਸੀਂ ਖਾਲਸਾ ਕੌਮ ਦੀ ਮਦਦ ਨਾਲ ਰਾਜ ਕਰਦੇ ਹੈਂ। ਖ਼ਾਲਸਾ ਕੌਮ ਬਹੁਤ ਬਲੀ ਹੈ। ਮਲਕਾ ਭੀ ਖਾਲਸਾ ਕੌਮ ਦੀ ਉਪਮਾ ਕਰਦੀ ਹੈ।

## ਮੈਂ ਗੁਰੂ ਨਹੀਂ

ਗੁਰੂ ਜੀ ਬਚਨ ਕੀਤਾ ਮੈਂ ਗੁਰੂ ਨਹੀਂ ਸਤਿਗੁਰੂ ਰਾਮ ਸਿੰਘ ਜੀ ਗੁਰੂ ਹੈਂ। ਬੀਬੀ ਨੰਦਾ ਤਾਂ ਐਮੇਂ ਦਵੈਖ ਕਰਦੀ ਹੈ। ਸਾਡੇ ਤਾ ਮਾਸਾ ਗਮ ਦਵੈਖ ਨਹੀਂ ਹੈ ਕਿ ਆਪਨੂੰ ਗੁਰੂ ਜਾਣੀਏ। ਸਤਿਗੁਰੂ ਜੀ ਗੁਰੂ ਹੈਨ। ਪਰ ਏਹ ਬਚਨ ਰੰਗੂਨੋਂ ਦਰਬਾਰਾ ਸਿੰਘ ਦੇ ਪਾਸ ਲਿਖਕੇ ਭੇਜਿਆ ਸੀ ਏਹ ਹਰੀ ਸਿੰਘ ਹਰਤਾ ਕਰਤਾ ਹੈ। ਗੁਰੂ ਹਰੀ ਸਿੰਘ ਜੀ ਬਚਨ ਕੀਤਾ ਅਸਾਂ ਛੋਟੀ ਅਵਸਥਾ ਤੋਂ ਲੈ ਕੇ ਕਦੀ ਬਚਨ ਨਹੀਂ ਮੋੜਿਆ। ਮੇਰਾ ਆਦਰ ਬਹੁਤ ਕਰਦੇ ਸੇ, ਖੁਸ਼ੀਆਂ ਦੇਣੀਆਂ। ਜੋ ਬਚਨ ਜਿਸ ਤਰਾਂ ਕਾ ਹੋਵੇ ਓਸੇ ਤਰਾਂ ਮੰਨਣਾ।

## ਆਪ ਵਿਚ ਖੜੋਤੇ ਹੈਂ

ਸੂਰਜ ਪ੍ਰਕਾਸ਼ ਦੀ ਕਥਾ ਹੁੰਦੀ ਸੀ। ਬੀਬੀ ਨੰਦਾਂ ਭੀ ਸੁਣਨ ਨੂੰ ਆਈ। ਗੁਰੂ ਜੀ ਬਚਨ ਕੀਤਾ ਕਹਿੰਦੇ ਹੈਂ ਸਿੰਘ ਬੀਬੀ ਆਂਹਦੀ ਹੈ ਅਠਵੀਂ ਪਾਤਸ਼ਾਹੀ ਦੇ ਪਿਛੋਂ ਜਿਸ ਤਰਾਂ ਰੌਲਾ ਪਿਆ ਸੀ ਉਸ ਤਰਾਂ ਹੌਲਾ ਪਿਆ ਹੋਇਆ ਹੈ ਗੁਰਿਆਈ ਕਾ। ਗੁਰੂ ਇੱਕ ਹੁੰਦਾ ਹੈ, ਦੋ ਵੀ ਗੁਰੂ ਕਦੇ ਹੁੰਦੇ ਹੈਂ? ਬੀਬੀ ਨੇ ਕਹਾ ਮੈਂ ਸਚ ਆਂਹਦੀ ਹਾਂ ਗੁਰੂ ਤਾਂ ਇੱਕੋ ਹੈ। ਮੇਰੇ ਤਾਂ ਚਾਚੇ ਲਗਦੇ ਹੋ। ਸੰਗਤ ਭੀ ਤੁਹਾਡਾ ਬਚਨ ਮੰਨਦੀ ਹੈ ਤਿਸੀ ਤਰਾਂ ਮੈਂ ਵੀ ਮੰਨਦੀ ਹਾਂ। ਪ੍ਰਤਾਪ ਸਤਿਗੁਰੂ ਸਚੇ ਪਾਤਸ਼ਾਹ ਜੀ ਕਾ ਹੈ। ਦੀਨ ਦਿਆਲ ਜੀ ਬਚਨ ਕੀਤਾ ਕੰਮ ਭਾਵੇਂ ਲਕੜਾਂ ਥੀ ਲੈ ਲਵੇ ਸੋ ਸਾਨੂੰ ਕੁਝ ਖਵਰ ਨਹੀਂ ਲੰਗਰ ਕਿਸ ਤਰਾਂ ਚਲ ਰਿਹਾ ਹੈ। ਆਪ ਸੱਚਾ ਪਾਤਸ਼ਾਹ ਚਲਾ ਰਿਹਾ ਹੈ। ਕਮਰਕੱਸਾ ਕਰੀ ਆਪ ਵਿੱਚ ਖੜੋਤੇ ਹੈਂ।

## ਦਰਸ਼ਨ ਕਦੋਂ

ਏਕ ਮਾਈ ਨੇ ਅਰਜ਼ ਕੀਤੀ ਜੀ ਕਦ ਕੁ ਤੱਕ ਦਰਸ਼ਨ ਹੋਊਗਾ ਸਤਿਗੁਰੂ ਜੀ ਕਾ ? ਗੁਰੂ ਜੀ ਬਚਨ ਕੀਤਾ ਬਡੀ ਰਹਿਲ ਬਗਲੀ ਹੋਈ ਹੈ। ਬਿਚ ਓਲੀਆਂ ਪਾਇਕੇ ਆਵਨਗੇ। ਬਾਕੀ ਛੱਡਕੇ ਨਹੀਂ ਹੁਣ ਔਣੀ ਹੈ। ਇਕ ਦਿਨ ਨਹੀਂ ਰੱਖਣਾ ਕਿਸੇ ਕਾ।

## ਸਾਂਤਕੀ ਰੱਖੀ

ਏਕ ਥਾਨੇਦਾਰ ਆਇਆ। ਰਸਤੇ ਪਰ ਡੇਉਢੀ ਮੈ ਮੰਜਾ ਸੀ ਉਸਕਾ। ਇਕ ਸਿੰਘ ਤੂੜੀ ਕੀ ਪੰਡ ਲੈਕੇ ਲੰਘਿਆ। ਥਾਨੇਦਾਰ ਦੇ ਮੰਜੇ ਪਰ ਡਿੱਗੀ ਤੂੜੀ। ਉਸਨੇ ਹੁਕਮ ਦੀਆ, ਦੁਸ਼ਟ ਹੌਲਦਾਰ ਮਗਰ ਗਿਆ। ਡੰਗਰਾਂ ਵਾਲੇ ਅੰਦਰੋਂ ਸਿੰਘ ਨੂੰ ਕੇਸਾਂ ਤੋਂ ਜਾਇਕੇ ਫੜਿਆ, ਖਿੱਚਿਆ। ਮੁੱਕੇ ਭੀ ਮਾਰੇ ਗਰਦਨ ਮੈ। ਸਿੰਘ ਭੀ ਤਕੜਾ ਸੀ। ਗੁਰੂ ਜੀ ਸਾਂਤਕੀ ਰਖਵਾਈ। ਮਾਰ ਕੇ ਆਪੇ ਹਟ ਗਿਆ। ਬਕਿਆ ਭੀ ਬਥੇਰਾ। ਜੇ ਸਿੰਘ ਹਥ ਉਠੌਂਦਾ, ਉਸੀ ਵਕਤ ਹੱਥਕੜੀ ਲਗਾਇ ਲੇਤੇ। ਪਰ ਗੁਰੂ ਲਜਿਆ ਰੱਖਦਾ ਹੈ।[੧]

---

੧. ਇਹ ਸਿੱਖ ਬਿਸ਼ਨ ਸਿੰਘ ਜੰਮੂ ਸੀ।

## ਪੰਛੀਆਂ ਦੀ ਗਤੀ

ਲੰਗਰ ਮੈ ਚੰਦੋਆ ਸੀ। ਲੰਗਰ ਝਾੜਦੇ ਸੀ। ਗਲਤੀ ਸੇ ਕਬੂਤਰ ਦੇ ਬੱਚਿਆਂ ਸਣੇ ਲਾਹ ਕੇ ਬਲੇਟ ਕੇ ਹੇਠਾਂ ਰੱਖ ਦਿੱਤਾ। ਬਚੇ ਮਰ ਗਏ। ਅਖੰਡ ਭੋਗ ਭੀ ਪੈਣਾ ਸੀ। ਬਚਨ ਹੋਇਆ ਨਾਲ ਹੀ ਸਧਾਰਨ ਭੋਗ ਪਾਇ ਲਵੋ। ਕੜਾਹ ਪ੍ਰਸ਼ਾਦਿ ਢਾਈਆਂ ਦਾ ਕਰ ਲਵੋ। ਧੰਨ ਗੁਰੂ ਹੈ ਜਿਸਦੇ ਘਰ ਪੰਛੀਆਂ ਮਰਿਆਂ ਤੇ ਭੀ ਗ੍ਰੰਥ ਸਾਹਿਬ ਦੇ ਭੋਗ ਪਾਏ ਜਾਂਦੇ ਹਨ।

## ਜੋ ਆਵੇ ਸੋ ਮੁਕਤੀ ਪਾਵੇ

ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਕਾ ਹੁਕਮ ਹੈ ਕਿ ਇਸ ਨਗਰੀ ਕੇ ਉਤੋਂ ਦੀ ਪੰਛੀ ਭੀ ਲੰਘ ਜਾਊ ਸੋ ਭੀ ਮੁਕਤ ਗਤ ਪਾਏਗਾ। ਮਨੁੱਖਾ ਸਰੀਰ ਧਾਰ ਕੇ ਸਿੰਘਾਂ ਕੇ ਘਰੀਂ ਆਵਣਗੇ। ਨਾਮ ਜਪਣਗੇ। ਗੁਰੂ ਜੀ ਬਚਨ ਕੀਤਾ ਭਾਈ ਸਤਿਗੁਰੂ ਰਾਮ ਸਿੰਘ ਜੀ ਕਹਿੰਦੇ ਸਨ ਜਾਣੋਂ ਏਸ ਧਰਤੀ ਨੇ ਗਹਿਣੇ ਪਹਿਰੇ ਹੋਏ ਹੈਨ। ਰਾਮ ਚੰਦਰ ਜੀ ਭੀ ਏਥੇ ਤਪ ਕਰ ਗਏ ਹੈਂ। ਸਤਿਗੁਰੂ ਜੀ ਕੀ ਏਹ ਨਗਰੀ ਬੱਝੀ ਹੈ। ਦਿਨੋਂ ਦਿਨ ਬਿਸਥਾਰ ਕਰਨਗੇ। ਇਸ ਨਗਰੀ ਕਾ ਪ੍ਰਤਾਪ ਜਾਗੇਗਾ। ਤੇਜ ਤੁਰਕ ਕਾ ਭਾਗੇਗਾ। ਸੰਤ ਖ਼ਾਲਸਾ ਛਬ ਸਾਜੇਗਾ। ਤਬ ਮੋਰ ਭੁਜੰਗੀ ਗਾਜੇਗਾ। ਦੇਖ ਦੇਖ ਨਿੰਦਕ ਲਾਜੇਗਾ।

## ਸੌ ਫੇਰੀਂ ਫਿੱਟੇ ਮੂੰਹ

ਗੁਰੂ ਜੀ ਬਚਨ ਕੀਤਾ ਸਤਿਗੁਰਾਂ ਕਾ ਨੇਮ ਕਰਕੇ ਆਖਿਆ ਹੋਇਆ ਹੈ ਸੌ ਫੇਰੀ ਫਿੱਟੇ ਮੂੰਹ ਜੇੜਾ ਆਖੇ ਰੂਸ ਨਹੀਂ ਐਣੇ। ਰੂਸ ਜਰੂਰ ਐਣਗੇ। ਸੂਰਜ ਲਹਿੰਦਿਓ ਚੜੇ ਪਰ ਰੂਸ ਜਰੂਰ ਐਣਗੇ। ਉਨਕਾ ਔਣਾ ਨਹੀਂ ਹਟੇਗਾ। ਭਜਨ ਬਾਣੀ ਕਰੋ ਤਕੜੇ ਹੋ ਕਰ। ਹੁਣ ਦਰਸ਼ਨ ਸ਼ਤਾਬੀ ਹੋਵੇਗੀ ਸਤਿਗੁਰੂ ਜੀ ਕਾ।

## ਦਸ ਦਿਨ ਦੌਰੇ ਕੀ ਛੁੱਟੀ

੧੯੫੭ ਵਿਚ ਦਸ ਦਿਨ ਕੀ ਛੁੱਟੀ ਮਿਲੀ ਸੀ। ਏਕ ਦਿਨ ਅਗੇ ੨ ਪੌੜੀਆਂ ਆਸਾ ਕੀ ਵਾਰ ਕੀਆਂ ਰਹਿੰਦੀਆਂ ਸੀਆਂ। ਗੁਰੂ ਜੀ ਗੜਵਾ ਲੈਕੇ ਮਦਾਨ ਗਏ। ਅਗੇ ਰਾਗਾ ਸਿੰਘ ਭੀ ਜਾਇ ਮਿਲਿਆ। ਆਇਕੇ ਫੇਰ ਗਏ। ਮਦਾਨ ਹੋਇਕੇ ਧਰਤੀ ਪਰ ਟੇਢੇ ਹੋਇ ਗਏ। ਬਚਨ ਕੀਤਾ ਐਹੋ ਜੇਹੇ ਦਸਤ ਮੈਨੂੰ ਕਦੇ ਨਾ ਸੀ ਲਗੇ। ਜਲ ਜੇਹਾ ਔਂਦਾ ਹੈ। ਕਈ ਦੁਆਈਆਂ ਦਸਤ ਘੱਟ ਕਰਨ ਕੀਆਂ ਦਿਤੀਆਂ, ਨਾ ਹਟੇ। ਸਾਰੀ ਰਾਤ ਬੇ ਆਰਾਮ ਕੀ ਕੱਟੀ। ਰਾਗਾ ਸਿੰਘ ਤੇ ਦਾਨ ਸਿੰਘ ਸਾਰੀ ਰਾਤ ਜਾਗਦੇ ਰਹੇ। ਸਾਰਾ ਖ਼ਾਲਸਾ ਏਹੋ ਅਰਜ ਕਰਦੇ ਹਨ ਸਚੇ ਪਾਤਸ਼ਾਹ ਜੀ ਏਨਾਂ ਕਾ ਕਸ਼ਟ ਕੱਟੋ ਜਿਨਾਂ ਦੇ ਆਸਰੇ ਲੱਖਾਂ ਜੀਵ ਛਕਦੇ ਹੈਂ। ਲਾਖੋ ਬਰਸੋਂ ਕੀ ਉਮਰ ਹੋਵੇ। ਦੋ ਅਖੰਡ ਪਾਠਾਂ ਕਾ ਅਰਦਾਸਾ ਕੀਤਾ ਹੇ ਸਤਿਗੁਰੂ ਰਾਮ ਸਿੰਘ ਜੀ ਦੌਰਿਓ ਆ ਕੇ ਦੋ ਅਖੰਡ ਪਾਠਾਂ ਕੇ ਭੋਗ ਪਾਵਾਂਗੇ ਗੁਰੂ ਜੀ ਕਾ ਕਸ਼ਟ ਨਵਿਰਤ

ਹੋਵੇ। ਸਿੰਘਾਂ ਸਮਝਿਆ ਜੋ ਬੀਮਾਰੀ ਹੈ ਤਿਸਨੂੰ ਛੁੱਟੀ ਦਿੱਤੀ ਹੈ। ਉਸੀ ਵਕਤ ਰਾਜੀ ਹੋਏ। ਝਟ ਘੋੜੀ ਪਰ ਚੜਕੇ ਲਾਰੇ ਲਾਈ ਗਏ।

## ਉਟਾਲੀਂ ਗਏ

ਉਟਾਲੀਂ ਰਿਖੀ ਸਿੰਘ ਕਹੇ ਕਿ ਮੈਂ ਤਾਂ ਅਨੰਦ ਭੜਾਊਂਗਾ ਜਦ ਗੁਰੂ ਹਰੀਂ ਸਿੰਘ ਜੀ ਆਇ ਜਾਵਨਗੇ। ਦਸ ਦਿਨ ਕੀ ਛੁੱਟੀ ਸੀ, ਉਟਾਲੀਂ ਗਏ। ਅਨੰਦ ਪੜਾਇਆ। ਸਿੰਘਾਂ ਕੇ ਸੱਦੇ ਅਗਲੇ ਦਿਨ ਦਿਆਲਪੁਰੇ ਫੇਰ ਖੰਨੇ ਗਏ। ਥਾਨੇ ਸੇ ਸਿਪਾਹੀ ਆਇਆ। ਕਹਿਣੇ ਲਗਾ ਕਿ ਆਪ ਕੋ ਦੋਨੋਂ ਪੜਾਉਂ ਕਰਨ ਕਾ ਹੁਕਮ ਸੀ ਤੁਸੀਂ ਖੰਨੇ ਕਿਉਂ ਆਏ ਹੈਂ। ਦਾਨ ਸਿੰਘ ਦਰਬਾਰਾ ਸਿੰਘ ਭੇਜੇ। ਮੁਨਸ਼ੀ ਨੇ ਕਹਾ ਕਿ ਮੈ ਡਰਦਾ ਹਾਂ। ਥਾਨੇਦਾਰ ਏਥੇ ਨਹੀਂ ਹੈ। ਏਤਨੇ ਮੈ ਖਬਰ ਆਈ ਏਕ ਆਦਮੀ ਨੇ ਔਰਤ ਬੱਢ ਦਿਤੀ ਹੈ, ਸੈਕਦੀ ਹੈ। ਮੁਨਸ਼ੀ ਨੂੰ ਸਭੇ ਗੱਲਾਂ ਭੁਲ ਗਈਆਂ। ਸਿੰਘ ਮੁੜ ਆਏ।

## ਪਿੰਡ ਦੀਵੇ ਮੈ ਲੰਗਰ

ਖੰਨੇ ਤੋਂ ਫੇਰ ਦੀਵੇ ਮੇਂ ਗਏ ਤਾਂ ਜਰਗੜੀ ਵਾਲੇ ਸਮੁੰਦ ਸਿੰਘ ਨੇ ਅਰਜ ਕੀਤੀ ਜੀ ਸਾਡੇ ਪਿੰਡ ਚੱਲੋ। ਬਚਨ ਹੋਇਆ ਦੂਏ ਇਲਾਕੇ ਮੇਂ ਸਾਨੂੰ ਜਾਣ ਨਹੀਂ ਦਿੰਦੇ। ਦੀਵੇ ਮੈ ਹੀ ਲੰਗਰ ਕੀਤਾ ਜਰਗੜੀ ਵਾਲੇ ਸਮੁੰਦ ਸਿੰਘ ਕਾ। ਹਨੇਰੀ ਆਈ ਬੜੀ ਰਾਤ ਨੂੰ। ਘੋੜਿਆਂ ਵਾਲੇ ਘੋੜੇ ਫੜਕੇ ਖੜੋਤੇ ਰਹੇ, ਗਡਿਆਂ ਵਾਲੇ ਗਡਿਆਂ ਕੋਲ। ਆਗੇ ਸਿਆੜ ਗਏ, ਦੋ ਅਨੰਦ ਪੜਾਏ। ਖਟੜਿਆਂ ਤੋਂ ਰਾਮਪੁਰ ਆਏ। ਇਹ ਰਾਜੇ ਕੇ ਇਲਾਕੇ ਮੇਂ ਹੈ। ਬੀਰ ਸਿੰਘ ਨੇ ਚਰਨ ਪਵਾਏ। ਰਾਜੇ ਕਾ ਅਲਾਕਾ ਕਰਕੇ ਗੁਰੂ ਜੀ ਨਾ ਠਹਿਰੇ। ਸਰਦਾਈ ਪ੍ਰਸ਼ਾਦਾ ਛਕਿਆ, ਰਾਮਦਾਸ ਪੁਰੇ ਆਏ।

## ਲੰਗਰ ਨੂੰ ਅੱਗ

ਰਾਮਦਾਸ ਪੁਰੇ ਰਾਤ ਕੇ ਸਮੇਂ ਲੰਗਰ ਮੇਂ ਅਗਨੀ ਲਗੀ। ਦੇਵਾ ਸਿੰਘ ਕੋ ਅਵਾਜ਼ਾ ਹੋਇਆ ਕਿ ਲੰਗਰ ਮੈ ਅਗਨੀ ਲਗੀ ਹੋਈ ਹੈ। ਉਸਨੇ ਨਾ ਗੌਲ਼ੀ ਗੱਲ। ਫੇਰ ਅਵਾਜ਼ਾ ਹੋਇਆ ਲੰਗਰ ਮੇ ਅਗਨੀ ਲੱਗੀ ਹੋਈ ਹੈ। ਦੇਵਾ ਸਿੰਘ ਲੰਗਰ ਮੈ ਗਿਆ। ਦੇਖੇ ਕਿ ਚਾਨਣਾ ਹੁੰਦਾ ਹੈ। ਖੋਲਕੇ ਦਰਵੱਜਾ ਅਗਨੀ ਬੁਝਾਈ। ਕੁਝ ਛੱਤ ਨੂੰ ਭੀ ਅਗਨੀ ਲੱਗੀ ਪਰ ਛੇਤੀ ਨਾਲ ਬੁਝਾਇ ਲਈ। ਸਿੰਘ ਕਹੇ ਧੰਨ ਅੰਤਰਜਾਮੀ ਸਤਿਗੁਰੂ ਹੈ ਜਿਨਾ ਨੇ ਮੈਨੂੰ ਦੋ ਬਾਰ ਅਵਾਜ਼ਾ ਕੀਤਾ ਹੈ। ਸੁਣ ਸੁਣ ਕੇ ਉਸਤਤ ਅੰਤਰਜਾਮੀ ਸਤਿਗੁਰੂ ਕੀ ਬਚਨ ਕੀਤਾ ਧੰਨ ਸਤਿਗੁਰੂ ਹੈਂ ਆਪਣੇ ਲੰਗਰ ਮੈ ਰੱਛਿਆ ਕੀਤੀ ਹੈ। ਬੀਸ ਮਣ ਆਟੇ ਕਾ ਟੋਕਰਾ ਕੋਲ ਸੀ।

## ਸੁੱਖਣਾ ਦੇ ਪਾਠ

ਦੌਰੇ ਸੇ ਆਇਕੇ ਗੁਰੂ ਜੀ ਕੀ ਉਂਗਲੀ ਪਰ ਕਾਲਾ ਦਾਗ ਪੈ ਗਿਆ। ਫੇਰ ਦਰਦ

ਹੋਣੇ ਲਗਾ। ਨਹੇਰਨੇ ਨਾਲ ਭੀ ਛੇੜਿਆ। ਦੋ ਦਿਨ ਦਰਦ ਹੋਇਆ। ਦਾਨ ਸਿੰਘ ਨੇ ਕਹਿਆ ਜੀ ਜੇੜੇ ਅਖੰਡ ਪਾਠ ਸੁੱਖੇ ਸੇ ਓਹ ਤਾਂ ਕਰੋ। ਉਸੀ ਵਕਤ ਪਾਠ ਤੋਰਨ ਕਾ ਹੁਕਮ ਕੀਤਾ। ਜਾਂ ਪਾਠ ਤੁਰਿਆ ਤਾਂ ਦਰ਼ਦ ਕੋ ਭੀ ਅਰਾਮ ਹੋਇ ਗਿਆ।

ਏਕ ਬ੍ਰਿਛ ਬੱਢਿਆ। ਦੋ ਬੱਚੇ ਘੁੱਗੀ ਕੇ ਮਰ ਗਏ। ਗੁਰੂ ਮਹਾਰਾਜ ਜੀ ਪਾਸ ਅਰਜ ਕੀਤੀ। ਬਚਨ ਹੋਇਆ ਭੋਗ ਗ੍ਰੰਥ ਸਾਹਿਬ ਕਾ ਪਵਾਵੋ। ਉਸੀ ਵਕਤ ਪਾਇ ਦੀਆ ਭੋਗ।

## ਪੁਛ ਕੇ ਮਰੀਂ

ਗੁਰੂ ਜੀ ਏਕ ਜ਼ਿਮੀਦਾਰ ਨੂੰ ਬਚਨ ਕੀਤਾ ਤੂੰ ਭਜਨ ਲੈ ਲੇ। ਕਹਿਣ ਲਗਾ ਜੀ ਮੈਂ ਪੁੱਤਾਂ ਨੂੰ ਪੁੱਛ ਆਵਾਂ। ਬਚਨ ਕੀਤਾ ਤੂੰ ਮਰਨ ਲਗਾ ਭੀ ਪੁੱਤਾਂ ਕੋਲੋਂ ਪੁੱਛਕੇ ਮਰੀਂ।



# ਸ਼ੇਖੂਪੁਰਾ ਅਤੇ ਸ੍ਰੀ ਅੰਮ੍ਰਿਤਸਰ ਦਾ ਦੌਰਾ

## ਏਕ ਮਹੀਨੇ ਦੀ ਛੁੱਟੀ

ਏਕ ਮਹੀਨੇ ਦੀ ਛੁੱਟੀ ਸੀ। ਗੁਰੂ ਹਰੀ ਸਿੰਘ ਜੀ ਸ਼ੇਖ਼ੂਪੁਰੇ ਆਏ। ਬੌਰਿਆਂ ਤੋਂ ਸਿੰਘ ਆਏ ਸ਼ਬਦ ਪੜਦੇ। ਜੋ ਲੜਕਾ ਸੀ ਭਗਤ ਸਿੰਘ ਉਸਦੇ ਸੇਹਰੇ ਬੱਧੇ ਹੋਏ ਸੇ ਗੋਟੇ ਦੇ ਤਾਰਾਂ ਜਿਹੀਆਂ। ਸੰਗਤ ਦੇਖਕੇ ਔਖੀ ਹੋਈ। ਦੀਵਾਨ ਲਗਾ ਸਾਮ ਨੂੰ। ਸਵੇਰੇ ਆਸਾ ਕੀ ਵਾਰ ਲਗੀ ਤੇ ਲੜਕਾ ਮੁਕਟ ਬੰਨ੍ਹ ਕੇ ਆ ਗਿਆ। ਏਹ ਦੇਖਕੇ ਹਰਚੰਦ ਵਾਲੇ ਪ੍ਰਤਾਪ ਸਿੰਘ ਨੇ ਬੇਦੀ ਪੱਟ ਸੁੱਟੀ, ਕਿਸ਼ਨ ਸਿੰਘ ਵਰਨਾਂ ਵਾਲੇ ਨੇ ਮੁਕਟ ਲਾਹ ਕੇ ਗੁਰੂ ਹਰੀ ਸਿੰਘ ਜੀ ਅਗੇ ਰੱਖ ਦਿਤਾ। ਘਰ ਵਾਲੇ ਨਰਾਜ ਹੋਏ ਕਿ ਸਿੰਘ ਨੇ ਬੇਦੀ ਕਿਉਂ ਪੱਟੀ ਹੈ। ਗੁਰੂ ਜੀ ਓਹਨਾਂ ਨੂੰ ਕੁਛ ਨਹੀਂ ਕਹਿਆ ਬੇਦੀ ਫੇਰ ਗਡਾਇ ਦਿਤੀ ਤੇ ਮੁਕਟ ਨਹੀਂ ਫਿਰ ਦਿਤਾ।

## ਦਸਤ ਲਗੇ

ਅਨੰਦ ਪੜੇ ਥੀਂ ਬਾਦ ਮੰਜਾ ਡਹਾਇਕੇ ਲੰਮੇ ਪਏ ਗੁਰੂ ਮਹਾਰਾਜ ਜੀ। ਨਿਢਾਲ ਜੇਹਾ ਸਰੀਰ ਹੋਇਆ। ਬਚਨ ਕੀਤਾ ਬਹੁਤ ਗਰਮੀ ਹੋਈ ਹੈ। ਥੋੜੇ ਚਿਰ ਪਿਛੇ ਚਾਰ ਦਸਤ ਆਏ। ਤਲਸਮ ਬਹੁਤ ਗਰਮੀ ਵਾਂਗਰ ਹੋਈ। ਕਪੜਾ ਚਾਦਰਾਂ ਭਿਉਂਕੇ ਦਿਤੀਆਂ। ਸੀਸ ਮੇਂ ਜਲ ਪੁਵਾਇਆ। ਮਰੋੜਾਂ ਦੇ ਨਾਲ ਦਸਤ ਔਣੇ ਲਗੇ। ਏਕ ਸਿੰਘ ਨੇ ਕਹਿਆ ਅਫੀਮ ਤਾਂ ਛਕੋ ਜੇ ਪ੍ਰਿਵਿਰਤੀ ਕਰਨੀ ਹੈ, ਨਹੀਂ ਕਰਨੀ ਤਾਂ ਨਾ ਛਕੋ। ਗੁਰੂ ਜੀ ਨਾ ਛਕੀ, ਹੋਰ ਹੋਰ ਦੁਆਈਆਂ ਛਕੀਆਂ। ਫੇਰ ਲਾਹੌਰ ਆਏ। ਫੇਰ ਭੰਬਿਆਂ ਕਾ ਸਿੰਘ ਲੈ ਗਿਆ ਲਹਿਣਾ ਸਿੰਘ।

## ਹੈਜ਼ਾ ਫੈਲਿਆ

ਫੇਰ ਜੰਗੀਂ ਆਂਇ ਰਹੇ। ਦੋ ਸਿੰਘਾਂ ਕੋ ਹੈਜ਼ੇ ਕੀ ਬੀਮਾਰੀ ਹੋਈ। ਏਕ ਤਾਂ ਮਰ ਗਿਆ, ਹੋਰ ਦੋ ਤਿੰਨ ਕੋ ਹੋਇ ਗਈ ਬੀਮਾਰੀ ਤਾਂ ਕਈ ਸਰੀਰ ਚਲੇ ਗਏ। ਅਗਲੇ ਰੋਜ਼ ਇਕ ਹੋਰ ਸਿੰਘ ਚੜ੍ਹ ਗਿਆ।

ਆਸਲੀਂ ਆਏ ਤਾਂ ਨਿਹਾਲ ਸਿੰਘ ਸਾਹਿਬਜ਼ਾਦੇ ਕੋ ਦਸਤ ਆਉਨੇ ਲਗੇ। ਏਕ ਸਿੰਘ ਹੋਰ ਚੜ ਗਿਆ ਦਸਤਾਂ ਕੀ ਬੀਮਾਰੀ ਮੇ। ਬਾਹਰ ਹੀ ਉੱਤਰੇ। ਏਕ ਸਿੰਘ ਹੋਰ ਕੋ ਹੈਜ਼ੇ ਕੀ ਬੀਮਾਰੀ ਹੋਈ। ਚੀਮਿਆਂ ਸੇ ਬਲਟੋਹੇ ਗਏ ਤਾਂ ਓਹ ਸਿੰਘ ਭੀ ਚੜ ਗਿਆ। ਗੁਰੂ ਜੀ

ਕੋ ਦਸਤ ਔਨੇ ਸ਼ੁਰੂ ਹੋਏ। ਗੁਰੂ ਜੀ ਕੀਆਂ ਪਿੰਨੀਆਂ ਮੈ ਖੱਲੀਆਂ ਪੈਂਦੀਆਂ ਜਾਣ। ਬਚਨ ਹੋਇਆ ਮਾਲਸ਼ ਕਰੋ। ਲਗੇ ਮਾਲਸ਼ ਕਰਨ। ਰਾਤ ਕੋ ਨਿਹਾਲ ਸਿੰਘ ਕੋ ਭੀ ਮਰੋੜੇ ਨਾਲ ਦਸਤ ਔਂਦੇ ਰਹੇ।

ਅਗੇ ਮੱਖੀ ਮੇਂ ਆਏ। ਫੇਰ ਦਸਤ ਔਣੇ ਲਗੇ। ਜੇ ਦਸਤ ਆਵੇ ਸਰੀਰ ਬੇਸੁੱਧ ਹੋਵੇ। ਕਿਤਨੇ ਚਿਰ ਪਾਛੇ ਸੁੱਧ ਆਵੇ। ਜੇ ਗੁਰੂ ਜੀ ਖੜੇ ਹੋਵਣ ਤਾਂ ਖੜਾ ਨਾ ਹੋਇਆ ਜਾਵੇ। ਦਿਨ ਗੁਜ਼ਰ ਗਿਆ। ਰਾਤੋਂ ਰਾਤ ਗੁਰੂ ਜੀ ਰਾਜੀ ਬਾਜੀ ਹੋ ਕੇ ਤਰਨ ਤਾਰਨ ਆਏ। ਏਕ ਦਸਤ ਫੇਰ ਆਇਆ। ਫੇਰ ਅੰਮ੍ਰਿਤਸਰ ਜੀ ਆਏ। ਖੱਲੀਆਂ ਪੈਣ। ਨਿਹਾਲ ਸਿੰਘ ਕੋ ਮਹੰਤ ਗੁਰਦਿੱਤ ਸਿੰਘ ਰਾਮਦਾਸ ਪੁਰੇ ਸਾਹਿਬ ਲੈ ਆਏ। ਦੋ ਭੋਗ ਅਖੰਡ ਪਾਏ, ਨਿਹਾਲ ਸਿੰਘ ਜੀ ਰਾਜੀ ਹੋਏ। ਦੁਖ ਮੇਂ ਹਾਏ ਸੀ ਨਹੀਂ ਕੀਤੀ, ਤਕੜੇ ਰਹੇ।

## ਭਾਈ ਦਿੱਤੂ ਦੀ ਚੜ੍ਹਾਈ

ਅੰਮ੍ਰਿਤਸਰ ਜੀ ਬਾਈ ਪੌੜੀਆਂ ਆਸਾ ਕੀ ਬਾਰ ਕੀਆਂ ਲਾਇਕੇ ਵਿਚੋਂ ਉਠ ਖੜਾ ਹੋਇਆ ਗੁਰਦਿੱਤ ਸਿੰਘ ਰਾਗੀ । ਦਸਤ ਆਉਣੇ ਤੇ ਖੱਲੀਆਂ ਪੈਣੀਆਂ ਸ਼ੁਰੂ ਹੋਈਆਂ। ਮਾਲਸ਼ ਬਦਾਮ ਰੋਗਨ ਕੀ ਕਰਨੇ ਲਗੇ। ਅਗਲੇ ਦਿਨ ਚੜ੍ਹਾਈ ਕਰ ਗਿਆ। ਅਗਲੇ ਦਿਨ ਸਵੇਰੇ ਤੀਮੀਂ ਹਾਜ਼ਰ ਹੋਈ। ਕਹਿਣੇ ਲਗੀ ਸਭ ਕੋ ਦੀਨ ਪਿਆਰਾ ਹੈ। ਸਿੰਘਾਂ ਨੇ ਕਹਿਆ ਚੁਪ ਕਰ ਰਹੁ ਭਲੀ ਮਾਨਸ ਹੈਂ ਤਾਂ। ਸਾਰੀ ਉਮਰ ਤਾ ਉਹ ਸਿੰਘਾਂ ਵਿਚ ਰਿਹਾ ਹੈ ਹੁਣ ਦੀਨ ਭਾਲਦੀ ਹੈਂ ? ਸਿੰਘਾਂ ਨੇ ਰੀਤੀ ਮਰਯਾਦਾ ਨਾਲ ਬਿਬਾਨ ਕਢਿਆ। ਸ਼ਬਦ ਅਗੇ ਹੁੰਦਾ ਜਾਏ। ਉਪਰ ਦੁਸ਼ਾਲਾ ਪਾਇਆ। ਸਭ ਸ਼ਹਿਰ ਦੇਖੇ ਦੇਖੋ ਮਰਾਸੀ ਰਾਗੀ ਸੀ ਨਾਮਧਾਰੀਆਂ ਬਡੀ ਰੀਤੀ ਕਰੀ ਹੈ। ਹੋਰ ਨਹੀਂ ਐਸਾ ਕਰ ਸਕਦਾ। ਸਸਕਾਰ ਕੀਤਾ, ਆਰਤੀ ਸੋਹਿਲਾ ਪੜ੍ਹਿਆ। ਸਤਿ ਸ੍ਰੀ ਅਕਾਲ ਗਜਾਈ। ਸਵਾ ਰੁਪਈਏ ਕਾ ਕੜਾਹ ਪ੍ਰਸ਼ਾਦਿ ਕਰਵਾਇਆ। ਗੁਰਦਿੱਤ ਸਿੰਘ ਨੇ ਨਾਮਧਾਰੀਆਂ ਤੋਂ ਬਿਨਾ ਕਿਸੇ ਅਗੇ ਸਾਜ ਨਹੀਂ ਖੋਲਿਆ।[੧] ਇਕ ਰੁਪਯਾ ਰੋਜ਼ ਸਤਿਗੁਰਾਂ ਦਾ ਲਗਾਇਆ ਹੋਇਆ ਸੀ।

## ਸਿੰਘ ਸਭੀਆਂ ਅਖ਼ਬਾਰ 'ਚ ਲਿਖਿਆ

ਅਗਲੇ ਦਿਨ ਗੁਰੂ ਜੀ ਰਾਮਦਾਸ ਪੁਰੇ ਸਾਹਿਬ ਆਏ। ਸਿੰਘ ਸਭਾ ਵਾਲਿਆਂ ਨੇ ਅਖਬਾਰ ਮੈ ਛਾਪਿਆ ਕਿ ਸੋ ਰਬਾਬੀ ਰਾਗੀ ਖਾਲਸੇ ਕੇ ਅਗੇ ਸ਼ਬਦ ਕਰੇ ਜੋ ਨਾਮਧਾਰੀਆਂ ਕੀ ਤਰਾਂ ਰੀਤੀ ਮਨਜ਼ੂਰ ਕਰੇ। ਜਿਸਨੇ ਨਹੀਂ ਮਨਜ਼ੂਰ ਕਰਨਾ ਸੋ ਖਾਲਸੇ ਕੇ ਅਗੇ ਆਇਕੇ ਸ਼ਬਦ ਨਾ ਪੜੇ।

---

੧. ਸਤਿਗੁਰੂ ਹਰੀ ਸਿੰਘ ਜੀ ਨੇ ਸਭ ਰਬਾਬੀਆਂ ਨੂੰ ਅੰਮ੍ਰਿਤ ਛਕਣ ਦਾ ਹੁਕਮ ਕੀਤਾ ਤਾਂ ਦਿੱਤੂ ਰਾਗੀ ਅੰਮ੍ਰਿਤ ਛਕ ਕੇ ਗੁਰਦਿੱਤ ਸਿੰਘ ਬਣਿਆ। ਉਸਨੇ ਅਰਜ ਕੀਤੀ ਸੀ ਕਿ ਅੰਮ੍ਰਿਤ ਛਕਾਉਣ ਲਗੇ ਹੋ ਤਾਂ ਲੱਜਿਆ ਭੀ ਤੁਸਾਂ ਹੀ ਰੱਖਣੀ ਹੈ। ਮੈਂ ਜਦ ਚੜ੍ਹਾਂ ਅੰਮ੍ਰਿਤਸਰ ਜਾ ਸ੍ਰੀ ਭੈਣੀ ਸਾਹਿਬ ਹੀ ਚੜ੍ਹਾਂ।

## ਸੁਖ ਸਾਂਤ ਹੋਈ

ਗੁਰੂ ਜੀ ਬਚਨ ਕੀਤਾ ਬਡੀ ਬੀਮਾਰੀ ਪਈ ਹੋਈ ਹੈ। ਏਸ ਦੌਰੇ ਮੇਂ ਬਡੀ ਤਕਲੀਫ ਪਾਈ ਹੈ। ਸਤਿਗੁਰੂ ਰਾਮ ਸਿੰਘ ਜੀ ਰੱਛਿਆ ਕਰੀ। ਐਤਕੀਂ ਸੰਗਤ ਨੇ ਬੜਾ ਪ੍ਰੇਮ ਕੀਤਾ ਹੈ। ਕਈਆਂ ਕੇ ਸੰਕਲਪ ਵਿਚੇ ਹੀ ਛੱਡ ਕੇ ਆਏ ਹੈਂ। ਸਤਿਗੁਰੂ ਰਾਮ ਸਿੰਘ ਜੀ ਕੇ ਪ੍ਰਤਾਪ ਨਾਲ ਸਿੰਘ ਹੱਥੀਂ ਛਾਵਾਂ ਕਰਦੇ ਹੈਂ । ਦੋ ਮਹੀਨੇ ਹੋਏ ਹੈਂ ਬੀਮਾਰੀ ਛਿੜੀ ਨੂੰ। ਗੁਰੂ ਜੀ ਕੋ ਖੋਰੇ ਕੀ ਹੱਛੀ ਲਗਦੀ ਹੈ। ਦੋ ਅਖੰਡ ਭੋਗ ਪਾਏ। ਸੁਖ ਸਾਂਤ ਹੋਈ।

## ਕੋਈ ਉੱਤਰ ਨਾ ਦੀਆ

ਦੌਰੇ ਮੈ ਅੰਮ੍ਰਿਤਸਰ ਜੀ ਦੀਵਾਨ ਲਗੇ ਮੈ ਸੰਗਤ ਨੇ ਅਰਜ਼ ਕੀਤੀ ਜੀ ਸਚੇ ਪਾਤਸ਼ਾਹ ਸਰਕਾਰੋਂ ਕੋਈ ਉੱਤਰ ਲਿਖਿਆ ਪੁੱਛਿਆ ਚਾਹੀਏ ਕਿ ਸਤਿਗੁਰੂ ਜੀ ਨੂੰ ੨੯ ਸਾਲ ਹੋ ਗਏ ਹਨ ਗਿਆਂ। ਬੀਸ ਬਰਸ ਪਿਛੇ ਉਮਰ ਕੈਦੀ ਭੀ ਛੱਡ ਦਿੱਤੇ ਜਾਂਦੇ ਹਨ, ਸਤਿਗੁਰੂ ਜੀ ਕੋ ਭੀ ਆਉਣਾ ਚਾਹੀਏ। ਗੁਰੂ ਮਹਾਰਾਜ ਜੀ ਬਚਨ ਕੀਤਾ ਇਨ੍ਹਾਂ ਨੂੰ ਝੂਠਿਆਂ ਕਰਨਾ ਹੈ ਤਾਂ ਕਰ ਲਵੋ। ਸੰਗਤ ਨੇ ਕਹਾ ਕਿਸੇ ਕੀ ਵੱਛੀ ਗੁਆਚ ਜਾਂਦੀ ਹੈ ਤਾਂ ਉਹ ਭੀ ਭਾਲ ਕਰਦਾ ਹੈ ਅਸੀਂ ਕਿਉਂ ਨਾ ਪੁੱਛੀਏ। ਏਕ ਸਿੰਘ ਨੇ ਅਰਜ਼ ਕੀਤੀ ਕਿ ਸੁਚੇਤ ਸਿੰਘ ਬੈਂਕਿਆਂ ਦਾ ਉਰਦੂ ਪੜ੍ਹਿਆ ਹੋਇਆ ਹੈ। ਇਸ ਥੀਂ ਲਿਖਾ ਕੇ ਦਈਏ। ਬਚਨ ਹੋਇਆ ਨਰੈਣ ਸਿੰਘ ਔਰ ਦਰਬਾਰਾ ਸਿੰਘ ਕੀ ਰਾਇ ਲੈ ਲੈਣੀ। ਦੋ ਦਰਖਾਸਾਂ ਲਿਖਣੀਆਂ, ਇਕ ਲਾਹੌਰ ਇਕ ਕਲਕੱਤੇ। ਦੋਨੋਂ ਲਿਖੀਆਂ, ਮਤਲਬ ਦੋਹਾਂ ਦਾ ਇਕੋ ਸੀ।

ਰਾਮਦਾਸ ਪੁਰੇ ਰਹਿਣ ਵਾਲੇ ਜ਼ਿਲਾ ਲੁਧਿਆਣਾ ਮੁਲਕ ਪੰਜਾਬ ਕੇ ਨਾਮਧਾਰੀ ਸਿੰਘਾਂ ਕੋ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਕੇ ਵਿਛੋੜੇ ਕਾ ਬੜਾ ਦੁਖ ਹੋ ਰਿਹਾ ਹੈ। ਤੀਸ ਬਰਸ ਹੋਏ ਹਨ ਬੇਗੁਨਾਹ ਨਾਮਧਾਰੀਆਂ ਕੇ ਸਚੇ ਸਤਿਗੁਰੂ ਜੀ ਕੋ ਬੇ-ਤਕਸੀਰ ਪਰਦੇਸ ਕੋ ਕੈਦ ਕਰਕੇ ਲੈ ਗਏ ਹੋ। ਉਨਾਂ ਕੇ ਪਾਛੇ ਉਨਾਂ ਕੇ ਭਾਈ ਪਰ ਪੈਹਰਾ ਬਿਠਾਲਿਆ ਹੈ। ਬੜੇ ਜ਼ੁਲਮ ਕੀ ਬਾਤ ਹੈ। ਬਿਨਾਂ ਇਜਾਜ਼ਤ ਕਹੀਂ ਜਾਣਾ ਨਹੀਂ ਮਿਲਦਾ ਹੈ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਕੋ ਰਿਹਾਈ ਦੇਕਰ ਸਾਡੇ ਦੁੱਖ ਨੂੰ ਦੂਰ ਕੀਤਾ ਜਾਵੇ। ਜਵਾਬ ਜਰੂਰੀ ਬਖਸ਼ੋ।

ਗੁਰੂ ਜੀ ਕੇ ਹਜ਼ੂਰ ਅਰਜੀ ਬੋਲ ਕੇ ਸੁਣਾਈ। ਬਚਨ ਹੋਇਆ ਦੇ ਲਵੋ। ਸੰਗਤ ਨੇ ਅੰਗਰੇਜ਼ੀ ਮੈ ਲਿਖਕੇ ਸ਼ਿਮਲੇ ਭੇਜੀ। ਕੋਈ ਉੱਤਰ ਨਹੀਂ ਦੀਆ ਰਾਮਦਾਸ ਪੁਰੇ ਸਾਹਿਬ ਮੋੜਕੇ।

## ਖਾਨੇ ਵਾਲੀ ਦੀ ਉਕਸਾਹਟ

ਖਬਰ ਆਈ ਕਿ ਖਾਨੇ ਵਾਲੀ ਬਡ ਤੀਰਥ ਗਈ ਸੀ ਕਤਕ ਦੀ ਪੂਰਨਮਾਸ਼ੀ ਕੋ। ਸਿੰਘਾਂ ਨੇ ਕਹਿਆ ਅੰਨ ਕਈਆਂ ਕੋਲ ਹੈ ਨਹੀਂ। ਖਾਨੇ ਵਾਲੀ ਨੇ ਕਹਾ ਕਿ ਗੁਰਦੁਆਰੇ ਕੇ ਦਾਣੇਂ

ਲੁੱਟ ਲਵੋ, ਗੁਰੂ ਕੇ ਸਿੱਖਾਂ ਨੇ ਹੀ ਖਾਣੇ ਹੈਂ। ਸਿੰਘਾਂ ਕੇ ਘਰਾਂ ਕੇ ਹੀ ਇਕੱਠੇ ਹੋਏ ਹੋਏ ਹੈਂ। ਗੁਰਮੁਖ ਸਿੰਘ ਅਬਲ ਖਰਾਣਾ (ਜ਼ਿਲਾ ਫ਼ਿਰੋਜਪੁਰ) ਨੇ ਕਹਾ ਕਿ ਅਸੀਂ ਨਹੀਂ ਗੁਰੂ ਕਾ ਦਾਣਾ ਛੋੜਦੇ। ਜਿਵੇਂ ਹੋਵੇ ਤਿਵੇਂ ਦੇਖੀ ਜਾਏਗੀ। ਗੁਰੂ ਜੀਆਂ ਕਾ ਦਾਤਾ ਹੈ। ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ। ਏਹ ਤਾਂ ਵਿਹੁ ਹੈ। ਜਿੰਨਾਂ ਚਿਰ ਲੋਹ ਦੇ ਉਤੋਂ ਦੀ ਨਾ ਉੱਤਰੇ ਓਨਾਂ ਚਿਰ ਪਵਿੱਤਰ ਨਹੀਂ ਹੁੰਦਾ ਹੈ। ਅਸੀਂ ਦਸਵੰਧ ਕੇ ਦਾਣੇ ਨਹੀਂ ਲੈਂਦੇ ਹਾਂ। ਸਾਧੂ ਸਿੰਘ ਜੰਡਵਾਲੇ ਦੇ ਸੁਨਾਰ ਨੇ ਉਸ ਵਕਤ ਗੱਲ ਕੀਤੀ ਕਿ ਸਾਡੇ ਘਰ ਦਾਣੇ ਨਾ ਥੇ ਛਕਣ ਨੂੰ ਤਾਂ ਰਾਤ ਕੋ ਸਤਿਗੁਰੂ ਰਾਮ ਸਿੰਘ ਜੀ ਕਾ ਦਰਸ਼ਨ ਹੋਇਆ। ਸਾਨੂੰ ਮਲੂਮ ਹੋਇਆ ਕਿ ਸਾਡੇ ਘਰ ਦਾਣੇ ਪੌਂਦੇ ਹੈਂ। ਸਮਝਿਆ ਕਿ ਸ਼ਹੀਦਾਂ ਕੀ ਕਾਰ ਹੈ, ਹੋਰ ਕੌਣ ਹੈ ਸਾਡੇ ਘਰ ਦਾਣੇ ਪੌਣ ਵਾਲਾ। ਭੜੋਲੀ ਦੇਖੀ ਭਰੀ ਹੋਈ। ਉਸੀ ਕੇ ਬੀਚ ਸੇ ਛਕੀ ਗਏ। ਗੁਰਮੁਖ ਸਿੰਘ ਨੇ ਕਿਹਾ ਕਿ ਸਾਡਾ ਤਾਂ ਐਸਾ ਗੁਰੂ ਹੈ। ਸਾਨੂੰ ਕੀ ਪਰਵਾਹ ਹੈ।



# ਸਤਿਗੁਰੂ ਹਰੀ ਸਿੰਘ ਜੀ ਦੇ ਬਚਨ

### ਜੋਤਸ਼ੀਆਂ ਨੂੰ ਖ਼ਬਰ ਨਹੀਂ

ਸੰਤੋਖ ਸਿੰਘ ਨੇ ਕਿਹਾ ਕਿ ਮੈਨੂੰ ਜੋਤਸ਼ੀ ਕਹਿੰਦਾ ਹੈ ਰੇਖਾ ਦੇਖਕੇ ਕਿ ਸੱਠ ਬਰਸ ਕੀ ਉਮਰ ਹੈ। ਗੁਰੂ ਜੀ ਬਚਨ ਕੀਤਾ ਤੂੰ ਕਿਹਾ ਕਰ ਮੇਰੀ ਉਮਰ ਹੈ ੯੦ ਬਰਸ ਕੀ। ਜੋਤਸ਼ੀਆਂ ਕੋ ਕੁਝ ਖਬਰ ਨਹੀਂ ਐਵੇਂ ਰੇਖਾ ਦੇਖਕੇ ਦਿਲ ਰੱਖਣ ਕੀ ਬਾਤ ਕਰ ਛੱਡਦੇ ਹੈਂ।

### ਮੰਦਾ ਫਿੱਕਾ ਸਹਾਰਨਾ ਚਾਹੀਏ

ਸੰਤੋਖ ਸਿੰਘ ਨੇ ਅਰਜ਼ ਕੀਤੀ ਜੀ ਮੰਦਾ ਫਿੱਕਾ ਸਹਾਰਿਆ ਨਹੀਂ ਜਾਂਦਾ ਹੈ। ਗੁਰੂ ਹਰੀ ਸਿੰਘ ਜੀ ਬਚਨ ਕੀਤਾ ਸਹਾਰ ਲਈਏ ਤਾਂ ਚੰਗੀ ਬਾਤ ਹੈ। ਖਿਮਾ ਕਰਨੀ ਚਾਹੀਏ। ਸਾਡੇ ਬੰਨੀਂ ਦੇਖ ਅਸੀਂ ਚੁੱਪ ਕੀਤੀ ਹੋਈ ਹੈ। ਏਨਾਂ ਦੇ ਬਾਰੇ ਨਹੀਂ ਆਈਦਾ ਹੈ। ਚੁਪ ਕਰ ਰਹੀਏ ਤਾਂ ਦੂਜੇ ਬੀ ਆਪੇ ਹੀ ਚੁੱਪ ਕਰ ਜਾਂਦੇ ਹੈਂ। ਜੋ ਭਾਂਡੇ ਮੈ ਬਸਤ ਹੁੰਦੀ ਹੈ ਸੋਈ ਨਿਕਲਦੀ ਹੈ। ਗੁੱਸਾ ਕੀਧੇ ਕੀਧੇ ਉੱਤੇ ਕਰੀਏ। ਏਹ ਰਾਮ ਚੰਦ੍ਰ ਵਾਲੀ ਸੈਨਾ ਹੈ ਕਿਸੇ ਦਾ ਕਹਿਆ ਨਹੀਂ ਕਰਦੇ ਹੈਂ। ਅਸੀਂ ਤਾਂ ਅਗੇ ਹੀ ਜਾਣ ਕੇ ਕੁਝ ਨਹੀਂ ਕਹਿੰਦੇ ਹੈਂ। ਆਪੇ ਹੁਣ ਸਤਿਗੁਰੂ ਜੀ ਆਇਕੇ ਸਾਂਭ ਲੈਣਗੇ ਜਿਨਾਂ ਦੇ ਜੰਤ ਹਨ। ਸਾਬਤ ਤਾਂ ਕੋਈ ਨਹੀਂ ਰਿਹਾ ਹੈ। ਸਭ ਗੁਨਾਹੀ ਹੋਇ ਗਏ ਹੈਂ। ਕੀ ਕਿਸੇ ਨੂੰ ਕਹਿਣਾ ਹੈ।

### ਮਹਾਵੇ ਕਾ ਕੇਸਰ ਸਿੰਘ

ਮਹਾਵੇ ਕਾ ਕੇਸਰ ਸਿੰਘ ਕੇਸ ਕਤਰਾਏ ਹੋਏ ਰਾਮਦਾਸ ਪੁਰੇ ਸਾਹਿਬ ਆਇਆ। ਦਰਵੱਜੇ ਪਰ ਆਇਕੇ ਮਨ ਆਈ ਬਾਣੀ ਪੜ੍ਹਨੇ ਲਗਾ। ਗੁਰੂ ਜੀ ਭੀ ਆਏ। ਸਿੰਘਾਂ ਨੇ ਕੇਸਰ ਸਿੰਘ ਕੋ ਕਹਾ ਕਿ ਅਗੇ ਹੋਇਕੇ ਮੱਥਾ ਟੇਕੋ। ਬਾਣੀ ਬੋਲਣੋਂ ਨਾ ਹਟੇ। ਗੁਰੂ ਮਹਾਰਾਜ ਜੀ ਬਚਨ ਕੀਤਾ ਤੁਸੀਂ ਗ੍ਰੰਥ ਸਾਹਿਬ ਕੀ ਬਾਣੀ ਪੜ੍ਹੋਂ ਹੋਰ ਨਾ ਰੌਲਾ ਪਾਓ। ਹੋਰ ਰੌਲਾ ਪੌਣਾ ਹੈ ਤਾਂ ਚਲੇ ਜਾਓ। ਕੇਸਰ ਸਿੰਘ ਨੇ ਕਹਾ ਕਿ ਚਲੋ ਹੁਣ ਨਹੀਂ ਰਹਿਣਾ ਹੈ। ਮਿਰਗਾਂ ਵਾਂਗੂੰ ਛਾਲਾਂ ਮਾਰਦੇ ਨੱਠ ਚਲਿਆ। ਓਸ ਦੀ ਮਿਸਲ ਦੇ ਭੀ ਅਕਾਲ ਬੁੰਗੇ ਆਇ ਗਏ ਮਗਰ ਹੀ।

ਪਹਿਲੇ ਤਾਂ ਸਿੰਘ ਭੇਜੇ ਫੇਰ ਬਚਨ ਕੀਤਾ ਚੱਲੋ ਮੈ ਆਪ ਚਲੱਦਾ ਹਾਂ, ਮਨਾਇਕੇ ਲੈ ਆਏ। ਅੱਲਾ-ਅੱਲਾ ਭੀ ਨਾਲੇ ਕਹੇ। ਲੂਣ ਨਹੀਂ ਛਕਦੇ ਹੈਂ। ਸਿਰੋਂ ਨੰਗੇ ਰਹਿੰਦੇ ਹੈਂ।

ਕਛਹਿਰਾ ਭੀ ਲਾਹ ਦਿਤਾ। ਪਹਿਲੇ ਗ੍ਰੰਥ ਸਾਹਿਬ ਜੀ ਕੇ ਪਾਠ ਭੀ ਬਹੁਤ ਕੀਤੇ ਹੈਂ। ਬਿਚੋਂ ਹੀ ਮਸਤਾਨਾ ਸੁਭਾਉ ਹੋਇ ਗਿਆ ਹੈ। ਕਈ ਸਿੰਘ ਉਸਕੇ ਕਹਿਣੇ ਪਰ ਚੱਲਣ ਲਗੇ। ਕੇਸਰ ਕੇਸਰ ਕਰਨ ਲਗ ਪਏ ਹੈਂ।

## ਜਿਸਕਾ ਚੂਨਾ ਉਸੀ ਕਾ ਪੂਨਾ

ਚੁਗਾਵੇਂ ਵਾਲੇ ਖੁਸ਼ਾਲ ਸਿੰਘ ਕੀ ਬਾਂਹ ਦੁਖਦੀ ਸੀ। ਰਾਮਦਾਸ ਪੁਰੇ ਸਾਹਿਬ ਆਯਾ ਕਿ ਜੀ ਮੈ ਪਾਂਚ ਅਖੰਡ ਪਾਠ ਕਰਾਵਾਂਗਾ ਮੇਰੀ ਬਾਂਹ ਰਾਜੀ ਹੋਇ ਜਾਵੇ। ਗੁਰਦੁਆਰੇ ਕੇ ਰੁਪਯੇ ਭੀ ਦੇਣੇ ਸੇ। ਛੇ ਹਜ਼ਾਰ ਲੈ ਗਿਆ ਸੀ। ਪੰਜ ਅਖੰਡ ਭੋਗ ਪਾਏ ਤਾਂ ਨਾ ਰਾਜੀ ਹੋਇਆ। ਸੰਤੋਖ ਸਿੰਘ ਕੋ ਸੰਸਾ ਹੋਇਆ ਕਿ ਪੰਜ ਅਖੰਡ ਭੋਗ ਪਾਏ ਹੈਂ ਕਿਉਂ ਨਹੀਂ ਰਾਜੀ ਹੋਇਆ। ਜੇ ਇਕ ਅਖੰਡ ਭੋਗ ਪਾਈਏ ਤਾਂ ਕੈਸਾ ਭੀ ਦੁੱਖ ਹੋਵੇ ਸੋ ਦੂਰ ਹੋਇ ਜਾਂਦਾ ਹੈ। ਰਾਤ ਕੋ ਦ੍ਰਿਸ਼ਟਾਂਤ ਮੈ ਅਵਾਜ਼ਾ ਹੋਇਆ ਕਿ ਤੂੰ ਕੈਹਨਾ ਹੈਂ ਜਿਸ ਕਾ ਚੂਨਾ ਉਸੀ ਕਾ ਪੂਨਾ। ਗੁਰਦੁਆਰੇ ਕੇ ਰੁਪਯੇ ਸੇ, ਸੋ ਗੁਰੂ ਦੇ ਸੇ। ਏਸਦਾ ਕੀ ਸੀ ? ਜੇਕਰ ਆਪਨੀ ਕਮਾਈ ਕਰਕੇ ਆਇਕੇ ਲਿਆਇਕੇ ਭੋਗ ਪਾਵੇ ਤਾਂ ਫੈਦਾ ਹੋਵੇ।

ਗੁਰੂ ਜੀ ਬਚਨ ਕੀਤਾ ਜਿਤਨਾ ਚਿਰ ਰੁਪਯੇ ਨਹੀਂ ਦਿੰਦਾ ਉਤਨਾਂ ਚਿਰ ਰਾਜੀ ਨਹੀਂ ਹੁੰਦਾ ਖੁਸ਼ਾਲ ਸਿੰਘ । ਏਹ ਤਾਂ ਰੁਪਯਾਂ ਦਾ ਫੜਿਆ ਹੋਇਆ ਹੈ। ਰੁਪਯਾ ਦੋ ਹਜ਼ਾਰ ਰਹਿੰਦਾ ਹੈ। ਪੰਜਾਂ ਪਾਠਾਂ ਕਾ ਕਰਜ਼ਾ ਸਗੋਂ ਹੋਰ ਸਿਰ ਤੇ ਚਾੜ੍ਹ ਲਿਆ ਹੈ। ਚੁਗਾਵੇਂ ਵਾਲੇ ਨੇ ਪਾਠ ਪੰਜ ਕਰਾਏ ਸੇ, ਅੱਸੀ ਰੁਪਏ ਆਇ ਗਏ। ਫੇਰ ਗੁਰੂ ਜੀ ਬਚਨ ਕੀਤਾ ਕੋਈ ਹੋਰ ਕੰਮ ਭੀ ਹੋਣਾ ਹੈ ? ਖੁਸ਼ਾਲ ਸਿੰਘ ਨੇ ਕਹਿਆ ਜੀ ਹੋਰ ਕੰਮ ਭੀ ਹੈ। ਬਚਨ ਹੋਇਆ ਕਹੋ। ਕਹਿਣੇ ਲਗਾ ਜੀ ਮੈਂ ਪੰਜੇ ਐਬ ਕੀਤੇ ਹਨ। ਮਾਸ਼ ਸ਼ਰਾਬ ਭੀ ਖਾਧਾ ਹੈ। ਬੇਸਵਾ ਭੀ ਗਮਨ ਕੀਤੀ ਹੈ। ਬਖਸ਼ੋ ਹੁਣ। ਬਚਨ ਹੋਇਆ ਅਖੰਡ ਪਾਠ ਕਰਾਇ ਦੇਵੋ ਤਨਖਾਹ ਕਾ। ਭੋਗ ਪੈਣੇ ਸਾਰ ਉਸਕੀ ਬਾਂਹ ਕੀ ਦਰਦ ਰਾਜੀ ਹੋਇ ਗਈ।

## ਜਾਗੀਰਦਾਰ ਨੂੰ ਦਾਣੇ

ਲੱਧੜਾਂ ਵਾਲਾ ਸਰਦਾਰ ਆਇਆ ਮਤਾਬ ਸਿੰਘ। ਬਾਰਾਂ ਹਜਾਰ ਕੀ ਜਾਗੀਰ ਵਾਲਾ ਸੀ। ਅੰਨ ਮੁੱਕ ਗਿਆ। ਜਾਂ ਦਰਸ਼ਨ ਕੀਤਾ ਅੰਤਰਜਾਮੀ ਜੀ ਬਚਨ ਕੀਤਾ ਅੰਨ ਲੈਣ ਆਇਆ ਹੈ, ਦਸ ਮਣ ਦੇ ਦਿਓ। ਗੁਰੂ ਜੀ ਬਚਨ ਕੀਤਾ ਜੀਆਂ ਨੂੰ ਮਾਰਨੇ ਕਰਕੇ ਏਨਾਂ ਦੇ ਅੰਨ ਮੈ ਬਰਕਤ ਨਹੀਂ ਹੈ।

## ਅਮੁਕ ਭੰਡਾਰ

ਗੁਰੂ ਮਹਾਰਾਜ ਜੀ ਬਚਨ ਕੀਤਾ ਜਦ ਬਟਨਾ ਨੇ ਸਾਡੇ ਗੱਡੇ ਬੰਦ ਕੀਤੇ ਤਾਂ ਇਕ

---

੧. ਜੇ.ਪੀ. ਬਾਰਬਰਟਨ, ਲੁਧਿਆਣੇ ਜ਼ਿਲ੍ਹੇ ਦਾ ਸੁਪਰਡੈਂਟ ਪੁਲੀਸ ਰਿਹਾ ਸੀ।

ਠੇਕੀ ਮੈ ਦਾਣੇ ਸੀ। ਅਸਾਂ ਕਹਿਆ ਕਿ ਹੇਠੋਂ ਕੱਢੀ ਜਾਓ ਉਤੋਂ ਨਾ ਛੇੜੋ। ਹੇਠੋਂ ਕੱਢੀ ਗਏ। ਬਹੁਤ ਚਿਰ ਬਰਤੇ।

## ਮਾੜੀ ਗੱਲ

ਰਾਗਾ ਸਿੰਘ ਨੇ ਅਰਜ਼ ਕੀਤੀ ਜੀ ਏਸ ਸਿੰਘ ਨੇ ਜਲ ਨਹੀਂ ਦੀਆ ਮੰਗਿਆਂ ਤੇ। ਬਚਨ ਹੋਇਆ ਬੜੀ ਮਾੜੀ ਗੱਲ ਹੈ ਖੂਹ ਤੇ ਖੜੇ ਜਲ ਨਾ ਦੇਣਾ। ਏਹ ਤਾਂ ਸਿੰਘ ਸੀ ਜੇਕਰ ਚੁਰਾਸੀ ਕਾ ਭੀ ਕੋਈ ਜਲ ਮੰਗੇ ਤਾਂ ਉਸਕੋ ਭੀ ਦਿਤਾ ਚਾਹੀਏ।

## ਸੱਤਾ ਨੂੰ ਮੱਥਾ

ਏਕ ਤਸੀਲਦਾਰ ਦਰਸਨ ਕਰਕੇ ਗੁਰੂ ਜੀ ਕਾ ਗਾਰਦ ਮੈ ਆਇਕੇ ਕਹਿਣੇ ਲਗਾ ਸਾਰੇ ਸਿੰਘ ਜੋ ਨਿਉਂਦੇ ਹੈਂ ਸੱਤਾ ਨੂੰ ਨਿਉਂਦੇ ਹੈਂ। ਸੱਤਾ ਨਾਲ ਹੀ ਲੰਗਰ ਚਲਦਾ ਹੈ। ਅਸੀਂ ਹਾਕਮ ਹਾਂ ਸਾਨੂੰ ਕੋਈ ਨਹੀਂ ਮੱਥਾ ਟੇਕਦੇ। ਏਥੇ ਸਾਰੀ ਪਿਰਥੀ ਮੱਥਾ ਟੇਕਦੀ ਹੈ। ਏਥੇ ਜਾਹਿਰ ਕਲਾ ਹੈ, ਖੁਦਾ ਕਾ ਸਾਇਆ ਹੈ। ਐਸੇ ਸਮੇਂ ਮੇਂ ਕੋਈ ਇਕ ਕੋ ਨਹੀਂ ਪ੍ਰਸ਼ਾਦਾ ਦੇ ਸਕਦਾ, ਏਥੇ ਹਜ਼ਾਰਾਂ ਲੋਕ ਰੋਜ਼ ਖਾਤੇ ਹੈਂ। ਰਾਜਾ ਕੋਈ ਨਹੀਂ ਦੇ ਸਕਦਾ।

## ਈਰਖਾ ਦੇ ਬੋਲ

ਏਕ ਸਮੇਂ ਗੁਰੂ ਹਰੀ ਸਿੰਘ ਜੀ ਬਚਨ ਕੀਤਾ ਭਾਈ ਨੰਦਾਂ ਮੈਨੂੰ ਮਾੜਾ ਬੋਲਿਆ ਕਰੇ। ਅਸੀਂ ਚੁੱਪ ਕਰ ਰਹਿਣਾ। ਮੈਂ ਕਹਿਆ ਏਉਂ ਕਿਉਂ ਕਰਦੀ ਹੈਂ? ਤੂੰਹੀਓ ਸਾਂਭ ਲੈ ਸਭ ਕੁਛ। ਗੁੱਸੇ ਨਾਲ ਕਹਿਣ ਲਗੀ ਹੁਣ ਕੀ ਛੱਡਿਆ ਹੈ, ਕੰਧਾਂ ਹੀ ਖੜੀਆਂ ਹੈਂ ਖਾਲੀ। ਬਾਗਾਂ ਕੇ ਮਾਲੀ ਚਲੇ ਗਏ ਤੋਤੇ ਕਰਨ ਬਹਾਰਾਂ। ਏਹ ਬਚਨ ਲਿਖਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵੱਲ ਭੇਜਿਆ ਬੀਬੀ ਏਉਂ ਕਹਿੰਦੀ ਹੈ। ਸ੍ਰੀ ਸਤਿਗੁਰੂ ਜੀ ਲਿਖਕੇ ਭੇਜਿਆ ਸੀ ਕਿ ਬੀਬੀ ਬਾਗ ਹੀ ਨਹੀਂ ਸੀ ਰਹਿਣਾ। ਭਾਈ ਹਰੀ ਸਿੰਘ ਕੀ ਮੂਰਤੀ ਕਰਕੇ ਟੁੰਡ ਮੁੰਡ ਰਹਿ ਗਿਆ ਹੈ ਨਹੀਂ ਤੇ ਬਾਗ ਹੀ ਸੁੱਕ ਜਾਣਾ ਸੀ। ਬੀਬੀ ਤੂੰ ਲੜਿਆ ਨਾ ਕਰ। ਤੈਨੂੰ ਚੰਗਾ ਸੁਖ ਬਣਿਆ ਹੋਇਆ ਹੈ। ਨਹੀਂ ਤੂੰ ਆਪਣੇ ਪਿੰਡ ਵਲ ਦੇਖ ਲੈ ਧੁਆੜੇ ਸਰੀਕੇ ਕਾ ਕੀ ਹਾਲ ਹੈ। ਸਤਿਗੁਰਾਂ ਏਹ ਭੀ ਲਿਖਕੇ ਭੇਜਿਆ ਪਾਣੀ ਪੁਲਾਂ ਹੇਠ ਦੀ ਲੰਘਣਾ ਹੈ। ਪ੍ਰਸਾਦਾ ਛਕੀ ਜਾ ਨਹੀਂ ਤਾਂ ਚਲੀ ਜਾ ਆਪਣੇ ਪਿੰਡ।

## ਛੱਡਣੇ ਨਹੀਂ

ਜਦੋਂ ਤਬੇਲੇ ਬਣਦੇ ਸੀ ਬਾਬਾ ਬੀਰ ਸਿੰਘ ਚੁੰਨ੍ਹੀ ਵਾਲਾ ਕੰਮ ਕਰਦਾ ਸੀ। ਰਾਜ ਸਿੰਘ ਨੇ ਅਰਜ ਕੀਤੀ ਕੁਝ ਕੰਮ ਨਹੀਂ ਕਰਦੇ ਹੈ ਸਿੰਘ, ਜੂੰ ਕੀ ਤਾਂ ਤੋਰ ਤੁਰਦੇ ਹੈਂ। ਗੁਰੂ ਮਹਾਰਾਜ ਜੀ ਬਚਨ ਕੀਤਾ ਛੱਡਣੇ ਨਹੀਂ ਭਾਵੇਂ ਕਿਵੇਂ ਤੁਰਨ।

## ਬਹਿਕਲ ਬੈਲ

ਏਕ ਜ਼ਿਮੀਦਾਰ ਬੈਲ ਲਿਆਇਆ। ਬਡਾ ਆਕਾਰ ਥਾ। ਗੁਰੂ ਜੀ ਪਾਸ ਅਰਜ ਕੀਤੀ। ਬਚਨ ਹੋਇਆ ਬਹਿਕਲ ਹੋਣਾ ਹੈ। ਜ਼ਿਮੀਦਾਰ ਛੱਡ ਕੇ ਚਲਾ ਗਿਆ। ਜੇ ਬੈਠ ਜਾਏ ਤਾਂ ਉੱਠੇ ਨਾ, ਜੇ ਉਠਾਈਏ ਤਾਂ ਬੈਠ ਜਾਵੇ। ਆਟੇ ਕੀਆਂ ਪੇੜੀਆਂ ਦੇਣੀਆਂ ਸ਼ੁਰੂ ਕੀਤੀਆਂ ਫੇਰ ਵੀ ਨਾ ਉਠਿਆ ਤੇ ਨਾ ਖਾਧਾ। ਦੋ ਦਿਨ ਗੁਜ਼ਰ ਗਏ ਤਾਂ ਵੀ ਨਾ ਉੱਠਿਆ ਤਾਂ ਬਚਨ ਕੀਤਾ ਭੋਗ ਪਾ ਦਿਓ ਇਸ ਦੇ ਨਮਿੱਤ। ਭੋਗ ਪਾਇਆ। ਛੇਵੇਂ ਦਿਨ ਬੈਲ ਮਰ ਗਿਆ।

## ਕੱਤੇਂ ਬਦੀ ਤੋਂ ਹਮਨ

ਮੁਕਤਸਰੀਆਂ (ਨਾਮਧਾਰੀਆਂ)· ਵਿਚੋਂ ਇਕ ਸਰੀਰ ਗੁਰੂ ਜੀ ਅਗੇ ਕਹਿਣ ਲਗਾ ਕਿ ਜੀ ਬਡ ਤੀਰਥ ਵਿਚੋਂ ਇਕ ਸਾਖੀ ਆਈ ਕਿ ਹਵਨ ਕਰਨਾ ਸਵਾ ਸੇਰ ਰੋਜ਼ ਕੱਤੇ ਵਦੀ ਏਕਮ ਥੀਂ ਲੈ ਕੇ ਚੇਤ ਸੁਦੀ ਏਕਮ ਤਾਈਂ। ਸੱਤੀਂ ਦਿਨੀਂ ਏਕ ਨਰਯੇਲ ਢਾਈ ਸੇਰ ਘਿਓ ਪਾਵੇ। ਸਾਰੀ ਸੰਗਤ ਨੇ ਸਲਾਹ ਕਰਕੇ ਭੇਜਿਆ ਹੈ ਕਿ ਏਹ ਹਮਨ ਕਰਨਾ ਬਣਦਾ ਹੈ, ਸਾਖੀ ਮੈ ਕਹਿਆ ਹੈ। ਗੁਰੂ ਜੀ ਬਚਨ ਕੀਤਾ ਕਰੋ ਅਸੀਂ ਕੀ ਆਖਦੇ ਹੈਂ। ਫੇਰ ਬਚਨ ਕੀਤਾ ਗੁਰੂ ਜੀ ਸੰਤੋਖ ਸਿੰਘ ਕਰੂਗਾ ਹਵਨ। ਸੰਤੋਖ ਸਿੰਘ ਨੇ ਕਤੇਂ ਬਦੀ ਏਕ ਕੋ ਪਾਠ ਤੋਰ ਦੀਆ।

ਕਤੇਂ ਬਦੀ ਏਕਮ ਥੀਂ ਲੈ ਕੇ ਜਿਉਂ ਲਗੇ ਹੈਂ ਹਮਨ ਕਰਨ ਚੇਤ ਸੁਦੀ ਏਕਮ ਤਕ ਹਮਨ ਕੀਤਾ। ਜਾਂ ਦਿਨ ਆਇਆ ਤਾਂ ਹਮਨ ਕਾ ਭੋਗ ਪਾਇਆ। ਗੁਰੂ ਮਹਾਰਾਜ ਜੀ ਕੇ ਬਚਨ ਨਾਲ ਸੰਤੋਖ ਸਿੰਘ ਨੇ ਛੇ ਮਹੀਨੇ ਹਮਨ ਕੀਤਾ। ਚੰਡੀ ਦੀ ਵਾਰ, ਉਗ੍ਰਦੰਤੀ, ਛੋਟਾ, ਚਰਿਤ੍ਰ, ਚੌਪਈ, ਜਪੁ, ਜਾਪੁ, ਆਰਤੀ ਕੇ ਸਵੈਯੇ ਏਤਨੀ ਬਾਣੀ ਨਿਤ ਪੜਨੀ। ਲਿਖਾਰੀ ਕੇ ਕੰਠ ਸੀ। ਨਿਰਬਿਘਨ ਸਮਾਪਤ ਕੀਤਾ।

## ਗਰੀਬਾਂ ਨਿਆਸਰਿਆਂ ਦਾ ਘਰ

ਮਜਬੀਆਂ ਕਾ ਟੱਬਰ ਉੱਜੜਕੇ ਆਇਆ। ਨਿਧਾਨ ਸਿੰਘ ਮ੍ਰਜਬੀ ਨੇ ਗੁਰੂ ਜੀ ਕੇ ਹਜ਼ੂਰ ਅਰਜ ਕਰੀ ਜੀ ਅੰਨ ਦੇ ਤਰਾਸ ਤੋਂ ਆਏ ਹੈਂ। ਗੁਰੂ ਜੀ ਕੇ ਦਰ ਪਰ ਅਨੇਕਾਂ ਜੀਵ ਛਕਦੇ ਹੈਂ। ਗੁਰੂ ਜੀ ਬਚਨ ਕੀਤਾ ਏਹ ਘਰ ਗਰੀਬਾਂ ਨਿਆਸਰਿਆਂ ਦਾ ਆਸਰਾ ਹੈ।

## ਮੈਨੂੰ ਬਖਸ਼ੋ

ਪਾਖਰ ਸਿੰਘ ਮਜਬੀ ਬਹੁਤ ਤਕੜਾ ਸੀ। ਬਿਸ਼ਨ ਸਿੰਘ ਰਪਟੀਏ ਨਾਲ ਲੜਿਆ। ਬਿਸ਼ਨ ਸਿੰਘ ਗਤਕਾ ਜਾਣਦਾ ਸੀ। ਪਾਖਰ ਸਿੰਘ ਨੇ ਡਾਂਗ ਚਲਾਈ। ਬਿਸ਼ਨ ਸਿੰਘ ਨੇ ਡੰਡੇ ਤੇ ਰੋਕ ਲਈ, ਡੰਡਾ ਟੁੱਟ ਗਿਆ ਤੇ ਡਾਂਗ ਸਿਰ ਵਿਚ ਜਾ ਵੱਜੀ। ਫੇਰ ਬਿਸ਼ਨ ਸਿੰਘ ਨੇ ਦੋ ਆਦਮੀ ਨਾਲ ਲਜਾਇਕੇ ਕੁੱਟਿਆ ਪਾਖਰ ਸਿੰਘ। ਮਾਰ ਮਾਰ ਕੇ ਮਰਨ ਵਾਲਾ ਕਰ ਛੱਡਿਆ। ਅਡੀ ਗੋਡਾ ਮਾਰਿਆ, ਮੁੱਕੇ ਮਾਰੇ। ਜਿਵੇਂ ਛੱਲੀਆਂ ਕੁਟੀਦੀਆਂ ਹੈਨ ਇਉਂ ਮਾਰ ਪੈਂਦੀ ਸੀ। ਮਹਾਰਾਜ ਜੀ ਪਾਸ ਅਰਜ ਹੋਈ ਪਾਖਰ ਸਿੰਘ ਨੂੰ ਮਾਰਿਆ ਹੈ ਤੇ ਮਰਨ ਵਾਲਾ

ਕਰਕੇ ਛੱਡਿਆ ਹੈ। ਉਸੇ ਵਕਤ ਸੱਦਕੇ ਪੁਛਿੱਆ ਤੁਸਾਂ ਗਰੀਬ ਸਿੰਘ ਕੋ ਕੁੱਟਿਆ? ਤੈਨੇ ਸਿੰਘ ਕੀ ਦਾੜ੍ਹੀ ਅਰ ਕੇਸ ਫੜਕੇ ਹੇਠਾਂ ਸੁੱਟਕੇ ਕੁੱਟਿਆ ਹੈ, ਬੜੀ ਮਾੜੀ ਕਰੀ। ਜਾਹ ਚਲੇ ਜਾਓ ਜੇਕਰ ਦੰਗਾ ਫਸਾਦ ਕਰਨਾ ਹੈ। ਬਿਸ਼ਨ ਸਿੰਘ ਨੇ ਕਿਹਾ ਕਿ ਸਾਨੂੰ ਹੋਰ ਥਾਉਂ ਕੋਈ ਨਹੀਂ ਹੈ ਜਾਣੇ ਕੋ। ਅਸੀਂ ਹੁਣ ਕਿੱਧਰ ਜਾਈਏ। ਮੈਨੂੰ ਬਖਸ਼ੋ ਮੈਂ ਭੁਲ ਗਿਆ ਹਾਂ। ਜ਼ਰੂਰ ਗੁਨਾਹੀ ਹਾਂ। ਗੁਰੂ ਜੀ ਬਚਨ ਕੀਤਾ ਜਿਸ ਸਿੰਘ ਨੂੰ ਮਾਰਿਆ ਹੈ ਉਸ ਤੇ ਬਖਸ਼ਾਇ ਲੈ। ਉਸ ਕੀਆਂ ਟਕੋਰਾਂ ਕਰੋ।

## ਅੱਖਰ ਵਰ

ਏਕ ਦਿਨ ਗੁਰਦਿਆਲ ਸਿੰਘ ਕੇ ਹਾਥ ਮੇਂ ਖੜੌਣਾ ਸੀ ਮੂੰਹ ਵਿਚ ਪਾਇਆ ਹੋਇਆ। ਤਾਂ ਗੁਰੂ ਹਰੀ ਸਿੰਘ ਜੀ ਬਚਨ ਕੀਤਾ ਨਾ ਪਾਓ ਮੂੰਹ ਵਿਚ। ਤਤਕਾਲ ਲਾਲ ਜੀ ਨੇ ਖੜੌਣਾ ਫੈਂਕ ਦੀਆ। ਫੇਰ ਨਹੀਂ ਕਦੇ ਫੜਿਆ ਬਘੀਆਂ ਘੋੜੇ ਗੱਡੇ ਬੈਲ ਮਿੱਟੀ ਕੇ। ਫੇਰ ਗੁਰੂ ਜੀ ਬਚਨ ਕੀਤਾ ਅੱਖਰ ਲਿਖਿਆ ਕਰ। ਫੇਰ ਅੱਖਰ ਲਿਖਣ ਲਗੇ ਤਾਂ ਪੜ ਗਏ।

## ਠੀਕ ਅੰਤਰਜਾਮੀ ਗੁਰੂ ਹੈ

ਕਿਸ਼ਨ ਸਿੰਘ ਅਮਲੀ ਤਿਸਨੂੰ ਬੀਸ ਰੁਪਯੇ ਕੀ ਲੋੜ ਹੋਈ।[1] ਦਿਲ ਵਿਚ ਹੋਈ ਕਿ ਗੁਰੂ ਜੀ ਪਾਸੋਂ ਲੈ ਲਵਾਂ। ਗੁਰੂ ਜੀ ਬਰਾਜੇ ਹੋਏ ਥੇ। ਜਾਂ ਆਇਆ ਤਾਂ ਸਮਝਿਆ ਮਨ ਵਿਚ ਜੇਕਰ ਅਕਾਲ ਪੁਰਖ ਹੈ ਤਾਂ ਸਦਾ ਹੀ ਜਾਗਦੇ ਹੈਂ। ਗੁਰੂ ਜੀ ਪਾਸਾ ਲਿਆ। ਅਰਜ਼ ਕੀਤੀ ਜੀ ਮੈਨੂੰ ਬੀਸ ਰੁਪਏ ਕੀ ਲੋੜ ਹੈ। ਬਚਨ ਹੋਇਆ ਗੁਲਾਬ ਸਿੰਘ ਏਸਨੂੰ ਬੀਸ ਰੁਪਯੇ ਦੇ ਦਿਓ। ਰੁਪਈਏ ਦੇਣ ਮੈ ਕੁਝ ਡੇਰ ਸੀ। ਕਿਸ਼ਨ ਸਿੰਘ ਬੈਠਾ ਦਿਲ ਵਿਚ ਸੰਕਲਪ ਕੀਤਾ ਜੇਕਰ ਬਾਰਸ਼ ਹੋਵੇ ਤਾਂ ਅੱਛੀ ਹੈ ਖੇਤੀਂਆਂ ਸੁਕਦੀਆਂ ਹੈਂ। ਅੰਤਰਜਾਮੀ ਜੀ ਦੀ ਪ੍ਰੇਰਨਾ ਸੇ ਬਾਰਸ਼ ਝੱਟ ਉੱਤਰ ਪਈ। ਬੜੇ ਜ਼ੋਰ ਸੇ ਬਰਸਿਆ। ਜਾਂ ਕਿਸ਼ਨ ਸਿੰਘ ਨੇ ਬੱਸ ਕਹੀ ਤਾਂ ਤਤਕਾਲ ਬਾਰਸ਼ ਬੰਦ ਹੋ ਗਈ। ਜਾਣਿਆ ਜੋ ਠੀਕ ਅੰਤਰਜਾਮੀ ਗੁਰੂ ਹੈ। ਉਸ ਦਿਨ ਸੇ ਮਦਰਾ ਤੇ ਹੋਰ ਬਿਕਾਰ ਛੋਡ ਦੀਏ। ਨਾਮ ਦਾਨ ਇਸ਼ਨਾਨ ਧਾਰਿਆ।

## ਰੁਪੇ ਦੀ ਬਾਤ

ਏਕ ਸਿਪਾਹੀ ਰਾਮਸਰੋਂ ਜਾਇਕੇ ਰੁਪੇ[2] ਪੁਟਣ ਲਗਾ। ਰਤਨ ਸਿੰਘ ਨੇ ਕਹਾ ਕਿ ਕਿਉਂ ਪੁੱਟੇ ਹੈਂ ਬਿਨਾ ਪੁੱਛੇ। ਤੁਰਕ ਬੋਲਿਆ ਮੈ ਜੁੱਤੀ ਕੇ ਜੋਰ ਨਾਲ ਲਵਾਂਗਾ। ਰਤਨ ਸਿੰਘ ਬੋਲਿਆ ਕਿ ਜੁੱਤੀ ਕੇ ਜੋਰ ਨਾਲ ਨਹੀਂ ਦੇਂਦੇ ਹੈਂ। ਕਰੋਧ ਸੇ ਜਲਿਆ ਬਲਿਆ ਗਾਰਦ ਮੈ ਆਇ ਬੈਠਾ। ਰਤਨ ਸਿੰਘ ਕੀ ਮਾਂ ਗੁਰਦੇਈ ਕੋ ਕਹਿਣੇ ਲਗਾ ਤੁਰਕ ਤੂੰ ਲਿਖੀ ਹੋਈ ਨਹੀਂ ਹੈਂ। ਗਾਰਦ

---

੧. ਲਹਿਣਾ ਸਿੰਘ ਸ੍ਰੀ ਭੈਣੀ ਸਾਹਿਬ ਦਾ ਪੁੱਤਰ ਅਤੇ ਗੁਰਬਖਸ਼ ਸਿੰਘ ਅਮਲੀ ਦਾ ਪਿਤਾ।
੨. ਪਿਆਜ।

ਮੈ ਬਠਾਈ। ਗੁਰੂ ਜੀ ਆਇ ਗਏ ਏਤਨੇ ਮੈ। ਗੁਰਦੇਈ ਨੇ ਕਹਾ ਜੀ ਮੈਨੂੰ ਅੰਦਰ ਨਹੀਂ ਬੜਨ ਦੇਂਦੇ ਹੈਂ। ਤੁਰਕ ਬੋਲਿਆ ਮੈਂ ਦੋ ਰੁਪੇ ਮੰਗੇ ਸੇ ਓਹ ਭੀ ਨਾ ਦੀਏ।

ਅਗਲੇ ਦਿਨ ਡਿਪਟੀ ਵਾਸਤੇ ਨੰਬਰਦਾਰ ਨੇ ਲਕੜੀਆਂ ਮੰਗੀਆਂ। ਬਚਨ ਹੋਇਆ ਇਕ ਡੱਕਾ ਨਹੀਂ ਦੇਣਾ ਹੈ। ਤੁਸੀਂ ਦਿਓ ਪਿੰਡ ਰਲਕੇ। ਬਚਨ ਹੋਇਆ ਜੋ ਕੋਈ ਔਂਦਾ ਹੈ ਸੋ ਸਾਡੇ ਉੱਤੇ ਹੀ ਮਾਰ ਮਾਰ ਕਰਕੇ ਔਂਦਾ ਹੈ। ਰਾਗਾ ਸਿੰਘ ਨੇ ਕਹਿਆ ਜੀ ਏਹ ਡਿਪਟੀ ਠੱਡੇ ਲਾਉਂਦਾ ਹੈ। ਗੁਰੂ ਜੀ ਬਚਨ ਕੀਤਾ ਤੁਸੀਂ ਠੱਡੇ ਲਾਮਦੇ ਫਿਰਦੇ ਹੋ। ਦੇਖੋ ਤਾਂ ਸਹੀ ਕੀ ਰੰਗ ਖੁਲਦਾ ਹੈ। ਪਈਆਂ ਹੀ ਰਹਿ ਜਾਣੀਆਂ ਹੈਂ। ਤੁਸੀਂ ਤਾਂ ਏਥੇ ਰਹਿਣ ਦੀਆਂ ਬਾਤਾਂ ਕਰਦੇ ਹੋ।

## ਡਿਪਟੀ ਨੇ ਸੁਣੀ

ਰਾਤ ਨੂੰ ਸੇਵਾ ਸਿੰਘ ਗਿਆ ਡਿਪਟੀ ਪਾਸ। ਡਿਪਟੀ ਪੁਛਨੇ ਲਗਾ ਏਸ ਪਿੰਡ ਕੇ ਲੋਕ ਸੇਵਾ ਟਹਿਲ ਭੀ ਕੁਛ ਕਰਦੇ ਹੈਂ? ਸੇਵਾ ਸਿੰਘ ਕਹਾ ਕਿ ਸੇਵਾ ਕੀ ਕਰਨੀ ਹੈ, ਏਨਾ ਕੇ ਵਡਾਰੂਆਂ ਕੀ ਜਗਾ ਦਿਤੀ ਹੋਈ ਹੈ ਪੁੰਨ। ਨਾਲੇ ਅਰਜ਼ੀ ਪੌਣੇ ਸੇ ਭੀ ਸਾਨੂੰ ਮਿਲ ਚੁੱਕੀ ਹੈ। ਜਦੋਂ ਬੈਂਹਦੇ ਹੈਂ ਸਿਆੜ ਅਗੇ ਨੂੰ ਬਧੌਂਦੇ ਔਂਦੇ ਹੈਂ। ਜੇਕਰ ਕਹੀਦਾ ਹੈ ਤਾਂ ਲੜਨ ਨੂੰ ਔਂਦੇ ਹੈਂ। ਡਿਪਟੀ ਨੇ ਕਹਾ ਕਿ ਠੱਡੇ ਲੁਆਇ ਲਵੋ। ਸਮਰਾਲੇ ਜਾਇਕੇ ਨੰਬਰ ਲੁਹਾਇ ਲਵੋ। ਸੇਵਾ ਸਿੰਘ ਕਿਹਾ ਕਿ ਪਟਵਾਰੀ ਨੰਬਰ ਲਾਹ ਕੇ ਨਹੀਂ ਦੇਂਦਾ। ਪਟਵਾਰੀ ਨੂੰ ਸੱਦਕੇ ਡਿਪਟੀ ਨੇ ਕਿਹਾ ਕਿ ਰਾਮਸਰ ਕਾ ਨੰਬਰ ਉਤਾਰ ਕੇ ਦੇ। ਉਸੀ ਵਕਤ ਨੰਬਰ ਉਤਾਰ ਦੀਆ।

ਫੇਰ ਡਿਪਟੀ ਨੇ ਗੁਰੂ ਜੀ ਕਾ ਦਰਸ਼ਨ ਕੀਤਾ। ਸੀਸ ਨਿਵਾਇਕੇ ਆਖਣ ਲਗਾ ਜੀ ਕੋਈ ਸਾਨੂੰ ਭੀ ਟੈਹਲ ਦਸੋ। ਗੁਰੂ ਜੀ ਬਚਨ ਕੀਤਾ ਰਾਮਸਰ ਕਾ ਕੰਮ ਸੀ ਸੋ ਤੁਸਾਂ ਹੁਕਮ ਦੇ ਦਿਤਾ ਹੈ ਪਰ ਰੂਮੀ ਵਾਲੀ ਜ਼ਮੀਨ ਦਾ ਕੋਈ ਉੱਦਮ ਕਰੋ। ਡਿਪਟੀ ਨੇ ਕਹਾ ਕਿ ੨੧ ਤਾਰੀਖ ਨੂੰ ਔਣਾ ਜਿਵੇਂ ਹੋਊ ਤਿਵੇਂ ਦੇਖੀ ਜਾਊ।

## ਸਾਰੇ ਇਕੋ ਜਹੇ ਹੈਂ

ਏਕ ਸਿੰਘ ਡੇਰੇ ਅੰਦਰ ਬੜਨ ਲਗਾ। ਸਪਾਹੀ ਨੇ ਦੇਖਕੇ ਲਜਾਇਕੇ ਲਖਾਇਕੇ ਅੰਦਰ ਕਰ ਦੀਆ ਤੇ ਕੈਹਣੇ ਲਗਾ ਹੌਲਦਾਰ ਨੂੰ ਏਨਾਂ ਕਾ ਏਹ ਸੁਭਾਉ ਹੈ ਸੰਤਰੀ ਵਲ ਨਿਗਾਹ ਕਰਨੀ। ਜੇ ਨਾ ਹੋਵੇ ਤਾਂ ਨਿਧੜਕ ਅੰਦਰ ਬੜ ਜਾਂਦੇ ਹੈਂ। ਦਰਵੱਜਾ ਲੰਘਿਆ ਤਾਂ ਰੂਹ ਨਾਲ ਰੂਹ ਮਿਲ ਜਾਂਦੀ ਹੈ। ਕੋਈ ਸਿਆਣ ਨਹੀਂ ਰਹਿੰਦੀ ਹੈ। ਇਕੋ ਜਹੇ ਸਾਰੇ ਈ ਹੈਂ ਡਰਦੇ ਨਹੀਂ ਹੈਂ, ਅੰਦਰ ਬੜਨੋਂ ਟਲਦੇ ਨਹੀਂ ਹੈਂ।

ਗੁਲਾਬ ਸਿੰਘ ਨੂੰ ਗੁਰੂ ਮਹਾਰਾਜ ਜੀ ਬਚਨ ਕੀਤਾ ਕਿ ਜੇਹੜਾ ਘਰ ਨੂੰ ਚਲਿਆ ਜਾਵੇ ਸੋ ਨਾ ਮੁੜ ਕੇ ਆਵੇ।

## ਬਿਨਾ ਮਾਲਕੋਂ

ਏਕ ਤੀਮੀ ਰੰਡੀ ਸੀ। ਗੁਰੂ ਜੀ ਉਸਨੂੰ ਬਚਨ ਕੀਤਾ ਤੂੰ ਅਨੰਦ ਪੜ੍ਹਾਇਲੈ, ਤੀਮੀਆਂ ਕਾ ਬੁਰਾ ਹਾਲ ਹੋਵੇਗਾ। ਖੁਆਰ ਹੋਇਕੇ ਮਰਨਗੀਆਂ। ਬਿਨਾ ਮਾਲਕ ਥੀਂ ਤੀਮੀਂ ਦਾ ਕੋਈ ਹੱਜ ਨਹੀਂ ਹੈ। ਉਸ ਸਿੰਘਣੀਂ ਨੇ ਕਹਾ ਹੋਰ ਰੰਡੀਆਂ ਅਨੰਦ ਭੜਾਇ ਲੈਣਗੀਆਂ ਤਾਂ ਮੈ ਭੀ ਭੜਾਇ ਲਮਾਂਗੀ। ਬਚਨ ਹੋਇਆ ਕਿ ਤੁਸਾਂ ਪਿੱਛੋ ਪਛਤਾਵਣਾ ਹੈ। ਜਦੋਂ ਨੱਸੋ ਭੱਜੀ ਹੋਈ ਤਾਂ ਕੋਈ ਕਿਸੇ ਨੂੰ ਨਾ ਸਾਂਭੇਗਾ। ਆਪੋ ਆਪਣੀ ਪੈ ਜਾਵੇਗੀ। ਮਾਵਾਂ ਨੂੰ ਪੁੱਤ ਨਹੀਂ ਸਮਾਲਣਗੇ। ਤੁਸੀਂ ਦੇਖਦੀਆਂ ਰਹਿ ਜਾਵੋਗੀਆਂ ਖੜੀਆਂ, ਅਜੇਹੀ ਹੋਵੇਗੀ ਕਿਸੇ ਨੇ ਬਾਤ ਨਹੀਂ ਪੁਛਣੀ ਧੁਆਡੀ। ਗੁਰੂ ਜੀ ਕਾ ਹੁਕਮ ਹੈ ਅਨੰਦ ਭੜਾਇ ਦੇਵਾਂਗੇ। ਬਚਨ ਕੀਤਾ ਚਿੱਟੇ ਸਿਰਾਂ ਵਾਲੀਆਂ ਕੇ ਭੀ ਖਸਮ ਕਰਾਇ ਦੇਣੇ ਹੈਂ ਜਾਂ ਸਮਾਂ ਆਵੇਗਾ। ਰੰਡੀ ਤੀਮੀ ਕੋਈ ਨਹੀਂ ਰਹਿਣ ਦੇਣੀ ਹੈ। ਬਚਨ ਹੋਇਆ ਅਸੀਂ ਤਾਂ ਤੁਹਾਡੇ ਭਲੇ ਕੀ ਬਾਤ ਕਹਿੰਦੇ ਹੈਂ। ਫੇਰ ਨਾ ਕਿਹੋ ਕਿ ਸਾਨੂੰ ਕਿਹਾ ਨਹੀਂ ਹੈ, ਹੁਣ ਵੇਲਾ ਹੈ। ਸਿੰਘਣੀ ਨੇ ਕਹਾ ਓਸ ਵੇਲੇ ਕਰ ਲਮਾਂਗੀਆਂ। ਬਚਨ ਹੋਇਆ ਜੇ ਕਿਸੇ ਦੇ ਘਰ ਨੂੰ ਅੱਗ ਲੱਗ ਜਾਵੇ ਤੇ ਉਹ ਆਖੇ ਕਿ ਹੁਣ ਖੂਹ ਲਾਕੇ ਅਗਨੀ ਬੁਝਾਮਾਂ ਤਾਂ ਇਹ ਗੱਲ ਨਹੀਂ ਬਣਦੀ ਹੈ। ਇਸੀ ਕਰਕੇ ਅਸੀਂ ਧੁਆਨੂੰ ਕਹਿੰਦੇ ਹੈਂ। ਸਾਨੂੰ ਸਤਿਗੁਰਾਂ ਦੇ ਸਾਰੇ ਬਚਨ ਯਾਦ ਹੈਂ। ਬਡਾ ਭੈਜਲ ਬੀਤੇਗਾ। ਬਚਨ ਹੋਯਾ ਸੰਤੋਖ ਸਿੰਘ ਏਹ ਬਚਨ ਜ਼ਰੂਰ ਲਿਖਣਾ। ਏਹ ਨਾ ਆਖਣਾ ਜੋ ਸਾਨੂੰ ਕਿਸੇ ਨੇ ਨਹੀਂ ਆਖਿਆ। ਜੇਕਰ ਸਾਨੂੰ ਅੱਗੇ ਆਖਦੇ ਤਾਂ ਅਨੰਦ ਪੜਾਇ ਲੈਂਦੇ।

## ਲੱਲੀਂ ਗਏ

ਲੁਦਿਹਾਣੇ ਸੇ ਏਕ ਰਾਤ ਕੀ ਛੁੱਟੀ ਲੈ ਕੇ ਲੱਲੀਂ ਗਏ। ਮੁੜਕੇ ਕੁਰਕੀ ਆਏ ਤਾਂ ਏਕ ਸਿੰਘ ਨੇ ਕਿਹਾ ਜੀ ਸਾਡੇ ਭੀ ਅਨੰਦ ਭੜੌਣੇ ਆਪ ਦਰਸ਼ਨ ਦੇਣੇ। ਬਚਨ ਕੀਤਾ ਬਿਨਾ ਛੁੱਟੀ ਥੀਂ ਅਸੀਂ ਨਹੀਂ ਆਇ ਸਕਦੇ ਹੈਂ। ਰਾਮਦਾਸ ਪੁਰੇ ਸਾਹਿਬ ਮੇਂ ਆਏ।

## ਅਨੰਦ ਪੜ੍ਹਾ ਲਵੋ

ਏਕ ਸਿੰਘ ਨੇ ਅਰਜ ਕੀਤੀ ਜੀ ਮੈਥੋਂ ਮਾੜਾ ਕਰਮ ਹੋਇਆ ਹੈ। ਗੁਰੂ ਮਹਾਰਾਜ ਜੀ ਬਚਨ ਕੀਤਾ ਜਿਸਨੇ ਮਾੜਾ ਕਰਮ ਕਰਨਾ ਹੈ ਜਿਸਨੇ ਯਾਰੀ ਕਰਨੀ ਹੈ ਸੋ ਅਨੰਦ ਭੜਾਇ ਲਵੇ। ਚੋਰੀ ਕਿਉਂ ਕਰਨੀਂ ਹੈ। ਲੋਕ ਪ੍ਰਲੋਕ ਦੋਮੇਂ ਮਾਰੇ ਜਾਂਦੇ ਹੈਂ।

## ਸੇਵਾ ਟਹਿਲ ਜ਼ਰੂਰੀ

ਏਕ ਸਿੰਘ ਟੈਹਲਾ ਛੱਡਕੇ ਚਲਾ ਗਿਆ। ਕਈ ਚਿਰਾਂ ਪਿਛੋਂ ਆਇਆ। ਗੁਰੂ ਜੀ ਬਚਨ ਕੀਤਾ ਆਇਆ ਈ ਰੁਲਦਾ ਫਿਰਦਾ, ਮੰਗਦਾ ਖਾਂਦਾ । ਗੁਰੂ ਕੇ ਘਰ ਬਿਨਾ ਕਿਤੇ ਸੁਖ ਨਹੀਂ ਹੈ। ਗੁਰੂ ਘਰ ਸਾਰੇ ਹੀ ਸੁਖ ਹੈਂ। ਜੇਹੜਾ ਪੁਰਸ਼ ਏਥੋਂ ਚਲਾ ਜਾਵੇ ਉਸਨੂੰ ਕਿਧਰੇ ਵੀ ਸੁਖ

ਨਹੀਂ ਹੋਊਗਾ। ਜੇਹੜਾ ਏਥੇ ਟੈਹਲਾ ਕਰਕੇ ਛਕੇਗਾ ਸੋ ਰਾਜੀ ਰ੍ਹੇਹੇਗਾ। ਕਿਉਂਕਿ ਬੰਦਗੀ ਤਾਂ ਹੁੰਦੀ ਨਹੀਂ ਹੈ, ਜੇ ਟੈਹਲਾ ਬੀ ਨਾ ਕੀਤਾ ਤਾਂ ਪੂਜਾ ਦੱਬ ਲੈਂਦੀ ਹੈ। ਪਾਰੇ ਵਾਂਗੂੰ ਜੋੜੀਂ ਉਤਰ ਜਾਏਗੀ।

## ਮਿਰਤਕ ਕਉ ਜੀਵਾਲਨਹਾਰ

ਕੁਰ੍ਹਕੀ ਵਾਲੇ ਸਿੰਘ ਦਾ ਲੜਕਾ ਬੀਮਾਰ ਹੋਇਆ, ਪਲੇਗ ਸੀ। ਮਰਨ ਵਾਲਾ ਹੋਇ ਗਿਆ। ਗੁਰਦਿੱਤ ਸਿੰਘ ਨੇ ਗੁਰੂ ਜੀ ਪਾਸ ਅਰਜ ਕੀਤੀ ਜੀ ਅੰਨ ਪਾਣੀ ਨਹੀਂ ਲੰਘਦਾ। ਨਾਉਂ ਲਿਆ ਲੜਕੇ ਦਾ (ਭਗਵਾਨ ਸਿੰਘ ਨਾਮ ਸੀ), ਜਲ ਕੀ ਕੋਲੀ ਮੰਗਵਾਇਕੇ ਸੀਤ ਪ੍ਰਸਾਦ ਕਰਕੇ ਦੇ ਦੀਆ। ਬਚਨ ਹੋਇਆ ਏਹ ਲੜਕੇ ਕੋ ਦੇ ਦਿਓ, ਰਾਜੀ ਹੋਵੇਗਾ। ਜਾਂ ਜਾਇਕੇ ਜਲ ਮੂੰਹ ਲਾਇਆ, ਮੁੰਡੇ ਨੇ ਨੇਤਰ ਖੋਹਲ ਲਏ। ਸੱਭੇ ਗੁਰੂ ਜੀ ਕੀ ਉਸਤਤ ਕਰਨੇ ਲਗੇ। ਇਕ ਘੜੀ ਮਗਰੋਂ ਦਹੀਂ ਨਾਲ ਪ੍ਰਸ਼ਾਦਾ ਮੰਗਿਆ ਤਾਂ ਛਕਾਇ ਦੀਆ। ਮਰ੍ਹ ਜਾਣੇ ਮੈ ਕੁਛ ਬਾਕੀ ਨਾ ਥੀ। ਸਾਰਾ ਟੱਬਰ ਏਹੋ ਕਹੇ ਕਿ ਧੰਨ ਗੁਰੂ ਹੈ। ਮਿਰਤਕ ਕਉ ਜੀਵਾਲਨਹਾਰ।। ਭੂਖੇ ਕਉ ਦੇਵਤ ਅਧਾਰ।।

## ਗੁਰੂ ਕਾ ਲੰਗਰ

ਰਾਮਦਾਸ ਪੁਰੇ ਮੈ ਲੰਗਰ ਬਰਤਦਾ ਹੈ। ਐਸੀ ਦੇਗ ਹੋਰ ਪ੍ਰਿਥਵੀ ਸਾਰੀ ਪਰ ਨਹੀਂ ਹੈ। ਜਿਸ ਵੇਲੇ ਬੀ ਅਠਾਂ ਪਹਿਰਾਂ ਮੇਂ ਕੋਈ ਆਵੇ ਓਸੇ ਵੇਲੇ ਪ੍ਰਸ਼ਾਦਾ ਮਿਲਦਾ ਹੈ, ਕਿਸੇ ਜਾਤ ਦਾ ਜੋ ਆਇ ਜਾਏ। ਦਰਵੱਜੇ ਮੈ ਹੱਟੀ ਵਾਲਾ ਸਿੰਘ ਬਰਤਾਮਦਾ ਹੈ ਕਿਤਨਾ ਛਕੋ। ਚਾਰ ਬਰਨ ਔਂਦੇ ਹੈਂ। ਜੇਕਰ ਕੜਾਹ ਪ੍ਰਸ਼ਾਦ ਦੇ ਅੱਗੇ ਪਿੱਛੇ ਆਵੇ ਉਸਨੂੰ ਜੈਸੇ ਮਿੱਠੇ ਕੀ ਲੈਕ ਹੋਵੇ ਓਹੀ ਪਾਵਣਾ ਘਿਓ ਨਾਲ ਮਿਲਾਕੇ ਬੂਰਾ ਖੰਡ ਸ਼ਕਰ ਸਰਦਾਈਆਂ ਖੰਡਾਂ ਕੀਆਂ ਆਏ ਨੂੰ। ਸਰਬ ਖਾਲਸੇ ਨੂੰ ਚੋਪੜਿਆ ਪ੍ਰਸ਼ਾਦਾ ਮਿਲਦਾ ਹੈ। ਆਏ ਗਏ ਕੋ ਭੀ ਕੋਈ ਫਿਕਰ ਨਹੀਂ। ਸੀਤਾ ਸਿਤਾਇਆ ਬਸਤਰ ਮਿਲਦਾ ਹੈ। ਜੋੜਾ ਭੀ ਨੰਗੇ ਕੋ ਮਿਲਦਾ ਹੈ। ਘਰ ਮੇਂ ਸੌ ਫਿਕਰ ਹੁੰਦਾ ਹੈ ਏਥੇ ਇਕ ਫਿਕਰ ਨਹੀਂ ਹੈ ਕਿਸੇ ਨੂੰ। ਸਤਿਗੁਰੂ ਹਰੀ ਸਿੰਘ ਜੀ ਬਚਨ ਕੀਤਾ ਜੋ ਏਸ ਘਰ ਦੀ ਚੋਰੀ ਕਿਸੇ ਤਰਾਂ ਦੀ ਕਰੇ ਓਸਦੇ ਵਾਸਤੇ ਘਾਟਾ ਹੈ। ਏਕ੍ਹ ਤੋਂ ਨਿਮਕ ਖਾਣਾ ਦੂਆ ਸਿੰਘ ਸਦਾਉਣਾ ਤੀਆ ਗੁਰੂ ਗੁਰੂ ਗੌਣਾ। ਜੋ ਕੋਈ ਏਸ ਘਰ ਕ੍ਹਾ ਸੂਈ ਕਾ ਭੀ ਨੁਕਸਾਨ ਕਰੇਗਾ ਉਸਨੂੰ ਬ੍ਹਹੁਤ ਮਾੜੀ ਗੱਲ ਹੈ। ਜੋ ਕੋਈ ਏਥੋਂ ਕਾ ਛੰਨਾਂ ਚੁਰਾਊ ਓਸਕੋ ਮਿੱਟੀ ਕਾ ਠੂਠਾ ਭੀ ਨਾ ਮਿਲੇਗਾ। ਜੋ ਬਸਤਰ ਚੁਰਾਵੇਗਾ ਉਸਨੂੰ ਬਸਤਰ ਨਹੀਂ ਹੱਥ ਆਵੇਗਾ ਸਾਰੀ ਉਮਰ। ਜੋ ਕੋਈ ਜੋੜਾ ਚੁਰਾਵੇਗਾ ਉਸਨੂੰ ਸਾਰੀ ਉਮਰ ਜੋੜਾ ਨਹੀਂ ਮਿਲੇਗਾ। ਸਤਿਗੁਰੂ ਜੀ ਕਾ ਹੁਕਮ ਹੈ ਜੇਕਰ ਕਿਸੀ ਕੀ ਡਿੱਗੀ ਪਈ ਚੀਜ਼ ਲਭੇ ਤਾਂ ਓਸਨੂੰ ਹੋਕਾ ਦੇ ਕੇ ਦੇ ਦੇਵੇ।

## ਪੂਜਾ ਦਾ ਪੈਸਾ

ਮਾਲਵੇ ਸੇ ਇਕ ਸਿੰਘ ਆਇਆ। ਉਸਨੇ ਕਿਹਾ ਜੀ ਪੂਜਾ ਨੂੰ ਸਭੀ ਸਿੰਘ ਮਹੰਤ ਬਣ ਬੈਠੇ ਹੈਂ। ਪੂਜਾ ਕਾ ਪੈਸਾ ਆਪ ਰੱਖਣੇ ਲਗੇ ਹੈਂ। ਆਪਣਾ ਟੋਲਾ ਬੰਨ ਲੀਆ ਹੈ। ਗੁਰੂ ਜੀ ਬਚਨ ਕੀਤਾ ਜੋ ਓਨਾਂ ਕੀ ਪੂਜਾ ਕਰੇਗਾ ਸੋ ਕਿਸੇ ਅਰਥ ਨਹੀਂ ਹੈ ਬਿਅਰਥ ਜਾਊਗੀ। ਜੋ ਏਨਾਂ ਕੋਲੋਂ ਪਾਠ ਕਰਵਾਵੇਗਾ ਉਸਨੂੰ ਕੋਈ ਲਾਭ ਨਹੀਂ ਹੋਵੇਗਾ। ਏਨਾਂ ਸਿੰਘਾਂ ਨੇ ਪੂਜਾ ਖਾਣੀ ਰੁਜ਼ਗਾਰ ਸਮਝਿਆ ਹੋਇਆ ਹੈ। ਕਿਸੇ ਨੂੰ ਕੁਝ ਨਾ ਦੇਵੋ। ਜਦ ਆਪ ਆਵੋ ਤਾਂ ਦਿਓ ਜਾ ਗੁਰਦੁਆਰੇ ਕਾ ਸਿੰਘ ਆਵੇ ਓਸ ਕੋ ਦੇਣੀਂ। ਮਸੰਦਾਂ ਵਾਂਗੂੰ ਪੂਜਾ ਲੈ ਕੇ ਖਾਣ ਲਗ ਪਏ ਹੈਂ। ਅਰਦਾਸ ਲੈ ਜਾਣੀ ਕਿ ਗੁਰਦੁਆਰੇ ਕਾ ਰੁਪਯਾ ਉਸ ਸਿੰਘ ਨੂੰ ਮਿਲੇ ਜਿਸ ਨੂੰ ਅਸੀਂ ਲਿਖਕੇ ਦੇਈਏ।

## ਨਿੱਤ ਕਰਮ

ਸਤਿਗੁਰੂ ਹਰੀ ਸਿੰਘ ਜੀ ਜਪੁ, ਜਾਪੁ ਕਾ ਪਾਠ ਸੰਚੀ ਉਤੋਂ ਕਰਨਾ। ਆਸਾ ਕੀ ਵਾਰ ਕਾ ਭੀ ਕਰਨਾ। ਸਵੇਰੇ ਦੋ ਬਜੇ ਇਸ਼ਨਾਨ ਕਰਨਾ ਤੇ ਰਾਗੀ ਸਿੰਘ ਆਸਾ ਦੀ ਵਾਰ ਲੌਂਦੇ ਹੈਂ ਰੋਜ਼ ਨੇਮ ਨਾਲ। ਧਰਮ ਰੀਤੀ ਸਾਰੀ ਪੂਰੀ ਪੂਰੀ ਹੈ। ਅਠੇ ਪਹਿਰ ਨਾਮ ਕੀ ਧੁਨ ਲਗੀ ਰਹਿੰਦੀ ਹੈ। ਹਰੀ ਜੱਸ ਹੁੰਦਾ ਰਹਿੰਦਾ ਹੈ। ਪਿਛਲੇ ਪੈਹਰ ਭਾਈ ਨਰੈਣ ਸਿੰਘ ਜੀ ਸੂਰਜ ਪ੍ਰਕਾਸ ਕੀ ਕਥਾ ਕਰਦੇ ਹੈਂ। ਰਾਤ ਕੋ ਫੇਰ ਦੀਵਾਨ ਲਗਦਾ ਹੈ। ਸਿੰਘ ਹੱਲੇ ਕੇ ਸ਼ਬਦ ਪੜਦੇ ਹੈਂ। ਸਵਾ ਪਹਿਰ ਸੇ ਫਿਰ ਮਸਤਾਨ ਸਿੰਘ (ਏਸ ਨੂੰ ਰਾਗਾ ਸਿੰਘ ਬੀ ਕਹਿੰਦੇ ਸੇ) ਮਸਤਾਨਾ ਹੋਇਕੇ ਆਸਾ ਦੀ ਵਾਰ ਲਾਮਦਾ ਹੈ।

## ਅਕੋਤਰ ਸੌ ਪਾਠ

ਕਰਤਾਰ ਸਿੰਘ ਫਿੱਲੋਕੇ ਨੇ ਪੰਜ ਸੈ ਰੁਪਯਾ ਦੀਆ ਕਿ ਮੇਰਾ ਅਕੋਤ੍ਰ ਸੌ ਪਾਠ ਹੋਵੇ ਸਾਧਾਰਨ। ਰਾਮਦਾਸ ਪੁਰੇ ਸਾਹਿਬ ਭੋਗ ਪਵੇ। ਸ੍ਰੀ ਸਤਿਗੁਰੂ ਜੀ ਕੇ ਮੰਦਰ ਮੇਂ ਪਾਠ ਕੀਤੇ ਗਏ।

## ਚੰਗੀ ਰੀਤੀ

ਕੂੰਮ ਮੈ ਬੂਟਾ ਸਿੰਘ ਦਰਜੀ ਸਿੰਘ ਸੀ। ਇਸਕੀ ਲੜਕੀ ਸੀ। ਉਸਨੇ ਕਿਹਾ ਕਿ ਅਸੀਂ ਤਾਂ ਅਨੰਦ ਦੀ ਰੀਤੀ ਨਾਲ ਫੇਰੇ ਦੇਵਾਂਗੇ। ਮੁੰਡੇ ਵਾਲਾ ਕਹੇ ਕਿ ਬੇਦ ਰੀਤੀ ਨਾਲ ਲਮਾਂਗਾ। ਬੁਟਾ ਸਿੰਘ ਰਾਮਦਾਸਪੁਰੇ ਤੇ ਸਿੰਘ ਲੈ ਗਿਆ। ਹਮਨ ਹੋਇਆ ਅਨੰਦ ਪੜਿਆ। ਮਹਾਜਨ ਲੋਕ ਸਭ ਦੇਖਨ ਕੋ ਆਏ ਕੇ ਨਵੀਂ ਰੀਤੀ ਹੈ। ਦੇਖਕੇ ਗੁਰੂ ਜੀ ਕੀ ਰੀਤੀ ਪ੍ਰਸੰਨ ਹੋਏ। ਸਿੰਘਾਂ ਮੁੰਡੇ ਵਾਲੇ ਨੂੰ ਪੁਛਿਆ ਕਹੋ ਕੇਹੜੀ ਗਲ ਘੱਟ ਹੈ। ਉਸਨੇ ਕਿਹਾ ਜੀ ਏਹ ਬੇਦ ਨਾਲੋਂ ਸੌ ਗੁਣਾ ਚੰਗੀ ਹੈ। ਭਜਨ ਪ੍ਰਮੇਸਰ ਕਾ ਕੀਤਾ ਹੈ।

### ਕਰਮਾਂ ਦਾ ਕੜਛਾ

ਏਕ ਸਿੰਘਣੀ ਨੇ ਕਹਾ ਜੀ ਕੋਈ ਖੰਡ ਦੁੱਧ ਘਿਓ ਖਾਂਦੇ ਹੈਂ ਤੇ ਮੈਨੂੰ ਕੁਛ ਨਹੀਂ ਮਿਲਦਾ। ਗੁਰੂ ਜੀ ਬਚਨ ਕੀਤਾ ਕਰਮਾਂ ਦਾ ਕੜਛਾ ਬਰਤਦਾ ਹੈ। ਬਚਨ ਤਾਂ ਨਹੀਂ ਮੰਨਦੀਆਂ ਹੋ, ਕਿਸੇ ਦਿਨ ਪ੍ਰਸ਼ਾਦੇ ਨੂੰ ਵੀ ਤਰਸੋਗੀਆਂ।

### ਚੁੜੇਲ ਗਈ

ਏਕ ਸਿੰਘਣੀ ਚੀਕਾਂ ਮਾਰਨ ਲਗੀ। ਕਹਿਣ ਲਗੀ ਮੈ ਚੁੜੇਲ ਹਾਂ। ਭੋਲੀ ਮੇਰਾ ਨਾਮ ਹੈ। ਗੁਰੂ ਮਹਾਰਾਜ ਜੀ ਗੁਲਾਬ ਸਿੰਘ ਨੂੰ ਬਚਨ ਕੀਤਾ ਮਾਰ ਚਪੇੜਾਂ ਮੂੰਹ ਉਤੇ। ਜਾਂ ਮਾਰੀਆਂ ਤਾਂ ਕਹਿਣੇ ਲਗੀ ਕਿ ਮੈਂ ਚੱਲੀ ਹਾਂ। ਬਚਨ ਹੋਇਆ ਕੋਈ ਨਿਸ਼ਾਨੀ ਦੇ। ਤੀਨ ਲਕੀਰਾਂ ਨੱਕ ਨਾਲ ਕੱਢਕੇ ਕਹਿਣ ਲਗੀ ਹੁਣ ਮੈਂ ਏਸਨੂੰ ਛੱਡਿਆ ਫੇਰ ਨਹੀਂ ਮੈਂ ਔਂਦੀ ਹਾਂ। ਉਸੀ ਵਕਤ ਉਸ ਸਿੰਘਣੀ ਕੋ ਹੋਸ਼ ਆਈ। ਰਾਜ਼ੀ ਹੋਇਕੇ ਗਈ।[੧]

### ਤੁਰਕ ਦੀ ਕਰਤੂਤ

ਏਕ ਤੇਲੀ ਮੁਸਲਮਾਨ ਕਾ ਭਜਨ ਲਿਆ ਹੋਇਆ ਸੀ ਸਤਿਗੁਰੂ ਜੀ ਕੇ ਵਕਤ ਕਾ। ਸਿੰਘ ਸਜਿਆ ਨਾਮ ਟੇਕ ਸਿੰਘ ਸੀ। ਗਊ ਲਈ। ਇਕ ਸੇਰ ਦੁਧ ਦੇਂਦੀ ਰਹੀ। ਜਾਂ ਦੁਧੋਂ ਹਟ ਗਈ ਤਾਂ ਉਸਨੇ ਤੁਰਕ ਨੂੰ ਇਕ ਰੁਪਈਏ ਤੋਂ ਦੇ ਦਿਤੀ। ਤੁਰਕਾਂ ਨੇ ਬੇਟ ਮੈ ਲਜਾਇਕੇ ਬੁਰਾ ਕੀਤਾ। ਜਾਂ ਖਾਲਸੇ ਕੋ ਖਬਰ ਲਗੀ ਤਾਂ ਖਾਲਸਾ ਗਿਆ। ਉਸ ਅੰਦਰ ਬੜਕੇ ਕੁੰਡਾ ਅੜਾਇ ਲੀਆ। ਸਿੰਘ ਚੂਲਾਂ ਪੁੱਟਣ ਤਾਂ ਉਨਾਂ ਦੇ ਪੋਟਿਆਂ ਉਤੇ ਸੋਟਿਆਂ ਦੀਆਂ ਹੁਝਾਂ ਮਾਰੇ। ਜਾਂ ਏਕ ਸਿੰਘ ਅੰਦਰ ਬੜਿਆ ਤਾਂ ਉਸਨੇ ਸਿਰ ਵਿਚ ਸਲੋਤਰ ਮਾਰਿਆ। ਦੂਏ ਸਿੰਘ ਨੇ ਉਸਕੀ ਪਿੱਠ ਵਿਚ ਡਾਂਗ ਮਾਰੀ। ਤੁਰਕ ਟੇਕ ਸਿੰਘ ਨੇ ਗੁਰੂ ਰਾਮ ਸਿੰਘ ਜੀ ਕੀ ਦੁਹਾਈ ਦਿਤੀ। ਖਾਲਸੇ ਨੇ ਛੋਡ ਦੀਆ ਅਰ ਹੁਕਮ ਦੀਆ ਕਿ ਹੁਣ ਤੂੰ ਚਲਾ ਜਾਹ। ਤੇਰਾ ਸਾਡਾ ਕੀ ਸਾਕ ਹੈ। ਏਨਾਂ ਗਊਆਂ ਕੇ ਵਾਸਤੇ ਸਿੰਘ ਉੱਡੇ ਹੈਨ, ਸਤਿਗੁਰੂ ਜੀ ਬਦੇਸ ਗਏ ਹੈਂ। ਉਸੀ ਵਕਤ ਨਿਕਾਲ ਦੀਆ। ਤੀਸ ਪੈਂਤੀਸ ਬਰਸ ਕਾ ਸਿੰਘ ਸਜਿਆ ਹੋਇਆ ਸੀ, ਅੰਤ ਕੋ ਤੁਰਕਾਂ ਵਾਲੀ ਗੱਲ ਕਰੀ। ਦਸਵੇਂ ਪਾਤਸ਼ਾਹ ਜੀ ਕਾ ਬਚਨ ਪੂਰਾ ਹੈ ਕਿ ਤੁਰਕਾਂ ਕਾ ਵਿਸਾਹੁ ਨਾ ਕਰੀਏ।

### ਹੌਲਦਾਰ ਕੀ ਬਦਲੀ

ਏਕ ਹੌਲਦਾਰ ਆਇਆ। ਗੁਰੂ ਘਰ ਕਾ ਬੜਾ ਹਰਜਾ ਕਰਦਾ ਸੀ। ਏਕ ਦਿਨ ਗੁਰੂ ਜੀ ਬਚਨ ਕੀਤਾ ਇਸ ਕੋਹੜੀ ਕੀ ਬਦਲੀ ਵੀ ਨਹੀਂ ਹੁੰਦੀ ਹੈ। ਅਗਲੇ ਦਿਨ ਨਵਾਂ ਹੌਲਦਾਰ ਆਇਆ। ਨਵਾਂ ਹੌਲਦਾਰ ਖਾਣੇ ਕੇ ਸਬੱਬ ਸੇ ਬੋਲਦਾ ਨਾ ਸੀ। ਸਿੰਘ ਬਹੁਤ ਫਾਲਤੂ ਰਹਿਣੇ ਲਗੇ।

---

੧. ਪਿੰਡ ਡਾਪਰ ਰਿਆਸਤ ਪਟਿਆਲਾ ਦੀ ਮਤਾਬ ਕੌਰ।

# ਪ੍ਰਚਾਰ ਦੌਰਾ ਦੀਵਾਲੀ ਬਾਅਦ

## (੧੯੫੭ ਬਿ., ੧੯੦੦ ਈ.)

### ਥੋੜੀ ਜਿਹੀ ਖੁਲ੍ਹ

੧੯੫੭ ਮੇਂ ਚਾਰ ਮਹੀਨੇ ਕੀ ਛੁੱਟੀ ਚਲੇ ਗੁਰੂ ਹਰੀ ਸਿੰਘ ਜੀ ਜਗਤ ਕੋ ਤਾਰਨੇ ਕੇ ਬਾਸਤੇ। ਦੀਵਾਲੀ ਕੇ ਬਾਅਦ ਚੱਲੇ। ਅੰਮ੍ਰਿਤਸਰ ਜੀ ਜਾਇ ਉਤਰੇ। ਸਿੰਘਾਂ ਬੜੇ ਪ੍ਰੇਮ ਸੇ ਸੇਵਾ ਕਰੀ। ਦੀਵਾਨ ਲਗੇ ਤੇ ਦੁਨੀਆਂ ਹੁਮ ਹੁਮਾਇਕੇ ਦਰਸ਼ਨ ਨੂੰ ਆਵੇ। ਸਿੰਘਾਂ ਘਰ ਘਰ ਚਰਨ ਪਵਾਏ।

### ਮੁੱਕਰੇ ਦਾ ਇਲਾਜ

ਏਕ ਸਿੰਘ ਨੇ ਦੇਣਾ ਸੀ। ਲੈਣੇ ਵਾਲੇ ਨੇ ਅਰਜੀ ਪਾਈ। ਦੇਣੇ ਵਾਲਾ ਸਰਕਾਰੇ ਜਾਇਕੇ ਮੁੱਕਰ ਗਿਆ ਕਿ ਮੈਂ ਨਹੀਂ ਕੁਛ ਦੇਣਾ ਹੈ। ਨਿਹਾਲ ਸਿੰਘ ਚੁਗਾਵੇਂ ਦਾ ਸੀ। ਅਰਜ਼ੀ ਖਾਰਜ ਹੋਈ। ਗੁਰੂ ਜੀ ਕੇ ਹਜ਼ੂਰ ਆ ਸਿੰਘ ਨੇ ਕਿਹਾ ਮੈਥੋਂ ਝੂਠ ਬੋਲਿਆ ਗਿਆ ਹੈ, ਮੈਂ ਰੁਪਏ ਦੇਣੇ ਸੇ। ਗੁਰੂ ਜੀ ਬਚਨ ਕੀਤਾ ਕਾਲਾ ਮੂੰਹ ਕਰਕੇ ਉਸੇ ਕਚਹਿਰੀ ਮੇਂ ਜਾਇਕੇ ਕਹੁ ਕਿ ਮੈਥੋਂ ਝੂਠ ਬੋਲਿਆ ਗਿਆ ਹੈ। ਮੈਂ ਰੁਪਯੇ ਏਸਦੇ ਦੇਣੇ ਹੈਂ। ਝੂਠ ਬੋਲਣੇ ਕੀ ਮੈਨੂੰ ਇਹ ਸਜ਼ਾ ਮਿਲੀ ਹੈ। ਲੈਣਾ ਲੈਕੇ ਨਾ ਦੇਣਾ ਚੋਰੀ ਧਾੜੇ ਸੇ ਭੀ ਬਡਾ ਪਾਪ ਹੈ। ਫੇਰ ਉਸਨੇ ਕਚਹਿਰੀ ਮੈ ਜਾਕੇ ਓਸੇ ਤਰਾਂ ਆਖਿਆ ਤਾਂ ਹਾਕਮ ਨੇ ਕਿਹਾ ਤੂੰ ਕਿਉਂ ਏਸ ਤਰਾਂ ਹੋ ਕੇ ਆਇਆ ਹੈਂ ? ਉਸ ਨੇ ਕਹਾ ਮੇਰੇ ਗੁਰੂ ਕਾ ਹੁਕਮ ਹੈ। ਹਾਕਮ ਨੇ ਕਿਹਾ ਕਿ ਧੰਨ ਏਸ ਕਾ ਗੁਰੂ ਹੈ।

### ਮਾਸਾ ਪ੍ਰੇਮ ਨਹੀਂ

ਅਗੇ ਮੀਰਾਂ ਕੋਟ ਗਏ। ਮੀਰਾਂ ਕੋਟ ਦਾ ਪਾਲਾ ਸਿੰਘ ਨਾਮਧਾਰੀ ਸਿੰਘ ਸੀ ਉਸਦੇ ਘਰ ਗਏ। ਗੁਰੂ ਮਹਾਰਾਜ ਜੀ ਬਚਨ ਕੀਤਾ ਮੀਰਾਂਕੋਟੀਏ ਨਾਮ ਬੱਜਿਆ ਹੋਇਆ ਹੈ। ਏਨਾਂ ਮੈ ਤਾਂ ਪ੍ਰਮੇਸ਼ਰ ਕੇ ਨਾਮ ਕਾ ਮਾਸਾ ਪ੍ਰੇਮ ਨਹੀਂ ਕਿ ਨਾਮ ਸੁਣੀਏ। ਕੋਈ ਉੱਤਰ ਨਾ ਦੀਆ ਲੋਕਾਂ ਨੇ।

### ਕੇਸਰ ਦੇ ਸਿੱਖ

ਲੋਪੋਕਿਆਂ ਮੈ ਦੇਵਾ ਸਿੰਘ ਕੇ ਘਰ ਨਹੀਂ ਗਏ ਕਿਉਂਕਿ ਕੇਸਰ ਸਿੰਘ ਮਹਾਵੀਏ ਪਰ ਸ਼ਰਧਾ ਰੱਖਦਾ ਹੈ ਤੇ ਰਾਰਾ ਰਾਰਾ ਕਰਾਉਂਦਾ ਹੈ। ਉਸਕੇ ਪੁੱਤ ਕੇ ਘਰ ਚਰਨ ਪਾਏ। ਉਸਦੀ

ਸ਼ਰਧਾ ਗੁਰੂ ਜੀ ਪਰ ਸੀ। ਨਰੈਣ ਸਿੰਘ ਕਹਿਆ ਸ੍ਰੀ ਸਤਿਗੁਰੂ ਜੀ ਕਾ ਭਜਨ ਜੋ ਹੈ ਉਸ ਵਿਚ ਕੀ ਘਾਟਾ ਹੈ ਤੇ ਰਾਰਾ ਰਾਰਾ ਕਰਨ ਵਿਚ ਕੀ ਵਾਧਾ ਹੈ? ਕਈ ਮੋੜ ਘੇੜ ਕਰਕੇ ਫੇਰ ਕਹਿਣ ਲਗਾ ਅਸੀਂ ਭੀ ਏਹੀ ਕਰਾਂਗੇ।

ਤਾਬਾ ਸਿੰਘ ਮਹਾਵੇ ਲੈ ਗਿਆ ਗੁਰੂ ਜੀ ਕੋ। ਨਾ ਕੇਸਰ ਸਿੰਘ ਆਪ ਆਇਆ ਨਾ ਪੂਜਾ ਕੀਤੀ ਗੁਰੂ ਮਹਾਰਾਜ ਜੀ ਕੀ, ਨਾ ਰਾਗੀਆਂ ਕੀ ਕੀਤੀ। ਓਥੇ ਸਿੱਖਾਂ ਨੂੰ ਏਹੀ ਰਹੀ ਕਿ ਕੇਸਰ ਥੀਂ ਬਿਨ੍ਹਾ ਪੂਜਾ ਕਿਸੇ ਕੀ ਨਹੀਂ ਕਰਨੀ ਹੈ।

## ਖਿੜਕਨ

ਲੋਪੋਕਿਆਂ ਤੋਂ ਚੇਲੇ ਕੀ ਗਏ। ਓਥੋਂ ਵੀਰ ਸਿੰਘ ਘੁੱਕੇਵਾਲੀਏ ਨੂੰ ਭੇਜਿਆ, ਨਾਰਲੀ ਬਘੇਲ ਸਿੰਘ ਸੀ ਉਸਨੇ ਜਬਾਬ ਦੇ ਭੇਜਿਆ। ਅਗਲੇ ਦਿਨ ਫੇਰ ਨੱਥਾ ਸਿੰਘ ਚੇਲੇਕਿਆਂ ਵਾਲੇ ਕੋ ਭੇਜਿਆ। ਗੁਰੂ ਜੀ ਮਹਾਵੇ ਮੈ ਆ ਗਏ। ਕੇਸਰ ਸਿੰਘ ਕੇ ਸਿੰਘ ਕੇਸਰ ਕੇਸਰ ਕਰਦੇ ਫਿਰਨ। ਓਸੇ ਵਕਤ ਦੀਵਾਨ ਸੇ ਬਾਹਰ ਕਰ ਦੀਏ। ਭਜਨ ਬਹੁਤ ਕੁਸੰਗੀਆਂ ਨੇ ਲਏ। ਨੱਥਾ ਸਿੰਘ ਭੀ ਜਵਾਬ ਲੈ ਕੇ ਮਹਾਵੇ ਆ ਗਿਆ। ਗੁਰੂ ਹਰੀ ਸਿੰਘ ਜੀ ਕਹਿਆ ਅਸੀਂ ਤਾਂ ਜ਼ਰੂਰ ਚੱਲਾਂਗੇ, ਨਾਰਲੀ ਗਏ।

## ਮੇਲਾ ਨਾਰਲੀ ਦਾ

ਨਾਰਨੀ ਵਾਲੇ ਬਘੇਲ ਸਿਘ[੧] ਨੇ ਆਖ ਭੇਜਿਆ ਕਿ ਮੈਂ ਬੀਮਾਰ ਹਾਂ। ਗੁਰੂ ਮਹਾਰਾਜ ਜੀ ਬਚਨ ਕੀਤਾ ਅਸੀਂ ਤਾਂ ਚੱਲਾਂਗੇ। ਅਗੇ ਸੇ ਬਘੇਲ ਸਿੰਘ ਨੇ ਆਇਕੇ ਦਸ ਰੁਪਈਏ ਮੱਥਾ ਟੇਕ ਅਗੇ ਧਰਕੇ ਕਹਾ ਕਿ ਮੈਂ ਤਾਂ ਮਨ੍ਹਾ ਕੀਤਾ ਸੀ ਤੁਸੀਂ ਆਇ ਗਏ ਹੋ। ਬਚਨ ਹੋਇਆ ਤੂੰ ਕੋਈ ਚਿੰਤਾ ਨਾ ਕਰ ਸਭ ਕੁਛ ਠੀਕ ਹੋਇ ਜਾਏਗਾ। ਖਰਾਸ ਜੋੜ ਦੀਆ, ਖੰਡ ਮੁਲ ਲੈ ਲਈ। ਬਘੇਲ ਸਿੰਘ ਬੀਮਾਰ ਸੀ ਫਿਰਨ ਤੁਰਨ ਲਗਾ। ਕਹੇ ਗੁਰੂ ਜੀ ਕਾ ਦਰਸ਼ਨ ਕਰਕੇ ਤਾਕਤ ਹੋਇ ਆਈ ਹੈ। ਆਸਾ ਕੀ ਵਾਰ ਲਗੀ ਅਰਦਾਸਾ ਕੀਤਾ। ਸੌ ਰੁਪਯਾ ਭੇਟਾ ਕੀਤਾ ਤੇ ਕਹਾ ਜੀ ਮੇਰੇ ਤੇ ਭੂਲ ਹੋ ਗਈ ਹੈ ਜੋ ਮੈਂ ਕਹਿੰਦਾ ਸੀ ਗੁਰੂ ਮਹਾਰਾਜ ਜੀ ਨਾ ਅਵਾਣ। ਮੇਰੇ ਵਾਸਤੇ ਮਾੜੀ ਸੀ। ਬਡੀ ਮਿਹਰਬਾਨੀ ਕੀਤੀ ਆਪ ਜੀ ਦਰਸ਼ਨ ਦਿਤਾ ਹੈ ਨਹੀਂ ਤਾਂ ਬੇ-ਬਖਸ਼ ਵਾਲਿਆਂ ਵਿਚ ਦਾਖਲ ਹੋਣਾ ਸੀ। ਜਨਮ ਜਨਮ ਕੀ ਬੇਮੁਖੀ ਹੋਣ ਸੀ। ਆਪਕਾ ਹੀ ਧਨ ਦੀਆ ਹੂਆ ਹੈ। ਮੈਂ ਤਾਂ ਜੀ ਮਾਰਿਆ ਗਿਆ ਸੀ। ਧੰਨ ਅੰਤਰਜਾਮੀ ਆਪ ਜੀ ਕਿਰਪਾ ਕਰਕੇ ਤਾਰਿਆ ਹੈ। ਮੇਰੀ ਬੀਮਾਰੀ ਭੀ ਹਟ ਗਈ ਹੈ[੨] ਭਿਖੀਵਿੰਡ ਦਰਸ਼ਨ ਦੇ ਕੇ ਅਗਲੇ ਦਿਨ ਵਲਟੋਹੇ ਗਏ।

---

੧. ਪਿਤਾ ਦਾ ਨਾ ਵਸਾਵਾ ਸਿੰਘ, ਜ਼ਿਲ੍ਹਾ ਲਾਹੌਰ।

੨. ਭਾਈ ਬਘੇਲ ਸਿੰਘ ਸੌ ਰੁਪਏ ਭੇਟਾ ਕਰਦੇ ਹੁੰਦੇ ਸੀ ਜਦੋਂ ਵੀ ਦੌਰਾ ਜਾਵੇ ਜਾਂ ਜਦੋਂ ਉਹ ਆਪ ਗੁਰਦੁਆਰੇ ਆਉਣ। ਇਹ ਸਿੰਘ ਆਪ ਵੀ ਰੰਗੂਨ ਜਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਦਰਸ਼ਨ ਕਰ ਆਇਆ ਸੀ। ਹੁਕਮਨਾਮਿਆਂ ਵਿਚ ਬਘੇਲ ਸਿੰਘ ਦੇ ਨਾਂ ਦਾ ਜ਼ਿਕਰ ਆਉਂਦਾ ਹੈ।

**ਬੇਅਦਾਲਤੀਆਂ**

ਵਲਟੋਹੇ ਮੇਂ ਬਾਬਾ ਮੇਵਾ ਸਿੰਘ ਪਾਸ ਇਕ ਸੋਟੀ ਨੂੰ ਚਾਰ ਕੁ ਉਂਗਲ ਪੱਤਰੀ ਲੱਗੀ ਹੋਈ ਸੀ ਛਵੀ ਵਰਗੀ। ਥਾਨੇਦਾਰ ਨੇ ਸਿੰਘ ਨੂੰ ਕਹਿਆ ਗੰਡਾਸੀ ਰੱਖਣ ਕਾ ਹੁਕਮ ਨਹੀਂ ਹੈ। ਤੂੰ ਨਾ ਸੀ ਜਾਣਦਾ ਜੋ ਹੁਕਮ ਨਹੀਂ ਹੈ ? ਉਸ ਸਿੰਘ ਕੋ ਥਾਨੇ ਲੈ ਗਿਆ। ਪਿੰਡ ਦੇ ਸਿੰਘਾਂ ਨੇ ਜਮਾਨਤ ਦੇਕੇ ਛੁਡਾਇਆ। ਛਵੀ ਖੋਹ ਲਈ। ਗੁਰੂ ਜੀ ਚਲੇ ਆਏ। ਮਗਰੋਂ ਤਿੰਨ ਮਹੀਨੇ ਦੀ ਕੈਦ ਤੇ ਪੱਚੀ ਰੁਪਏ ਜੁਰਮਾਨਾ ਕੀਤਾ। ਗੁਰੂ ਹਰੀ ਸਿੰਘ ਜੀ ਸੁਣਕੇ ਬਚਨ ਕੀਤਾ ਬੇਗੁਨਾਹ ਸਿੰਘ ਨੂੰ ਕੈਦ ਕੀਤਾ ਹੈ ਬੇ-ਅਦਾਲਤੀਆਂ ਕਰਦੇ ਹੈਂ। ਗੁਰੂ ਏਨਾਂ ਕੀਆਂ ਜੜਾਂ ਪੁੱਟੇਗਾ। ਦਾਨ ਸਿੰਘ ਬੀਮਾਰ ਹੋ ਗਿਆ। ਰਾਮਦਾਸ ਪੁਰੇ ਭੇਜਿਆ ਹਰੀ ਕੇ ਪੱਤਣੋਂ।

ਫੇਰ ਪਿੰਡ ਮਰ੍ਹਾਣੇ ਗਏ। ਭਾਈ ਅੜਬੰਗ ਸਿੰਘ ਜੀ ਦਾ ਪੁੱਤਰ ਚੜ੍ਹਾਈ ਕਰ ਗਿਆ ਸੀ। ਏਸੇ ਹਾਲਤ ਵਿਚ ਲੰਗਰ ਕੀਤਾ।

ਦਰਿਆ ਲੰਘੇ ਤਾਂ ਤਿੰਨ ਬੇੜੀਆਂ ਸਨ। ਇਕ ਵਿਚ ਛੇ ਘੋੜੀਆਂ, ਇਕ ਵਿਚ ਇਕ ਗੱਡਾ ਤੇ ਦੋ ਘੋੜੇ, ਇਕ ਵਿਚ ਸਾਧ ਸੰਗਤ। ਜਿਸ ਵਿਚ ਘੋੜੀਆਂ ਸਨ ਉਸ ਵਿਚ ਗੁਰੂ ਜੀ ਸਨ। ਦਰਿਆ ਲੰਘਕੇ ਪਾਰ ਲੌਹਕੀਂ ਗਏ। ਗੁਰੂ ਜੀ ਬਚਨ ਕੀਤਾ ਗੱਡਾ ਸਤਿਗੁਰੂ ਰਾਮ ਸਿੰਘ ਜੀ ਲਿਆਏ ਹੈਂ। ਸੁਖ ਨਾਲ ਹੀ ਗੱਡਾ ਆਇ ਗਿਆ ਹੈ।

**ਬਾਬਾ ਦਰਬਾਰਾ ਸਿੰਘ ਦਾ ਚਲਾਣਾ**

ਪੋਹ ਦਾ ਮਹੀਨਾ ਸੀ, ਗਾਦੜੀ ਵਾਲੇ ਗਏ। ਨੱਥਾ ਸਿੰਘ ਬਿਮਾਰ ਸੀ।[੧] ਦਿਲ ਵਿਚ ਕਹੇ ਕਿ ਬਿਨਾ ਖਬਰ ਥੀਂ ਕਿਉਂ ਆਏ ਹੈਂ। ਗੁਰੂ ਜੀ ਬਚਨ ਕੀਤਾ ਮੰਗਣਾ ਕੁਛ ਨਹੀਂ, ਏਸਦੀ ਮਰਜੀ ਹੈ ਸੋ ਕਰੇ। ਨਾ ਸਰਦਾਈ ਦਿਤੀ ਨਾ ਨਿਹਾਰੀ ਦਿਤੀ ਨਾ ਲੰਗਰ ਚੋਪੜਨੇ ਕੋ ਘਿਓ ਦੀਆ।

ਗਾਦੜੀ ਵਾਲੇ ਤੋਂ ਮਸੂਰਵਾਲ ਫਿਰ ਦੋ ਦਿਨ ਰੋਡੀਂ ਫਿਰ ਭਾਣੇ, ਫੀਰੋਜ਼ਪੁਰ ਦੋ ਦਿਨ। ਝੋਕ ਇਕ ਦਿਨ ਝਾੜੀਵਾਲੇ ਤੋਂ ਮੁਕਤਸਰ। ਮਹੰਤ ਖਜਾਨ ਸਿੰਘ ਨੂੰ ਸਰਾਫ ਦਿਤਾ ਚਲੋ ਏਥੇ ਕੀ ਰਹਿਣਾ ਹੈ ਏਥੇ ਕਾਂ ਪੈਂਦੇ ਹਨ। ਏਥੇ ਅਟਕੇ ਨਹੀਂ ਖਿੜਕੀਆਂ ਵਾਲੇ। ਉਸ ਦਿਨ ਰਾਮਦਾਸ ਪੁਰੇ ਤੋਂ ਸੁਨੇਹਾ ਆਇਆ ਕਿ ਗਊਆਂ ਆਈਆਂ ਹਨ ਰਾਮ ਚੌਣੇ ਵਾਲੀਆਂ। ਅਗੇ ਬਾੜਿਆ ਵਾਲੀ ਤੇ ਫਿਰ ਸੋਥੇ। ਏਥੇ ਬਾਬਾ ਦਰਬਾਰਾ ਸਿੰਘ ਜੀ ਬੀਮਾਰ ਹੋਏ। ਰੁਪਾਣੇ ਆਏ। ਰੁਪਾਣੇ ਆਕੇ ਬਾਬਾ ਦਰਬਾਰਾ ਸਿੰਘ ਜੀ ਚੜਾਈ ਕੀਤੀ।

ਸਭ ਕਹਿੰਦੇ ਹੈਂ ਚੰਗੀ ਕਮਾਈ ਵਾਲਾ ਸੀ। ਦੁਖ ਨਹੀਂ ਪਾਇਆ। ਛਕਦਾ ਛਕਾਉਂਦਾ ਹੀ ਚੜਿਆ ਹੈ। ਦੁਧ ਛਕਕੇ ਕਹਿਣ ਲਗੇ ਕਿ ਪਾਲਾ ਲਗਦਾ ਹੈ। ਰਜਾਈਆਂ ਲੈ ਕੇ ਪੈ ਗਏ। ਪ੍ਰਾਣ ਜੁਦਾ ਹੋਏ। ਮਰਯਾਦਾ ਨਾਲ ਲੈਜਾਇਕੇ ਸਸਕਾਰ ਕੀਤਾ। ਆਰਤੀ ਸੋਹਿਲਾ ਪੜਿਆ, ਅਰਾਦਾਸਾ ਕੀਤਾ। ਸਤਿ ਸ੍ਰੀ ਅਕਾਲ ਦਾ ਜੈਕਾਰਾ ਗਜਾਇਆ। ਰੁਪਾਣੇ ਤੋਂ ਮੁਕਤਸਰ ਆਏ।

---

੧. ਪਿਤਾ ਸ੍ਰ ਧੂਲ ਸਿੰਘ।

# ਮੁਕਤਸਰ ਦੀ ਮਾਘੀ
## (ਜਨਵਰੀ ੧੯੦੧ ਈ.)

ਮੁਕਤਸਰ ਮਾਘੀ ਕੀਤੀ, ੧੮੦ ਭੋਗ ਪਾਏ। ਅਗੇ ਫੂਲੇਵਾਲੇ ਗਏ। ਫੂਲੇਵਾਲੇ ਸੇ ਗਦੋਂਡੋਬ (ਗੁਰੂਸਰ) ਗਏ। ਪ੍ਰਸ਼ਾਦ ਛਕ ਕੇ ਕੋਠੇ ਉਤੇ ਦੀਵਾਨ ਲਗਾ। ਜਗੀਰ ਸਿੰਘ ਮਲਕਾਣਾ ਧਨ ਵਾਲੇ ਨੇ ਏਕ ਰੁਪਯਾ ਮੱਥਾ ਟੇਕਿਆ। ਗੁਰੂ ਜੀ ਬਚਨ ਕੀਤਾ ਜੇ ਤੂੰ ਭਜਨ ਲੈ ਲਵੇਂ ਤਾਂ ਤੇਰਾ ਰੁਪਈਆ ਲੈਂਦੇ ਹਾਂ। ਹੋਰਨਾਂ ਨੇ ਭੀ ਕਹਾ ਕਿ ਭਜਨ ਲੈ ਲੈ, ਭਜਨ ਨਾ ਲਿਆ। ਰੁਪਈਆ ਉਠਾਇਕੇ ਲੈ ਗਿਆ। ਦੋ ਦਿਨ ਗੁਰੂਸਰ ਰਹੇ। ਏਥੋਂ ਜੰਡਵਾਲੇ ਫੇਰ ਫੱਕਰਸਰ, ਫੱਕਰਸਰ ਤੋਂ ਖਾਨੇਵਾਲਾ ਨੂੰ ਗਏ।

### ਜੰਗੀ ਭਜਨ

ਜਗਦੀਸ਼ ਸਿੰਘ ਜਿੱਥੇ ਰਹਿੰਦਾ ਸੀ ਸੋਖੀਂ, ਉਥੇ ਗਏ। ਗੁਰੂ ਜੀ ਮੰਜੇ ਪਰ ਬੈਠੇ, ਜਗਦੀਸ਼ ਸਿੰਘ ਭੀ ਆਇਆ। ਬਚਨ ਹੋਇਆ ਮੰਜੇ ਪਰ ਬੈਠ ਪਰ ਪੀੜੀ ਪਰ ਬੈਠਾ। ਗੁਰੂ ਜੀ ਬਚਨ ਕੀਤਾ ਜੇਹੜਾ ਜੰਗੀ ਭਜਨ ਕਹਿੰਦਾ ਹੈਂ ਸੋ ਮੈਨੂੰ ਦੇ। ਉਸ ਨੇ ਕਹਿਆ ਜੀ ਮੈਨੂੰ ਤਾਂ ਤੁਹਾਡੇ ਹੀ ਘਰੋਂ ਖੈਰ ਪਿਆ ਸੀ ਸੋ ਮੈਂ ਬਰਤਾਈ ਜਾਂਦਾ ਹਾਂ। ਕੋਲੋਂ ਦਾਨ ਸਿੰਘ ਨੇ ਕਹਾ ਤੂੰ ਏਨਾਂ ਨੂੰ ਨਹੀਂ ਦੱਸਦਾ ਤਾਂ ਸਾਨੂੰ ਹੀ ਦੱਸ ਦੇ। ਉਸ ਨੇ ਕਹਿਆ ਜੀ ਮੈਂ ਤਾਂ ਸਾਰਿਆਂ ਦਾ ਹੀ ਦਾਸ ਹਾਂ। ਗੁਰੂ ਜੀ ਬਚਨ ਕੀਤਾ ਤੇਰੀ ਚਿੱਠੀ ਸਾਡੇ ਪਾਸ ਗਈ। ਕਹਾ ਕਿ ਜੀ ਓਹ ਚਿੱਠੀ ਅਤਰੀ ਨੇ ਭੇਜੀ ਹੈ। ਮੈਥੋਂ ਸੌ ਰੁਪਈਆ ਮੰਗਦੀ ਸੀ। ਮੈਂ ਨਾ ਦਿੱਤਾ ਤਾਂ ਚਿੱਠੀ ਭੇਜੀ ਹੈ। ਸੇਵਾ ਤਾਂ ਸਾਰੀ ਕੀਤੀ ਪਰ ਕੜਾਹ ਪ੍ਰਸ਼ਾਦ ਗੁੜ ਦਾ ਕੀਤਾ। ਉਸਦੀ ਮਿਸਲਦਿਆਂ ਨੇ ਮੇਲਾ ਕੀਤਾ। ਉਨਾਂ ਭੀ ਗੁੜ ਦਾ ਕੜਾਹ ਕੀਤਾ। ਡੇਰੇ ਦਿਆਂ ਨੇ ਨਾ ਛਕਿਆ।

### ਗੁਰੂ ਇੱਕੋ

ਬੁੱਟਰਾਂ ਮੈ ਦੋ ਪੜਾਉ ਕੀਤੇ। ਉਥੇ ਵਾਲੇ ਸੰਤ ਹਰਨਾਮ ਸਿੰਘ ਭੀ ਓਥੇ ਸੇ। ਬਹਾਦਰ ਸਿੰਘ ਨੇ ਕਹਿਆ ਜੀ ਮੈਂ ਇਕ ਬੈਲ ਦੀਆ। ਫੇਰ ਕਹਿਣ ਲਗਾ ਜੀ ਮੈਂ ਦੂਆ ਬੈਲ ਭੀ ਦੀਆ। ਫੇਰ ਕਹਿਆ ਜੀ ਕੁੜੀ ਬੀਮਾਰ ਥੀ, ਮੈਂ ਅਖੰਡ ਪਾਠ ਸੁੱਖਿਆ ਸੀ ਸੋ ਕਰਵਾਇ ਦੇਵੋ ਤੇ ਗੱਡਾ ਭੀ ਸਾਂਭੋ। ਫੇਰ ਕਹਿਣ ਲਗਾ ਜੀ ਮੈਂ ਏਹ ਮੈਂਹ ਗੁਰੂ ਜੀ ਕੀ ਕੀਤੀ ਹੋਈ ਹੈ।

ਜੇਕਰ ਤੁਸੀਂ ਸਤਿਗੁਰੂ ਹੋ ਤਾਂ ਸਾਂਭੋ। ਜੇ ਸੰਤ ਹਰਨਾਮ ਸਿੰਘ ਜੀ ਗੁਰੂ ਹੈਂ ਤਾਂ ਏਹ ਸਾਂਭਣ। ਗੁਰੂ ਤਾਂ ਇਕ ਹੈ ਦੋ ਨਹੀਂ ਹੁੰਦੇ। ਜੇੜ੍ਹਾ ਜੋਰਾਬਰ ਸਤਿਗੁਰੂ ਹੈ ਸੋ ਸਾਂਭੇ। ਗੁਰੂ ਜੀ ਬਚਨ ਕੀਤਾ ਤੂੰ ਦੁੱਧ ਪੀ। ਜੇ ਦੇਣੀਂ ਹੋਊ ਤਾਂ ਗੁਰਦਵਾਰੇ ਆਵੀਂ। ਅਸਾਂ ਤੈਨੂੰ ਦਿੱਤੀ ਆਪਣੀ ਤਰਫੋਂ। ਆਸਾ ਕੀ ਬਾਰ ਕਾ ਭੋਗ ਪੈਣ ਕੀ ਤਿਆਰੀ ਹੋਈ ਤਾਂ ਹਰਨਾਮ ਸਿੰਘ 'ਮਰ ਗਿਆ-ਮਰ ਗਿਆ' ਕਹਿਕੇ ਅਕੱਠਾ ਹੋਇਕੇ ਪੈ ਗਿਆ। ਅਰਦਾਸਾ ਸੋਧ ਕੇ ਮਗਰੋਂ ਗੁਰੂ ਜੀ ਬਚਨ ਕੀਤਾ ਹਜਾਰਾ ਸਿੰਘ ਏਸ ਨੂੰ ਹਲਾਓ। ਜਾਂ ਹਲਾਇਆ ਤਾਂ ਮਰ ਗਿਆ ਮਰ ਗਿਆ ਕਰੇ ਤੇ ਅਕੱਠਾ ਹੁੰਦਾ ਜਾਏ। ਪਿਆ ਹੀ ਰਿਹਾ। ਗੁਰੂ ਜੀ ਤੁਰ ਪਏ। ਮਗਰੋਂ ਬਹਾਦਰ ਸਿੰਘ ਕੋ ਸਰਾਫ ਦੇਵੇ, ਬਾਧਾ ਘਾਟਾ ਬੋਲੇ।

## ਕੁੜੀ ਸਾਡੀ ਰਹੀ

ਕੋਠੇ (ਗੁਰੂ ਕਾ) ਮੇਂ ਆਏ। ਦੀਵਾਨ ਕੇ ਵਕਤ ਪਾਲਾ ਸਿੰਘ ਨੇ ਇਕ ਗਊ ਤੇ ਇਕ ਲੜਕੀ ਚਾੜ੍ਹੀ। ਜਾਂ ਤੁਰੇ ਤਾਂ ਲੜਕੀ ਨਾਲ ਲੈ ਆਂਦੀ। ਪਾਲਾ ਸਿੰਘ ਤਾਂ ਚੁਪ ਕਰ ਰਿਹਾ ਤੇ ਹੋਰ ਸਾਕ ਸੈਨ ਦੁਖੀ ਹੋਏ।

ਖੇਮੋਆਣੇ ਮੈ ਆਏ। ਗੁਰੂ ਮਹਾਰਾਜ ਜੀ ਪਾਲਾ ਸਿੰਘ ਦੇ ਸਬੰਧੀਆਂ ਨੂੰ ਬਚਨ ਕੀਤਾ ਤੁਹਾਨੂੰ ਤਾਂ ਨਹੀਂ ਲੜਕੀ ਪਾਲਾ ਸਿੰਘ ਨੂੰ ਦੇ ਦੇਂਦੇ ਹੈਂ। ਪਾਲਾ ਸਿੰਘ ਨੂੰ ਬਚਨ ਹੋਇਆ ਕੁੜੀ ਸਾਡੀ ਰਹੀ ਹੁਣ ਲੈ ਜਾਹ।

## ਅਤਰੀ ਦੀ ਵਾਰਤਾ

ਗੁਰੂ ਹਰੀ ਸਿੰਘ ਜੀ ਬਚਨ ਕੀਤਾ ਖਾਨੇ ਜ਼ਰੂਰ ਜਾਣਾ ਹੈ (ਕਿਉਂਕਿ ਭਾਈ ਸੰਤ ਸਿੰਘ ਨੇ ਮਾਘੀ ਤੇ ਅਰਜ ਕੀਤੀ ਸੀ ਕਿ ਖਾਨੇ ਦਰਸ਼ਨ ਦੇਣਾ)। ਸਿੰਘਾਂ ਕਹਿਆ ਜੀ ਰਾਜੇ ਕਾ ਰਾਜ ਹੈ, ਦੂਏ ਅਲਾਕੇ ਜਾਣਾ ਹੈ। ਗੁਰੂ ਜੀ ਬਚਨ ਕੀਤਾ ਤਾਂ ਭੀ ਜਰੂਰ ਚੱਲਾਂਗੇ। ਜਾਂ ਗਏ ਤਾਂ ਪਹਿਲਾਂ ਸੰਤ ਸਿੰਘ ਕੇ ਘਰ ਜਾਇ ਰਹੇ। ਥੋੜਾ ਚਿਰ ਬੈਠਕੇ ਫੇਰ ਬਾਹਰ ਆਏ। ਜਿੱਥੇ ਡੇਰਾ ਸੀ ਖਾਨੇ ਵਾਲੀ ਦਾ ਆਇ ਮੰਜੇ ਪਰ ਬੈਠ ਰਹੇ। ਅਤਰੀ ਨਾ ਉੱਤਰੀ ਚੁਬਾਰੇ ਵਿਚੋਂ। ਘੰਟਾ ਭਰ ਬਹਿ ਰਹੇ। ਜੇੜ੍ਹਾ ਸਿੰਘ ਸੱਦਣ ਜਾਏ ਚੁਪ ਕਰਕੇ ਆਇ ਖੜਾ ਹੋਵੇ। ਬਚਨ ਹੋਇਆ ਹੇਠਾਂ ਨਹੀਂ ਔਂਦੀ ਤਾਂ ਚੱਲੋ ਉਤੇ ਚੱਲੀਏ। ਗੁਰੂ ਜੀ ਉੱਤੇ ਗਏ ਤਾਂ ਗ੍ਰੰਥ ਸਾਹਿਬ ਕੀ ਤਾਬਿਆ ਬੈਠੀ ਸੀ। ਗੁਰੂ ਜੀ ਬਚਨ ਕੀਤਾ ਅਸੀਂ ਤੈਨੂੰ ਮਿਲਨ ਆਏ ਹੈਂ। ਕਹਿਣੇ ਲਗੀ ਤੇਰਾ ਸਾਡਾ ਕੀ ਮੇਲ ਹੈ। ਮੇਹਣੇਂ ਮਾਰਨੇ ਲਗੀ ਮੇਰਾ ਕੀ ਬਣਾਇਆ ਜੇ। ਤੁਸਾਂ ਅਰਦਾਸ ਲਿਖੀ ਮੁਕਤਸਰ ਕਿ ਏਸਨੇ ਸਿੰਘ ਮਰਵਾਇਆ ਹੈ। ਹੋਰ ਉਲਾਂਭੇ ਨਿਰਾਦਰੀ ਕੇ ਕਹੇ। ਕਹਿਣੇ ਲਗੀ ਜੇਕਰ ਮੇਰੇ ਡੇਰੇ ਆਏ ਹੋ ਤਾਂ ਰਹੋ ਏਥੇ ਹੀ। ਬਚਨ ਕੀਤਾ ਚਾਰ ਦਿਨ ਤਾਂ ਰੱਖ, ਫੇਰ ਸਰਕਾਰੋਂ ਛੁੱਟੀ ਲੈ ਲੈ ਤਾਂ ਰਹਿੰਦੇ ਹਾਂ। ਕਹਿਣ ਲਗੀ ਮੈਂ ਲਾਹੌਰ ਸੇ ਰੁਖਸਦ ਲੈ ਆਵਾਂਗੀ। ਗੁਰੂ ਜੀ ਦੀਵਾਨ ਵਿਚ ਜਾਕੇ ਢਾਡੀ ਕੀ ਵਾਰ ਸੁਣੀ। ਦੂਏ ਪਾਸੇ ਦੀਵਾਨ ਲਗਾ

ਤਾਂ ਅਤਰੀ ਨਾ ਗਈ।

ਅਗਲੇ ਦਿਨ ਆਸਾ ਕੀ ਬਾਰ ਕਾ ਅਰਦਾਸਾ ਹੋਇਆ ਤਾਂ ਬਚਨ ਕੀਤਾ ਚੱਲੋ ਅਤਰੀ ਕੇ ਚੱਲੀਏ। ਜਾਂ ਗਏ ਡੇਰੇ ਮੈ ਤਾਂ ਇਤਨੇ ਚਿਰ ਨੂੰ ਘੋੜਿਆਂ ਵਾਲਿਆਂ ਨੇ ਅਰਜ਼ ਕੀਤੀ ਜੀ ਨੀਰਾ ਚਾਹੀਏ। ਗੁਰੂ ਮਹਾਰਾਜ ਜੀ ਬਚਨ ਕੀਤਾ ਕੁਨੂੰ ਵਿਚੋਂ ਲੈ ਆਓ। ਸਿੰਘਾਂ ਕਹਿਆ ਜੀ ਮਾਈ ਨੇ ਪਹਿਰਾ ਖੜਾ ਕੀਤਾ ਹੋਇਆ ਹੈ। ਗੁਰੂ ਜੀ ਬਚਨ ਕੀਤਾ ਚੱਲੋ ਅਸੀਂ ਚੱਲਦੇ ਹਾਂ। ਅਤਰੀ ਆਪ ਆਈ ਹੱਥ ਵਿਚ ਲਾਠੀ ਲੈਕੇ। ਆਇਕੇ ਬਿਸ਼ਨ ਸਿੰਘ ਕੋ ਲਾਠੀ ਉਲਾਰੀ। ਸਿੰਘ ਨੇ ਲਾਠੀ ਫੜ ਲਈ।[੧] ਗੁੱਸੇ ਹੋਇ ਹੋਇਕੇ ਬੋਲੀ ਮਸੰਦ ਇਕੱਠੇ ਹੋਏ ਹੋਏ ਹੈਂ। ਅੱਧੇ ਅੱਧੇ ਨਾਉਂ ਸਿੰਘਾਂ ਦੇ ਸੱਦੇ ਫਲਾਣਾ ਮਸੰਦ ਫਲਾਣਾ ਮਸੰਦ। ਹੋਰ ਜੋ ਮੂੰਹ ਮੈ ਆਈ ਸੋ ਕਹੀ ਗਈ। ਕਹਾ ਮੈਂ ਨਹੀਂ ਦਿੰਦੀ ਨੀਰਾ। ਸਿੰਘਾਂ ਨੇ ਕਹਿਆ ਜੀ ਸਾਡਾ ਛਕਿਆ ਕਿਸ ਕੰਮ ਹੈ ਜੇ ਘੋੜੇ ਭੁੱਖੇ ਰਹੇ। ਗੁਰੂ ਜੀ ਬਚਨ ਕੀਤਾ ਪਾਓ ਕਾਠੀਆਂ। ਅਸਵਾਰ ਹੋਇਕੇ ਝਟਾ ਝਟ ਹੱਲੇ ਨਾਲ ਚੱਲੇ।

## ਆਪ ਪਰਮੇਸਰ ਆਏ ਹੈਂ

ਮੌੜੀਂ ਆਇ ਗਏ (ਹਲਕਿਆਂ ਵਾਲੀ ਵੀ ਏਸਦਾ ਨਾਉਂ ਹੈ, ਏਥੇ ਭੂਪ ਸਿੰਘ ਦਰਜੀ ਸਿੰਘ ਸੀ। ਏਸਨੇ ਸਾਰੀ ਜ਼ਮੀਨ ਗੁਰਦਵਾਰੇ ਨੂੰ ਅਰਦਾਸ ਕਰਵਾ ਦਿੱਤੀ ਸੀ) ਸਿੰਘ ਨੇ ਬੜੇ ਪ੍ਰੇਮ ਸੇ ਸੇਵਾ ਟਹਿਲ ਕੀਤੀ। ਸਿੰਘ ਕਹੇ ਧੰਨ ਭਾਗ ਸਾਡੇ ਜੋ ਪ੍ਰਮੇਸਰ ਗੁਰੂ ਨਾਨਕ ਜੀ ਆਪ ਸਾਡੇ ਆਏ ਹੈਂ। ਸਿੰਘ ਬੀਮਾਰ ਸੀ ਉਸੀ ਵਕਤ ਰਾਜੀ ਹੋਇਆ ਫਿਰੇ ਮਾਨੋਂ ਬੀਮਾਰ ਨਹੀਂ ਹੋਇਆ। ਲੋਕ ਭੀ ਹੈਰਾਨ ਰਹੇ ਦੇਖਕੇ ਸਿੰਘ ਕੋ।

ਸਿੰਘਾਂ ਨੇ ਕਹਾ ਜੀ ਨੌਂਵੇਂ ਪਾਤਸ਼ਾਹ ਜੀ ਭੀ ਏਥੋ (ਮਈਸਰਖਾਨਾ) ਦੀ ਲੰਘੇ ਸੀ ਤਾਂ ਸਰਾਫ ਦੇ ਗਏ ਸੀ। ਖਾਨੇ ਜੱਟ ਪਿੰਡ ਬੱਧਾ। ਕੁੰਡ ਮੈ ਜਲ ਪਾਇਕੇ ਰੱਖਦਾ ਸੀ। ਨੌਂਵੇਂ ਗੁਰੂ ਜੀ ਪੁਛਿਆ ਜਲ ਹੈ? ਮੁਕਰ ਗਿਆ ਕਿ ਨਹੀਂ ਹੈ। ਸਰਾਫ ਦਿੱਤਾ ਜਾ ਓਦੇ ਖਾਨਿਆਂ ਪਾਣੀਓਂ ਪਤਲਿਆ।

ਖਾਨੇ ਸੇ ਦੋ ਆਦਮੀ ਸਲਾਹ ਕਰਕੇ ਆਏ। ਅਰਜ਼ ਕਰੀ ਆਇਕੇ ਜੀ ਅਸੀਂ ਐਉਂ ਡਰਦੇ ਆਏ ਹਾਂ ਅਗੇ ਨੌਂਵੇਂ ਪਾਤਸ਼ਾਹ ਕੇ ਵਕਤ ਭੀ ਸਰਾਫਿਆ ਗਿਆ ਸੀ ਸਾਡਾ ਪਿੰਡ, ਕਿਧਰੇ ਹੁਣ ਵੀ ਨਾ ਸਰਾਫਿਆ ਜਾਏ। ਦੀਨਾਨਾਥ ਜੀ ਬਚਨ ਕੀਤਾ ਹੁਣ ਤਾਂ ਨਹੀਂ ਜਾਇ ਸਕਦੇ, ਓਥੇ ਰੱਖ ਲੈਂਦੇ ਤਾਂ ਰਹਿੰਦੇ। ਪਿੰਡ ਦਿਆਂ ਪਰ ਰਾਜੀ ਹੈਂ ਨਰਾਜ ਨਹੀਂ ਹੈਂ।

## ਅਤਰੀ ਫੇਰ ਆਈ

ਭੂਪ ਸਿੰਘ ਦੇ ਲੰਗਰ ਕੀਤਾ। ਰਾਤ ਰਹਿ ਕੇ ਸਵੇਰੇ ਆਸਾ ਦੀ ਵਾਰ ਦਾ ਭੋਗ ਪਾ ਕੇ ਮੰਡੀ ਮੈ ਗਏ ਤਾਂ ਖਾਨੇ ਵਾਲੀ ਆਈ। ਗੁਰੂ ਜੀ ਬਚਨ ਕੀਤਾ ਅਸੀਂ ਤਾਂ ਚੱਲਕੇ ਮਿਲਨ ਗਏ ਸੀ, ਤੂੰ ਸਾਡੇ ਨਾਲ ਐਸੀ ਕਰੀ। ਕਹਿਣੇ ਲਗੀ ਅਸਾਂ ਨੂੰ ਪੁੱਛੋ। ਮੱਸਾ ਸਿੰਘ ਤੋਂ ਤੁਸੀਂ

---

੧. ਪਿੰਡ ਬਾਜਾ ਰਿਆਸਤ ਫ਼ਰੀਦਕੋਟ।

ਕਹਿਕੇ ਅਰਜੀ ਪੁਵਾਈ ਹੈ। ਬਚਨ ਹੋਰ ਕਰੜੇ ਕਰੜੇ ਕਰਦੀ ਰਹੀ। ਦਾਨ ਸਿੰਘ ਭੀ ਬੋਲਿਆ। ਗੁਰੂ ਜੀ ਮਨੇ ਕੀਤਾ ਬੋਲਣੋਂ। ਕਹਾ ਕਿ ਏਹ ਨਹੀਂ ਹਟਦੀ ਹੈ ਬੋਲਣੋਂ, ਬਾਧੇ ਬੋਲਦੀ ਹੈ।

ਮੰਡੀ ਤੋਂ ਗਿੱਲੀਂ ਗਏ। ਦੋ ਸਿੰਘ ਲੈਕੇ ਆਈ ਖਾਨੇਵਾਲੀ। ਕਹੇ ਹੁਣ ਫੇਰ ਚੱਲੋ। ਬਚਨ ਹੋਯਾ ਉਥੇ ਤਾਂ ਤੈਥੋਂ ਨਾ ਸਰੀ, ਓਦੋਂ ਰੱਖਦੀ ਤਾਂ ਰਹਿੰਦੇ, ਹੁਣ ਕਹਿੰਦੀ ਹੈਂ। ਸਾਨੂੰ ਪਟਿਆਲੇ ਕੇ ਰਾਜ ਮੈ ਜਾਣ ਦਾ ਹੁਕਮ ਨਹੀਂ। ਅਸੀਂ ਤੇਰੇ ਮਿਲਨ ਨੂੰ ਗਏ, ਤੂੰ ਚੰਗੀ ਮਿਲੀ ਸਾਨੂੰ। ਰਾਤ ਕੋ ਫੇਰ ਆਈ। ਕਹਿਣ ਲੱਗੀ ਤੁਸੀਂ ਚੱਲੋ ਤਾਂ ਚੰਗੀ ਬਾਤ ਹੈ। ਬਚਨ ਹੋਇਆ ਤੂੰ ਓਥੇ ਨਾ ਸਾਂਭੇ ਹੁਣ ਨਹੀਂ ਜਾਂਦੇ।

ਦਰਸ਼ਨ ਦੇਂਦੇ ਚਰਨ ਪੌਂਦੇ ਨਿਹਾਲ ਕਰਦੇ ਚਲੇ ਆਏ ਰਾਮਦਾਸ ਪੁਰੇ ਸਾਹਿਬ। ਬੜੀ ਖੁਸ਼ੀ ਹੋਈ।

## ਮਲਕਾ ਚੜ੍ਹੀ

ਸਤਵੰਜੇ ਕੇ ਮਾਘ ਕੀ ਦੂਜ ਸੁਦੀ ਕੋ ਸਭ ਜਗਾ ਖਬਰਾਂ ਮਲਕਾ ਕੇ ਮਰਨ ਕੀਆਂ ਹੋਈਆਂ।[੧] ਜਿਸ ਵਕਤ ਮਲਕਾ ਚੜੀ ਸੀ ਉਸ ਦਿਨ ਰਾਜ ਕਲਾ ਖਾਲਸੇ ਮੈ ਪਾਈ ਹੈ। ਤੇਰਾਂ ਸਦੀ ਮੁਕਾਇਕੇ ਗੁਰ ਫਤੇ ਬੁਲਾਈ। ਸੋ ਤੇਰਾਂ ਸਦੀ ਭੀ ਉਸ ਦਿਨ ਥੀਂ ਮੁਕੀ। ਚੌਦਾਂ ਸਦੀ ਲਗੀ ਹੈ। ਅਬ ਦਿਨੋ ਦਿਨ ਤੇਜ ਖ਼ਾਲਸੇ ਮੈ ਪ੍ਰਗਾਸ ਹੋਵੇਗਾ। ਮਲੇਛਾਂ ਕਾ ਨਾਸ ਹੋਵੇਗਾ। ਜੋ ਨਾਮ ਜਪੇਗਾ ਸੋ ਧਰਤੀ ਪਰ ਰਹੇਗਾ। ਹੋਰ ਗਾਕੜਾ ਸਾਰਾ ਝੜ ਜਾਏਗਾ।

## ਕੁੜਮ ਕਬੀਲਾ ਤੋੜੀਦਾ

ਏਕ ਸਿੰਘ ਨੇ ਅਰਜ ਕੀਤੀ ਜੀ ਮੇਰੇ ਸੰਬੰਧੀਆਂ ਦੇ ਬਿਆਹ ਹੈ। ਮੈਂ ਜਾਮਾ ਕਿ ਨਾ ਜਾਮਾ। ਬਚਨ ਕੀਤਾ ਧੁਆਡੀ ਨਹੀਂ ਕਿਸੇ ਨਾਲ ਬਣਦੀ। ਨਾਲੇ ਤੁਸੀਂ ਪੜਦੇ ਹੁੰਦੇ ਹੋ ਸਤਿਗੁਰ ਮੇਰਾ ਲੋੜੀਦਾ। ਸਭ ਕੁੜਮ ਕਬੀਲਾ ਤੋੜੀਦਾ।

## ਤਿੰਨ ਜ਼ਰੂਰੀ ਗੱਲਾਂ

ਪੱਚੀ ਅਖੰਡ ਭੋਗ ਪਏ। ਗੁਰੂ ਜੀ ਬਚਨ ਕੀਤਾ ਕਿ ਸਤਿਗੁਰਾਂ ਦਾ ਇਹ ਹੁਕਮ ਹੈ ਪਾਠੀਆਂ ਨੂੰ ਕਿ ਬਾਧੂ ਗਲ ਨਾ ਕਰੇ ਕੋਈ। ਜਾਂ ਪਾਠ ਕਰੇ ਜਾਂ ਭਜਨ ਕਰੇ। ਸ਼ੁਧ ਪਾਠ ਕਰਨੇ ਕਾ ਹੁਕਮ ਹੈ। ਬਾਣੀ ਕੰਠ ਕਰਨੀ, ਬਿੱਦਿਆ ਪੜਨੀ ਜਾ ਭਜਨ ਕਰਨਾ। ਬਚਨ ਕੀਤਾ ਜਿਸ ਦੇ ਕੋਲ ਤਿੰਨੇ ਨਾ ਹੋਵਣ ਨਾ ਟੈਹਲਾ ਕੀਤਾ ਓਸਦਾ ਕੀ ਹਾਲ ਹੋਊਗਾ।

## ਦੋ ਦੀ ਥਾਂ ਤਿੰਨ

ਏਕ ਸਿੰਘ ਟਹਿਲਾ ਛਡਕੇ ਕਿਤੇ ਚਲਿਆ ਗਿਆ। ਫੇਰ ਆਇਆ। ਗੁਰੂ ਮਹਾਰਾਜ

---

੧. ੧੯੦੧ ਈ.

ਜੀ ਬਚਨ ਕੀਤਾ ਹੁਣ ਕਿਉਂ ਆਇਆ ਹੈਂ। ਸੰਤੋਖ ਸਿੰਘ ਕੋ ਬੋਲਾ ਕੀਤਾ ਦੋ ਸੋਟੇ ਮਾਰੋ। ਤਿੰਨ ਮਾਰੇ ਹੌਲੇ ਹੌਲੇ। ਬਚਨ ਹੋਇਆ ਬਥੇਰੀਆਂ ਪੂਰੀਆਂ ਪਾਮੋਂਗੇ। ਬਚਨ ਕੀਤਾ ਸੇਵਾ ਸਿੰਘ ਨੂੰ ਕਹਿੰਦੇ ਤਾਂ ਓਹ ਤਕੜੀਆਂ ਮਾਰਦਾ। ਮਾੜੇ ਕਰਮ ਕਰਨ ਵਾਲਿਆਂ ਕੋ ਐਸਾ ਮਾਰਦੇ ਹੈਂ ਮਾਨੋਂ ਜੁਰਮ ਕਰਮ ਕਟ ਦਿੰਦੇ ਹੈਂ।

### ਤਲਾਸ਼ੀਆਂ

ਗੁਰੂ ਜੀ ਕੇ ਦੌਰੇ ਗਿਆਂ ਪਾਛੇ ਦਰ ਪਰ ਹੌਲਦਾਰ ਨੇ ਸਾਰੰਗੀ ਵਾਲੇ ਕੋ ਸੱਦਕੇ ਗੌਣ ਸੁਣਿਆ। ਸਿੰਘਾਂ ਨੇ ਕਿਹਾ ਕਿ ਦੁਨੀਆਂਦਾਰੀ ਦਾ ਗੀਤ ਨਾ ਗੌਣਾ ਚਾਹੀਏ। ਜਾਂ ਦਿਨ ਚੜ੍ਹਿਆ ਤਾਂ ਤੁਰਕ ਸਭ ਟੈਹਲੇ ਵਾਲੇ ਹਟੌਣੇ ਲਗਾ। ਤੁਰਕ ਕਹੇ ਅੱਜ ਤਾਂ ਸਾਨੂੰ ਸਾਰੰਗੀ ਬਜੌਣੀਂ ਬੰਦ ਕੀਤੀ ਹੈ ਕੱਲ ਕੋ ਗਾਰਦ ਉਠਾਇ ਦੇਣਗੇ। ਫਗਣ ਬਦੀ ਦਸਮੀ ਕੋ ਪਹਿਰ ਰਾਤ ਗਈ ਤੇ ਹੌਲਦਾਰ ਨੇ ਬੀਬੀ ਭਾਗੋ ਕੇ ਘਰ ਕੋ ਜੰਦਰਾ ਲਗਾਇਕੇ ਪੈਹਰਾ ਬਠਾਇ ਦੀਆ।[੧] ਦਿਨ ਚੜ੍ਹੇ ਤਲਾਸ਼ੀ ਲਈ। ਜਾਂ ਕੁਝ ਨਾ ਨਿਕਲਿਆ ਤਾ ਸਣੇਂ ਮੁਕਬਲ ਸ਼ਰਮਿੰਦੇ ਹੋਏ। ਪਿੰਡ ਮੇਂ ਭੀ ਤਲਾਸ਼ੀ ਲਈ ਦੋ ਘਰਾਂ ਕੀ। ਕੁਝ ਨਾ ਨਿਕਲਿਆ। ਝੱਖ ਮਾਰਕੇ ਚਲੇ ਆਏ।



੧. ੧੪ ਫ਼ਰਵਰੀ ੧੯੦੧ ਈਸਵੀ।

# ਸੱਦੋਵਾਲ ਦਾ ਹੋਲਾ

## (੧੯੫੭ ਬਿ., ਮਾਰਚ ੧੯੦੧ ਈ.)

### ਦੋ ਮਹੀਨੇ ਕੀ ਛੁੱਟੀ

ਜੀਉਣ ਭਿੰਡਰੀਏ ਬਾਬਾ ਮਿੱਤ ਸਿੰਘ ਨੇ ਚਿੱਠੀ ਭੇਜੀ ਜੀ ਹੋਲੇ ਪਰ ਦਰਸ਼ਨ ਦੇਣਾ। ਗੁਰੂ ਹਰੀ ਸਿੰਘ ਜੀ ਨਰੈਣ ਸਿੰਘ ਦਾਨ ਸਿੰਘ ਕੋ ਬਚਨ ਕੀਤਾ ਸਰਕਾਰ ਨੂੰ ਕਹੋ ਕਿ ਮਹੀਨੇ ਕੀ ਛੁੱਟੀ ਥੋੜੀ ਹੈ, ਹੋਰ ਮਹੀਨੇ ਕੀ ਮਿਲੇ। ਜਾਇ ਅਰਜੀ ਦਿਤੀ। ਅੰਦਰ ਸੱਦ ਲਿਆ। ਫਰੰਗੀ ਪੁੱਛਨ ਲੱਗਾ ਤੁਮਾਰਾ ਤੇ ਸਿੰਘ ਸਭੀਆਂ ਕਾ ਅਤੇ ਪੁਜਾਰੀਆਂ ਕਾ ਇਤਫਾਕ ਹੈ ਕਿ ਨਹੀਂ। ਬਾਬੇ ਜੀ ਕਹਾ ਜੀ ਗੁਰੂ ਇਸ਼ਟ ਤਾਂ ਸਾਡਾ ਇਕੋ ਹੈ ਪਰ ਖਾਨ ਪਾਨ ਸਾਡਾ ਜੁਦਾ ਜੁਦਾ ਹੈ ਕਿਉਂਕਿ ਓਹ ਮਾਸ ਸ਼ਰਾਬ ਖਾਇ ਲੈਂਦੇ ਹੈਂ। ਫਰੰਗੀ ਨੇ ਕਹਾ ਕਿ ਗਊ ਕਾ ਖਾਇ ਲੈਂਦੇ ਹੈਂ? ਸਿਰਸ਼ਤੇਦਾਰ[1] ਨੇ ਕੋਲੋਂ ਕਹਾ ਜੀ ਬੱਕਰੇ ਛੱਕਰੇ ਕਾ ਖਾਤੇ ਹੈਂ। ਨਰੈਣ ਸਿੰਘ ਕਹਿਆ ਸਾਡੇ ਵਾਸਤੇ ਗਊ ਕਾ ਬੱਕਰੇ ਕਾ ਤਿੱਤਰ ਬਟੇਰੇ ਕਾ ਸਭਕਾ ਇਕੋ ਜੇਹਾ ਹੈ, ਸੂਰ ਕਾ ਭੀ। ਇਸ ਕਰਕੇ ਸਾਡਾ ਓਨਾਂ ਦਾ ਮੇਲ ਨਹੀਂ ਹੈ। ਏਕ ਹੋਰ ਮਹੀਨੇ ਕੀ ਛੁੱਟੀ ਮਨਜੂਰ ਹੋਈ।

### ਹੋਲਾ ਸੱਦੋਵਾਲ ਦਾ

ਮਹੀਨੇ ਦੋ ਕੀ ਛੁੱਟੀ ਚੱਲੇ ਹੋਲੇ ਪਰ। ਆਸੇ ਪਾਸੇ ਤੇ ਸੰਗਤ ਆਇ ਇਕੱਠੀ ਹੋਈ ਗੁਰੂ ਜੀ ਕੇ ਪ੍ਰਤਾਪ ਸੇ ।

ਸੱਦੋਵਾਲ ਗਏ। ਹੋਲਾ ਸੌਣ ਸਿੰਘ ਤੇ ਮਿੱਤ ਸਿੰਘ ਸੱਦੋਵਾਲੀਏ ਨੇ ਕਰਵਾਇਆ। ਅਗੇ ਸੇ ਸੰਗਤ ਲੈਣ ਆਈ। ਦੀਵਾਨ ਲਗਾ ਹੋਇਆ ਸੀ। ਬਿੱਚ ਪੂਰਨਮਾ .ਕੇ ਚੰਦ੍ਰਮਾ ਕੀ ਤਰਾਂ ਦਰਸ ਦੀਦਾਰ ਦੇਣੇਂ ਲਗੇ ਗੁਰੂ ਜੀ।

ਹੋਲਾ ਹੋਇਆ। ਭੋਗ ਤੋਂ ਮਗਰੋਂ ਬਚਨ ਹੋਇਆ ਲਿਆਓ ਲੜਕੀ ਨੂੰ। ਕੁੜੀ ਦੀ ਮਾਂ ਨੇ ਕਹਿਆ ਮੁੰਡਾ ਡੁੱਡਾ ਹੈ[2] ਪਾਲਾ ਸਿੰਘ ਕਿਆਮਪੁਰੀਏ ਦੀ ਲੜਕੀ ਸੀ। ਕੁੜੀ ਭਰਾ ਨਾਲ ਤੋਰ ਦਿਤੀ। ਕਹਿਣ ਲਗੀ ਜੀ ਅਨੰਦ ਮੈਂ ਆਪਣੇ ਘਰ ਪੜਾਵਾਂਗੀ, ਕੁੜੀ ਢੂੰਢੀ ਤੇ ਨਾ ਲੱਭੀ। ਸਿੰਘ ਨੇ ਕਹਿਆ ਜੇ ਤੂੰ ਕੁੜੀ ਨਾ ਦੇਵੇਂਗੀ ਤਾਂ ਮਾਰੀ ਜਾਏਂਗੀ। ਬਚਨ ਹੋਇਆ ਨਾ

੧. ਦਫ਼ਤਰ ਦਾ ਮੁਖੀਆ।

੨. ਲੰਙਾ।

ਏਹ ਸੰਗਤ ਮੈ ਬੜੇ ਤੇ ਨਾ ਏਸਦੋ ਕੋਈ ਜਾਓ । ਏਹ ਹੁਕਮ ਸੁਣਕੇ ਮਾਂ ਝੱਟ ਕੁੜੀ ਲੈ ਆਈ। ਲੜਕਾ ਬੁੱਢਾ ਸਿੰਘ ਖਾਨਪੁਰੀਏ ਦਾ ਸੀ ਕਿਰਪਾਲ ਸਿੰਘ ਜਿਸਦੀਆਂ ਲੱਤਾਂ ਡੁੱਡੀਆਂ ਸਨ। ਗੁਰੂ ਜੀ ਕੇ ਪ੍ਰਤਾਪ ਸੇ ਉਸੀ ਕਾ ਅਨੰਦ ਪੜਾਇਆ।[1]

ਸੱਦੋਵਾਲ ਤੋਂ ਬੁੱਢਾ ਸਿੰਘ ਵਾਲੇ ਖਾਨਪੁਰ ਚਰਨ ਪਾਣ ਗਏ ਅਤੇ ਲੰਗਰ ਕੀਤਾ। ਏਥੋਂ ੭੧ ਚੱਕ, ਓਥੋਂ ਅਗੇ ਰੁੜਕੇ ਗਏ। ਓਥੋਂ ਚਲਕੇ ੬੬ ਚੱਕ ਆ ਚਰਨ ਪਾ ਕੇ ਫੇਰ ਮੱਲੂਵਾਲ ਆਏ।

## ਸਿੰਘ ਸਭੀਏ

ਮੱਲੂਵਾਲ ਮੈ ਦੀਵਾਨ ਕੇ ਬੀਚ ਸਿੰਘ ਸਭੀਏ ਆਇ ਬੈਠੇ। ਉਸੀ ਪਾਸੇ ਰਾਗੀ ਬਿਠਾਏ। ਸਿੰਘਾਂ ਨੇ ਕਹਿਆ ਤੁਸੀਂ ਐਧਰ ਆਇ ਬੈਠੋ। ਉਠਕੇ ਬੈਠੇ ਤਾਂ ਨਾ, ਮਰੋੜੇ ਸੇ ਭਰੇ ਹੋਏ ਚਲੇ ਗਏ। ਪ੍ਰਸਾਦ ਭੀ ਕਿਸੇ ਛਕਿਆ ਕਿਸੈ ਨਾ ਛਕਿਆ। ਜੋ ਮਾਨੀ ਲੋਕ ਹੈਂ ਬਾਹਰ ਜਾਇ ਬੈਠੇ।[2] ਘਰ ਵਾਲੇ ਨੇ ਜਾਇ ਕਹਿਆ ਜੀ ਰਸਤ ਲਵੋ। ਲੈ ਕੇ ਛਕੀ ਆਪ ਬਨਾਇਕੇ।

## ਪਾਖੰਡੀ

ਅਗਲੇ ਦਿਨ ਦਿਆਲ ਸਿੰਘ ਵਾਲੇ ਆਏ ਤਾਂ ਇਕ ਮੁਸਲਮਾਨ ਚੋਰ ਨੰਗੇ ਸਿਰ ਦਿਨੇ ਹੀ ਅਨਦਾਹੜੀਆ ਮੁੰਡਾ ਆਇ ਵੜਿਆ। ਜਿਸ ਵੇਲੇ ਪੁੱਛਿਆ ਤੂੰ ਕਿਓਂ ਆਇਆ ਹੈਂ ਉਸਨੇ ਸੁਹੇਲ ਸਿੰਘ ਦਾ ਗਿੱਟਾ ਫੜਕੇ ਕਹਿਆ ਮੈਂ ਪਾਹੁਲ ਲੈਣੀ ਹੈ। ਸੁਹੇਲ ਸਿੰਘ ਨੇ ਦੋ ਸੋਟੇ ਮਾਰੇ, ਦੋ ਸੋਟੇ ਹਰਨਾਮ ਸਿੰਘ ਮਾਰੇ ਤਾਂ ਓਹ ਬੇਹੋਸ਼ ਜਿਹਾ ਹੋ ਕੇ ਪੈ ਗਿਆ ਤਾਂ ਘਸੀਟ ਕੇ ਡੇਰਿਓਂ ਬਾਹਰ ਕਰ ਦਿੱਤਾ। ਸਿੱਖਾਂ ਕਹਿਆ ਲਿਆਓ ਅੱਗ ਲਾਈਏ ਤਾਂ ਸੁਣਕੇ ਡਰਦਾ ਅੱਗ ਤੋਂ ਭੱਜ ਗਿਆ।

## ਦਰਸ਼ਨ ਦੌਰਾ

ਦਿਆਲ ਸਿੰਘ ਵਾਲੇ ਤੋਂ ਲਾਇਲਪੁਰ ਆਏ। ਬਜਾਰ ਕੇ ਬੀਚ ਸੇ ਸਿਰ ਤੋੜ ਘੋੜੀ ਛੱਡੀ ਕੁੱਲੀ। ਮਗਰ ਖਾਲਸਾ ਨਾਲ ਹੀ। ਲੋਕੀਂ ਕਹਿਣ ਕਿਸ ਜਗਾ ਕਾ ਰਾਜਾ ਹੈ? ਸਿੰਘਾਂ ਸੇ ਪੁੱਛਿਆ। ਸਿੰਘਾਂ ਕਹਿਆ ਸਤਿਗੁਰੂ ਰਾਮ ਸਿੰਘ ਜੀ ਕੇ ਭਾਈ ਹੈਂ ਗੁਰੂ ਹਰੀ ਸਿੰਘ ਜੀ। ਲੋਕ ਪ੍ਰਸੰਨ ਹੋਏ ਕਿ ਸਾਨੂੰ ਅਚਨਚੇਤ ਦਰਸ਼ਨ ਗੁਰੂ ਕਾ ਹੋਇਆ ਹੈ।

ਲਾਇਲਪੁਰ ਦੇ ਵਿਚ ਦੀ ਬੱਲੀਂ ਈਸਰ ਸਿੰਘ ਦੇ ਘਰ ਗਏ। ਉਥੇ ਇਕ ਅਨੰਦ ਭਗਵਾਨ ਸਿੰਘ ਸੱਦੋਵਾਲ ਵਾਲੇ ਦਾ ਅਤੇ ਦੂਜਾ ਲੱਖਾ ਸਿੰਘ ਟਪਿਆਲੇ ਵਾਲੇ ਦਾ ਹੋਇਆ।

---

੧. ਪਿਛਲੇ ਸਾਲ (੧੯੦੦ ਈ.) ਦੌਰੇ ਕਰਦਿਆਂ ਜਦੋਂ ਸਤਿਗੁਰੂ ਹਰੀ ਸਿੰਘ ਜੀ ਕੋਠੇ (ਗੁਰੂ ਕੇ) ਆਏ ਸਨ ਤਾਂ ਪਾਲਾ ਸਿੰਘ ਨੇ ਆਪਣੀ ਲੜਕੀ ਸਤਿਗੁਰਾਂ ਨੂੰ ਸੌਂਪ ਦਿੱਤੀ ਸੀ। ਖੇਮੋਂ ਪਹੁੰਚ ਸਤਿਗੁਰੂ ਜੀ ਬਚਨ ਕੀਤਾ ਸੀ ਕੁੜੀ ਸਾਡੀ ਰਹੀ ਹੁਣ ਲੈ ਜਾ। ਉਸ ਲੜਕੀ ਦਾ ਅਨੰਦ ਕੀਤਾ।

੨. ਹੰਕਾਰੀ ਲੋਕ।

ਦੋ ਅਨੰਦ ਪੜ੍ਹੇ। ਲੋਕ ਰੀਤੀ ਦੇਖਣ ਆਏ। ਹਮਨ ਕੀਤਾ ਅੰਮ੍ਰਿਤ ਛਕਾਇਆ, ਫੇਰ ਚਾਰ ਲਾਵਾਂ ਪੜੀਆਂ। ਭਗਤ ਸਿੰਘ ਨੇ ਕਹਾ ਕਿ ਜੀ ਚੰਚਲ ਸਿੰਘ ਵਾਲੇ ਚੱਲੋ। ਬਚਨ ਹੋਇਆ ਸੱਠ ਰੁਪਈਏ ਦੇਵੋ ਤਾਂ ਚਲਦੇ ਹਾਂ। ਫੇਰ ਪੰਜਾਹ ਕਹੇ। ਖਿਆਲੇ ਹੁੰਦੇ ਹੋਏ ਚੰਚਲ ਸਿੰਘ ਵਾਲੇ ਆਏ। ਭਗਤ ਸਿੰਘ ਪਾਂਚ ਰਾਗੀਆਂ ਕੋ ਲਿਆਇਆ। ਪ੍ਰੇਮ ਸੇ ਸੇਵਾ ਕੀਤੀ। ਪੰਜਾਹ ਰੁਪਈਏ ਮੱਥਾ ਟੇਕਿਆ। ਖੁਸ਼ੀ ਸੇ ਬਚਨ ਮੰਨਿਆ ਹੈ। ਫੇਰ ਢੋਟੀਆਂ ਫੇਰ ਮਸੂਰੀ ਈਸ਼ਰ ਸਿੰਘ ਪਾਸ ਫੇਰ ਧਾਂਦਰੇ ਜੀਉਣ ਸਿੰਘ ਪਾਸ ਫੇਰ ਭੂਪਾਲ ਵਾਲਾ ਅਤੇ ਗਿੱਲੀਂ, ਫੇਰ ਮਹਿੰਮਦ ਵਾਲੀ ਫਿਰ ਸਰਾਲੀ। ਏਥੋਂ ਰੱਤਾ ਚੋਆ ਫਿਰ ਮਾਨਾਂਵਾਲਾ।

ਗੋਬਿੰਦ ਗੜ੍ਹ ਆਏ, ਨਹਿਰ ਪਰ ਪ੍ਰਸਾਦਾ ਕੀਤਾ। ਦੀਵਾਨ ਧਰਮਸਾਲਾ ਲਗਾ। ਬਿਚੇ ਸਿੰਘ ਬਿਚੇ ਮਜ਼ਬੀ ਇਕੋ ਰੂਪ ਹੋਏ ਹੋਏ ਹੈਂ। ਮੱਥਾ ਟੇਕਣ ਤੇ ਚਰਨੀਂ ਹੱਥ ਲਾਵਣ। ਘਰ ਘਰ ਮੈ ਉਪਮਾ ਕਰਨੇ ਲਗੇ ਧੰਨ ਗੁਰੂ ਹੈ ਜਿਸਕੇ ਦਰਸ਼ਨ ਸੇ ਸ਼ਾਂਤ ਔਂਦੀ ਹੈ। ਦੋ ਅਨੰਦ ਪੜ੍ਹੇ। ਦੇਖਕੇ ਮਰਯਾਦਾ ਮਜ਼ਬੀ ਬੜੇ ਪਰਸੰਨ ਹੋਏ। ਅਰੋੜੇ ਸਿੰਘ ਥੇ ਲੜਕੀ ਲੜਕੇ ਵਾਲੇ।[੧] ਅਗਲੇ ਦਿਨ ਸਭ ਸਿੰਘਾਂ ਨੇ ਬਸਤਰ ਧੋਤੇ ਕਿਉਂਕਿ ਮਜ਼ਬੀਆਂ ਦਾ ਪਿੰਡ ਸੀ।

ਫੇਰ ਮਾਣੀਆਂ ਵਾਲਾ, ਬਾਲੀ ਕੇ, ਨਿਹਾਲ ਸਿੰਘ, ਸੇਰੋਕਾ ਵਲਗਣ, ਫੇਰ ਸ਼ੇਰ ਸਿੰਘ ਵਾਲਾ, ਫੇਰ ਸੰਤਾਂ ਵਾਲੀ ਸ੍ਰ. ਭਗਵਾਨ ਸਿੰਘ ਪਾਸ ਫੇਰ ਵਰਨ ਬਾਬਾ ਬਲਾਕਾ ਸਿੰਘ ਪਾਸ, ਫੇਰ ਹਰਚੰਦ ਪ੍ਰਤਾਪ ਸਿੰਘ ਫੇਰ ਉਰੰਦ ਮਹਾਂ ਸਿੰਘ ਪਾਸ ਫੇਰ ਗਾਦਾਂ ਵਾਲਾ ਜੀਉਣ ਸਿੰਘ, ਫਿਲੋਕੇ ਬਾਬਾ ਭਗਵਾਨ ਸਿੰਘ ਫੇਰ ਬੈਂਕਾ ਚੀਮਾ ਫੇਰ ਗੁਜਰਾਂਵਾਲੇ ਡੇਰਾ ਮਹਾਂ ਸਿੰਘ ਦੀ ਸਮਾਧ ਵਿਚ ਕੀਤਾ। ਫੇਰ ਹਿੰਦੂ ਚੱਕ ਏਥੇ ਦਿਆਲ ਸਿੰਘ ਸੀ।[੨] ਫੇਰ ਸੈਂਸਰਾਂ ਏਥੇ ਸ਼ੇਰ ਸਿੰਘ ਨੰਬਰਦਾਰ ਸੀ ਸ਼ੇਖੂਪੁਰੇ ਬੇਦਾਦ। ਫੇਰ ਕੁਠਾਲਾ ਫੇਰ ਕਯਾਮਪੁਰ ਫੇਰ ਸੋਖਮ, ਏਥੇ ਟੈਹਲ ਸਿੰਘ ਹੁੰਦਾ ਸੀ। ਫੇਰ ਸ਼ਾਹਦਰਾ ਮਤਾਬ ਸਿੰਘ ਪਾਸ, ਏਥੇ ਮਾਤਾ ਜੀਉਣ ਕੌਰ ਜੀ ਰਾਮਦਾਸ ਪੁਰੇ ਸੇ ਆ ਕੇ ਮਿਲੇ।

ਮਾਨਾਂਵਾਲੇ ਕੋ ਹਰਿਆਂ ਕਰਕੇ ਅਗੇ ਚੱਲੇ। ਕਈਆਂ ਨੇ ਭਜਨ ਲਏ। ਗੁਜਰਾਂਵਾਲੇ ਅਮਰ ਸਿੰਘ ਮਾਈ ਕੇਸਰੋ ਮਾਈ ਧਨ ਦੇਈ ਨੇ ਲੰਗਰ ਕੀਤਾ। ਡੇਰਾ ਗੁਰੂ ਜੀ ਦਾ ਮਹਾਂ ਸਿੰਘ ਕੀ ਸਮਾਧ ਵਿਚ ਲਗਾ ਸੀ। ਦੂਏ ਦਿਨ ਅਰਜ਼ ਕੀਤੀ ਜੀ ਇਕ ਦਿਨ ਹੋਰ ਰਹੋ। ਬਚਨ ਹੋਇਆ ਤੂੰ ਗਰੀਬ ਸਿਖ ਹੈਂ। ਕਹਾ ਜੀ ਪਦਾਰਥ ਮੋਇਆਂ ਪਾਛੇ ਵੀ ਛੱਡ ਜਾਣਾ ਹੈ, ਸੰਤ ਖਾਲਸੇ ਦੇ ਮੁਖ ਪਵੇਗਾ। ਕਿਸੇ ਕਿਸੇ ਨੇ ਭਜਨ ਭੀ ਲੀਆ।

---

੧. ਹਰਪੋਕਿਆਂ ਦੇ ਸੁੰਦਰ ਸਿੰਘ ਦਾ ਅਨੰਦ ਲੱਧਾ ਸਿੰਘ ਫਮਿਆਂ ਵਾਲੇ ਦੀ ਲੜਕੀ ਨਾਲ ਹੋਇਆ।

੨ ਉਘੇ ਲੇਖਕ ਤਰਨ ਸਿਘ ਵਹਿਮੀ ਦਾ ਦਾਦਾ।

## ਮੇਲਾ ਤਮਾਸ਼ਾ ਨਾ ਦੇਖੋ

ਏਮਨਾਬਾਦ ਮੇਂ ਵਸਾਖੀ ਦਾ ਮੇਲਾ ਦੇਖਣ ਵਾਲਿਆਂ ਕੇ ਨਾਲ ਜਾਣੇ ਕੋ ਸਾਹਿਬਜਾਦਿਅ· ਅਰਜ ਕੀਤੀ। ਬਚਨ ਹੋਇਆ ਚਲੇ ਜਾਵਣ ਪਰ ਪੈਰੀ ਤੁਰਕੇ ਜਾਵਣ। ਫੇਰ ਨਾ ਡੇਰੇ ਆਵਣ ਮੁੜਕੇ, ਰਾਮਦਾਸ ਪੁਰੇ ਨੂੰ ਚਲੇ ਜਾਵਣ। ਪਰਤਾਪ ਸਿੰਘ ਜੀ, ਨਿਹਾਲ ਸਿੰਘ ਜੀ ਨਾ ਗਏ। ਹੋਰ ਕਈ ਸਿੰਘ ਨਾ ਗਏ। ਜੇੜੇ ਗਏ ਸੇ ਉਨਾਂ ਨੂੰ ਸੌ ਮਾਲਾ ਭਜਨ ਕੀ ਲਾਈ ਕਿ ਚੁਰਾਸੀ ਕਾ ਕੋਈ ਮੇਲਾ ਤਮਾਸ਼ਾ ਨਾ ਦੇਖੋ ਨਾ ਸੁਣੋਂ। ਦੀਵਾਨ ਮੈ ਸ਼ਬਦ ਗ੍ਰੰਥ ਸਾਹਿਬ ਜੀ ਕੇ ਪੜ੍ਹੋ ਅਤੇ ਸੁਣੋਂ।

## ਅਤਰੀ ਨੂੰ ਬਚਨ

ਦਰਸ਼ਨ ਦੇਂਦੇ ਨਿਹਾਲ ਕਰਦੇ ਲਾਹੌਰ ਆਏ। ਬਾਬੇ ਦੇਵਾ ਸਿੰਘ ਕੇ ਭੋਗ ਤੇ ਭੀ ਜਾਣਾ ਸੀ।[੧] ਅਤਰੀ ਭੀ ਆਈ, ਉੱਚਾ ਨੀਵਾ ਬੋਲੇ। ਗੁਰੂ ਜੀ ਬਚਨ ਕੀਤਾ ਸਾਨੂੰ ਜੋਹੜੀ ਤੈਂ ਡਾਂਗ ਪਕੜੀ ਸੀ ਸੋ ਸਾਡੇ ਯਾਦ ਆਇ ਪੈਂਦੀ ਹੈ। ਹੋਰ ਕਈ ਬਚਨ ਹੋਏ, ਤੂੰ ਜਨਾਨਾ ਕੋਲ ਰੱਖੀਂ ਮਰਦਾਨਾ ਕੋਈ ਨਾ ਰੱਖ। ਕਹਿਣ ਲਗੀ ਮੈਂ ਖਰਚਾ ਕਿਥੋਂ ਖਾਵਾਂ। ਬਚਨ ਕੀਤਾ ਗੁਰੂੰ ਜੀ ਜਿਤਨਾ ਖ਼ਰਚ ਹੋਵੇਗਾ ਅਸੀਂ ਉਤਨਾਂ ਦੇਵਾਂਗੇ। ਤੂੰ ਆਦਮੀ ਨਾ ਰੱਖ ਜਨਾਨਿਆਂ ਨੂੰ ਰੱਖ ਸੇਵਾ ਪਰ ਜਿਤਨੇ ਮਰਜ਼ੀ ਹੈ ਉਤਨੇਂ।

## ਭਜਨ ਦੇਣ ਦਾ ਹੁਕਮ

ਬਾਬੇ ਦੇਵਾ ਸਿੰਘ ਬਾਲੀ ਮਹੰਤੀ ਦਾ ਬਚਨ ਸੰਤ ਸਿੰਘ ਕੋ ਕੀਤਾ ਕਿ ਤੂੰ ਭਜਨ ਦੱਸਿਆ ਕਰ। ਸਿੰਘਾਂ ਨੇ ਕਹਿਆ ਜੀ ਏਹ ਝਾਂਸੀ ਚਲਾ ਜਾਦਾ ਹੈ। ਪਿਛੇ ਭਗਤ ਸਿੰਘ ਕੋ ਭੀ ਚਾਹੀਏ ਭਜਨ ਦਾ ਹੁਕਮ। ਗੁਰੂ ਹਰੀ ਸਿੰਘ ਜੀ ਬਚਨ ਕੀਤਾ ਅਸੀਂ ਤਾਂ ਸੰਤ ਸਿੰਘ ਕੋ ਕਹਿੰਦੇ ਹ ਪਰ ਏਹ ਭੀ ਦੇਵੇ। ਭਜਨ ਦਾ ਹੁਕਮ ਦੋਹਾਂ ਭਾਈਆਂ ਨੂੰ ਹੋਇਆ। ਬਹੁਤਿਆਂ ਲੋਕਾਂ ਨੇ ਭਜਨ ਲੀਤਾ। ਭਾਈ ਧਿਆਨ ਸਿੰਘ (ਪੱਥਰਾਂ ਵਾਲੇ) ਨੇ ਲੰਗਰ ਕੀਤਾ। ਹਵਾ ਬਿਲਕੁਲ ਨਹੀਂ ਸੀ ਹਨੇਰੀ ਐਸੀ ਆਈ ਰੰਗ ਪੀਲਾ ਹੱਥ ਪਸਾਰਿਆ ਭੀ ਨਹੀਂ ਸੀ ਦਿਸਦਾ।

## ਤਬੇਲੇ ਨੂੰ ਅੱਗ

ਅੰਮ੍ਰਿਤਸਰ ਜੀ ਆਏ। ਧਰਮਸਾਲਾ ਮੈ ਦੀਵਾਨ ਲਗਾ। ਦਾਨ ਸਿੰਘ ਨੇ ਖਬਰ ਦਿਤੀ ਜੀ ਰਾਮਦਾਸ ਪੁਰੇ ਤਬੇਲੇ ਕੋ ਅਗਨੀ ਲੱਗੀ ਹੈ। ਪਰਲਾ ਤਬੇਲਾ ਸਭ ਜਲ ਗਿਆ ਹੈ। ਤੀਨ ਬੈਲ ਭੀ ਚੜ ਗਏ ਹੈਂ, ਅੰਦਰ ਬੱਧੇ ਹੋਏ ਸੇ। ਦਰਵੱਜੇ ਕੇ ਅਗੇ ਅਗਨੀ ਲੱਗੀ। ਸਿੰਘ ਨੇ ਹੋਲਾਂ ਭੁੰਨਕੇ ਵਲੇਟ ਕੇ ਪ੍ਰਛੱਤੀ ਪਰ ਰੱਖ ਦਿਤੀਆਂ ਆਪ ਲਾਂਭੇ ਹੋਇਆ। ਵਿਚੋਂ

---

੧. ਬਾਬਾ ਦੇਵਾ ਸਿੰਘ ਮਿਸਤਰੀ ਸੋਭਾ ਸਿੰਘ ਦਾ ਪੁੱਤਰ ਸੀ। ਇਸਨੇ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਤੋਂ ਲਾਹੌਰ ਇਲਾਕੇ ਵਿਚ ਨਾਮਧਾਰੀ ਪੰਥ ਦਾ ਪ੍ਰਚਾਰ ਕੀਤਾ ਅਤੇ ਸਿੰਘਾਂ ਦੀ ਸੇਵਾ ਕੀਤੀ। ਬਾਬਾ ਦੇਵਾ ਸਿੰਘ ਲਾਹੌਰ ਇਲਾਕੇ ਦੀਆਂ ਸੰਗਤਾਂ ਦਾ ਮੁਖੀ ਵੀ ਸੀ।

ਕੋਲਾ ਮਘਕੇ ਸਰਕੜੇ ਨੂੰ ਲਗਾ ਤੇ ਅਗ ਲੱਗ ਗਈ। ਬਚਨ ਹੋਇਆ ਅਸਬਾਬ ਦੀ ਤਾਂ ਕੋਈ ਨਹੀਂ ਹੈ ਹੋਰ ਹੋਇ ਜਾਏਗਾ, ਬੈਲਾਂ ਕੇ ਚੜ ਜਾਣ ਦੀ ਬਾਤ ਹੈ ਤ੍ਰਾਸ ਦੀ। ਬਚਨ ਹੋਇਆ ਕੋਈ ਨਹੀਂ ਹੁਕਮ ਨਾਲ ਹੀ ਹੋਈ ਹੈ। ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ। ਰਾਮਦਾਸਪੁਰੇ ਸਾਹਿਬ ਆਏ।

ਏਕ ਸਿੰਘ ਸੁਲਤਾਨ ਕੇ ਜਾ ਕਰ ਆਇਆ ਸੀ। ਗੁਰੂ ਜੀ ਨੇ ਉਸਨੂੰ ਗ੍ਰੰਥ ਸਾਹਿਬ ਜੀ ਕਾ ਭੋਗ ਤਨਖਾਹ ਲਾਈ।

ਬੀਮਾਰੀ ਕੀ ਖਬਰ ਚੁਫੇਰਿਓਂ ਔਂਦੀ ਹੈ। ਗੁਰੂ ਜੀ ਬਚਨ ਕੀਤਾ ਸਤਿਗੁਰੂ ਜੀ ਕਾ ਬਚਨ ਹੈ ਅੰਨ ਕਾਲ, ਮੌਤ ਕਾਲ ਖੰਡਾ ਕਾਲ ਤਿੰਨੋਂ ਅਕੱਠੇ ਹੀ ਹੋਵਣਗੇ। ਸੋ ਦੋ ਤਾਂ ਹੋਈਆਂ ਹਨ ਤੀਆ ਖੰਡਾ ਖੜਕਣਾ ਰਹਿੰਦਾ ਹੈ। ਸੋ ਏਸ ਕੀ ਭੀ ਤਿਆਰੀ ਹੋਈ ਹੋਈ ਸੁਣੀਂਦੀ ਹੈ।

## ਅਰਦਾਸ

ਜਿਸ ਦਿਨ ਦੌਰੇ ਸੇ ਆਏ ਤਾਂ ਸੰਤੋਖ ਸਿੰਘ ਨੇ ਅਰਦਾਸਾ ਕੀਤਾ ਗੁਰੂ ਹਰੀ ਸਿੰਘ ਜੀ ਕਾ ਨਾਮ ਲੈ ਕੇ। ਗੁਰੂ ਜੀ ਕਹਿਆ ਅਜ ਤੈਨੂੰ ਕੁਛ ਨਹੀਂ ਕੈਂਹਦੇ ਹੈਂ ਫੇਰ ਨਾ ਮੈਨੂੰ ਗੁਰੂ ਕਹੀਂ, ਗੁਰੂ ਸਤਿਗੁਰੂ ਰਾਮ ਸਿੰਘ ਜੀ ਹੈਂ। ਉਨਾਂ ਨੂੰ ਗੁਰੂ ਕਹੋ। ਸਤਿਗੁਰੂ ਜੀ ਆਵਨਗੇ ਸ਼ਰਮਿੰਦੇ ਹੋਵੋਗੇ। ਜੇੜਾ ਫੇਰ ਮੈਨੂੰ ਗੁਰੂ ਕਹੇਗਾ ਮੈਂ ਕਾਮੜਾ ਫੇਰੂੰਗਾ। ਸੰਤੋਖ ਸਿੰਘ ਨੇ ਕਹਿਆ ਜੀ ਸਾਖੀ ਕਹਿੰਦੀ ਹੈ ਜਗ ਮੈ ਪ੍ਰਗਟੇ ਦੋਨੋ ਭਈਆ। ਮਹਾਂ ਪ੍ਰਗਾਸ ਪ੍ਰਗਾਸ ਹੈ ਤਹੀਆ। ਕਰਮ ਸਿੰਘ ਨੇ ਕਹਿਆ ਜੀ ਸਤਿਗੁਰੂ ਜੀ ਲਿਖਿਆ ਹੈ ਤੁਹਾਡਾ ਨਾਉਂ ਹਰਤਾ ਕਰਤਾ ਜਾਣੇ। ਸੋ ਜਾਣੇਗਾ ਜਿਸਨੂੰ ਜਣਾਵੋਗੇ। ਆਪਣੇ ਸਾਮਣੇ ਨਾ ਸੇ ਗੁਰੂ ਜੀ ਕਹਿਣ ਦਿੰਦੇ। ਰਾਗਾ ਸਿਘ ਰੋਜ਼ ਨਾਉਂ ਲੈਂਦਾ ਹੈ ਪਰ ਦਿਸ਼ਟ ਕੂਟ ਨਾਲ ਕਹਿਣਾ।

## ਰਾਮ ਚੌਣਾ

ਹਰਿਓਂ ਕਾ ਜੀਉਣ ਸਿੰਘ ਸੀ। ਉਸਕੇ ਏਕ ਗਊ ਸੀ। ਦੋ ਬਛੀਆਂ ਦੇਣ ਕਰਕੇ ਸਿੰਘ ਨੇ ਰਾਮ ਚੌਣਾ ਛੱਡ ਦਿਤਾ। ਕਈ ਸਾਲਾਂ ਵਿਖੇ ਕਈ ਹੋਇ ਗਈਆਂ। ਜੰਗਲ ਮੇਂ ਰਹਿਣਾ ਖੇਤ ਖਾਇ ਛਡਣੇਂ। ਲੋਕਾਂ ਨੇ ਸਲਾਹ ਕੀਤੀ ਸਾਡਾ ਉਜਾੜਾ ਹੁੰਦਾ ਹੈ ਏਨਾਂ ਨੂੰ ਰਾਮਦਾਸ ਪੁਰੇ ਸਾਹਿਬ ਪਹੁੰਚਾਓ। ਸਭ ਲੋਕ ਰਲਕੇ ਵਲਕੇ ਲੈ ਆਏ। ੪੪ ਸੀਆਂ ਡੇਰੇ ਮੈ ਬਾੜ ਦਿਤੀਆਂ ਪੋਹ ੧੯੫੭ ਮੇਂ। ਆਦਮੀ ਕੋ ਨੇੜੇ ਨਾ ਸੀ ਔਣ ਦਿੰਦੀਆਂ। ਮਿਰਗਾਂ ਵਾਂਗੂੰ ਛਾਲਾਂ ਮਾਰਨ ਅਰ ਮਾਰਨ ਨੂੰ ਤਿਆਰ। ਬੜੇ ਜਤਨ ਸੇ ਰੱਸੇ ਪਾਏ। ਸੱਟਾਂ ਕਈਆਂ ਸਿੰਘਾਂ ਕੇ ਲਗੀਆਂ। ਏਕ ਗਊ ਨੱਸ ਗਈ, ਸਿੰਘਾਂ ਜਾਇ ਫੜੀ। ਤੁਰੇ ਨਾ ਤਾਂ ਅਰਦਾਸਾ ਕੀਤਾ ਤਾਂ ਤੁਰੀ। ਭੋਗ ਪਾਇਆ ਕਿ ਗਊਆਂ ਦਿਲ ਧਰਨ। ਥੋੜੇ ਚਿਰ ਮੈ ਦਿਲ ਧਰ ਆਈਆਂ।

ਕੁਝ ਸਮੇਂ ਬਾਦ ਏਕ ਮਰਾਸੀ ਨੇ ਕਹਾ ਕਿ ਰਾਮ ਗਊਆਂ ਕਾ ਰੁਪਈਆ ਸਰਕਾਰ ਕੇ ਖਜਾਨੇ ਪਾਵੋ। ਅਵਾਰਾ ਮਾਲ ਜੋ ਹੁੰਦਾ ਹੈ ਸਰਕਾਰ ਕਾ ਹੁੰਦਾ ਹੈ। ਅਰਜ਼ੀ ਦਿੱਤੀ ਲੁਦਿਹਾਣੇ

ਫਰੰਗੀ ਭੀ ਕਹੇ ਕਿ ਸਰਕਾਰੇ ਪਵੇ ਰੁਪਯਾ। ਰਾਮ ਗਊਆਂ ਡੇਰੇ ਸੇ ਲੈ ਗਏ। ਦਾਨ ਸਿੰਘ ਨੇ ਅਰਜ਼ੀ ਦਿੱਤੀ ਕਿ ਗਊਆਂ ਗੁਰਦੁਆਰੇ ਕੀਆਂ ਹੈਂ, ਲਲਾਮ ਨਾ ਕੀਤੀਆਂ ਜਾਣ। ਅਰਜ਼ੀ ਖਾਰਜ ਕਰ ਦਿੱਤੀ। ਜੀਉਣ ਸਿੰਘ ਹਰਿਓਂਵਾਲੇ ਨੂੰ ਖਾਲਸੇ ਨੇ ਕਹਾ ਕਿ ਤੂੰ ਜਾਇਕੇ ਅਰਜ਼ੀ ਦੇ। ਜੀਉਣ ਸਿੰਘ ਨੇ ਅਰਜ਼ੀ ਜਲੰਧਰ ਕਮਿਸ਼ਨਰ ਕੋ ਦਿੱਤੀ ਕਿ ਮੇਰੇ ਪਾਸ ਗਊ ਥੀ, ਉਸਨੇ ਦੋ ਬੱਛੀਆਂ ਦਿੱਤੀਆਂ। ਛੇਆਂ ਪਿੰਡਾਂ ਕੇ ਬਚਾਲੇ ਰਹਿੰਦੀਆਂ ਸੀਆਂ। ਲੋਕਾਂ ਨੇ ਕਿਹਾ ਸਾਡੇ ਖੇਤ ਖਾਂਦੀਆਂ ਹੈਨ। ਕਹੋਂ ਤਾਂ ਗੁਰਦਵਾਰੇ ਦੇ ਆਵੀਏ। ਫਰੰਗੀ ਨੇ ਸਮਰਾਲੇ ਥਾਨੇਦਾਰ ਨੂੰ ਲਿਖਾ ਕਿ ਸਫੈਦਪੋਸ਼ਾਂ ਨੂੰ ਨੰਬਰਦਾਰਾਂ ਨੂੰ ਜੈਲਦਾਰਾਂ ਨੂੰ ਸ਼ਾਹੂਕਾਰਾਂ ਨੂੰ ਪੁੱਛੋ ਏਹ ਰਾਮ ਚੌਣਾ ਕਿਸਕਾ ਹੈ ਕਿਨ ਛੱਡਿਆ ਹੈ। ਥਾਨੇਂ ਕੇ ਸੱਠ ਪਿੰਡ ਹੈਂ । ਸਭਨਾਂ ਸੇ ਥਾਨੇਦਾਰ ਨੇ ਪੁੱਛਿਆ। ਸਭਨਾਂ ਨੇ ਕਹਾ ਕਿ ਜੀਉਣ ਸਿੰਘ ਕੀ ਏਕ ਗਊ ਸੀ। ਦੋ ਬੱਚੇ ਵਾਲੀ ਗੁਰਦਵਾਰੇ ਕਾ ਨਾਉਂ ਲੈ ਕੇ ਉਸਨੇ ਛੱਡ ਦਿੱਤੀ। ਉਨਾਂ ਦਾ ਬਾਧਾ ਹੋਇਆ ਕਿ ੪੪ ਹੋਇ ਗਈਆਂ। ਜਿਮੀਦਾਰਾਂ ਕਾ ਨੁਕਸਾਨ ਬਹੁਤ ਹੁੰਦਾ ਸੀ। ਪੁਛਕੇ ਜੀਉਣ ਸਿੰਘ ਨੂੰ ਤਾਂ ਗੁਰਦਵਾਰੇ ਦੇ ਆਏ ਹੈਂ ਗਊਆਂ। ਹਰ ਸਾਲ ਨਹਿਰ ਲਈ ਜਾਂਦੀ ਹੈ ਠੇਕੇ ਤੇ, ਉਥੇ ਖੁਲੀਆਂ ਖੇਡਦੀਆਂ ਹੈ। ਅਰ ਲੂਣ ਕੀ ਡਲੀ ਮਣ ਦੋ ਮਣ ਕੀ ਜਿਥੇ ਹੋਣ ਓਥੇ ਗੱਡੀ ਪਰ ਰੱਖਕੇ ਛਡ ਔਂਦੇ ਹੈਂ। ਫੇਰ ਗਊਆਂ ਗੁਰਦਵਾਰੇ ਆਈਆਂ।



# ਸ੍ਰੀ ਭੈਣੀ ਸਾਹਿਬ ਸਮੇਂ ਦੇ ਬ੍ਰਿਤਾਂਤ

**ਚੇਤਾ ਸਿੰਘ ਮਹਾਵੇ ਵਾਲਾ**

ਏਕ ਸਿੰਘ ਨੌਕਰ ਥਾ ਮਹਾਵੇ ਕਾ। ਜਾਂ ਸਤਿਗੁਰੂ ਰਾਮ ਸਿੰਘ ਜੀ ਪੰਜਾਬ ਮੇਂ ਥੇ ਤਾਂ ਮਹਾਵੇ ਜਾਇ ਉਤਰਦੇ ਹੁੰਦੇ ਸੇ। ਚੇਤਾ ਸਿੰਘ ਨੇ ਭਜਨ ਲਿਆ। ਕਹਿਣੇ ਲਗਾ ਜੀ ਮੇਰੀ ਮਾਈ ਏਸੇ ਮੰਤਰ ਕੀ ਲੋਰੀ ਦਿੰਦੀ ਹੁੰਦੀ ਸੀ। ਹੋਰ ਮੰਤਰ ਹੋਣਾ ਏਂ ਜੇਹੜਾ ਦੱਸਦੇ ਨਹੀਂ ਹੋ। ਸ੍ਰੀ ਸਤਿਗੁਰੂ ਜੀ ਬਚਨ ਕੀਤਾ ਕਲਜੁਗ ਮੈ ਗੁਪਤ ਮੰਤਰ ਫਲਦਾਇਕ ਹੁੰਦਾ ਹੈ, ਪ੍ਰਗਟ ਅਸਰ ਨਹੀਂ ਕਰਦਾ ਹੈ। ਬਚਨ ਕੀਤਾ ਮਾਸ ਸ਼ਰਾਬ ਨਹੀਂ ਛਕਣਾ।

ਜਾਂ ਸਤਿਗੁਰੂ ਜੀ ਰੰਗੂੰਨ ਮੈ ਗਏ ਉਸ ਤੋਂ ਪਹਿਲਾਂ ਪਾਂਚ ਬਰਸ ਚੇਤਾ ਸਿੰਘ ਨੌਕਰ ਹੋਇਕੇ ਅੰਡੇਮਾਨ ਚਲਾ ਗਿਆ ਸੀ। ਇਕ ਸਮੇਂ ਚੇਤਾ ਸਿੰਘ ਭੀ ਅੰਡੇਮਾਨ ਸੇ ਕੈਦੀ ਲੈ ਕੇ ਰੰਗੂੰਨ ਆਇਆ। ਉਸਨੇ ਸੁਨਿਆ ਜੋ ਗੁਰੂ ਕੂਕਿਆਂ ਕਾ ਸੀ ਉਸਕੋ ਫੜ ਲਿਆਏ ਹੈਂ। ਚੇਤਾ ਸਿੰਘ ਨੇ ਦਿਲ ਵਿਚ ਸਮਝਿਆ ਜੋ ਮੇਰਾ ਭੀ ਭਜਨ ਲਿਆ ਹੋਇਆ ਹੈ ਦਰਸਨ ਕਰਨਾ ਚਾਹੀਏ। ਫਰੰਗੀ ਸੇ ਚੇਤਾ ਸਿੰਘ ਨੇ ਪੁਛਿਆ ਸਾਡੀ ਵਲੈਤ ਕਾ ਸਤਿਗੁਰੂ ਰਾਮ ਸਿੰਘ ਆਇਆ ਹੋਇਆ ਹੈ ਉਸਕਾ ਦਰਸਨ ਕਰਨਾ ਹੈ। ਫਰੰਗੀ ਨੇ ਕਹਾ ਕੇ ਜਾਓ। ਚੇਤਾ ਸਿੰਘ ਜਾਇਕੇ ਪਹਿਰੇ ਕੋ ਕਹਾ ਕੇ ਦਰਸਨ ਕਰਨਾ ਹੈ। ਪਹਿਰੇ ਨੇ ਸਤਿਗੁਰੂ ਜੀ ਪਾਸ ਜਾਏ ਕਹਾ ਕੇ ਏਕ ਸਿੰਘ ਦਰਸਨ ਕੋ ਖੜਾ ਹੈ। ਪੁਛਿਆ ਕਿੱਥੋਂ ਕਾ ਹੈ? ਪਹਿਰੇ ਬਾਲੇ ਨੇ ਕਹਾ ਕੇ ਮਹਾਵੇ ਕਾ ਹੈ। ਬਚਨ ਹੋਇਆ ਆਇ ਜਾਣ ਦੇਵੋ। ਜਾਇਕੇ ਚਰਨਾਂ ਉਤੇ ਨਮਸਕਾਰ ਕੀਤੀ। ਸਿਆਣ ਕੇ ਸਤਿਗੁਰੂ ਜੀ ਬਚਨ ਕੀਤਾ ਤੁਸੀਂ ਕਿਥੇ ਆਇ ਗਏ ਹੋ। ਕਹਾ ਜੀ ਮੈਂ ਅੰਡੇਮਾਨ ਕੇ ਟਾਪੂ ਮੇਂ ਨੌਕਰ ਹਾਂ, ਅਸੀਂ ਕੈਦੀ ਦੇਣ ਲੈਣ ਆਏ ਹੈਂ। ਚੇਤਾ ਸਿੰਘ ਨੇ ਕਹਾ ਕੇ ਜੀ ਤੁਸੀਂ ਕੈਂਧੇ ਸੇ ਕਿ ਜੁਧ ਕੇ ਵੇਲੇ ਯਾਦ ਕਰਾਂਗੇ, ਹੁਣ ਕੀ ਭਾਣਾ ਬਰਤਾਇਕੇ ਏਥੇ ਆਇ ਬੈਠੇ ਹੋ। ਬਚਨ ਕੀਤਾ ਸਤਿਗੁਰੂ ਜੀ ਏਹ ਭਾਣਾ ਪ੍ਰਮੇਸਰ ਕਾ ਏਸੇ ਤਰਾਂ ਬਰਤਣਾ ਸੀ ਸੋ ਬਰਤਿਆ ਹੈ। ਆਪ ਹੀ ਏਹ ਖੇਡ ਬਰਤਾਈ ਹੈ। ਮੱਥਾ ਟੇਕ ਕੇ ਚਲਾ ਗਿਆ ਖੁਸ਼ੀਆਂ ਲੈ ਕੇ ਅੰਡੇਮਾਨ ਕੋ।

ਫੇਰ ਸੁਣਦਾ ਰਿਹਾ ਕਿ ਸਤਿਗੁਰੂ ਜੀ ਮਸਤਾਨੇ ਹੋਇ ਗਏ ਹੈਂ, ਚੁਪ ਕਰ ਗਏ ਹੈਂ ਕਿਸੇ ਨਾਲ ਨਹੀਂ ਬੋਲਦੇ ਹੈਂ। ਜੇ ਫ਼ਰੰਗੀ ਸਾਹਮਣੇ ਆਉਂਦਾ ਹੈ ਤਾਂ ਮਾਰਦੇ ਹੈਂ। ਹੋਰ ਟਾਪੂ ਮੇਂ

ਲੈ ਗਏ ਹੈਂ, ਏਸੇ ਤਰਾਂ ਕੇ ਬਚਨ ਸੁਣਦਾ ਰਿਹਾ। ਅਠਵੰਜੇ ਸਾਲ ਮੈ ਗੰਗਾ ਕਾ ਕੁੰਭ ਦੇਖਕੇ ਆਇਆ ਰਾਮਦਾਸ ਪੁਰੇ ਮੈ। ਗੁਰੂ ਹਰੀ ਸਿੰਘ ਜੀ ਕਾ ਦਰਸ਼ਨ ਕੀਤਾ। ਉਦਾਸੀ ਸਾਧ ਬਣਿਆ ਹੋਇਆ ਸੀ। ਲਿਖਾਰੀ ਕੋਲ ਉਸਨੇ ਸਾਰਾ ਹਾਲ ਬਿਆਨ ਕੀਤਾ, ਲਿਖਾਰੀ ਨੇ ਲਿਖ ਲਿਆ।[੧] ਕਹਿਨੇ ਲਗਾ ਐਸੀਆਂ ਐਸੀਆਂ ਖਵਰਾਂ ਸਾਨੂੰ ਆਉਂਦੀਆਂ ਰਹਿੰਦੀਆਂ ਸੀਆਂ।

## ਮਸਤਾਨ ਸਿੰਘ

ਮਸਤਾਨ ਸਿੰਘ (ਪਿੰਡ ਬਡਗੁੱਜਰ) ਸਤਿਗੁਰਾਂ (ਗੁਰੂ ਰਾਮ ਸਿੰਘ ਜੀ) ਕੇ ਵਕਤ ਆਇ ਭਜਨ ਲੀਤਾ। ਸਾਰੀ ਉਮਰ ਸੇਵਾ ਕੀਤੀ। ਸਤਿਗੁਰਾਂ ਬਚਨ ਕੀਤਾ ਸੁਲਤਾਨ ਹੈ। ਜਾਂ ਸਤਿਗੁਰੂ ਜੀ ਭੀ ਚਲੇ ਗਏ ਮਗਰੋਂ ਬੀਬੀ ਨੰਦਾਂ ਕੀ ਸੇਵਾ ਟਹਿਲ ਕਰਦਾ ਰਿਹਾ। ਭਾਵੇ ਮਾਰੇ ਭਾਵੇਂ ਗਾਲਾਂ ਕਢੇ ਚੁੱਪ ਕਰ ਰਹਿਣਾ। ਨੰਗੇ ਸੀਸ ਟੋਕਰਾ ਚੁਕਣਾ। ਗੋਹੇ ਕੂੜੇ ਕਾ ਭੀ ਕੰਮ ਕਰਦਾ ਸੀ। ਏਕ ਕਛਹਿਰਾ ਰੱਖਣਾ ਹੋਰ ਬਾਰਾਂ ਮਹੀਨੇਂ ਨਗਨ ਰਹਿਣਾ। ਸਿਆਲ ਕੋ ਏਕ ਕੰਬਲੀ ਉਤੇ ਰੱਖਣੀ। ਜੋੜਾ ਭੀ ਨਹੀਂ ਕਦੇ ਪਾਇਆ। ਚੋਪੜਿਆ ਪ੍ਰਸ਼ਾਦਾ ਭੀ ਨਹੀਂ ਛਕਿਆ। ਵਿਸ਼ਿਆਂ ਵਿਕਾਰਾਂ ਥੀਂ ਬਚਿਆ ਰਿਹਾ। ਸੋ ਚੜਿਆ ਤਾਂ ਸ਼ਹੀਦ ਲੈਣ ਆਏ। ਹੋਰ ਸਿੰਘਾਂ ਕੋ ਦਿਖਾਇਆ।

## ਬੀਬੀ ਨੰਦਾਂ

ਬੀਬੀ ਨੰਦਾਂ ਕਥਾ ਸੁਣਨ ਆਈ। ਕੋਲੋਂ ਸਿੰਘ ਨੇ ਕਹਿਆ ਜੀ ਬੀਬੀ ਦੋ ਸੁਖਮਣੀਆਂ ਬਾਣੀ ਪੰਜ ਗ੍ਰੰਥ ਰੋਜ਼ ਪੜਦੀ ਹੈ। ਬੀਬੀ ਕਹਿਣ ਲਗੀ ਕਿ ਮੈਨੂੰ ਤਾਂ ਭਰੋਸਾ ਹੈ ਸਤਿਗੁਰਾਂ ਉੱਤੇ। ਏਹ ਮੇਰੇ ਚਾਚੇ ਜੀ ਹੈਂ। ਮੇਰੀ ਖਬਰ ਤਾਂ ਓਹ ਆਪ ਰੱਖਦੇ ਹੈਂ। ਏਨਾਂ ਮੇਰਾ ਆਦਰ ਨਹੀਂ ਕੀਤਾ ਨਾ ਮੇਰਾ ਸਿਰ ਪਲੋਸਿਆ ਹੈ। ਮੈਨੂੰ ਅੱਜ ਤਕ ਕੁਝ ਨਹੀਂ ਦਿੱਤਾ। ਗੁਰੂ ਹਰੀ ਸਿੰਘ ਜੀ ਬਚਨ ਕੀਤਾ ਜੋ ਕੁਛ ਤੇਰੇ ਪਾਸ ਹੈ ਸੋ ਖਜਾਨੇ ਪਾਇ ਦੇ ਫੇਰ ਜੋ ਕੁਝ ਤੇਰੀ ਮਰਜੀ ਹੈ ਸੋ ਬਰਤ। ਬੀਬੀ ਨੇ ਕਹਾ ਕਿ ਮੇਰੇ ਕੋਲ ਤੇਰਾ ਦਿੱਤਾ ਹੋਇਆ ਨਹੀਂ। ਬਚਨ ਹੋਇਆ ਤੂੰ ਤਾਂ ਕਹਿੰਦੀ ਸੈਂ ਕੰਧਾਂ ਖੜੀਆਂ ਹੈਂ। ਉਨਾਂ ਕੰਧਾਂ ਵਿਚੋਂ ਹੀ ਛਕੀ ਜਾਂਦੇ ਹਾਂ। ਮੈਂ ਜਾਣਦਾ ਹਾਂ ਇਕ ਬੱਕਰੀ ਹੁੰਦੀ ਸੀ ਤੇਰੇ ਪਾਸ, ਹੁਣ ਗਊਆਂ ਭੈਸਾਂ ਰੱਖਦੀ ਹੈਂ। ਗੁੱਸੇ ਹੋਇਕੇ ਬੀਬੀ ਬੋਲੀ ਜਾਏ। ਗੁਰੂ ਜੀ ਬਚਨ ਕੀਤਾ ਤੂੰ ਸਾਨੂੰ ਬਾਧਾ ਘਾਟਾ ਬੋਲਿਆ ਸੀ, ਅਸੀਂ ਤੈਨੂੰ ਕੁਝ ਨਹੀਂ ਕਿਹਾ। ਓਧਰੋਂ ਪਹਿਰੇ ਕੀ ਕਰੜਾਈ ਏਧਰੋਂ ਤੂੰ ਨਾ ਟਿਕਣ ਦੇਵੇ। ਅਸੀਂ ਤਾਂ ਭੀ ਨਹੀਂ ਤੈਨੂੰ ਕੁਝ ਕਹਿਆ, ਖਿਮਾ ਰੱਖੀ। ਓਸ ਸਮੇਂ ਮੁਕਬਲਾਂ ਕਾ ਭੀ ਜ਼ੋਰ ਸੀ।

ਗੁਰੂ ਹਰੀ ਸਿੰਘ ਜੀ ਬੀਬੀ ਨੰਦਾਂ ਨੂੰ ਕਹਿਆ ਤੂੰ ਤਾਂ ਕੰਧਾਂ ਕਾਲੀਆਂ ਦਸਦੀ ਸੀ, ਸਤਿਗੁਰੂ ਜੀ ਕੇ ਪ੍ਰਤਾਪ ਸੇ ਦੇਗ ਚਲ ਰਹੀ ਹੈ। ਬੀਬੀ ਚਲੀ ਗਈ, ਉਸੀ ਰਾਤ ਬੀਮਾਰ

---

੧. ਸੰਤ ਸੰਤੋਖ ਸਿੰਘ।

ਹੋਈ। ਮਗਜ਼ ਸੇ ਕੀੜੇ ਉਤਰੇ। ਗੁਰੂ ਜੀ ਭੀ ਖਬਰ ਨੂੰ ਗਏ। ਬਚਨ ਹੋਇਆ ਰਾਜੀ ਹੋਇ ਜਾਏਂਗੀ। ਉਸੀ ਦਿਨ ਥੀਂ ਰਾਜੀ ਹੁੰਦੀ ਗਈ।

ਏਕ ਮੁਕਬਲ ਆਇਆ। ਉਸਨੇ ਸੱਚ ਕਹਿ ਦੀਆ ਜੀ ਮੈਂ ਤਾਂ ਮੁਕਬਲ ਹਾਂ ਪਰ ਏਥੇ ਤਾਂ ਨਾਮ ਜਪੀ ਦਾ ਹੈ। ਅੰਮ੍ਰਿਤਸਰ ਜੀ ਦੀ ਤਰਾਂ ਨਾਮ ਕੀ ਧੁਨ ਲਗੀ ਰਹੀ ਹੈ। ਏਹ ਘਰ ਰੱਬ ਕਾ ਹੈ।

ਮਾਈ ਫਤੇ ਕੌਰ ਕੋ ਤਪ ਚੜਿਆ ਕਾਂਬੇ ਦਾ। ਗੁਰੂ ਜੀ ਕਹਿਆ ਅਸ਼ਨਾਨ ਕਰਾਓ। ਸਿਰ ਵਿਚ ਜਲ ਪਾਇਆ ਤਪ ਹਟ ਗਿਆ।

## ਮੈਨੂੰ ਕੀ ਹੁਕਮ ਹੈ

ਜਿਸ ਸਿੰਘ ਥੀਂ ਤਬੇਲੇ ਕੋ ਅਗਨੀ ਲੱਗੀ ਸੀ ਉਸਨੇ ਕਹਿਆ ਜੀ ਮੈਨੂੰ ਕੀ ਹੁਕਮ ਹੈ (ਪੰਜਾਬ ਸਿੰਘ ਲੋਹਗੜੀਆ ਸੀ), ਮੇਰੇ ਤੇ ਬੜਾ ਪਾਪ ਹੋਇਆ ਹੈ। ਇਕ ਗਊ ਤਬੇਲੇ ਵਿਚੋਂ ਨਿਕਲਕੇ ਬਚ ਗਈ। ਤੀਨ ਬੈਲ ਮਰ ਗਏ ਇਕ ਬੈਲ ਬਚ ਗਿਆ। ਬਚਨ ਹੋਇਆ ਅਖੰਡ ਭੋਗ ਪਾਵੋ ਬੈਲਾਂ ਕੇ ਨਮਿਤ ਤੇ ਤੁਸੀਂ ਅੰਮ੍ਰਿਤ ਛਕ ਲਵੋ। ਸਿੰਘਾਂ ਨੇ ਕਹਿਆ ਜੀ ਤੁਸੀਂ ਬਚਨ ਕੀਤਾ ਸੀ ਕਿ ਉਧੇੜ ਕੇ ਬਾਲ ਲਵੋ, ਸੋ ਬਲ ਗਿਆ ਹੈ ਤਬੇਲਾ। ਦੌਰੇ ਤੇ ਜਾਣ ਲਗਿਆਂ ਮਹੰਤ ਗੁਰਦਿੱਤ ਸਿੰਘ ਨੇ ਅਰਜ਼ ਕਰੀ ਸੀ ਜੀ ਆਪ ਦੌਰੇ ਚੱਲੇ ਹੋ ਡੇਰੇ ਮੈ ਬਾਲਣ ਨਹੀਂ ਹੈ। ਗੁਰੂ ਜੀ ਹੁਕਮ ਦਿਤਾ ਨਵੇਂ ਤਬੇਲੇ ਕੀਆਂ ਕੜੀਆਂ ਲਾਹ ਕੇ ਬਾਲ਼ ਲੈਣੀਆਂ। ਬਚਨ ਨਾ ਮੰਨਿਆ ਤਬੇਲਾ ਸੜ ਗਿਆ।

ਏਕ ਦਿਨ ਗੁਰੂ ਜੀ ਬਚਨ ਕੀਤਾ ਤੁਸੀਂ ਤਬੇਲੇ ਉਸਾਰਦੇ ਹੋ ਅਸੀਂ ਕਹਿੰਦੇ ਹਾਂ ਬੇਚ ਦਿਓ। ਖਰਾਸ ਕੇ ਬੈਲ ਅਤੇ ਗੱਡਿਆਂ ਕੇ ਰੱਖ ਲਵੋ ਹੋਰ ਸਭ ਬੇਚ ਦਿਓ। ਪਹਿਲੇ ਘੋੜੇ ਬੇਚ ਦਿਓ। ਜੋ ਲੈਣ ਵਾਲਾ ਆਵੇ ਤਾਂ ਪਹਿਲੇ ਮੇਰੀ ਕੁੱਲੀ ਘੋੜੀ ਬੇਚ ਦਿਓ।

ਏਕ ਸਿੰਘ ਕੀ ਪਿੰਨੀ ਮੈ ਦਰਦ ਹੁੰਦੀ ਸੀ। ਸੌ ਟੋਕਰੀ ਕਾਰ ਕਢਣ ਦੀ ਮੰਨੀਂ ਤਾਂ ਦਰਦ ਰਾਜੀ ਹੋਈ।

ਏਕ ਸਿੰਘ ਕੀ ਦਾੜ ਦੁਖਦੀ ਸੀ। ਪੰਜ ਸੌ ਟੋਕਰੀ ਕਢਣੀਂ ਮਨਜੂਰ ਕੀਤੀ, ਰਾਜੀ ਹੋਇ ਗਿਆ।

## ਜ਼ਿਲੇ ਕੁਰਸੀ ਦਿੱਤੀ

ਗੁਰੂ ਜੀ ਲੁਦਿਹਾਣੇ ਗਏ। ਫ਼ਰੰਗੀ ਜ਼ਿਲਾ ਦੇਖਕੇ ਕਹਿਨੇ ਲਗਾ ਤੁਮ ਕਿਉਂ ਆਏ ਹੋ ? ਗੁਰੂ ਮਹਾਰਾਜ ਜੀ ਬਚਨ ਕੀਤਾ ਮੁਲਾਕਾਤ ਕੋ ਆਏ ਹੈਂ। ਆਦਰ ਕੀਤਾ ਕੁਰਸੀ ਦਿਤੀ। ਹੋਰ ਸਿੰਘਾਂ ਨੂੰ ਭੀ ਕਹੇ ਕਿ ਤੁਮ ਭੀ ਬੈਠੋ। ਸਿੰਘ ਹੇਠਾਂ ਬੈਠੇ। ਆਪੇ ਕਹਿਣ ਲਗਾ ਜੀ ਤੁਸੀਂ ਛੁੱਟੀ ਸੇ ਅਬ ਆਏ ਹੋ ਅਬ ਛੁੱਟੀ ਲੈਣ ਕਾ ਸਮਾਂ ਨਹੀਂ। ਬੀਮਾਰੀ ਪਈ ਹੋਈ ਹੈ! ਸਾਨੂੰ ਹੁਕਮ ਹੈ ਕਿ ਆਪੋ ਆਪਣੇ ਜ਼ਿਲਿਆਂ ਕੇ ਲੋਕ ਥਾਉਂ ਥਾਈਂ ਟਿਕੇ ਰਹੇਂ। ਕਿਧਰੇ ਨਾ ਕੋਈ ਜਾਏ।

## ਕਾਲ ਘੇਰ ਕੇ ਲੈ ਚੱਲਿਆ ਸੀ

ਰਤਨ ਸਿੰਘ ਗੁਰਦੇਈ ਦਾ ਪੁੱਤਰ ਸੀ, ਉਸਨੇ ਨੌਕਰੀ ਜਾਇ ਲਵਾਈ। ਗੁਰੂ ਜੀ ਬਚਨ ਕੀਤਾ ਸ਼ਹੀਦ ਲਿਆਵਣਗੇ। ਰੇਲ ਪਰ ਚੜ੍ਹਨਾ ਸੀ ਪਰ ਸ਼ਹੀਦਾਂ ਨੇ ਅਟਕਾਇ ਲੀਆ। ਸੁਹੇਲ ਸਿੰਘ ਭੇਜਿਆ ਲੈਣ ਕੋ। ਜਾਂ ਫਰੰਗੀ ਕੇ ਗਿਆ ਤਾਂ ਪੁੱਛਿਆ ਯੇ ਕੌਣ ਹੈ ? ਕਹਾ ਕਿ ਮੈਂ ਕੂਕਾ ਹਾਂ। ਰਤਨ ਸਿੰਘ ਨਾਮੇ ਜੋ ਕੂਕਾ ਹੈ ਮੈਂ ਤਿਸਕੋ ਲੈਣ ਆਇਆ ਹਾਂ। ਕਹਾ ਕਿ ਵੋਹ ਕੈਹਤਾ ਹੈ ਮੈਂ ਕੂਕਾ ਨਹੀਂ ਜਿਮੀਦਾਰ ਹਾਂ। ਸੁਹੇਲ ਸਿੰਘ ਨੇ ਕਹਾ ਕਿ ਜੀ ਉਸਕਾ ਜਨਮ ਭੀ ਕੂਕਿਆਂ ਦੇ ਘਰ ਦਾ ਹੈ। ਫਰੰਗੀ ਨੇ ਪੁਰਾਣਾ ਦਫਤਰ ਕੱਢਕੇ ਦੇਖ ਲਿਆ ਜੋ ਕੂਕਾ ਹੈ ਸੋ ਨੌਕਰ ਨਹੀਂ ਰੱਖਣਾ। ਫਰੰਗੀ ਨੇ ਕਹਾ ਕਿ ਲੇ ਜਾਓ ਕੂਕਾ ਭਰਤੀ ਕਰਨ ਕਾ ਹੁਕਮ ਨਹੀਂ ਹੈ। ਜਾਂ ਆਇਆ ਰਤਨ ਸਿੰਘ ਤਾਂ ਗੁਰੂ ਜੀ ਬਚਨ ਕੀਤਾ ਏਨੂੰ ਕਾਲ ਘੇਰ ਕੇ ਲੈ ਚਲਿਆ ਸੀ। ਕਾਲ ਕੇ ਮੂੰਹ ਵਿਚੋਂ ਕੱਢਕੇ ਆਂਦਾ ਹੈ।

## ਅਗਨੀ ਬੁਝ ਗਈ

ਗੁਰੂ ਹਰੀ ਸਿੰਘ ਜੀ ਬਚਨ ਕੀਤਾ ਨੰਦਾਂ, ਸੂਰਤ ਸਿੰਘ ਅਤੇ ਅਤਰੀ ਦੀਆਂ ਗੱਲਾਂ ਸਾਨੂੰ ਬਿਸਰਦੀਆਂ ਨਹੀਂ। ਕੋਲ ਕਿਸ਼ਨ ਸਿੰਘ ਬੈਠਾ ਸੀ। ਉਸਨੂੰ ਧੜਕਾ ਹੋਇਆ ਕਿ ਮੈਥੋਂ ਭੀ ਮੰਦਾ ਬੋਲਿਆ ਗਿਆ ਸੀ, ਮੈਂ ਭੀ ਬੇ-ਬਖਸ਼ ਹੀ ਰਹਿਆ। ਅੰਦਰ ਦੁਖ ਕੀ ਅਗਨੀ ਨਾਲ ਜਲਦਾ ਸੀ। ਅੰਤਰਜਾਮੀ ਜੀ ਬਚਨ ਕੀਤਾ ਤੂੰ ਸੰਸਾ ਨਾ ਕਰ। ਤੈਨੂੰ ਬਖਸ਼ ਦਿਤਾ ਸੀ। ਤੈਂ ਤਾਂ ਸ਼ਰਾਬ ਪੀ ਕੇ ਖੋਟੇ ਪੁਰਖਾਂ ਨਾਲ ਰਲਕੇ ਬਕਬਾਦ ਮਾਰਿਆ ਸੀ, ਤੁਸੀਂ ਸਾਡੇ ਮਿੱਤਰ ਪਿਆਰੇ ਹੋ। ਤੁਸਾਂ ਕੋਈ ਗੁਰੂ ਵੰਨੀਓਂ ਫਰਕ ਨਹੀਂ ਰੱਖਿਆ ਹੈ। ਮਾਮਲਾ ਤੁਸੀਂ ਭਰਦੇ ਹੋ ਤੇ ਜ਼ਮੀਨ ਅਸੀਂ ਬੀਜਦੇ ਹਾਂ। ਧੁਆਨੂੰ ਗੁਰੂ ਕੀਆਂ ਖੁਸ਼ੀਆਂ ਹੈਂ। ਇਵਾਣਿਆਂ ਕੋਲੋਂ ਸੈ ਗੱਲਾਂ ਨਿਕਲ ਜਾਂਦੀਆਂ ਹੈਨ ਪੁੱਠੀਆਂ ਸਿੱਧੀਆਂ। ਤੂੰ ਲੈਹਣਾ ਸਿੰਘ ਦਾ ਪੁੱਤ ਹੈਂ। ਪਿਤਾ ਜੋ ਹੈ ਸੋ ਇਕ ਵੀ ਨਹੀਂ ਯਾਦ ਰੱਖਦਾ ਹੈ। ਜੇੜ੍ਹਾ ਦਿਲ ਬੀਮਾਰ ਸੀ ਕਿਸ਼ਨ ਸਿੰਘ ਦਾ ਸੋ ਰਾਜੀ ਹੋਇਆ। ਅਗਨੀ ਜੇੜ੍ਹੀ ਲਗੀ ਸੀ ਸੋ ਬੁਝ ਗਈ।

## ਜੇ ਰਾਜੀ ਹੋ ਜਾਏ

ਏਕ ਸਿੰਘ ਕੇ ਨਾਲ ਜਨਾਨੀ ਸੀ। ਅਰਜ ਕੀਤੀ ਜੀ ਏਸ ਜਨਾਨੀ ਨੇ ਭਜਨ ਲੈਣਾ ਹੈ ਨਾਲ਼ੇ ਏਸਨੂੰ ਸਰੀਰ ਕੀ ਸੁੱਧ ਨਹੀਂ ਹੈ। ਅਖੰਡ ਭੋਗ ਪੁਵਾਵਾਂਗੇ ਜੇਕਰ ਰਾਜੀ ਹੋਇ ਜਾਏ। ਗੁਰੂ ਜੀ ਬਚਨ ਕੀਤਾ ਸਣਕੇਸੀਂ ਅਸ਼ਨਾਨ ਤੇ ਕਛਹਿਰੇ ਰੱਖੇਗੀ ਭਜਨ ਕਰੇਗੀ ਤਾਂ ਰਾਜੀ ਹੋਇ ਜਾਵੇਗੀ। ਅਗਲੇ ਦਿਨ ਹੋਸ਼ ਕੀਆਂ ਗੱਲਾਂ ਕਰਨੇ ਲਗੀ। ਸੁੱਧ ਆਇ ਗਈ।

## ਰੱਖਣ ਵਾਲਾ ਜੋਰਾਵਰ

ਹਾੜ ਕੀ ਏਕਮ ਕੋ ਅੰਧੇਰੀ ਆਈ। ਚੁਬਾਰੇ ਕੇ ਸਿਖਰ ਬਨੇਰੇ ਪਰ ਮਿੱਟੀ ਕਾ ਬਰਤਨ

ਪਿਆ ਸੀ। ਜਿਉਂ ਡਿਗਿਆ ਹੈ ਗੁਰੂ ਜੀ ਕੇ ਮੋਹਰੇ ਪਊਏ ਉਤੇ ਡਿਗਿਆ। ਪਊਆ ਟੁੱਟ ਗਿਆ। ਖਾਲਸੇ ਨੇ ਕਹਾ ਕਿ ਬੜੀ ਰੱਛਿਆ ਕੀਤੀ ਹੈ ਸ਼ਹੀਦਾਂ ਨੇ। ਬਚਨ ਕੀਤਾ ਮਾਰਨ ਵਾਲੇ ਨਾਲੋਂ ਰੱਖਣ ਵਾਲਾ ਜੋਰਾਵਰ ਹੈ।

### ਉਪਮਾ ਕਰਦਾ ਹੈ

ਗੁਰੂ ਹਰੀ ਸਿੰਘ ਜੀ ਕੇ ਤਾਏ ਕਾ ਪੁੱਤਰ ਦਰਬਾਰਾ ਸਿੰਘ ਦੁਰਗਾਪੁਰ ਜਾਇ ਰਿਹਾ ਸੀ। ਪਹਿਲੇ ਤਾਂ ਪਿੰਡ ਮੈ ਮੰਗ ਕੇ ਛਕਦਾ ਸੀ, ਗੁਰੂ ਜੀ ਦਰਬਾਰਾ ਸਿੰਘ ਕੀ ਸੇਵਾ ਵਾਸਤੇ ਬਸਾਵਾ ਸਿੰਘ ਭੇਜਿਆ। ਫੇਰ ਓਹ ਸੇਵਾ ਪ੍ਰਸ਼ਾਦੇ ਦੀ ਕਰਦਾ ਰਿਹਾ। ਬਸਾਵਾ ਸਿੰਘ ਨੇ ਆਇਕੇ ਕਹਾ ਜੀ ਧੁਆਡੀ ਉਪਮਾ ਕਰਦਾ ਹੈ ਕਿ ਏਹ ਦੁੱਧ ਪ੍ਰਸ਼ਾਦਾ ਸੇਵਾ ਉਨਾਂ ਨੇ ਕਰਵਾਈ ਹੈ। ਜੇਕਰ ਤੁਸੀਂ ਭੇਜੇ ਹੈਨ ਤਾਂ ਮੇਰਾ ਦੁਖ ਨਵਿਰਤ ਹੋਇਆ ਹੈ। ਗੁਰੂ ਜੀ ਬਚਨ ਕੀਤਾ ਇਸ ਨੂੰ ਪਿਓ ਦਾ ਸਰਾਫ ਹੋਇਆ ਹੋਇਆ ਹੈ। ਏਹ ਦੁਖ ਦੇਂਦਾ ਹੁੰਦਾ ਸੀ। ਤਾਏ ਨੱਥੇ ਜੀ ਨੇ ਕਹਿਣਾ ਦਰਬਾਰਾ ਸਿੰਘ ਤੂੰ ਘਰ ਘਰ ਮੰਗਦਾ ਫਿਰੇਂ। ਸੋ ਸਰਾਫ ਪੂਰਾ ਹੋਇਆ ਹੈ।

### ਹੰਕਾਰ ਵਿਚ ਰਿਹਾ

ਏਕ ਸੂਰਮਾ ਸਿੰਘ ਆਇਆ। ਗ੍ਰੰਥ ਸਾਹਿਬ ਜੀ ਕੇ ਅਰਥ ਲਾਂਵਦਾ ਸੀ। ਰਾਗਾ ਸਿੰਘ ਨੇ ਕਹਿਆ ਭਜਨ ਲੈ ਲੈ। ਸੂਰਮਾ ਸਿੰਘ ਨੇ ਕਹਿਆ ਮੇਰੇ ਮੇਂ ਕੀ ਘਾਟਾ ਹੈ ਜੋ ਭਜਨ ਲਵਾਂ। ਅਰਥ ਕਰਦਿਆਂ ਜਿਥੇ ਨਾਮ ਜਪਣ ਦਾ ਕਹੇ ਉਥੇ ਗੁਰੂ ਜੀ ਭੀ ਬਚਨ ਕਰ ਦੇਣ ਕਿ ਸਾਡੇ ਰਾਗਾ ਸਿੰਘ ਨੂੰ ਸੁਭਾਉ ਪਿਆ ਹੋਇਆ ਹੈ ਭਜਨ ਲੈਣ ਨੂੰ ਕਹਿਣ ਦਾ, ਚਾਹੇ ਕੋਈ ਲਵੇ ਚਾਹੇ ਨਾ ਲਵੇ। ਸੂਰਮਾ ਸਿੰਘ ਕਹੇ ਕਿ ਸੁਣਦੇ ਹੁੰਦੇ ਸੇ ਕਿ ਅੱਠੇ ਪਹਿਰ ਦੇਗ ਚਲਦੀ ਹੈ। ਹੋਰ ਸਾਰੇ ਕਾਨੂੰਨ ਹੈ ਕਿ ਅੱਠੀਂ ਪਹਿਰੀਂ ਪ੍ਰਸ਼ਾਦਾ ਦੇਣਾ, ਏਥੇ ਅੱਠਾਂ ਪਹਿਰਾਂ ਵਿਚ ਦੇਗ ਬਰਤਦੀ ਹੈ। ਐਸਾ ਲੰਗਰ ਨਹੀਂ ਕੋਈ ਦੇ ਸਕਦਾ ਹੈ। ਕਲੂਕਾਲ ਮੈ ਬਡਾ ਧਰਮ ਪੁੰਨ ਹੋਇ ਰਿਹਾ ਹੈ। ਜੈਸਾ ਸੁਣਦੇ ਸੇ ਤੈਸਾ ਹੀ ਡਿੱਠਾ ਹੈ। ਏਥੇ ਗੁਰੂ ਜੀ ਕੀ ਸਤਿਆ ਹੈ। ਕਹੇ ਕਿ ਕਥਾ ਗ੍ਰੰਥ ਸਾਹਿਬ ਜੀ ਦੀ ਮੇਰੇ ਪਾਸੋਂ ਸੁਣੋਂ। ਸਿੰਘ ਕਹਿਣ ਆਪ ਗੁਰੂ ਜੀ ਭਜਨ ਦੇਣ ਨੂੰ ਕਹਿੰਦੇ ਸੇ ਤੂੰ ਭਜਨ ਨਹੀਂ ਲੈਂਦਾ ਹੈਂ, ਅਸੀਂ ਕਥਾ ਕੀ ਸੁਣੀਏ। ਚਾਰ ਦਿਨ ਰਹਿਕੇ ਚਲਾ ਗਿਆ, ਨਾ ਲਿਆ ਭਜਨ। ਵਿਦਿਆ ਦੇ ਹੰਕਾਰ ਵਿਚ ਰਹਿਆ।[੧]

### ਅਕਲ ਟਕਾਣੇ ਨਾ ਰਹੀ

ਏਕ ਸਿੱਖ ਨੇ ਸਤ ਬੀਹਾਂ ਰੁਪਯਾ ਰੱਖਿਆ ਗੁਰਦਵਾਰੇ। ਆਇਕੇ ਕਈ ਦਿਨ ਰਹਿਕੇ ਫੇਰ ਮੰਗਣ ਲਗਾ ਕਿ ਮੈਂ ਪਿੰਡ ਹੀ ਮੁੜ ਜਾਵਾਂਗਾ। ਬਚਨ ਹੋਇਆ ਐਥੇ ਤੈਨੂੰ ਬਡਾ ਸੁਖ ਹੋਊਗਾ। ਕਹਿਆ ਜੀ ਮੈਂ ਰੁਪਯੇ ਲੈ ਜਾਣੇ ਹੈਂ। ਬਚਨ ਕੀਤਾ ਕਿ ਜਾਓ ਲੈ ਜਾਓ ਫੇਰ

---

੧. ਪਿੰਡ ਬਲੂਆਣਾ, ਰਿਆਸਤ ਪਟਿਆਲਾ ਦਾ ਸੋਭਾ ਸਿੰਘ ਘੁਮਿਆਰ ਸੀ।

ਰਾਮਦਾਸਪੁਰੇ ਸਾਹਿਬ ਨਾ ਆਇਕੇ ਬੜੀਂ। ਜਾਂਦਿਆਂ ਹੀ ਰੁਪਯੇ ਜਿਸਨੇ ਜ਼ਮੀਨ ਲਈ ਸੀ ਉਸੀ ਨੇ ਲੈ ਲਏ। ਆਪ ਸ਼ਦਾਈ ਹੋਇ ਗਿਆ, ਅਕਲ ਟਕਾਣੇ ਨਾ ਰਹੀ।

ਏਕ ਸਰੀਰ ਨੂੰ ਨੇਤਰੀਂ ਥੋੜਾ ਦਿਸਦਾ ਸੀ। ਉਸਨੂੰ ਰਸਤਾ ਭੁੱਲ ਗਿਆ। ਉਸਨੇ ਅਰਜ਼ ਕਰੀ ਹੇ ਸਤਿਗੁਰੂ ਰਾਮ ਸਿੰਘ ਜੀ ਤੇਰੀ ਧਰਤੀ ਵਿਚ ਮੈਨੂੰ ਰਾਹ ਭੁਲਿਆ ਹੈ ਮੈਨੂੰ ਰਸਤਾ ਦੱਸੋ। ਉਸੀ ਵਕਤ ਏਕ ਸਿੰਘ ਆਇਆ ਰਸਤੇ ਜਾਇ ਪਾਇਆ।

## ਝੂਠੀ ਰਿਪੋਟ

ਗਾਰਦ ਨੇ ਝੂਠੀ ਰਪੋਟ ਕਰੀ ਕਿ ਡੇਰੇ ਮੇਂ ਸਿੰਘ ਲੜਦੇ ਹੈਂ। ਫ਼ਰੰਗੀ ਨੇ ਗੁਰੂ ਜੀ ਸੱਦੇ। ਜਾਂ ਗਏ ਤਾਂ ਕਹਿਆ ਲਿਆਓ ਕੁਰਸੀ। ਬੜੇ ਅਦਬ ਨਾਲ ਬਠਾਲੇ। ਕਹਿਣੇ ਲਗਾ ਜੀ ਤੁਮਾਰੇ ਸੁਣਾ ਹੈ ਕਿ ਤਨਾਜਾ ਹੋਇਆ ਹੋਇਆ ਹੈ। ਗੁਰੂ ਜੀ ਬਚਨ ਕੀਤਾ ਸਾਡੇ ਜੇ ਕੋਈ ਤਨਾਜਾ ਕਰੇ ਉਸਨੂੰ ਰਹਿਣ ਨਹੀਂ ਦਿੰਦੇ ਹੈਂ। ਸਾਡੇ ਮਜਾਲ ਹੈ ਕਈ ਤਨਾਜਾ ਕਰੇ। ਸੁਣਕੇ ਰਾਜੀ ਹੋਇਕੇ ਕਈ ਬੋਲੇ ਕੀਤੇ। ਛੁੱਟੀ ਦਾ ਕਹਿਣ ਲਗਾ ਅਬ ਗਰਮੀ ਬਹੁਤ ਹੈ ਕਹੀਂ ਨਾ ਜਾਓ। ਦੀਪਮਾਲਾ ਕੋ ਛੁੱਟੀ ਜਾਣਾ। ਗੁਰੂ ਜੀ ਮੁੜ ਆਏ।

## ਤਨਖਾਹ ਲਾਈ

ਘੁਕੇਵਾਲੀ ਕੇ ਸਿੰਘ ਆਏ। ਅਰਜ਼ ਕੀਤੀ ਜੀ ਏਸ ਸਿੰਘ ਨੇ ਕਛਹਿਰੇ ਲਾਹੇ ਹੈਂ ਤਹਿਮਤ ਬੰਨ੍ਹ ਲਿਆ ਹੈ। ਮਾਸ ਤੇ ਸ਼ਰਾਬ ਖਾਣ ਲੱਗ ਪਿਆ ਹੈ ਏਨੂੰ ਬਖਸ਼ੋ। ਅਖੰਡ ਪਾਠ ਦੀ ਤਨਖਾਹ ਲਾਈ ਤੇ ਕਹਾ ਅਗੇ ਤੋਂ ਏਹ ਕਰਮ ਨਾ ਕਰੀਂ। ਅੰਮ੍ਰਿਤ ਛਕਾਇ ਦੇਵੋ।

ਇਕ ਸਿੰਘ ਹੋਰ ਸੀ। ਓਸਨੇ ਭੀ ਅਰਜ ਕੀਤੀ ਗੁਰੂ ਮਹਾਰਾਜ ਜੀ ਮੈਨੂੰ ਭੀ ਬਖਸ਼ੋ। ਮੈਥੋਂ ਭੀ ਕਛਹਿਰੇ ਲੱਥੇ ਹੈ ਤੇ ਮਾਸ ਸ਼ਰਾਬ ਖਾਧਾ ਹੈ। ਮੈਂ ਭੀ ਅਖੰਡ ਪਾਠ ਕੇ ਰੁਪਈਏ ਤੇ ਅੱਸੀ ਮਣ ਕਣਕ ਦੇਵਾਂਗਾ। ਗੁਰੂ ਜੀ ਬਚਨ ਕੀਤਾ ਕਣਕ ਤਾਂ ਛੱਡੀ, ਤੂੰ ਅਖੰਡ ਪਾਠ ਕੇ ਰੁਪਈਏ ਪੁਚਾ ਦੇਈਂ। ਅੰਮ੍ਰਿਤ ਛਕ ਲੈ ਤੇ ਫੇਰ ਨਾ ਏਹ ਕਰਮ ਕਰੀਂ।

## ਰਾਜੀ ਹੋਇ ਜਾਵੇਂਗੀ

ਬੀਬੀ ਨੰਦਾਂ ਗੁਰੂ ਜੀ ਨਾਲ ਬੋਲਾ ਕਰਕੇ ਗਈ। ਗੁਰੂ ਜੀ ਬਚਨ ਸੁਤੇ ਹੀ ਕੀਤਾ ਰਾਗਾ ਸਿੰਘ ਕਰ ਅਰਦਾਸਾ ਨੰਦਾਂ ਨੂੰ ਤਪ ਹੋਇ ਜਾਏ, ਬਹੁਤੀ ਬੋਲਦੀ ਹੈ। ਅਗਲੇ ਦਿਨ ਤਪ ਹੋਇ ਗਿਆ। ਬਚਨ ਕੀਤਾ ਹੁਣ ਬੈਠੀ ਹੈ ਚੁੱਪ ਕਰਕੇ, ਅਗੇ ਰੋਜ਼ ਕਲਹ ਰੱਖਦੀ ਸੀ। ਸਾਡਾ ਆਖਿਆ ਭੀ ਕੋਈ ਕੋਈ ਪਰਮੇਸ਼ਰ ਮੰਨ ਲੈਂਦਾ ਹੈ। ਗਾਫਲੀ ਨਾ ਕਰਨੀ ਚਾਹੀਏ। ਮਨੁੱਖਾ ਸਰੀਰ ਬਡੇ ਪੁੰਨਾਂ ਕਰਕੇ ਪ੍ਰਾਪਤ ਹੁੰਦਾ ਹੈ। ਅਮੋਲਕ ਸਰੀਰ ਮੈ ਅਮੋਲਕ ਨਾਮ ਮਿਲਿਆ ਹੈ। ਰੀਤੀ ਗੁਰੂ ਜੀ ਕੀ ਮੈ ਤਕੜੇ ਹੋਵੋ। ਬੀਬੀ ਕਹੇ ਮੈਨੂੰ ਅਰਦਾਸਾ ਕਰਕੇ ਤਪ ਚਾੜ੍ਹਿਆ ਹੈ। ਗੁਰੂ ਜੀ ਬਚਨ ਕੀਤਾ ਰਾਜੀ ਹੋਇ ਜਾਵੇਂਗੀ। ਤਪ ਹਟਿਆ, ਰਾਜੀ ਹੋਈ।

## ਇਹ ਮੰਗ ਮੰਗਦੇ ਹਾਂ

ਏਕ ਸਿੰਘ ਨੇ ਕਹਿਆ ਜੀ ਮੈਂ ਜਮੀਨ ਵੇਚਕੇ ਲੰਗਰ ਮੈ ਪਾਇ ਦੇਣੀ ਹੈ। ਗੁਰੂ ਜੀ ਬਚਨ ਕੀਤਾ ਏਹ ਸਤਿਗੁਰੂ ਜੀ ਕਾ ਅਤੁੱਟ ਭੰਡਾਰਾ ਬਰਤਦਾ ਹੈ। ਅਸੀਂ ਜੋ ਦਮੜਾ ਲਿਆਉਂਦੇ ਹਾਂ ਸੋ ਲੰਗਰ ਵਾਸਤੇ ਹੀ ਲਿਆਉਂਦੇ ਹਾਂ। ਹੋਰ ਅਸੀਂ ਕੌਡੀ ਖ਼ਰਚ ਨਹੀਂ ਕਰਦੇ ਹਾਂ। ਹੋਰਥੇ ਲਾਵਣ ਕੀ ਸਾਡੀ ਮਨਸ਼ਾ ਨਹੀਂ। ਜਿਤਨੇ ਜੀਵ ਹੈਂ ਸਭ ਲੰਗਰ ਵਾਸਤੇ ਹੀ ਕਰਦੇ ਹੈਂ ਕੰਮ। ਦੋ ਗੱਡੇ ਦੋ ਭੈਂਸਾ ਰੱਖ ਲਵੋ ਹੋਰ ਸਭ ਬੇਚ ਦਿਓ। ਕਿਉਂ ਰਖਿਆ ਹੈ ਖਰਚ। ਨਾਲੇ ਜੇਹੜੇ ਪ੍ਰੇਮ ਨਾਲ ਨਹੀਂ ਕਰਦੇ ਸੇਵਾ ਉਹਨਾਂ ਨੂੰ ਬੇਹਲਾ ਕਰ ਦਿਓ। ਅਸੀਂ ਤਾਂ ਕਿਸੇ ਨੂੰ ਕੁਝ ਨਹੀਂ ਕਹਿੰਦੇ ਹਾਂ ਕੁਝ ਕਰਦਾ ਫਿਰੇ। ਅਪਣੀਂ ਪਿਠ ਉਤੇ ਭਾਰ ਕੋਈ ਕਿਤਨਾ ਚੁੱਕ ਲਵੇ ਜਿਤਨਾ ਚੁੱਕਣਾ ਹੈ। ਸ੍ਰੀ ਸਤਿਗੁਰੂ ਜੀ ਕੁਝ ਕਹਿਣ ਭਾਵੇਂ ਨਾ ਕਹਿਣ। ਮਰ ਗਿਆ ਮਰ ਗਿਆ ਕਰਦੇ ਹੈਂ। ਸਾਡੀ ਤਾਂ ਮਨਸ਼ਾ ਕਿਸੇ ਜੀਅ ਨੂੰ ਦੁਖ ਦੇਣ ਦੀ ਨਹੀਂ। ਸਾਥੋਂ ਦੁਖ ਨਹੀਂ ਸਹਾਰਿਆ ਜਾਂਦਾ ਹੈ। ਏਥੇ ਜਮੀਨਾਂ ਨਾਲ ਨਹੀਂ ਲੰਗਰ ਚਲਦਾ ਹੈ, ਆਪ ਸਤਿਗੁਰੂ ਜੀ ਕਮਰਕੱਸਾ ਕਰੀ ਖੜੇ ਹੈਂ। ਸਾਰਾ ਫਿਕਰ ਸਤਿਗੁਰੂ ਜੀ ਨੂੰ ਹੈ, ਸਾਨੂੰ ਤਾਂ ਕੋਈ ਫਿਕਰ ਨਹੀਂ ਹੈ। ਮਾਂਹ ਦੀ ਦਾਲ, ਕਣਕ, ਜਵੀ ਸਭ ਪਦਾਰਥ ਹੈ ਏਥੇ, ਦੁਖ ਕਿਸੇ ਜੀਅ ਨੂੰ ਨਹੀਂ ਹੈ। ਬੇਫਿਕਰ ਪ੍ਰਸ਼ਾਦਾ ਛਕਦੇ ਹੈਂ। ਸੀਤੇ ਸਿਤਾਏ ਕਪੜੇ ਪਹਿਰਦੇ ਹੈਂ। ਖਵਰੇ ਕਿਵੇਂ ਹੋਣੀ ਹੈ। ਸਭ ਜ਼ਮੀਨਾਂ ਏਥੇ ਪਈਆਂ ਰਹਿਣੀਆਂ ਹੈਂ। ਸਤਿਗੁਰੂ ਜੀ ਕਹਿੰਦੇ ਸੇ ਕਿ ਬੁਰੀ ਹੋਊਗੀ। ਅਸੀਂ ਤਾਂ ਏਹ ਮੰਗ ਮੰਗਦੇ ਹਾਂ ਕਿ ਇਕ ਫੇਰੀ ਇਸ ਦੇਹੀ ਨਾਲ ਸਤਿਗੁਰੂ ਜੀ ਕਾ ਦਰਸ਼ਨ ਹੋਇ ਜਾਏ। ਏਹ ਮੰਗ ਅੱਠੇ ਪਹਿਰ ਮੰਗਦੇ ਹਾਂ।

## ਕੋਈ ਤਕਲੀਫ਼ ਤਾ ਨਹੀਂ

ਫ਼ਰੰਗੀ ਪੁਲਸ ਕਾ ਘੁਆੜੇ ਆਇ ਉਤਰਿਆ। ਗੁਰੂ ਜੀ ਭੀ ਸਦੇ ਗਏ। ਬੜਾ ਪ੍ਰਸੰਨ ਹੋਇਕੇ ਬੋਲਿਆ ਬਾਬਾ ਸਾਹਿਬ ਤੁਮਕੋ ਕੋਈ ਤਕਲੀਫ ਤਾਂ ਨਹੀਂ ਦੇਂਦਾ ਹੈ? ਗੁਰੂ ਜੀ ਬਚਨ ਕੀਤਾ ਕੋਈ ਤਕਲੀਫ ਨਹੀਂ। ਫ਼ਰੰਗੀ ਬੜਾ ਪ੍ਰਸੰਨ ਹੋਇਆ। ਕਈ ਬੋਲੇ ਖੁਸ਼ੀ ਦੇ ਕੀਤੇ। ਕਹੇ ਖੁਸ਼ ਰਹੋ ਖੁਸ਼ ਰਹੋ। ਅਸੀਂ ਭੀ ਆਵਾਂਗੇ ਤੁਮਾਰੇ ਡੇਰੇ। ਫੇਰ ਆਪ ਆਇਆ। ਫ਼ਰੰਗੀ ਨੇ ਕਹਾ ਤੁਮਕੋ ਗਾਰਦ ਤਾਂ ਨਹੀਂ ਤਕਲੀਫ ਦੇਂਦੀ? ਬਚਨ ਹੋਇਆ ਸਾਨੂੰ ਕੋਈ ਤਕਲੀਫ ਨਹੀਂ ਦਿੰਦੀ, ਬੜੇ ਸੁਖੀ ਹੈਂ। ਬੜਾ ਪ੍ਰਸੰਨ ਹੋਇਆ। ਏਕ ਲਾਲ ਬਸਤਰ ਵਾਲਾ ਕੋਲ ਖੜਾ ਸੀ। ਫ਼ਰੰਗੀ ਨੇ ਕਿਹਾ ਕਿ ਤੁਮਾਰੇ ਤਾਂ ਚਿੱਟੇ ਬਸਤਰ ਹੈਂ ਏਸਨੇ ਲਾਲ ਕਪੜੇ ਪਾਏ ਹੈਂ ? ਬਚਨ ਹੋਇਆ ਇਹ ਨਾਮਧਾਰੀਆ ਨਹੀਂ ਹੈ।

## ਬਖਸ਼ੋ ਜੀ

ਏਕ ਮਜ਼ਬੀ ਸਿੰਘ ਨੇ ਅਰਜ ਕਰੀ ਜੀ ਮੇਰੀ ਸਿੰਘਣੀ ਨੇ ਜਿਮੀਦਾਰ ਨਾਲ ਮਾੜਾ ਕਰਮ ਕੀਤਾ ਹੈ। ਜਿਮੀਦਾਰ ਨੇ ਕਹਿਆ ਜੀ ਕਰਮ ਤਾ ਜ਼ਰੂਰ ਹੋਇਆ ਹੈ ਬਖਸ਼ੋ, ਭੁਲਣਹਾਰ ਜੰਤ

ਹੈਂ। ਬਚਨ ਹੋਇਆ ਭੋਗ ਗ੍ਰੰਥ ਸਾਹਿਬ ਜੀ ਦਾ ਤਨਖਾਹ ਹੈ। ਅੰਮ੍ਰਿਤ ਛਕ ਲੈ। ਭੋਗ ਪਾਇਆ ਤੇ ਅੰਮ੍ਰਿਤ ਛਕਾਇਆ, ਨਾਲ ਰਲਾਇਆ।

### ਨਵਾਂ ਹੌਲਦਾਰ

ਹੌਲਦਾਰ ਨਵਾਂ ਆਇਆ ਸੀ। ਪੱਕੀ ਰਸਤ ਮੰਗੇ। ਨਾ ਦੇਣੇ ਸੇ ਸਿੰਘਾਂ ਕੋ ਗਾਲ ਕੱਢੀ। ਸਿੰਘ ਮਾਝੇ ਕੇ ਸੇ। ਏਕ ਸਪਾਹੀ ਨੂੰ ਕਹਿਆ ਇਸ ਕੀ ਦਾੜ੍ਹੀ ਪੁੱਟ। ਸਪਾਹੀ ਨੇ ਕਹਿਆ ਮੈਨੂੰ ਦਾੜ੍ਹੀ ਪੁੱਟਣ ਕ਼ਾ ਹੁਕਮ ਨਹੀਂ। ਗੁਰੂ ਜੀ ਸੁਣਿਆ ਤਾਂ ਬਚਨ ਹੋਇਆ ਸਾਨੂੰ ਨਹੀਂ ਹੈ ਡਰ ਟੌਂਡਿਆਂ ਕਾ। ਰਸਤ ਨਹੀਂ ਪੱਕੀ ਦੇਣੀ। ਜਿਵੇਂ ਅਗੇ ਖਾਂਦੇ ਹੈਂ ਤਿਵੇਂ ਹੀ ਖਾਈ ਜਾਵਣ।

ਗੁਰੂ ਜੀ ਮਦਾਨ ਚਲੇ। ਹੌਲਦਾਰ ਨੂੰ ਬਚਨ ਕੀਤਾ ਅਗੇ ਵਾਲੀ ਨਾ ਹੋਵੇ ਅਸੀਂ ਤੈਨੂੰ ਕਹਿ ਦਿੰਦੇ ਹੈਂ। ਫੇਰ ਨਾ ਕਹੀਂ ਕਿ ਕਿਹਾ ਨਹੀਂ। ਤੂੰ ਸਿੰਘਾਂ ਕੋ ਗਾਲ੍ਹ ਕਢਦਾ ਹੈਂ। ਗਾਲੀਆਂ ਕਢਣੀਆਂ ਬੜੀਆਂ ਮਾੜੀਆਂ ਹੈਂ। ਕਿਸੇ ਸਿੰਘ ਨੇ ਚਪੇੜ ਮਾਰੀ ਤਾਂ ਤੇਰੀ ਇੱਜ਼ਤ ਉਤਰ ਜਾਊਗੀ। ਕੱਲ ਨੂੰ ਨਾ ਕਹੀਂ ਮੈਨੂੰ ਮਾਰਿਆ ਹੈ। ਅਸੀਂ ਬੇ-ਦੋਸ਼ ਹੈਂ। ਸੈਂਕੜੇ ਕੋਹਾਂ ਤੋਂ ਸਿੰਘ ਔਂਦੇ ਹੈਂ, ਤੁਸੀਂ ਅੱਠਾਂ ਪਹਿਰਾਂ ਥੀਂ ਬਾਦ ਬਾਹਰ ਕਢੱਦੇ ਹੋ। ਦੋ ਦਿਨ ਭੀ ਨਹੀਂ ਰੱਖਣ ਦਿੰਦੇ ਹੋ। ਭਜਨ ਬਾਣੀ ਕਰਨ ਵਾਲਿਆਂ ਕੋ ਤਾਂ ਰੋਕਦੇ ਹੋ ਤੇ ਜੇਹੜੇ ਚੋਰੀ ਯਾਰੀ ਕਰਨ ਵਾਲੇ ਹੈਨ ਉਨ੍ਹਾਂ ਨੂੰ ਕਿਓਂ ਨਹੀਂ ਰੋਕਦੇ ? ਹੌਲਦਾਰਾ ਬਾਧਾ ਨਾ ਕਰੀਏ। ਨਵਾਂ ਹੌਲਦਾਰ ਆਉਂਦਾ ਹੈ ਤਾਂ ਨਵਾਂ ਰਾਹ ਤੋਰਨ ਲਗਦਾ ਹੈ।

### ਤਾਂ ਛੱਡੂੰਗਾ

ਏਕ ਦਿਨ ਚਾਂਦਨੀ ਰਾਤ ਸੀ। ਸਿੰਘ ਅਸਬਾਬ ਗੱਡੇ ਵਿਚ ਪੌਂਦੇ ਹੈਂ। ਏਕ ਸਿੰਘ (ਦਇਆ ਸਿੰਘ ਨਾਗਰਾ) ਨੇ ਅਵਾਜ ਮਾਰੀ ਕਿ ਓਹ ਵੀ ਲਿਆਵੀਂ। ਤੁਰਕ ਨੇ ਤੁਰਤ ਸਪਾਹੀ ਭੇਜਿਆ ਦੇਖ ਤਾਂ ਕੀ ਹੈ? ਪਹਿਲੇ ਤਾਂ ਸਪਾਹੀ ਨੇ ਕਹਿਆ ਏਨਾਂ ਕੋਲ ਬੰਦੂਕਾਂ ਤਲਵਾਰਾਂ ਤਾਂ ਨਹੀਂ ਹੈਂ। ਸਿੰਘ ਦੇ ਹੱਥ ਗੰਡਾਸੀ ਸੀ ਫੜੀ ਹੋਈ, ਲਿਸ਼ਕੀ। ਚਾਨਣੀਂ ਰਾਤ ਸੀ। ਸਪਾਹੀ ਨੇ ਕਿਹਾ ਕੇ ਇਹ ਕੀ ਹੈ। ਸਿੰਘ ਕਹਿਆ ਏਹ ਗੰਡਾਸੀ ਹੈ। ਸਪਾਹੀ ਨੇ ਫੜ ਲਈ ਤੇ ਹੌਲਦਾਰ ਕੇ ਕੋਲ ਲੈ ਆਇਆ। ਕਹਿਣ ਲਗਾ ਕੱਲ ਕੋ ਚਲਾਨ ਲੁਦਿਹਾਣੇ ਕਰਾਂਗੇ। ਫੇਰ ਕਹੇ ਕਿ ਮੈਂ ਚਾਲੀ ਰੁਪਏ ਤੇ ਪੱਕੀ ਰਸਤ ਲਊਂਗਾ ਤਾਂ ਛੱਡੂਗਾ। ਦੀਏ ਰੁਪਈਏ। ਰੋਜ਼ ਪਾਈਆ ਬੂਰਾ ਉਸ ਵਕਤ ਤੇ ਪਾਈਆ ਦੂਜੇ ਵਕਤ। ਘਿਓ ਆਟਾ ਹੋਰ ਜੋ ਮੰਗੇ ਸੋ ਲਵੇ, ਦੁੱਧ ਭੀ ਚਾਵਲ ਭੀ।

### ਤਸੀਲਦਾਰ ਡੇਰੇ ਆਇਆ

ਲੁਦਿਹਾਣੇ ਸੇ ਤਸੀਲਦਾਰ ਆਇਆ ਬਡਾ। ਜੁਦਾ ਲਜਾਇਕੇ ਜੋ ਕੁਝ ਕਹਿਣਾ ਸੀ ਸੋ ਕਹਿਆ। ਫਹਰਿਸਤ ਬਣੀ ਹੋਈ ਸੀ ਸੁਨੌਣ ਲਗਾ। ਗੁਰੂ ਜੀ ਰਾਮਸਰ ਤੇ ਆਇ ਬੈਠੇ।

ਕੁਰਸੀਆਂ ਪਰ ਬੈਠੇ ਹੈਂ। ਪਰਸਪਰ ਬਚਨ ਹੋਏ। ਤਸੀਲਦਾਰ ਮਿੱਠੇ ਮਿੱਠੇ ਬੋਲੇ ਬੋਲੇ। ਬਚਨ ਕੀਤਾ ਹੌਲਦਾਰ ਸਾਡੇ ਆਏ ਸਿੰਘਾਂ ਨੂੰ ਗਾਲ੍ਹਾਂ ਕਢਦਾ ਹੈ, ਫੇਰ ਕੱਲ ਨੂੰ ਕਹੋਂਗੇ। ਸਿੰਘਾਂ ਕੇ ਸੁਭਾਉ ਆਪੋ ਧਾਪ ਹੋਏ ਹੋਏ ਹੈਂ। ਗੰਡਾਸੀ ਦਾਤਣਾਂ ਬੱਢਣ ਵਾਲੀ ਸੀ ਉਸਦਾ ਅੜਿਕਾ ਦੇ ਕੇ ਚਾਲੀ ਰੁਪਈਏ ਲਏ ਤੇ ਪੱਕੀ ਰਸਤ ਲਵਾਇ ਲਈ। ਅੱਧ ਸੇਰ ਰੋਜ਼ ਬੂਰਾ ਲੈਂਦਾ ਹੈ। ਹੋਰ ਜੋ ਮੰਗਦਾ ਹੈ ਸੋ ਦੇਂਦੇ ਹੈਂ। ਤਸੀਲਦਾਰ ਨੇ ਕਹਿਆ ਕਿ ਇਸ ਹੌਲਦਾਰ ਕੀ ਬਦਲੀ ਕਰਵਾਇ ਦੇਵਾਂਗੇ। ਬਚਨ ਹੋਇਆ ਕਿ ਬਡਾ ਦੁਖ ਦੇਂਦਾ ਹੈ ਸ਼ਤਾਬੀ ਬਦਲੀ ਕਰਾਓ। ਆਏ ਸਿੰਘ ਕੀ ਇੱਜ਼ਤ ਲਾਹੁੰਦਾ ਹੈ।

ਦੀਵਾਨ ਟੇਕ ਚੰਦ ਡਿ. ਕਮਿਸ਼ਨਰ ਨੇ ਗੁਰੂ ਮਹਾਰਾਜ ਜੀ ਸੱਦੇ। ਅਰੋੜਾ ਸੀ। ਲੁਦਿਹਾਣੇ ਗਏ । ਕਹਿਣੇ ਲਗਾ ਆਈਏ ਜੀ। ਬਡੇ ਅਦਬ ਸੇ ਖੁਸ਼ੀ ਨਾਲ ਕੁਰਸੀ ਪਰ ਬਠਾਲੇ। ਕਹਿਣੇ ਲਗਾ ਜੀ ਪੁਲਸ ਤੁਮਾਰੀ ਬਦਬਰੀ ਕੀਆਂ ਬਾਤਾਂ ਲਿਖਦੇ ਹੈਂ। ਤੁਮ ਬਹੁਤੇ ਆਦਮੀ ਰੱਖਦੇ ਹੋ। ਬਚਨ ਹੋਇਆ ਨਾਲੇ ਤਾਂ ਪ੍ਰਸ਼ਾਦਾ ਛਕਦੇ ਹੈਂ ਨਾਲੇ ਆਏ ਸਿੰਘ ਕੀ ਪੱਤ ਲਾਹ ਦਿੰਦੇ ਹੈਂ। ਅਗਲੇ ਹੌਲਦਾਰ ਤੇ ਨਾ ਥੇ ਮਾੜੇ। ਏਹ ਹੌਲਦਾਰ ਜਦੋਂ ਦਾ ਆਇਆ ਹੈ ਬਹੁਤ ਤਕਲੀਫ ਦੇਂਦਾ ਹੈ। ਦਾਤਣਾਂ ਬੱਢਣ ਵਾਲੀ ਗੰਡਾਸੀ ਗੱਡੇ ਵਾਲੇ ਕੋਲੋਂ ਨਿਕਲੀ ਹੈ। ਚਾਲੀ ਰੁਪਈਏ ਲੈ ਲਏ ਹੈਂ ਤੇ ਪੱਕੀ ਰਸਤ ਲਵਾਈ ਹੈ। ਜਿਲੇ ਨੇ ਨਾਮ ਪੁੱਛਕੇ ਲਿਖ ਲੀਆ। ਕਹਿਣੇ ਲਗਾ ਕਿ ਤੁਮ ਪੁਲਿਸ ਵਾਲੇ ਫ਼ਰੰਗੀ ਕੋ ਮਿਲਕੇ ਜਾਣਾ। ਜਾਂ ਪੁਲਿਸ ਵਾਲੇ ਫਰੰਗੀ ਕੇ ਪਾਸ ਗਏ ਤਾਂ ਓਸਨੇ ਭੀ ਕਹਾ ਕਿ ਤੁਮ ਬਹੁਤ ਆਦਮੀਂ ਨਾ ਰੱਖਿਆ ਕਰੋ। ਗੁਰੂ ਸੀ ਬਚਨ ਕੀਤਾ ਆਦਮੀਂ ਤਾਂ ਉਤਨੇ ਹੀ ਹੈਂ ਜਿਤਨੇ ਲਿਖੇ ਹੋਏ ਹੈਂ, ਜੇੜੇ ਵਾਧੂ ਕਹਿੰਦੇ ਹੈਂ ਸੋ ਨਕੰਮੇ ਲੰਡੇ ਲੂਲੇ ਅੰਨੇ ਬੁੱਢੇ ਹੈਂ, ਆਪ ਚਲਕੇ ਦੇਖ ਲਵੋ। ਫਰੰਗੀ ਨੇ ਕਿਹਾ ਕਿ ਹਮ ਆਵੇਂਗੇ।

## ਫ਼ਰੰਗੀ ਡੇਰੇ ਆਇਆ

ਫੇਰ ਫਰੰਗੀ ਰਾਮਦਾਸਪੁਰੇ ਆਇਆ। ਕਹਿਣੇ ਲਗਾ ਲਿਆਓ ਕਹਾਂ ਹੈਂ ਤੁਮਾਰੇ ਲੰਡੇ ਲੂਲੇ ਬ੍ਰਿਧ। ਜੇੜੇ ਅੰਨੇ ਸੇ ਸੋ ਸਾਮਣੇ ਕੀਤੇ। ਯਾਰਾਂ ਲਿਖੇ ਤਿਨ ਲੰਡੇ ਸੇ। ਕਹਿਣੇ ਲਗਾ ਏਕ ਕੋ ਏਹ ਤਾਂ ਟੈਹਿਲੇ ਕੀ ਲਾਇਕ ਹੈ, ਬੁੱਢਾ ਨਹੀਂ ਹੈ। ਜਨਾਨੀਆਂ ਕਾ ਕਹਿਣੇ ਲਗਾ ਕਿਆ ਲਿਖਣਾ ਹੈ। ਬਚਨ ਹੋਇਆ ਏਹ ਕੰਮ ਕੋਈ ਨਹੀਂ ਕਰਦੇ ਹੈਂ ਛਕਣ ਵਾਲੇ ਹੈਂ, ਅਜੇ ਰਾਮਸਰ ਮੰਜਿਆਂ ਪਰ ਪਏ ਹੈਂ। ਫੇਰ ਜਿਲੇ ਨੇ ਆ ਕਰ ਸਤਿਗੁਰੂ ਜੀ ਕੇ ਥੜੇ ਸਾਹਿਬ ਕਾ ਦਰਸ਼ਨ ਭੀ ਕੀਤਾ, ਸੀਸ ਨਿਵਾਇਆ। ਗੁਰੂ ਮਹਾਰਾਜ ਜੀ ਨਾਲ ਬਡਾ ਪ੍ਰਸੰਨ ਹੋਇਕੇ ਬੋਲਿਆ। ਆਸਾ ਕੀ ਵਾਰ ਉਸਕੇ ਤੰਬੂ ਮੈ ਲਾਈ ਰਾਗੀਆਂ ਨੇ। ਫ਼ਰੰਗੀ ਨੇ ਹੌਲਦਾਰ ਕੀ ਬਦਲੀ ਕਰ ਦਿਤੀ।

## ਚੁੰਨੀ ਲਾਲ ਡਿਪਟੀ

ਫੇਰ ਚੁੰਨੀ ਲਾਲ ਡਿਪਟੀ ਆਇਆ। ਥੜੇ ਸਾਹਿਬ ਵਾਲੇ ਮੰਦਰ ਕੇ ਆਗੇ ਨਮਸਕਾਰ

ਕਰੀ। ਪੁਛਨੇ ਲਗਾ ਏਹੁ ਬੰਦਗੀ ਵਾਲੀ ਜਗਾ ਹੈ, ਬਰਾਜਦੇ ਕਹਾ ਥੇ ਗੁਰੂ ਜੀ? ਸਿੰਘਾਂ ਨੇ ਕਹਾ ਕਿ ਇਸੀ ਮੰਦਰ ਮੈ ਬਰਾਜਦੇ ਥੇ। ਦੋ ਵਜੇ ਰਾਤ ਦੇ ਇਸ਼ਨਾਨ ਕਰਦੇ। ਆਸਾ ਕੀ ਵਾਰ ਲਗਦੀ, ਰਾਗੀ ਪੜਦੇ। ਕਹਿਣੇ ਲਗਾ ਕਿਆ ਪੜਦੇ ਸੇ? ਕਹਾ ਕਿ ਗ੍ਰੰਥ ਸਾਹਿਬ ਕੀ ਬਾਣੀ ਪੜਦੇ ਸੇ। ਸਭੀ ਸਿੰਘ ਇਸ਼ਨਾਨ ਕਰਕੇ ਦੀਵਾਨ ਮੈ ਬੈਠਕੇ ਭਜਨ ਕਰਦੇ। ਕਹਿਣੇ ਲਗਾ ਕਿਤਨਾ ਅਨਾਜ ਛਕਤੇ ਥੇ? ਸਿੰਘ ਨੇ ਕਹਿਆ ਪਾਈਆ ਸਵਾ ਪਾਈਆ। ਡੇਢ ਪਾਈਏ ਸੇ ਉਤੇ ਨਾ ਸੇ ਛਕਦੇ। ਦੁਧ ਕਿਤਨਾ ਛਕਦੇ? ਕਹਾ ਕਿ ਜੋ ਛੰਨਾ ਦੁਧ ਦਾ ਆਉਂਦਾ ਸੀ ਕੁਝ ਛਕਣਾ ਬਾਕੀ ਟੈਹਿਲੇ ਵਾਲੇ ਸਿੰਘ ਕੋ ਫੜਾਇ ਦੇਣਾ। ਪੂਛਾ ਕਿਤਨਾ ਬਰਾਜਦੇ ਥੇ? ਕਹਾ ਕਿ ਅੱਠਾਂ ਪਹਿਰਾਂ ਵਿਚੋਂ ਦੋ ਢਾਈ ਘੰਟੇ ਬਰਾਜਦੇ ਥੇ। ਅੱਠੇ ਪਹਿਰ ਬੈਠਕੇ ਬੰਦਗੀ ਕਰਦੇ ਸੇ? ਡਿਪਟੀ ਨੇ ਕਹਾ ਕਿ ਬਡੇ ਕਲਾ ਵਾਲੇ ਸੇ। ਹੋਰ ਰਹਿਣੇ ਵਾਲੇ ਸਿੰਘ ਕੀ ਕਰਦੇ ਸੇ? ਕਹਾ ਕਿ ਭਜਨ ਬਾਣੀ ਕਰਦੇ ਸੇ। ਬਿਵਹਾਰ ਵਾਲੇ ਬਿਵਹਾਰ ਕਰਦੇ ਸੇ। ਕਹਾ ਕਿ ਜ਼ਮੀਨ ਤਾਂ ਨਹੀਂ, ਕਿਸ ਆਮਦਨੀ ਤੇ ਲੰਗਰ ਚਲਦਾ ਹੈ। ਫੇਰ ਗੁਰੂ ਹਰੀ ਸਿੰਘ ਜੀ ਕਾ ਦਰਸ਼ਨ ਕੀਤਾ। ਕਹਿਣੇ ਲਗਾ ਕਿ ਤੁਮਾਰੀ ਉਮਰ ਕਿਤਨੀ ਹੈ। ਬਚਨ ਹੋਇਆ ਬਿਆਸੀ ਬਰਸ ਕੀ ਹੈ। ਚਾਰ ਬਰਸ ਮੈਥੋਂ ਸਤਿਗੁਰੂ ਜੀ ਬਡੇ ਹੈਂ। ਬਚਨ ਹੋਇਆ ਤੇਰੀ ਉਮਰ ਕਿਤਨੀ ਹੈ। ਕਹਿਣੇ ਲਗਾ ਜੀ ਮੇਰੀ ਉਮਰ ਆਪਕੇ ਪੋਤ੍ਰਿਆਂ ਜਿਤਨੀ ਹੈ, ਪੰਜਾਹ ਬਰਸ ਕੀ ਹੈ।

### ਜੀਵ ਦਇਆ

ਏਕ ਫੰਦਕ ਨੇ ਕਬੂਤਰ ਫੜੇ ਸੇ। ਗੁਰੂ ਜੀ ਬਚਨ ਕੀਤਾ ਛਡਦੇ। ਉਸਨੇ ਕਹਿਆ ਜੀ ਰੁਪਈਆ ਲਵਾਂਗਾ। ਰੁਪਈਆ ਦਿਤਾ ਤੇ ਕਬੂਤਰ ਛੁਡਾਇ ਦਿਤੇ। ਰਾਗਾ ਸਿੰਘ ਨੇ ਕਹਾ ਜੀ ਇਕ ਫੇਰੀਂ ਆਪਨੇ ਬਟੇਰੇ ਛੁਡਾਏ ਸੇ। ਜਦੋਂ ਵੀ ਕਿਤੇ ਜਾਨਵਰਾਂ ਵਾਲਾ ਮਿਲਦਾ ਓਦੋ ਹੀ ਛੁਡਾਇ ਦਿੰਦੇ ਸੀ ਗੁਰੂ ਮਹਾਰਾਜ ਜੀ।

### ਗਊ ਦਾ ਦਰਦ

ਏਕ ਗਊ ਬਣੀਆ ਲੈ ਗਿਆ। ਉਸਨੇ ਲੁਦਿਹਾਣੇ ਜਾਕੇ ਨਾਈ ਕੋ ਦੇ ਦਿਤੀ। ਜਾਂ ਸੂਈ ਤਾਂ ਇਕ ਥਣ ਮੈ ਦੁਧ ਹੈ ਤਿੰਨ ਸੁੱਕੇ ਪਏ ਹੈਂ। ਉਸਨੇ ਕਸਾਈ ਕੋ ਦੇ ਦਿਤੀ। ਏਕ ਨਾਮਧਾਰੀਆ ਸਿੰਘ ਦੇਖਦਾ ਸੀ। ਉਸਨੇ ਅਟਕਾਈ ਕਿ ਗਊ ਗੁਰਦੁਆਰੇ ਕੀ ਹੈ। ਰਾਮਦਾਸਪੁਰੇ ਸਾਹਿਬ ਖਬਰ ਭੇਜੀ ਕਿ ਗਊ ਆਇਕੇ ਲੈ ਜਾਓ। ਸੁਣਦੇ ਸਾਰ ਦਾਨ ਸਿੰਘ ਭੇਜਿਆ। ਤੀਸ ਰੁਪਏ ਦੇ ਕੇ ਗਊ ਕਸਾਈਆਂ ਥੀਂ ਛੁਡਾਇ ਲਿਆਂਦੀ।

### ਅਬ ਰਾਜੀ ਹੋ

ਪਿੱਛੇ ਕੇ ਹੌਲਦਾਰ ਕਾ ਝੂਠ ਤੂਫਾਨ ਬਕਿਆ ਹੋਇਆ ਸੀ। ਫੇਰ ਤਹਕੀਕਾਤ ਵਾਸਤੇ ਤਸੀਲਦਾਰ ਆਇਆ। ਕਹਿਣ ਲਗਾ ਬਿਸ਼ਨ ਸਿੰਘ ਥੀਂ ਲੈ ਕੇ ਬਹੁਤੇ ਸਿੰਘ ਰੱਖੇ ਹੈਂ। ਗੁਰੂ

ਜੀ ਬਚਨ ਕੀਤਾ ਹੌਲਦਾਰ ਥੀਂ ਪੁੱਛ ਲਵੋ। ਨਵੇਂ ਹੌਲਦਾਰ ਨੇ ਕਹਾ ਕਿ ਅਠੀਂ ਪਹਿਰੀਂ ਉਨਾਂ ਕੋ ਤੋਰਕੇ ਹੋਰ ਲਿਖਦੇ ਹੈਂ। ਤਸੀਲਦਾਰ ਨੇ ਕਹਾ ਕਿ ਅਬ ਰਾਜੀ ਹੋ ਉਸਕੀ ਤਾਂ ਬਦਲੀ ਕਰਵਾਇ ਦਿਤੀ ਹੈ।

**ਰਾਮਸਰ ਤੀਰਥ**

ਏਕ ਸਮੇਂ ਰਾਮਸਰ ਜੀ ਕਾ ਜਲ ਗਹਿਰਾ ਹੋਇ ਗਿਆ। ਗੁਰੂ ਹਰੀ ਸਿੰਘ ਜੀ ਆਪ ਇਸ ਮੈ ਇਸ਼ਨਾਨ ਕਰਨਾ ਸ਼ੁਰੂ ਕੀਤਾ ਤੇ ਏਹ ਬਰ ਦੀਆ ਕਿ ਜੋ ਚੜੇ ਤਾਪ ਵਿਚ ਆਣਕੇ ਇਸ਼ਨਾਨ ਕਰੇਗਾ ਉਸਕਾ ਤਾਪ ਉਤਰ ਜਾਇਗਾ। ਜਲ ਨਿਰਮਲ ਹੋਇ ਗਿਆ। ਦੀਨ ਦਿਆਲ ਜੀ ਬਚਨ ਕੀਤਾ ਪਰਨਾ ਕਛ ਨਾ ਵਿਚ ਧੋਵੋ। ਗਲੀਚ ਆਦਮੀ ਤੇ ਇਸਤਰੀ ਵਿਚ ਨਾ ਨਹਾਵੇ, ਭੈ ਰੱਖੋ। ਸਾਰੇ ਤੀਰਥ ਰਾਮਸਰ ਕੀ ਤਾਬਿਆ ਕੀਤੇ ਹਨ। ਅਠਿਸਠਿ ਤੀਰਥ ਗੁਰ ਕੀ ਚਰਣੀ। ਸੋ ਸਤਿਗੁਰੂ ਰਾਮ ਸਿੰਘ ਜੀ ਰਾਮਸਰ ਤੀਰਥ ਪਰਗਟ ਕੀਤਾ ਹੈ। ਦਾਤਣ ਦੂਰ ਜਾਇਕੇ ਕਰੋ। ਰਾਮਸਰ ਜੀ ਕਾ ਜਲ ਭੀ ਮਦਾਨੇ ਨਾ ਲਜਾਵੋ। ਚੀਤਾ ਭੀ ਦੂਰ ਛਡੋ। ਮਦਾਨ ਭੀ ਦੂਰ ਜਾਓ।

ਏਕ ਦਿਨ ਰਾਗਾ ਸਿੰਘ ਨੇ ਕਹਿਆ ਜੀ ਫਲਾਨਾ ਫਲਾਨਾ ਸਾਧ ਹੈ। ਗੁਰੂ ਜੀ ਬਚਨ ਕੀਤਾ ਏਹ ਭੀ ਜਹਾਜ ਕੇ ਸੰਗਲ ਹੈਂ।

**ਆਖਣਗੇ**

ਸਾਹਿਬਜਾਦੇ ਪਰਤਾਪ ਸਿੰਘ ਜੀ ਕੋ ਤਪ ਔਂਦਾ ਸੀ। ਅਖੰਡ ਭੋਗ ਪਾਇਆ ਤਾਂ ਰਾਜੀ ਹੋਏ।

ਛੁੱਟੀ ਵਾਸਤੇ ਦਾਨ ਸਿੰਘ ਗਿਆ। ਦੋ ਮਹੀਨੇ ਕੀ ਛੁੱਟੀ ਦਿਤੀ ਪਰ ਕਹਿਣੇ ਲਗਾ ਔਮ੍ਰਿਤਸਰ ਵਾਲੇ ਜਿਲੇ ਕੋ ਪੁੱਛ ਆਓ ਕਿ ਦੀਪਮਾਲਾ ਪਰ ਆਵੇਂਗੇ। ਜਾਂ ਜਾਇਕੇ ਪੁੱਛਿਆ ਤਾਂ ਕਹਿਣ ਲਗਾ ਦੀਪਮਾਲਾ ਸੇ ਪਾਂਚ ਛੇ ਦਿਨ ਪਾਛੇ ਔਣਾ। ਗੁਰੂ ਮਹਾਰਾਜ ਜੀ ਬਚਨ ਕੀਤਾ ਸੁਣਕੇ ਅਸੀਂ ਮਗਰੋਂ ਕਾਨੂੰ ਜਾਣਾ ਹੈ ਜੇਕਰ ਮੇਲੇ ਪਰ ਨਹੀਂ ਜਾਣ ਦਿੰਦੇ। ਆਖਣਗੇ ਮੇਲੇ ਪਰ ਨਾ ਆਏ ਪਿਛੋਂ ਲੋਭ ਕੇ ਵਾਸਤੇ ਆਏ ਹੈਂ। ਪੂਜਾ ਕੇ ਵਾਸਤੇ ਹੁਣ ਨਹੀਂ ਅਸੀਂ ਜਾਂਦੇ ਹੈਂ। ਲੰਗਰ ਤਾਂ ਅਕਾਲ ਪੁਰਖ ਕਾ ਹੈ। ਕਿਸੇ ਤਰਾਂ ਕੀ ਆਮਦਨੀ ਨਾਲ ਨਹੀਂ ਏਹ ਚਲਣਾ ਹੈ।

**ਬਡੀ ਬੰਦਗੀ ਵਾਲੇ ਸੀ**

ਗੁਰੂ ਜੀ ਬਚਨ ਕੀਤਾ ਸਾਡੇ ਤਾਇਆ ਜੀ ਚੜੇ।[੧] ਜਾਂ ਚੁਕਣ ਲਗੇ ਤਾਂ ਊ-ਊ ਕਰਕੇ ਅਵਾਜ਼ਾ ਕੀਤਾ। ਜਾਂ ਜਾਇਕੇ ਲਾਂਬੂ ਦਿਤਾ ਤਾਂ ਭੀ ਬਡਾ ਅਵਾਜ਼ਾ ਹੋਇਆ। ਜੋ ਬਚਨ ਕਰਦੇ

੧. ਨੱਥਾ ਸਿੰਘ।

ਸੇ ਸੋ ਪੂਰਾ ਹੁੰਦਾ ਸੀ। ਬੰਦਗੀ ਬੜੀ ਕਰਦੇ, ਬਾਣੀ ਕੰਠ ਬਹੁਤ ਸੀ। ਨਿਤ ਪੜ ਲੈਣੀਂ। ਰਾਮ ਰਾਮ ਕਾ ਸਿਮਰਨ ਕਰਨਾ। ਜੇਕਰ ਸਾਨੂੰ ਗੋਦੀ ਲੈਣਾ ਤਾਂ ਓਨਾਂ ਦੇ ਸਰੀਰ ਨਾਲ ਕੰਨ ਲਗਾਣਾ ਤਾਂ ਅਨਾਹਦ ਬਾਜੇ ਦੀ ਤਰਾਂ ਅਵਾਜ਼ਾ ਔਣਾ। ਰਾਮ ਕੇ ਨਾਮ ਕੀ ਧੁਨ ਨਿਕਲਨੀ।

ਬੀਬੀ ਨੰਦਾਂ ਨੇ ਹਰ ਸਾਲ ਪੰਦਰਾਂ ਸੇਰ ਘਿਓ ਕਾ ਹਮਨ ਕਰਾਊਣਾ। ਕਹਿਣਾ ਸਤਿਗੁਰੂ ਜੀ ਕਾ ਹੁਕਮ ਹੈ ਭੋਗ ਗ੍ਰੰਥ ਸਾਹਿਬ ਜੀ ਕਾ ਪਵੇ ਤਾ ਪਹਿਲੇ ਸਵਾ ਪਾਂਚ ਸੇਰ ਕਾ ਹਮਨ ਕਰੇ ਧੂਪ ਕੀ ਸਾਮਗਰੀ ਪਾਇਕੇ। ਅਕਾਲ ਉਸਤਤ, ਚੰਡੀ ਚਰਿਤ੍ਰ, ਜਪੁ, ਜਾਪੁ, ਚੌਪਈ। ਆਹੂਤੀ ਕੇ ਨਾਲ ਜਲ ਕਾ ਛਿੱਟਾ ਦੇਵੇ। ਧ੍ਰ ਵੰਨੇ ਮੂੰਹ ਕਰਕੇ ਬੈਠੇ।

### ਅਸੀਂ ਤਾਂ ਨਹੀਂ ਕੁਛ ਕਹਿੰਦੇ

ਸੋਭਾ ਸਿੰਘ (ਬਾਵੇ ਬੁਰਜ ਵਾਲਾ ਨਾਈ ਸਿੰਘ ਸੀ) ਨੇ ਕਹਿਆ ਗੁਰੂ ਜੀ ਕੇ ਹਜ਼ੂਰ ਜੀ ਮੈਂ ਬੀਬੀ ਨੰਦਾਂ ਨੂੰ ਕਹਿਆ ਸੀ ਦੋਨੋਂ ਮੂਰਤਾਂ ਦੀਵਾਨ ਮੈ ਬੈਠਕੇ ਦਰਸ਼ਨ ਦੇਣਗੇ ਤਾਂ ਸੁਖ ਹੋਊਗਾ। ਬੀਬੀ ਨੇ ਦੋ ਲੱਤਾਂ ਮਾਰੀਆਂ। ਗੁਰੂ ਜੀ ਬਚਨ ਕੀਤਾ ਅਸੀਂ ਤਾਂ ਨਹੀਂ ਕੁਛ ਕਹਿੰਦੇ ਪਰ ਦੇਖਿਆ ਜਾਏਗਾ ਸਤਿਗੁਰੂ ਜੀ ਕੇ ਆਏ ਤੇ। ਹੁਣ ਤਾਂ ਜੋ ਕਿਸੇ ਦੇ ਮਨ ਮੇਂ ਔਂਦੀ ਹੈ ਸੋ ਕਹਿ ਛਡਦਾ ਹੈ। ਬੀਬੀ ਨੇ ਵੀ ਕਹਿ ਛਡਣਾ ਜੋ ਮੂੰਹ ਆਵੇ, ਅਸੀਂ ਚੁਪ ਕਰ ਰਹਿਣਾ। ਅਸਾਂ ਚਿੱਤ ਵਿਚ ਚਿਤਵਨੀ ਕਰਨੀ ਕੁੜੀ ਨੇ ਸਾਡੇ ਨਾਲ ਕਿਉਂ ਅੱਤ ਚੁੱਕੀ ਹੈ? ਏਧਰੋਂ ਫ਼ਰੰਗੀਆਂ ਦੀ ਗਾਰਦ ਜਿਧਰ ਜਾਈਦਾ ਹੈ ਉਧਰੇ ਹੀ ਨਿਗਾਹ ਰੱਖਦੀ ਹੈ, ਉਧਰੋਂ ਪਿੰਡ ਦੇ ਲੋਕਾਂ ਨੇ ਅੱਤ ਚੁਕੀ ਹੋਈ ਹੈ। ਅਸਾਂ ਫੇਰ ਸਤਿਗੁਰਾਂ ਵਲ ਲਿਖ ਭੇਜਿਆ ਸੀ। ਸਤਿਗੁਰੂ ਜੀ ਦਾ ਲਿਖਿਆ ਸੁਣ ਪੜਕੇ ਬੀਬੀ ਕੁਝ ਨਰਮ ਹੋਈ ਪਰ ਸਿੰਘਣੀਆਂ ਕੋ ਫੇਰ ਵੀ ਮਾਰਦੀ ਰਹੀ। ਸਾਰਿਆਂ ਦੀਆਂ ਸੁਣਕੇ ਮੈਂ ਚੁਪ ਕਰ ਰਹਿਣਾ। ਸਤਿਗੁਰੂ ਜੀ ਆਖਦੇ ਸੇ ਮੇਰਾ ਬਰਗ ਮਿਰਗ ਕਾ ਹੈ ਤੇ ਤੇਰ ਬਰਗ ਚੂਹੇ ਕਾ ਹੈ। ਸੋ ਅਸੀਂ ਚੁੱਪ ਕਰਕੇ ਨਵੀਂ ਪਾਇ ਛਡਦੇ ਹਾਂ। ਅਸੀਂ ਤਾਂ ਭਾਈ ਕੁਝ ਨਹੀਂ ਹੈਂ, ਜਿਤਨਾ ਪ੍ਰਤਾਪ ਹੈ ਸਭ ਸੱਚੇ ਪਾਤਸ਼ਾਹ ਜੀ ਕਾ ਹੈ। ਪਿੰਡ ਦੇ ਲੋਕਾਂ ਨੇ ਭੀ ਬਡੀ ਕਰੀ ਹੈ।

### ਦੀਪਮਾਲਾ ਅੰਮ੍ਰਿਤਸਰ

ਦੌਰੇ ਕੀ ਛੁੱਟੀ ਮਿਲੀ ਦੀਪਮਾਲਾ ਸੇ ਬਾਦ। ਅਰਦਾਸਾ ਕਰਕੇ ਤੁਰੇ, ਮੁਠਡੀਂ ਜਾਇ ਉੱਤਰੇ। ਸੰਗਤ ਆਇ ਹਾਜ਼ਰ ਹੋਈ। ਬਡੇ ਅਦਬ ਸੇ ਧਰਮਸਾਲਾ ਜਾਇ ਉਤਰੇ। ਦਰਸ਼ਨ ਕਰਕੇ ਸੰਗਤ ਬੜੀ ਪ੍ਰਸੰਨ ਹੋਈ।

ਅੰਮ੍ਰਿਤਸਰ ਜੀ ਗਏ। ਦਰਬਾਰ ਕਾ ਦਰਸ਼ਨ ਕਰਿਆ। ਭੇਟਾ ਦਿਤੀ। ਅਰਦਾਸ ਕੀਤੀ। ਅਕਾਲ ਬੁੰਗੇ ਨੂੰ ਦੂਰੋਂ ਮੱਥਾ ਟੇਕ ਕੇ ਚਲੇ ਆਏ। ਸਿੰਘਾਂ ਦੇ ਘਰੀਂ ਚਰਨ ਪਾਏ, ਨਿਹਾਲ ਕੀਤਾ।

## ਸਾਡੇ ਗੁਰੂ ਹੈਨ

ਗੁਰੂ ਹਰੀ ਸਿੰਘ ਜੀ ਬਚਨ ਕੀਤਾ ਏਕ ਜ਼ਿਮੀਦਾਰ ਦਸੋਂਧੀ ਨੇ ਸਾਡੀ ਕੰਧ ਨਾਲ ਖੁਰਲੀ ਕਰ ਲਈ ਨਾਲੇ ਬਾੜੇ ਬਗਲ ਲਏ ਬਰੋਟਿਆਂ ਹੇਠਾਂ। ਰਾਹ ਭੀ ਨਾ ਰਹਿਆ। ਅਰਜ਼ੀ ਦਿਤੀ। ਅਸੀਂ ਤਾਰੀਖ ਪਰ ਗਏ। ਹਾਕਮ ਹੇਰੀਂ ਗਿਆ ਹੋਇਆ ਸੀ, ਉਥੇ ਗਏ। ਏਕ ਸਾਧੂ ਉਦਾਸੀ ਸੀ ਮਹੰਤ ਮੁਕਤ ਰਾਮ। ਉਸਕਾ ਭਜਨ ਲਿਆ ਹੋਇਆ ਸੀ, ਚਰਨੀਂ ਲਗਾ। ਕਹੇ ਕਿ ਕੀੜੀ ਕੇ ਘਰ ਆਪ ਭਗਵਾਨ ਆਇਆ ਹੈ। ਡਿਪਟੀ ਨੂੰ ਜਾਇਕੇ ਕਹਾ ਕਿ ਪਹਿਲੇ ਇਨਾਂ ਦਾ ਮੁਕੱਦਮਾ ਨਬੇੜ, ਸਾਡੇ ਗੁਰੂ ਹੈਨ। ਡਿਪਟੀ ਨੇ ਦਸੋਂਧੀ ਜ਼ਿਮੀਦਾਰ ਨੂੰ ਕਹਿਆ ਅਬੀ ਜਾਇਕੇ ਖੁਰਲੀ ਅਤੇ ਬਾੜਾ ਚੁਕ ਲਵੋ। ਜੇਕਰ ਉਥੇ ਰਿਹਾ ਤਾਂ ਛੇ ਮਹੀਨੇਂ ਕੀ ਕੈਦ ਕਰਾਂਗੇ। ਸ਼ਰਮਿੰਦਾ ਹੋਇਕੇ ਜ਼ਿਮੀਦਾਰ ਨੇ ਬਾੜਾ ਪੁੱਟ ਲਿਆ।

## ਮਿਹਰਬਾਨ ਹੋਏ

ਏਕ ਭੰਗੀ ਸੀ। ਓਹ ਕਾਰ ਤਾਂ ਤਬੇਲੇ ਕੀ ਕਰੇ ਤੇ ਕੁਟੀਆ ਕੰਧ ਖਰਾਸ ਵਾਲੀ ਨਾਲ ਬਣਾਈ ਰਹਿਣੇ ਨੂੰ। ਜ਼ਿਮੀਦਾਰਾਂ ਨੇ ਆਇਕੇ ਗਾਲਾਂ ਕਢੀਆਂ। ਗੁਰੂ ਜੀ ਸੁਣ ਕੇ ਅਰਜੀ ਦਵਾਈ। ਗੁਰੂ ਜੀ ਕੋ ਫਰੰਗੀ ਕਹੇ ਕਿ ਤੁਮਨੇ ਰਾਜੀਨਾਮਾ ਨਹੀਂ ਕਰਨਾ, ਏਸਨੂੰ ਸਜਾਇ ਦੇਵਾਂਗੇ। ਗੁਰੂ ਜੀ ਗਏ ਤਾਂ ਮੁਨਸ਼ੀ ਨੇ ਬਡਾ ਆਦਰ ਕੀਤਾ ਤੇ ਕਹਿਆ ਪਹਿਲੇ ਏਨਾਂ ਕਾ ਕੰਮ ਕਰੋ। ਜ਼ਿਮੀਦਾਰ ਨੇ ਕਹਾ ਕਿ ਏਨਾਂ ਕਾ ਆਦਰ ਕੀਤਾ ਹੈ, ਸਾਡੀ ਕਦ ਸੁਣੀਂ। ਗੁਰੂ ਜੀ ਕੀ ਚਰਨੀਂ ਪੈ ਗਏ ਜ਼ਿਮੀਦਾਰ ਕਿ ਅਸੀਂ ਭੁੱਲ ਗਏ ਹੈਂ ਸਾਨੂੰ ਬਖਸ਼ੋ। ਗੁਰੂ ਮਹਾਰਾਜ ਜੀ ਮਿਹਰਬਾਨ ਹੋਇਕੇ ਰਾਜੀਨਾਮਾ ਦੇ ਦੀਆ। ਪੁਲਿਸ ਵਾਲਾ ਫ਼ਰੰਗੀ ਕਹੇ ਕਿ ਤੁਮਨੇ ਰਾਜੀਨਾਮਾ ਨਾ ਸੀ ਦੇਣਾ, ਏਨੂੰ ਕੈਦ ਕਰੌਣਾ ਸੀ।

## ਬਡਾ ਆਦਰ ਕੀਤਾ

ਜਦ ਨਵਾਂ ਤਬੇਲਾ ਪੈਣ ਲਗਾ ਜਿਸ ਜ਼ਿਮੀਦਾਰ ਨੇ ਜਮੀਨ ਦਿੱਤੀ ਸੀ ਉਸਕੇ ਹੱਕ ਸ਼ਫੀ ਵਾਲੇ ਕਹਿਆ ਅਸੀਂ ਨਹੀਂ ਪੈਣ ਦੇਣਾ ਹੈ। ਗੁਰੂ ਜੀ ਅਰਜੀ ਜਾਇਕੇ ਦਿੱਤੀ। ਸਪਾਹੀ ਹੱਕ ਸ਼ਫੀ ਵਾਲੀਆਂ ਕੋ ਹੱਥਕੜੀਆਂ ਲਾਇਕੇ ਲੈ ਗਏ ਪਿੰਡ ਦੇ ਬਿਚੋਂ ਦੀ। ਪਿੰਡਾਂ ਵਾਲੇ ਕਹਿਣ ਕਿ ਦੋਨੋਂ ਬਡੇ ਚੋਰ ਹੈਨ। ਜਾਂ ਗੁਰੂ ਹਰੀ ਸਿੰਘ ਜੀ ਹਾਕਮ ਕੇ ਗਏ ਤਾਂ ਉਸਨੇ ਬਡਾ ਆਦਰ ਕੀਤਾ। ਜੱਟਾਂ ਕੇ ਹੱਥਕੜੀਆਂ ਲਗੀਆਂ ਚਮਾਰਾਂ ਵਾਂਗੂੰ ਖੜੇ ਹੈਂ। ਕੈਦ ਹੋ ਜਾਣਾ ਸੀ। ਫੇਰ ਮਿਨਤਾਂ ਕਰਨੇ ਲਗੇ। ਗੁਰੂ ਜੀ ਰਾਜੀਨਾਮਾ ਪਾਇ ਦੀਆ। ਹਾਕਮ ਕਹੇ ਕਿ ਤੁਸੀਂ ਰਾਜੀਨਾਮਾ ਨਾ ਕਰਦੇ ਤਾ ਅਸੀਂ ਕੈਦ ਕਰਨੇ ਸੇ।

## ਮਾਮੇਂ ਦੀ ਨੂੰਹ ਭੋਲੀ

ਗੁਰੂ ਹਰੀ ਸਿੰਘ ਜੀ ਬਚਨ ਕੀਤਾ ਮਾਮੇਂ ਕੀ ਨੂੰਹ ਭੋਲੀ ਉਸਕੋ ਦਮਾ ਬਹੁਤ ਸੀ। ਜਾਂ

ਦਮਾ ਛਿੜਿਆ ਤਾਂ ਗੱਡੇ ਉਤੇ ਚਾੜ੍ਹਕੇ ਲਿਆਂਦੀ। ਰਾਜੀ ਹੋਇ ਗਈ, ਲਿਖਾਰੀ ਨੇ ਭੀ ਦੇਖੀ ਹੈ। ਚੱਕੀ ਪੀਹਕੇ ਲੁਦਿਹਾਣੇ ਮੈ ਆਏ ਸਿੰਘਾਂ ਕੋ ਪ੍ਰਸ਼ਾਦਾ ਬਣਾਇ ਛਕਾਵਣਾ। ਮਾਈ ਨੇ ਮਿੱਠਾ ਬੋਲਾ ਬੋਲਣਾ। ਆਈ ਸਾਧ ਸੰਗਤ ਨੇ ਉਸੀ ਘਰ ਜਾਇ ਉੱਤਰਨਾ। ਅੰਤ ਕੋ ਜਗਾ ਖਜਾਨੇ ਪਾਈ ਬੇਚਕੇ। ਆਪ ਰਾਮਦਾਸ ਪੂਰੇ ਸਾਹਿਬ ਆਇ ਚੜੀ।

### ਅਸਾਂ ਕੁਝ ਨਹੀਂ ਕਹਿਣਾ

ਉਨੀ ਸੈ ਅਠਵੰਜੇ ਕੀ ਮਘਰ ਸੁਦੀ ਕੋ ਬਾਬਾ ਕਾਹਨ ਸਿੰਘ ਆਇਆ ਹਜਰੋਂ ਸਾਹਿਬ ਕਾ ਮਹੰਤ ਰਾਮਦਾਸ ਪੁਰੇ। ਪਰਸਪਰ ਬਚਨ ਕੀਤੇ। ਆਸਾ ਕੀ ਬਾਰ ਮੈ ਆਇਆ। ਗੁਰੂ ਹਰੀ ਸਿੰਘ ਜੀ ਕੇ ਆਸਣ ਦੇ ਨੇੜੇ ਨੇੜੇ ਜਾਵੇ। ਸਿੰਘ ਚੁਪ ਕਰ ਰਹੇ। ਤੀਏ ਦਿਨ ਤੁਰਨ ਲਗਾ। ਇਕਤਾਲੀ ਰੁਪਏ ਭੇਟਾ ਕੀਤੀ ਗੁਰੂ ਮਹਾਰਾਜ ਜੀ। ਕਹੇ ਕਿ ਪੰਜਾਹ ਰੁਪਯੇ ਮੇਰੇ ਖਰਚ ਹੋਏ ਹੈਂ ਚਾਲੀ ਮੈਨੂੰ ਦਿਤੇ ਹੈਂ। ਏਥੇ ਤਾਂ ਕੁਝ ਨਹੀਂ। ਅਸੀਂ ਤਾਂ ਦੇਖਣ ਆਏ ਹੈਂ ਹੁਣ ਨਾ ਆਉਸੀ। ਗੁਰੂ ਤਾਂ ਸਤਿਗੁਰੂ ਰਾਮ ਸਿੰਘ ਸੇ। ਹੁਣ ਸਿੱਖ ਕੋਈ ਨਹੀਂ ਰਿਹਾ। ਜੇ ਓਹ ਆਏ ਤਾਂ ਆਵਾਂਗੇ ਨਹੀਂ ਤੇ ਨਹੀਂ ਆਉਂਦੇ ਹੈਂ। ਨਾ ਸਾਡਾ ਆਦਰ ਕੀਤਾ ਨਾ ਸਾਨੂੰ ਕੋਈ ਤੋਰਨ ਆਇਆ ਹੈ।

ਸੰਤੋਖ ਸਿੰਘ ਤੋਰਨ ਗਿਆ ਸੀ। ਕਹੇ ਤੂੰ ਸਿੱਖ ਨਹੀਂ ਜੇ ਮੇਰੇ ਸਾਰੇ ਬੋਲੇ ਨਾ ਦੱਸੇਂ। ਮੈਂ ਸਾਰੇ ਬੋਲੇ ਗੁਰੂ ਜੀ ਕੇ ਹਜ਼ੂਰ ਕਹਿ ਸੁਣਾਏ। ਸਾਨੂੰ ਕੁਝ ਨਹੀਂ ਜਾਣਿਆਂ ਤਾਂ ਹੋਰ ਕਿਸੇ ਨੂੰ ਕੀ ਜਾਨਣਾ ਹੈ। ਅਜੇ ਏਨਾਂ ਦਾ ਕੁਝ ਨਹੀਂ ਬਣਿਆ। ਸ਼ਾਰੇ ਬਚਨ ਸੁਣਕੇ ਗੁਰੂ ਜੀ ਬਚਨ ਕੀਤਾ ਸਾਨੂੰ ਕਹਿੰਦਾ ਸੀ ਦੋ ਘੋੜੇ ਦੋ ਭੈਂਸਾਂ ਦੋ ਗਊਆਂ ਰੇਲ ਪਰ ਚਾੜਕੇ ਭੇਜ ਦੇਣੀਆਂ। ਪਹਿਲੇ ਫੇਰੇ ਜਦ ਆਇਆ ਸੀ ਸੌ ਰੁਪਈਆ ਤੇ ਕਛਹਿਰੇ ਦਿਤੇ। ਸਾਰਾ ਟੱਬਰ ਨਾਲ ਸੀ, ਸਾਰਿਆਂ ਕੋ ਬਸਤਰ ਦਿਤੇ। ਬਡਾ ਆਦਰ ਭਾਉ ਕੀਤਾ ਸੀ। ਫੇਰ ਸਾਨੂੰ ਦੌਰੇ ਗਿਆਂ ਲਾਹੌਰ ਮੈ ਮਿਲਿਆ ਸੀ, ਪੰਜਾਹ ਰੁਪਏ ਦਿਤੇ ਸੀ। ਹੁਣ ਇਕਤਾਲੀ ਦਿਤੇਂ ਹੈਂ। ਸਾਰੀ ਸੇਵਾ ਕੀਤੀ ਹੈ। ਅਸਤ ਅਸਤ ਕਰਦੇ ਰਹੇ ਹੈਂ। ਨਾਲੇ ਰੁਪਯੇ ਲੀਤੇ ਨਾਲੇ ਏਹੋ ਜੇਹੀਆਂ ਗਲਾਂ ਕਹੀਆਂ। ਉਹ ਜਾਣੇ ਕੁਝ ਕਹਿ ਜਾਏ ਗੁਰੂ ਬਾਲਕ ਸਿੰਘ ਕੀ ਅੰਸ ਹੈ। ਅਸਾਂ ਕੁਝ ਨਹੀਂ ਕਹਿਣਾ। ਸਾਨੂੰ ਨਿਮਕੀ ਰੱਖਣੀ ਜੋਗ ਹੈ।[੧] ਕੋਈ ਕੁਝ ਕਹਿ ਜਾਏ। ਸਤਿਗੁਰਾਂ ਦੇ ਔਂਦੇ ਤਾਈਂ ਅਸਾਂ ਕਿਸੇ ਨੂੰ ਕੁਝ ਨਹੀਂ ਕਹਿਣਾ ਹੈ। ਜੋ ਕੋਈ ਜਿਆਦਤੀ ਕਰੇਗਾ ਕਿਸੇ ਤਰਾਂ ਦੀ ਇਸ ਘਰ ਨਾਲ ਉਸਨੂੰ ਤੋਟਾ ਹੀ ਆਵਣਾ ਹੈ। ਅਸੀਂ ਤਾਂ ਕੁਝ ਨਹੀਂ ਕਰਨ ਜੋਗੇ, ਜੋ ਕੁਝ ਕਰਦੇ ਹਨ ਸੋ ਸਤਿਗੁਰੂ ਜੀ ਹੈਂ। ਸਾਨੂੰ ਕੋਈ ਫਿਕਰ ਨਹੀਂ ਹੈ, ਅਕਾਲ ਪੁਰਖ ਆਪੇ ਹੀ ਸਭ ਕੁਝ ਕਰ ਰਿਹਾ ਹੈ।

---

੧. ਹਜਰੋਂ ਸਾਹਿਬ ਦਾ ਮਹੰਤ ਕਾਹਨ ਸਿੰਘ ਇਸ ਤੋਂ ਪਹਿਲਾਂ ੧੮੯੫ ਈ. ਅਤੇ ਫੇਰ ੧੮੯੭ ਈ. ਵਿਚ ਸ੍ਰੀ ਭੈਣੀ ਸਾਹਿਬ ਆਇਆ ਸੀ।

ਏਕ ਸਮੇਂ ਸਤਿਗੁਰਾਂ ਦੇ ਸਾਮ੍ਹਨੇ ਏਕ ਪੁਰਖ ਨੇ ਪੁਛਿਆ ਜੀ ਸਤਦ੍ਰਵ ਕੀ ਜੋ ਮਾਇਆ ਹੈ ਅਮਾਨਤ ਰੱਖੀ ਹੋਈ ਦਸਵੇਂ ਪਾਤਸ਼ਾਹ ਜੀ ਕੀ ਸੋ ਕਦੋਂ ਵਰਤੋਗੇ। ਸਤਿਗੁਰੂ ਜੀ ਬਚਨ ਕੀਤਾ ਓਹੀ ਬਰਤੀਦੀ ਹੈ।

### ਓਥੇ ਭੀ ਦੇਵੇਗਾ

ਏਕ ਸਿੰਘ ਨੇ ਅਰਜ ਕੀਤੀ ਜੀ ਏਥੇ ਤਾਂ ਬੇਪ੍ਰਵਾਹੀ ਹੈ ਅੰਨ ਦੀ। ਸਾਡੇ ਤਾਂ ਮਸਤ ਲੰਗਰ ਭੀ ਰਹਿ ਜਾਂਦਾ ਹੈ। ਗੁਰੂ ਜੀ ਬਚਨ ਕੀਤਾ ਜੋੜਾ ਏਥੇ ਦੇਂਦਾ ਹੈ ਸੋ ਓਥੇ ਭੀ ਦੇਵੇਗਾ। ਤੁਸੀਂ ਨਚਿੰਤ ਹੋਇ ਕਰ ਭਜਨ ਬਾਣੀ ਕਰੋ। ਰੀਤੀ ਗੁਰੂ ਕੀ ਰੱਖੋ। ਤਕੜੇ ਰਹੋ ਤਾਂ ਸਭ ਕੁਝ ਹੋਇ ਜਾਏਗਾ।

### ਅਸਮੇਧ ਜੱਗ

ਗੁਰੂ ਜੀ ਕੇ ਦੋਹਤੇ ਕੀ ਲੜਕੀ ਕਾ ਅਨੰਦ ਹੋਇਆ। ਮੁੰਡੇ ਵਾਲੇ ਨੇ ਭੋਗ ਕੇ ਪੰਜ ਰੁਪਈਏ ਮੱਥਾ ਟੇਕੇ ਸੋ ਮੋੜ ਦੀਏ ਉਸੀ ਵਕਤ। ਫਿਰੋਜ਼ਪੁਰੋਂ ਜੰਞ ਆਈ। ਫੇਰ ਇਕੋਤ੍ਰ ਸੌ ਰੁਪਯਾ ਥਾਲੀ ਮੈ ਪਾਇਕੇ ਮੱਥਾ ਟੇਕਿਆ ਤਾਂ ਓਹ ਭੀ ਮੋੜ ਦੀਆ। ਮਾਈ ਜੀਉਣ ਕੌਰ ਕਾ ਬਚਨ ਸੀ ਰੁਪਈਆ ਇਕ ਨਹੀਂ ਖਰਚ ਹੋਣ ਦੇਣਾ। ਸੋ ਇਕ ਨਹੀਂ ਖਰਚ ਹੋਣ ਦਿਤਾ। ਅਸਮੇਧ ਜੱਗ ਪੂਰਾ ਹੋਇਆ। ਬਾਰਸ਼ ਬੰਦ ਸੀ ਉਸੀ ਰਾਤ ਕੋ ਬਹੁਤ ਹੋਈ।

### ਝੱਟ ਭਜਨ ਲੈ ਲਿਆ

ਏਕ ਮਾਈ ਨੇ ਥਾਲੀ ਸਕਰ ਕੀ ਭਰਕੇ ਏਕ ਰੁਪਈਆ ਉਪਰ ਧਰਕੇ ਮੱਥਾ ਟੇਕਿਆ। ਬਚਨ ਹੋਇਆ ਭਜਨ ਲਿਆ ਹੋਇਆ ਹੈ ਕਿ ਨਹੀਂ ? ਕਹਿਣੇ ਲਗੀ ਜੀ ਨਹੀਂ। ਬਚਨ ਹੋਇਆ ਭਜਨ ਲਵੇਂ ਤਾਂ ਤੇਰੀ ਭੇਟਾ ਲੈਂਦੇ ਹਾਂ। ਕਹਿਣ ਲਗੀ ਜੀ ਮੈਂ ਮਾਘੀ ਨੂੰ ਸੁਣਾਂਗੀ ਭਜਨ। ਬਚਨ ਹੋਇਆ ਤੇਰੇ ਪਰਾਣ ਬਿਰਥੇ ਜਾਂਦੇ ਹੈਂ ਨਾਮ ਥੀ ਬਿਨਾ। ਤਾਂ ਤੇ ਨਾਮ ਨੂੰ ਡੇਰ ਨਾ ਚਾਹੀਏ। ਝਟ ਭਜਨ ਲੈ ਲਿਆ। ਨਿਹਾਲ ਹੋਈ।

### ਸਾਰਾ ਟੱਬਰ ਨਿਹਾਲ ਹੋਇਆ

ਏਕ ਦੌਰੇ ਦੜਪ ਕੇ ਮੈ ਏਕ ਬ੍ਰਾਹਮਣ ਨੇ ਪਾਂਚ ਰੁਪਈਏ ਭੇਟਾ ਧਰੀ। ਗੁਰੂ ਜੀ ਬਚਨ ਕੀਤਾ ਬ੍ਰਾਹਮਣ ਨੂੰ ਦਿਤਾ ਬਣਦਾ ਹੈ ਸਗੋਂ ਲੈਂਦੇ ਨਹੀਂ। ਉਸ ਕਹਿਆ ਜੀ ਮੈਂ ਤਾਂ ਸੇਵਕ ਹੋਇਕੇ ਆਇਆ ਹਾਂ। ਬਚਨ ਹੋਇਆ ਭਜਨ ਲੈ ਲੈ। ਸਣੇ ਬਾਲ ਬੱਚੇ ਭਜਨ ਲੈ ਲਿਆ, ਛਿਨ ਮੈ ਸਾਰਾ ਟੱਬਰ ਨਿਹਾਲ ਹੋਇਆ।

### ਕਰਮਾਂ ਕਾ ਕੜਛਾ

ਏਕ ਮੁੰਡੀਆਂ ਕਾ ਸਾਕ ਲਗਦਾ ਸੀ। ਉਸਨੂੰ ਸਾਰੀ ਉਮਰ ਕਹਿੰਦੇ ਰਹੇ ਕਿ ਤੂੰ ਭਜਨ ਲੈ ਲੈ, ਨਾ ਲਿਆ। ਏਕ ਦਿਨ ਆਪੇ ਆਇਕੇ ਭਜਨ ਲੈ ਲਿਆ। ਅਠਵੇਂ ਦਿਨ ਚੜ੍ਹਾਈ ਕਰ

ਗਿਆ। ਗੁਰੂ ਜੀ ਬਚਨ ਕੀਤਾ ਕਰਮਾਂ ਕਾ ਕੜਛਾ ਹੈ ਨਾਮ। ਅਸੀਂ ਤਾਂ ਕਹਿ ਦੇਂਦੇ ਹੈਂ ਭਾਵੇਂ ਕੋਈ ਲਵੇ ਤੇ ਭਾਵੇਂ ਨਾ ਲਵੇ।

### ਓਹ ਸਮਾ ਬੀਤ ਗਿਆ ਹੈ

ਕਟਾਣੀਂ ਦੇ ਵਰਿਆਮ ਸਿੰਘ ਨੰਬਰਦਾਰ ਨੇ ਮੁਕਬਲੀ ਕੀਤੀ ਕਿ ਨਹਿਰ ਵਾਲੇ ਬਾਬੂ ਨੇ ਬੜੀਆਂ ਮੋਟੀਆਂ ਲੱਕੜੀਆਂ ਦਿਤੀਆਂ ਹੈਨ ਕੂਕਾ ਭੈਣੀਂ ਨੂੰ। ਜਿਲੇ ਨੇ ਬਾਬੂ ਨੂੰ ਪੁਛਿਆ ਕਿ ਕਿਆ ਕਹਿਦੇ ਹੈਂ? ਲੱਕੜੀਆਂ ਬਾਲੇ ਬਾਬੂ ਨੇ ਕਹਾ ਜੀ ਲੰਗਰ ਮੈ ਜਲਦੀਆਂ ਹੈਂ ਪ੍ਰਸ਼ਾਦਾ ਬਣਦਾ ਹੈ। ਨਹਿਰ ਵਾਲੇ ਫਰੰਗੀ ਨੇ ਦਿਤੀ ਹੈ ਲੱਕੜੀ। ਜੇਕਰ ਓਹ ਕੂਕਾ ਹੈ ਤਾਂ ਹਮ ਭੀ ਕੂਕੇ ਹੈਂ। ਸੁਣਕੇ ਜਿਲਾ ਚੁੱਪ ਕਰ ਰਿਹਾ ਕੋਈ ਉਤਰ ਨਾ ਦੀਆ। ਨਿੰਦਕਾਂ ਦੇ ਮੂੰਹ ਕਾਲੇ ਹੋਇ ਸੁਣਕੇ ਗੁਰੂ ਮਹਾਰਾਜ ਜੀ ਚੁੱਪ ਕਰ ਰਹੇ। ਘੜੀ ਮਗਰੋਂ ਬਚਨ ਕੀਤਾ ਕਿਤਨੀ ਝਖ ਮਾਰਨ ਹੁਣ ਪੇਸ਼ ਨਹੀਂ ਜਾਂਦੀ ਹੈ। ਓਹ ਸਮਾਂ ਬੀਤ ਗਿਆ ਹੈ। ਸਭ ਹਟ ਗਏ ਹੈਂ ਹਾਰਕੇ।

### ਭਜਨ ਲੈ ਲਿਆ

ਏਕ ਸਰੀਰ ਨੇ ਕਛਹਿਰੇ ਪਾਏ ਹੋਏ ਸੇ। ਆਇਕੇ ਦਰਸ਼ਨ ਕੀਤਾ। ਕਹੇ ਕਿ ਹੁਣ ਦਰਸ਼ਨ ਹੋਇਆ ਹੈ, ਕਦੇ ਦੇ ਆਉਣ ਨੂੰ ਕਹਿੰਦੇ ਸੇ। ਗੁਰੂ ਜੀ ਬਚਨ ਕੀਤਾ ਜੇਕਰ ਭਜਨ ਨਾ ਸੁਣਿਆ ਤਾਂ ਕਾਧਾ ਦਰਸ਼ਨ ਹੈ। ਕਹਿਣੇ ਲਗਾ ਜੀ ਲਵਾਂਗਾ ਭਜਨ। ਬਚਨ ਹੋਇਆ ਜਦ ਪ੍ਰਾਣ ਨਿਕਲ ਗਏ ਤਾਂ ਫੇਰ ਕੀ ਕਰੇਂਗਾ। ਤੇਰੇ ਪ੍ਰਾਣ ਬਿਰਥੇ ਜਾਂਦੇ ਹਨ। ਇਤਨਾ ਕਹਿਣ ਤੋਂ ਭਜਨ ਲੈ ਲੀਆ।

### ਗੁਰੂ ਕਾ ਟਹਿਲਾ ਛਡਕੇ ਨਹੀਂ ਜਾਂਦਾ ਹਾਂ

ਏਕ ਜਿਮੀਦਾਰ ਨੇ ਭਜਨ ਲਿਆ। ਉਸਦਾ ਨਾਂ ਕਾਹਨਾ ਸੀ। ਦਿਲ ਵਿਚ ਹੋਈ ਜੋ ਸਤਿਗੁਰੂ ਜੀ ਕਾ ਦਰਸ਼ਨ ਕਰਾਂ ਰੰਗੂੰਨ ਜਾਏ। ਸਤਿਗੁਰੂ ਜੀ ਮਰਗੋਈ ਕੇ ਟਾਪੂ ਮੇਂ ਚਲੇ ਗਏ। ਉਸਨੇ ਹਲਵਾਈ ਕਾ ਕੰਮ ਸਿਖ ਲਿਆ ਤੇ ਲੁਦਿਹਾਣੇ ਕਾਰ ਕਰਦਾ ਰਿਹਾ। ਦਿਲ ਵਿਚ ਏਹ ਕਿ ਜਿੱਦਣ ਮੈਨੂੰ ਆਪ ਸੱਦਣਗੇ ਗੁਰੂ ਮਹਾਰਾਜ ਅੰਤਰਜਾਮੀ ਜੀ ਤਾਂ ਜਾਵਾਂਗਾ। ਗੁਰੂ ਜੀ ਕੇ ਦੋਹਤੇ ਕੀ ਲੜਕੀ ਕਾ ਅਨੰਦ ਸੀ, ਓਹ ਹਲਵਾਈ ਭੁੱਗਾ ਕੁਟਨ ਵਾਸਤੇ ਸੱਦਿਆ। ਕਹੇ ਕੇ ਧੰਨ ਅੰਤਰਜਾਮੀ ਗੁਰੂ ਜੀ ਹੈਂ, ਮੇਰੀ ਮੰਗ ਪੂਰੀ ਕੀਤੀ ਹੈ। ਮਗਰੋਂ ਭਰਾ ਨੇ ਸੁਨੇਹਾ ਭੇਜਿਆ ਕਿ ਤੇਰਾ ਭਰਾਉ ਮਰ ਗਿਆ ਹੈ ਆਇਕੇ ਫੁਲ ਚੁਣ ਜਾਓ। ਕਹਿਣੇ ਲਗਾ ਮਰਨੇ ਵਾਲਾ ਤਾਂ ਮਰ ਗਿਆ ਹੈ ਹੁਣ ਟਹਿਲਾ ਗੁਰੂ ਕਾ ਛਡਕੇ ਮੈਂ ਨਹੀਂ ਜਾਦਾ ਹਾਂ। ਜਿਸ ਦਿਨ ਤੁਰਨ ਲਗਾ ਗੁਰੂ ਜੀ ਬਚਨ ਕੀਤਾ ਕਿ ਅਠੀਂ ਦਿਨੀਂ ਆਇਆ ਕਰ।

### ਹੁਣ ਨਹੀਂ ਲੜੇਗਾ ਸਰਪ

ਏਕ ਸਮੇਂ ਗੁਰੂ ਜੀ ਬਚਨ ਕੀਤਾ ਸਤਿਗੁਰੂ ਜੀ ਕੇ ਗਿਆ ਤੋਂ ਬਾਅਦ ਛੇ ਬਰੇ ਮੈਨੂੰ

ਸਰਪ ਲੜਦਾ ਰਿਹਾ। ਸਭਵੇਂ ਬਰੇ ਪਾਛੇ ਸਤ੍ਵੇਂ ਡੰਗ ਕੀ ਬਾਰੀ ਆਈ ਤਾਂ ਅਸੀਂ ਲੁਦਿਹਾਣੇ ਗਏ ਹੋਏ ਸੇ। ਸੌਣ ਕੇ ਮਹੀਨੇ ਲੜਦਾ ਹੁੰਦਾ ਸੀ। ਸੌਣ ਕੇ ਮਹੀਨੇ ਹੀ ਫੇਰ ਸਤਵਾਂ ਬਾਰ ਕੀਤਾ। ਜਿਥੇ ਅਗੇ ਡੰਗ ਮਾਰਦਾ ਸੀ ਓਥੇ ਹੀ ਫੇਰ ਡੰਗ ਮਾਰਿਆ। ਸੱਜੇ ਚਰਨ ਕੇ ਅੰਗੂਠੇ ਕੀ ਅਗਲੀ ਉਂਗਲੀ ਕੇ ਵਿਚ ਪਿਛਲੇ ਪਾਸੇ। ਦਸਤ ਸ਼ੁਰੂ ਹੋਏ। ਕੁਦਰਤ ਨਾਲ ਹੀ ਬਚਨ ਕੀਤਾ ਸਾਨੂੰ ਤਾਂ ਸਰਪ ਡੰਗ ਮਾਰ ਗਿਆ ਹੈ (ਸੱਜੇ ਚਰਨ ਵਿਚ ਬਿਆਈਆਂ ਪਾਟੀਆਂ ਰਹਿੰਦੀਆਂ ਸੀਆਂ, ਸਾਫ ਨਹੀਂ ਸੀ ਖੁੱਬੇ ਵਰਗਾ)। ਦਾਨ ਸਿੰਘ ਨੇ ਅਰਜ ਕੀਤੀ ਜੀ ਕੋਈ ਦੁਆਈ ਦੇਈਏ। ਦੀਨਾਨਾਥ ਜੀ ਬਚਨ ਕੀਤਾ ਦਸਤ ਲਗੇ ਹੈਂ ਬਿਹੁ ਨਿਕਲ ਜਾਵੇਗੀ। ਏਹ ਸਰਪ ਏਸੇ ਰੰਗ ਦਾ ਸਤ ਫੇਰੀਂ ਲੜਿਆ ਹੈ। ਪਿਛਲੇ ਜਨਮ ਭੀ ਲੜਿਆ ਸੀ। ਛੇਕੜ ਕਾ ਜ਼ੋਰ ਲਗਾਇ ਲੀਆ ਹੈ ਹੁਣ ਨਹੀਂ ਲੜੇਗਾ। ਦੁਆਈ ਭੀ ਨਹੀਂ ਕੀਤੀ ਮੰਤਰ ਭੀ ਨਹੀਂ ਕਰਵਾਇਆ। ਆਪੇ ਹੀ ਰਾਜੀ ਹੋਇ ਗਏ। ਫੇਰ ਨਹੀਂ ਕਦੇ ਲੜਿਆ ਸਰਪ।

## ਅਖੰਡ ਪਾਠ ਕੀ ਸੁੱਖਣਾ

ਬੁਰਜ ਬਾਵੇ ਕੇ ਏਕ ਲੜਕੇ ਲੜਕੀ ਕਾ ਸੁਭਾਉ ਆਪਸ ਮੈ ਬਿਗੜ ਗਿਆ। ਖੇਤ ਮੈ ਜਾਇਕੇ ਦੋਨੋਂ ਸੁਤੇ ਪਏ ਬੱਢ ਦਿਤੇ ਕੁੜੀ ਦੇ ਪਿਓ ਨੇ। ਉਮਰ ਕੈਦ ਹੋਈ ਬੱਢਣ ਵਾਲੇ ਕੋ। ਏਕ ਜਿਮੀਂਦਾਰ ਸੀ ਬਿੱਚ ਫੜਿਆ ਹੋਇਆ ਜੋ ਨਾਮਧਾਰੀਆ ਥਾ। ਬਾਵੇ ਮੇਹਰ ਸਿੰਘ ਨੇ ਉਸਨੂੰ ਕਿਹਾ ਕਿ ਅਖੰਡ ਪਾਠ ਕੀ ਸੁੱਖਣਾ ਸੁੱਖ। ਉਸ ਕਹਾ ਕਿ ਮੈਂ ਛੁੱਟ ਜਾਵਾਂ ਤਾਂ ਅਖੰਡ ਪਾਠ ਕਰਾਵਾਂਗਾ। ਕੁਦਰਤ ਨਾਲ ਰਿਹਾਈ ਹੋਈ। ਛੇ ਬਰਸ ਗੁਜਰ ਗਏ। ਅਖੰਡ ਪਾਠ ਕਰਾਉਣ ਵਿਚ ਨਾ ਆਵੇ। ਜੋ ਜਾਮਨ ਸਿੰਘ ਸੀ ਉਸਨੇ ਕਹਿਆ ਕਿ ਚੱਲਕੇ ਅਖੰਡ ਪਾਠ ਕਰਾਇ ਆਓ। ਨਾ ਮੰਨਿਆਂ ਤਾਂ ਤਾਪ ਚੜਨੇ ਲਗਾ। ਬਾਵੇ ਨੇ ਕਹਿਆ ਜੋ ਤੂੰ ਰਾਮਦਾਸ ਪੁਰੇ ਚਲਕੇ ਅਖੰਡ ਪਾਠ ਕਰਾ ਆਵੇਂਗਾ ਤਾਂ ਰਾਜੀ ਹੋਵੇਂਗਾ। ਨਾਲ ਲੈਕੇ ਆਇਆ ਰਾਮਦਾਸ ਪੁਰੇ ਸਾਹਿਬ। ਭੋਗ ਅਖੰਡ ਪਵਾਇਆ, ਰਾਜੀ ਹੋਇਆ।

## ਅਸੀਂ ਤਾਂ ਹਰ ਵਕਤ ਉਡੀਕਦੇ ਹਾਂ

ਖਬਰ ਆਈ ਕਿ ਕਾਬਲ ਪਰ ਧਾਵਾ ਕਰਕੇ ਫੌਜਾਂ ਗਈਆਂ । ਜਿਥੇ ਫਰੰਗੀਆਂ ਕੀਆਂ ਫੌਜਾਂ ਸੀਆਂ ਓਥੇ ਪਠਾਨ ਪਏ। ਮਾਰ ਕੁੱਟ ਕੇ ਚਲੇ ਗਏ। ਫੌਜਾਂ ਉਭੜ ਬਾਹੀਂ ਉਠਕੇ ਆਪਸ ਮੈ ਬੱਢਣ ਲਗ ਪਏ, ਕਈ ਬੱਢੇ। ਪਠਾਣ ਇਕ ਨਾ ਮੋਇਆ। ਸੁਣਕੇ ਗੁਰੂ ਮਹਾਰਾਜ ਜੀ ਬਚਨ ਕੀਤਾ ਹੋਰ ਤਾਂ ਸਤਿਗੁਰਾਂ ਦੇ ਸਾਰੇ ਬਚਨ ਪੂਰੇ ਹੋਏ ਹੈਂ ਰੂਸਾਂ ਕਾ ਔਣਾ ਤੇ ਖੰਡਾ ਖੜਕਣਾ ਰਹਿ ਗਿਆ ਹੈ। ਬੀਮਾਰੀ ਪਈ ਹੋਈ ਹੈ। ਅੰਨ ਕਾਲ ਪਿਆ ਹੋਇਆ ਸੀ। ਖੰਡੇ ਕੀ ਤਿਆਰੀ ਹੋਈ ਹੈ। ਸਮਾਂ ਪੁੱਜ ਗਿਆ ਹੈ। ਅਸੀਂ ਤਾਂ ਹਰ ਵਕਤ ਉਡੀਕਦੇ ਹਾਂ ਈਦ ਕੇ ਚੰਦ ਵਾਂਗੂ। ਅਨੰਦ ਹੋਵੇਗਾ ਜਿਸ ਦਿਨ ਸਤਿਗੁਰੂ ਜੀ ਕਾ ਦਰਸ਼ਨ ਹੋਵੇਗਾ।

## ਪ੍ਰਾਣ ਅਟਕੇ ਰਹੇ

ਮੋਹੀ ਮੈ ਗੁਰਦਿੱਤ ਸਿੰਘ ਅਠ ਸੈ ਰੁਪਈਆ ਉਧਾਰ ਲੈ ਗਿਆ ਸੀ।[੧] ਦਮਾਂ ਪਰ ਪਿਆ। ਉਸਨੇ ਰਾਮਦਾਸ ਪੁਰੇ ਸੁਨੇਹਾ ਭੇਜਿਆ ਆਇਕੇ ਸਭ ਕੁਝ ਮੇਰੇ ਜੀਉਂਦਿਆਂ ਲੈ ਜਾਓ। ਗੁਰੂ ਜੀ ਪਹਿਲੇ ਤਾਂ ਮਹੰਤ ਨੂੰ ਕਹਿਆ। ਮਹੰਤ ਨੇ ਕਹਿਆ ਜੀ ਦਾਨ ਸਿੰਘ ਨੂੰ ਭੇਜੋ। ਬਚਨ ਹੋਇਆ ਮਹੰਤ ਮੌਤੋਂ ਡਰਦਾ ਹੈ। ਦਾਨ ਸਿੰਘ ਮੋਹੀ ਗਿਆ। ਸਾਰਾ ਅਸਬਾਬ ਉਸਨੇ ਹੱਟੀ ਕਾ ਗੱਡੇ ਪਰ ਧਰ ਦਿਤਾ। ਬਾਲਕ ਜੋ ਸੀ ਸੋ ਭੀ ਗੱਡੇ ਪਰ ਚਾੜਕੇ ਗੱਡਾ ਤੋਰ ਦੀਆ। ਗੁਰਦਿੱਤ ਸਿੰਘ ਨੇਂ ਜਾਂਦਿਆਂ ਦਾਨ ਸਿੰਘ ਨੂੰ ਕਹਿਆ ਜੀ ਮੇਰੇ ਹਿਰਦੇ ਮੈ ਪ੍ਰਾਣ ਅਟਕੇ ਰਹੇ ਹੈਂ। ਜਿਨਾਂ ਚਿਰ ਤੁਸੀਂ ਆਏ ਨਹੀਂ ਉਤਨਾ ਚਿਰ ਗੁਰੂ ਜੀ ਨੇ ਆਪਣੇ ਰੁਪਈਏ ਲੈਣ ਨੂੰ ਪ੍ਰਾਣ ਨਾ ਨਿਕਲਨ ਦਿੱਤੇ। ਜਾਂ ਗੱਡਾ ਤੁਰਿਆ ਤਾਂ ਸਿੰਘ ਚੜ੍ਹਾਈ ਕੀਤੀ। ਬਾਲ ਬੱਚਾ ਬਲਦੀ ਅਗ ਵਿਚੋਂ ਕਢ ਆਂਦਾ ਰਾਮਦਾਸ ਪੁਰੇ।

## ਬੁਰੇ ਭਲੇ ਹਮ ਥਾਰੇ

ਏਕ ਦਿਨ ਪ੍ਰਸੰਨ ਹੋਇਕੇ ਦੀਨਾਨਾਥ ਜੀ ਬਚਨ ਕੀਤਾ ਰਾਗਾ ਸਿੰਘ ਤੈਨੂੰ ਦਸੀਏ ਸੰਤਾਂ ਦੀਆਂ ਸੰਤ ਗੀਰੀਆਂ। ਰਾਗਾ ਸਿੰਘ ਨੇ ਕਹਿਆ ਜੀ ਤੁਸੀਂ ਸਦਾ ਹੀ ਪੜਦੇ ਕੱਜ ਹੋ, ਅਸੀਂ ਜੀਵ ਸਦਾ ਹੀ ਭੂਲਣ ਹਾਰੇ ਹੈਂ। ਸਾਡੀਆਂ ਕਾਹਦੀਆਂ ਸੰਤ ਗੀਰੀਆਂ ਹੈਨ। ਮਨ ਤਾਂ ਸਾਰਿਆਂ ਦੇ ਡੋਲਦੇ ਰਹਿੰਦੇ ਹਨ। ਆਦਿ ਅੰਤ ਪੜਦੇ ਢੱਕਦੇ ਆਏ ਹੋ। ਹੁਣ ਭੀ ਤੁਸਾਂ ਈ ਜੀਆਂ ਦੇ ਪੜਦੇ ਢੱਕਣੇ ਹੈਨ, ਬਖਸ਼ੋ। ਬੁਰੇ ਭਲੇ ਹਮ ਥਾਰੇ। ਬਚਨ ਕੀਤਾ ਗੁਰੂ ਕੇ ਘਰ ਕਾ ਨੁਕਸਾਨ ਕਰਨ ਵਾਲਾ ਬੁਰਾ ਲਗਦਾ ਹੈ ਭਾਵੇ ਦਮੜੀ ਦਾ ਨੁਕਸਾਨ ਕਰੇ।

## ਕੁਝ ਵੱਿਡਿਆ ਹੋਇਆ ਨਾ ਸੀ

ਏਕ ਸਮੇਂ ਗੁਰੂ ਜੀ ਬਚਨ ਕੀਤਾ ਸਤਿਗੁਰੂ ਜੀ ਕੇ ਵਕਤ ਏਕ ਸਿੰਘ ਸੇ ਮੈਂ ਘੋੜੀ ਮੰਗੀ, ਉਸ ਨਾ ਦਿਤੀ। ਪਰ ਮੈਂ ਸਤਿਗੁਰਾਂ ਪਾਸ ਨਹੀਂ ਕਿਹਾ ਕਿ ਮੈਨੂੰ ਘੋੜੀ ਨਹੀਂ ਦਿਤੀ। ਅਸਾਂ ਤਾਂ ਕਿਸੇ ਦਾ ਕੋਈ ਬੋਲਾ ਹੋਵੇ ਸੁਣਕੇ ਚੁਪ ਹੋਇ ਰਹਿੰਦੇ। ਕਿਸੇ ਨੂੰ ਕੁਝ ਨਹੀਂ ਕਹਿੰਦੇ।

ਨਾਨਕਿਆਂ ਕੇ ਚਾਲੀ ਰੁਪਈਏ ਦੇਣੇ ਸੇ ਸਾਂਝੇ। ਅਸੀਂ ਆਪਣੀ ਮਹਿ ਖੋਲਕੇ ਦੇ ਆਏ ਸੇ। ਸੁਣਕੇ ਸਤਿਗੁਰੂ ਜੀ ਬਚਨ ਕੀਤਾ ਨਾਨਕਿਆਂ ਕੇ ਤਾ ਧਨ ਬਹੁਤ ਹੈ ਸੀ, ਕਿਓਂ ਭੈਂਸ ਉਨਾਂ ਨੇ ਲੈਣੀ ਸੀ। ਸਾਡਾ ਤੇ ਸਤਿਗੁਰਾਂ ਕਾ ਕੋਈ ਦੋ ਨਾ ਸੀ। ਜਗਤ ਬਿਵਹਾਰ ਕਰਕੇ ਮਲੂਮ ਹੁੰਦਾ ਸੀ ਕਿ ਜੁਦੇ ਹੈਂ ਕਿਉਂਕਿ ਭਾਣਾ ਬਰਤਣਾ ਸੀ। ਸਾਡਾ ਸਤਿਗੁਰਾਂ ਕਾ ਕੁਛ ਵੰਡਿਆ ਹੋਇਆ ਨਾ ਸੀ। ਸਾਡੇ ਉਤੇ ਬੜੇ ਪ੍ਰੰਸਨ ਰਹਿੰਦੇ ਸੇ। ਅਸੀਂ ਤਾਂ ਹੁਣ ਏਹ ਮੰਗਦੇ ਹਾਂ ਕਿ ਜੀਉਂਦੇ ਜੀਉਂਦੇ ਇਕ ਫੇਰੀਂ ਦਰਸ਼ਨ ਹੋਵੇ। ਅਸੀਂ ਤਾਂ ਕਾਲ ਕਾ ਬੜਾ ਭੈ ਰੱਖਦੇ ਹੈਂ।

---

੧. ਬੀਬੀ ਭੋਲੀ ਲੁਧਿਆਣੇ ਵਾਲੀ ਦਾ ਜਵਾਈ।

## ਤੁਸੀਂ ਕਿਸੇ ਨੂੰ ਕੁਝ ਨਹੀਂ ਕਹਿੰਦੇ ਹੋ

ਏਕ ਸਿੰਘ ਨੇ ਅਰਜ਼ ਕੀਤੀ ਜੀ ਖੁਲੀ ਛੁੱਟੀ ਕਦ ਹੋਊਗੀ। ਗੁਰੂ ਜੀ ਬਚਨ ਕੀਤਾ ਜਾਂ ਕਿਆਮਤ ਆਵੇਗੀ ਤਾਂ ਖੁਲੀ ਛੁੱਟੀ ਹੋਊਗੀ

ਗੁਰੂ ਹਰੀ ਸਿੰਘ ਜੀ ਬਚਨ ਕੀਤਾ ਕੈਸੇ ਸੁਭਾਉ ਸਿੰਘਾਂ ਕੇ ਹੋਏ ਹੈਂ। ਜਿਧਰੋਂ ਹਟਾਈਦਾ ਹੈ ਓਧਰੋਂ ਹਟਦੇ ਨਹੀਂ। ਰਾਗਾ ਸਿੰਘ ਨੇ ਕਹਿਆ ਗਰੀਬ ਨਿਵਾਜ ਦੋ ਤਲਵਾਰਾਂ ਹੈਨ, ਤੁਸਾਂ ਖਿਮਾ ਕੀ ਤਲਵਾਰ ਪਹਿਰੀ ਹੋਈ ਹੈ। ਕਿਸੇ ਨੂੰ ਕੁਝ ਨਹੀਂ ਕਹਿੰਦੇ ਹੋ। ਸਤਿਗੁਰੂ ਜੀ ਕੁਟਵਾਂਵਦੇ ਸੇ ਜੋ ਬੇ ਰਾਹ ਚਲੇ। ਤੁਸੀਂ ਦੋਹਾਂ ਧਿਰਾਂ ਨੂੰ ਕੁਝ ਨਹੀਂ ਕਹਿੰਦੇ। ਤਦੇ ਜੀਆਂ ਕੇ ਸੁਭਾਉ ਚਾਮਲੇ ਹੋਏ ਹੈਂ। ਧੁਆਡੀਆਂ ਤੁਸੀਂ ਜਾਣੋ। ਜੀਅ ਤਾਂ ਜੀ ਸਦਾ ਈ ਭੁਲਣਹਾਰੇ ਹੈਂ। ਅਭੁਲ ਗੁਰੂ ਕਰਤਾਰ। ਸਤਿਗੁਰੂ ਜੀ ਰੰਗੂਨੋਂ ਹਰਤਾ ਕਰਤਾ ਲਿਖਕੇ ਭੇਜਿਆ ਸੀ। ਸੋ ਜੋ ਤੁਸੀਂ ਚਾਹੋ ਕਰ ਸਕਦੇ ਹੋ। ਬਚਨ ਹੋਇਆ ਲੰਬਰਦਾਰਾਂ ਥੀਂ ਲੈ ਕੇ ਸਾਡੇ ਨਾਲ ਕੀਤੀਆਂ ਪਰ ਅਸੀਂ ਨਹੀਂ ਕਿਸੇ ਨੂੰ ਕੁਝ ਕਹਿਆ। ਜਿਸਕੋ ਕੈਦ ਹੋਣ ਲੱਗਣੀ ਤਾ ਓਸਨੇ ਬੇਨਤੀ ਕਰਨੀ, ਅਸੀਂ ਛੁਡਾਇ ਦੇਣਾ। ਅਸੀਂ ਤਾਂ ਪੁੱਠੇ ਟੋਪੇ ਵਾਲੀ ਗਲ ਕੀਤੀ ਹੈ। ਅਸੀਂ ਕਿਸੇ ਨੂੰ ਦੁਖ ਨਹੀਂ ਦਿਤਾ। ਸਾਡੇ ਨਾਲ ਸਾਰਿਆਂ ਨੇ ਪੁਜ ਕੇ ਕੀਤੀ। ਹੁਣ ਹਾਰਕੇ ਹਟ ਗਏ ਹੈਂ।

ਮੁਕਤਸਰੋਂ ਘਾਲੀ ਵਾਲਾ ਸੌਣ ਸਿੰਘ ਆਇਆ। ਗੁਰੂ ਜੀ ਕੇ ਆਗੇ ਕਹਿਣ ਲਗਾ ਜੀ ਮੁਕਤਸਰ ਮਾਘੀ ਪਰ ਅੱਸੀ ਭੋਗ ਪਾਏ। ਦੀਵਾਨ ਕੇ ਦੇਖਣ ਕੋ ਫਰੰਗੀ ਤੇ ਮੇਮ ਆਏ। ਖੜੇ ਦੇਖਦੇ ਰਹੇ।

## ਨਾਨੂੰ ਸਿੰਘ ਆਇਆ

ਜੋ ਨਾਨੂੰ ਸਿੰਘ ਸਤਿਗੁਰੂ ਜੀ ਨਾਲ ਗਿਆ ਹੋਇਆ ਸੀ ਉਹ ਭੀ ਆਇਆ। ਕਹਿਣੇ ਲਗਾ ਕਿ ਛੇ ਮਹੀਨੇ ਸਾਡਾ ਜੁੱਧ ਹੁੰਦਾ ਰਿਹਾ। ਰਾਤ ਕੋ ਭੀ ਬੈਠੇ ਰਹਿਣਾ, ਆਮੋ ਸਾਮ੍ਹਣੇ ਝਾਕਦੇ ਰਹਿਣਾ। ਇਉਂ ਕੀਤੀ ਹੋਈ ਸੀ ਜੇੜ੍ਹਾ ਊਂਘੇ ਉਸਨੂੰ ਮਾਰਨਾ। ਨਾਨੂੰ ਸਿੰਘ ਕਹਿਆ ਮੈਂ ਹੀ ਊਂਘ ਜਾਣਾ। ਓਨਾਂ ਮੁੱਕੇ ਮਾਰਨੇ ਜੋਰ ਨਾਲ, ਮੈਂ ਓਨਾਂ ਨੂੰ ਮਾਰਨੇ ਲੜਾਈ ਮੱਚ ਪੈਣੀ। ਮੈਨੂੰ ਮੁੱਕਿਆਂ ਨਾਲ ਓਨਾਂ ਭੰਨਣਾ, ਮੈਂ ਭੀ ਮੁੱਕਿਆਂ ਨਾਲ ਮਾਰਨਾ।

## ਮਾਈ ਅਤਰੀ

ਇਕ ਦਿਨ ਅੜਬੰਗ ਸਿੰਘ ਨੇ ਅਤਰੀ ਨੂੰ ਕਿਹਾ ਤੂੰ ਕਬੀਰ ਪੰਥੀਏ ਕੇ ਕਿਉਂ ਗਈ ? ਤੈਨੂੰ ਕਹਿੰਦੇ ਸੇ ਜੋ ਧਰਮਸਾਲਾ ਮੈ ਰਹੋ, ਜੋ ਮਰਜੀ ਹੈ ਸੋ ਛਕੋ। ਅੰਮ੍ਰਿਤਸਰ ਤੂੰ ਕਿਸੇ ਦਾ ਕਹਿਆ ਨਾ ਮੰਨਿਆ। ਖਾਨੇਵਾਲੀ ਨੇ ਕਹਿਆ ਕੀ ਆਂਹਦਾ ਹੈਂ ਕੁਤਿਆ। ਭਗਵਾਨ ਸਿੰਘ ਨੇ ਕਹਿਆ ਠੀਕ ਮੈਂ ਕੁਤਾ ਹੀ ਹਾਂ। ਖਾਨੇਵਾਲੀ ਨੇ ਕੇਸਾਂ ਥੀਂ ਫੜਕੇ ਲਤਾਂ ਮਾਰੀਆਂ। ਮਾਰਦੀ ਮਾਰਦੀ ਕੋ ਦਮ ਚੜ੍ਹ ਗਿਆ। ਹਾਰਕੇ ਹਟ ਗਈ। ਐਸੇ ਜੋਰ ਸੇ ਕੇਸ ਖਿਚੇ ਕਿ

ਹੱਥਾਂ ਮੈ ਫਿਰ ਗਏ। ਲਹੂ ਨਿਕਲ ਆਇਆ। ਚੀਰੇ ਆਇ ਗਏ। ਸਿੰਘ ਨੇ ਕਹਿਆ ਹੁਣ ਪੁੱਤ ਬਣਿਆ ਹਾਂ। ਜਿਨਾਂ ਚਿਰ ਮਾਰ ਨਾ ਸੀ ਪੈਂਦੀ ਓਨਾ ਚਿਰ ਪੁੱਤ ਨਾ ਸੀ ਬਣਦਾ।

ਗੁਰੂ ਜੀ ਸੌਣ ਸਿੰਘ ਘਾਲੀ ਨੂੰ ਬਚਨ ਕੀਤਾ ਅਜੇ ਭੀ ਅਤਰੀ ਨੂੰ ਮੰਨਦੇ ਹੈਂ ? ਕਹਾ ਕਿ ਜੀ ਆਈ ਕੀ ਪੂਜਾ ਨਹੀਂ ਕਰਦੇ ਪ੍ਰਸਾਦਾ ਛਕਾਇ ਦਿੰਦੇ ਹੈਂ। ਸੌਣ ਸਿੰਘ ਕਹਿਣੇ ਲਗਾ ਜੀ ਮੈਂ ਇਕ ਰੁਪਈਆ ਚਾੜ੍ਹਿਆ ਸੀ। ਕਹਿਣੇ ਲਗੀ ਇਕੋ ਰੁਪਈਆ ਮੱਥਾ ਟੇਕਣਾ ਸੀ? ਮੈਂ ਕਹਿਆ ਕਿ ਇਕ ਵੇਰ ਸਤਿਗੁਰੂ ਜੀ ਕੇ ਦਰਸ਼ਨ ਨੂੰ ਮੈਂ ਗਿਆ ਸੀ ਤਾਂ ਸਾਡੇ ਘਰ ਵਿਚ ਅਠਿਆਨੀ ਸੀ ਸੋ ਹੀ ਮੈਂ ਲਜਾਇਕੇ ਮੱਥਾ ਟੇਕਿਆ। ਸ੍ਰੀ ਸਤਿਗੁਰੂ ਜੀ ਲੈ ਕੇ ਅਠਿਆਨੀ ਬਚਨ ਕੀਤਾ ਗੁਪਾਲ ਸਿੰਘ ਏਹ ਅਠਿਆਨੀ ਖਜਾਨੇ ਪਾਇ ਛੱਡ ਤੇ ਜੇ ਰੁਪਈਆ ਮੱਥਾ ਟੇਕਣਾ ਪਹਿਲੇ ਤਾਂ ਨਾ ਲੈਣਾ, ਜੇ ਲੈਣਾ ਤਾ ਕਿਸੇ ਸਾਧ ਕੋ ਦੇ ਦੇਣਾ। ਕਪੜਾ ਜੋੜਾ ਲੈ ਕੇ ਬਿਹੰਗਮ ਨੂੰ ਦੇਣਾ। ਤੈਨੂੰ ਰੁਪਈਆ ਦਿੱਤਾ ਹੈ ਤੂੰ ਇਉਂ ਕਹਿੰਦੀ ਹੈਂ ? ਅਸੀਂ ਤੈਨੂੰ ਸਤਿਗੁਰਾਂ ਦਾ ਨਾਉਂ ਪੈਣ ਕਰਕੇ ਮੰਨਦੇ ਹਾਂ ਨਹੀਂ ਤੇ ਬਿਨਾਂ ਸਤਿਗੁਰੂ ਸੁਆਮੀ ਤੋਂ ਹੋਰ ਕਿਸੇ ਨੂੰ ਨਹੀਂ ਮੰਨਦੇ ਹੈਂ। ਮੈਂ ਬਿਹੰਗਮ ਸਾਧ ਹਾਂ। ਸਗੋਂ ਤੈਨੂੰ ਚਾਹੀਦਾ ਸੀ ਕਹਿੰਦੀਓਂ ਲੈ ਭਾਈ ਕਛਹਿਰੇ ਬਣਾਇ ਲੈ। ਕੁੜਤਾ ਯਾ ਚਾਦਰ ਬਣਾਇ ਲੈ। ਤੈਨੂੰ ਰੁਪਈਆ ਭੇਟਾ ਕੀਤੀ ਹੈ ਫੇਰ ਭੀ ਤੂੰ ਏਉਂ ਕਰਦੀ ਹੈਂ। ਏਹ ਸੰਗਤ ਸਚੇ ਪਾਤਸ਼ਾਹ ਕੀ ਹੈ। ਮੁਲੰਮਾ ਪਾਜ ਨਹੀਂ ਰਹਿਣਾ।

## ਹੁਣ ਨਹੀਂ ਮੰਨਦਾ

ਅਤਰੀ ਕਹਿਣੇ ਲਗੀ ਮੈਨੂੰ ਮਾਝੇ ਦੇ ਲੋਕ ਨਹੀਂ ਮੰਨਦੇ ਹੈਂ। ਸੌਣ ਸਿੰਘ ਨੇ ਕਹਾ ਮਾਝੇ ਦੇ ਸਿੰਘਾਂ ਨੇ ਕਹਿਆ ਤੈਂ ਸਾਡਾ ਕੀ ਛਡਿਆ ਹੈ? ਕਬੀਰ ਪੰਥੀ ਕਾ ਤੈਨੋਂ ਜੂਠਾ ਖਾਧਾ ਹੈ। ਸਾਰੇ ਲੋਕ ਕਹਿੰਦੇ ਹੈਂ ਨਾਮਧਾਰੀਆਂ ਨੂੰ ਕੇ ਕਬੀਰ ਪੰਥੀਏ ਕੇ ਜਾਇ ਬੈਠੀ ਹੈ। ਅੰਮ੍ਰਿਤਸਰ ਕੀ ਸੰਗਤ ਕਹਿ ਰਹੀ ਸੀ ਉਸਕੀ ਜਗਾ ਨਾ ਜਾਓ ਆਪਣੀ ਧਰਮਸਾਲਾ ਮੈ ਰਹੋ। ਤੂੰ ਕਹਿਆ ਕਿ ਮੈਂ ਤਾਂ ਨਾਮਧਾਰੀਆਂ ਕੀ ਮਿੱਟੀ ਪੱਟਣੀ ਹੈ। ਸੋ ਤੇਰੀ ਹੀ ਮਿੱਟੀ ਪੱਟੀ ਗਈ ਹੈ। ਆਪੇ ਈ ਹੌਲੀ ਹੋਇਕੇ ਫਿਰਕੇ ਆਇ ਗਈ ਹੈਂ। ਮੁਲਤਾਨ ਤੋੜੀਂ ਤੂੰ ਓਧੇ ਨਾਲ ਫਿਰੀ। ਮਾਝਾ ਤੈਨੂੰ ਕਿਵੇਂ ਮੰਨਦਾ। ਤੂੰ ਸ਼ੁਕਰ ਕਰ ਤੈਨੂੰ ਕਿਸੇ ਬੱਢ ਨਹੀਂ ਦਿੱਤਾ। ਅਗੇ ਤਾਂ ਤੈਨੂੰ ਮੰਨਦੇ ਸੇ ਹੁਣ ਨਹੀਂ ਮੰਨਦੇ ਹਾਂ। ਉਸੀ ਦਿਨ ਸੇ ਉਦਾਸ ਹੋਇਕੇ ਅਤਰੀ ਦੀਪਮਾਲਾ ਅੰਮ੍ਰਿਤਸਰ ਜੀ ਗਈ[੧] ਕਿ ਕਬੀਰ ਪੰਥੀ ਕੇ ਜਾਇ ਬੈਠਦੀ ਹਾਂ। ਦੀਵਾਨ ਕੇ ਬੀਚ ਜਗਤ ਸਿੰਘ ਨੇ ਕਹਿਆ ਕਿ ਜੇਕਰ ਮਾਈ ਹੈਂ ਤਾਂ ਓਸ ਕਬੀਰ ਪੰਥੀਏ ਕੇ ਨਾ ਜਾਈਂ। ਖਾਨੇਵਾਲੀ ਦੇ ਸਿੰਘ ਨੇ ਗਾਲ ਕਢੀ। ਜਗਤ ਸਿੰਘ ਨੇ ਉਸਦੇ ਚਪੇੜ ਮਾਰੀ।

ਜਾਂ ਮੁਕਤਸਰ ਇਕੱਠੇ ਹੋਏ ਤਾ ਉਸ ਦੇ ਚੌਹਾਂ ਸਿੰਘਾਂ ਨੇ ਜਗਤ ਸਿੰਘ ਕੁੱਟਿਆ। ਜਗਤ ਸਿੰਘ ਨੇ ਮੂੰਹ ਉਤੇ ਹਥ ਫੇਰਕੇ ਕਹਿਆ ਅਤਰੀ ਤੈਨੂੰ ਮੈਂ ਵੱਢ ਦੇਵਾਂਗਾ। ਜਾਂ ਓਥੋਂ ਤੁਰੀ

੧. ੧੯੦੧ ਈ. ਦੀ ਦੀਪਮਾਲਾ ਸਮੇਂ।

ਤਾਂ ਰਸਤੇ ਮੈ ਜਾਇ ਮਿਲਿਆ। ਘੋੜੀ ਪਰ ਚੜੀ ਹੋਈ ਸੀ। ਕੇਸਾਂ ਤੋਂ ਫੜਕੇ ਹੇਠਾਂ ਸੁੱਟ ਲਈ। ਚਾਰੇ ਸਿੰਘ ਨਾਲ ਸੇ। ਉਨਾਂ ਨੇ ਜਗਤ ਸਿੰਘ ਨੂੰ ਬਹੁਤ ਮਾਰਿਆ। ਟਾਕੂਆਂ ਕੇ ਕਈ ਫੱਟ ਹੋਏ। ਮਾਰਕੇ ਬੇਸੁੱਧ ਕਰਕੇ ਚਲੇ ਗਏ।

ਬਚਨ ਹੋਇਆ ਭਾਈ ਅਸੀਂ ਭੀ ਅਤਰੀ ਕਾ ਪ੍ਰੇਮ ਦੇਖਣ ਗਏ ਸੇ ਸੋ ਚੰਗਾ ਪ੍ਰੇਮ ਦੇਖ ਲਿਆ। ਏਹੋ ਜੇਹੀ ਕੋਈ ਸੱਤ ਪਰਾਏ ਨਾਲ ਭੀ ਨਹੀਂ ਕਰਦਾ ਹੈ। ਹੁਕਮੀ ਕਹੇ ਜੀ ਧੁਆਨੂੰ ਸਾਰੇ ਸਿੰਘ ਜੋ ਕਹਿ ਰਹੇ ਸੇ ਗੈਰ ਇਲਾਕੇ ਨਾ ਜਾਓ ਧੁਆਨੂੰ ਫਰੰਗੀ ਕਹੇਗਾ ਤੁਮ ਕਿਓਂ ਗਏ ਤੇ ਤੁਸਾਂ ਕਹਿਆ ਭਾਵੇਂ ਕਿਵੇਂ ਹੋਵੇ ਜਰੂਰ ਚਲਣਾ ਹੈ। ਸੋ ਦੇਖੋ ਅਤਰੀ ਨੇ ਕਿਡਾ ਆਦਰ ਕੀਤਾ ਹੈ। ਕੋਲੋਂ ਸਿੰਘਾਂ ਨੇ ਕਹਿਆ ਜੀ ਜੇਕਰ ਧੁਆਨੂੰ ਕੱਢਿਆ ਹੈ ਤਾਂ ਆਪ ਵੀ ਨਿਕਲੀ ਫਿਰਦੀ ਹੈ। ਇਕ ਸਾਧ ਨੂੰ ਜੇਕਰ ਘਰੋਂ ਕੱਢੀਏ ਤਾਂ ਭੀ ਸਿਖ ਨੂੰ ਬੁਰੀ ਬਾਤ ਹੈ। ਤੁਸੀਂ ਤਾਂ ਜੀ ਆਪ ਚਲ ਕਰ ਗਏ ਸੇ, ਧੁਆਡੇ ਓਥੋਂ ਕੱਢਣੇ ਮੈ ਤੇ ਕਬੀਰ ਪੰਥੀਏ ਕੇ ਜਾਣੇ ਮੈ ਹੌਲੀ ਹੋਈ ਹੈ। ਮੁਖ ਪਰ ਜੋ ਲਾਲੀ ਸੀ ਸੋ ਖਾਲੀ ਹੋਈ। ਪੀਲਾ ਰੰਗ ਹੋਇ ਗਿਆ। ਤੁਸਾਂ ਹੀ ਬਡਿਆਈ ਸੀ ਸੋ ਤੁਸਾਂ ਦੇ ਕੱਢਣੇਂ ਕਰਕੇ ਛੋਟੀ ਹੋ ਗਈ ਹੈ। ਬਚਨ ਹੋਇਆ ਕਬੀਰ ਪੰਥੀਏ ਦੇ ਨਾ ਸੀ ਜਾਣਾ ਨਾ ਜੂਠਾ ਖਾਣਾ ਸੀ। ਬਡੀ ਮਾੜੀ ਕਰੀ। ਬਚਨ ਕੀਤਾ ਭਗਵਾਨ ਸਿੰਘ ਨੇ ਬਡਾ ਹੌਂਸਲਾ ਕੀਤਾ ਅਗੋ ਸੇ ਹੱਥ ਨਾ ਉਠਾਇਆ।

**ਸੌਣ ਸਿੰਘ ਕੋ ਦਰਸ਼ਨ**

ਸੌਣ ਸਿਘ ਨੇ ਕਹਿਆ ਜੀ ਮੈਂ ਰਾਤ ਕੋ ਅਰਦਾਸਾ ਕਰਕੇ ਪਿਆ ਕਿ ਹੇ ਸਤਿਗੁਰੂ ਜੀ ਆਪ ਕੀ ਮੂਰਤੀ ਕਾ ਦੀਦਾਰ ਹੋਏ। ਹਰਨਾਮ ਸਿੰਘ ਉੱਬੇ ਵਾਲੇ ਕਾ ਸਰੂਪ ਦਿੱਸਿਆ। ਦੂਜੀ ਰਾਤ ਫੇਰ ਅਰਦਾਸਾ ਕਰਕੇ ਪਿਆ, ਫੇਰ ਸਿੰਘ ਕਾ ਰੂਪ ਦਿੱਸਿਆ। ਤੀਸਰੀ ਰਾਤ ਮੈਂ ਕਹਿਆ ਕਿ ਆਪ ਕੇ ਨਿਜ ਸਰੂਪ ਕਾ ਦਰਸ਼ਨ ਹੋਵੇ। ਉਸ ਰਾਤ ਗੁਰੂ ਮਹਾਰਾਜ ਜੀ ਆਪ ਕਾ ਦੀਦਾਰ ਕਰਿਆ। ਤਾਂ ਅਗਲੀ ਰਾਤ ਫੇਰ ਕਹਿਆ ਕਿ ਏਹ ਭੀ ਰੂਪ ਤੁਸਾਂ ਦਾ ਹੀ ਹੈ ਪਰ ਮੈਂ ਓਸੇ ਮੂਰਤੀ ਦਾ ਦਰਸ਼ਨ ਚਾਹੁਦਾ ਹਾਂ ਲੰਬੀ ਗਰਦਨ ਵਾਲੇ ਕਾ। ਫੇਰ ਰਾਤ ਕੋ ਦਸਵੇਂ ਪਾਤਸ਼ਾਹ ਜੀ ਕਾ ਦਰਸ਼ਨ ਹੋਇਆ। ਅਗਲੀ ਰਾਤ ਫੇਰ ਬੇਨਤੀ ਕੀਤੀ ਕਿ ਇਹ ਸਾਰੇ ਰੂਪ ਤੁਸਾਂ ਦੇ ਹੀ ਹੈਂ ਪਰ ਮੈਨੂੰ ਸ਼ਾਤ ਤਾਂ ਆਵੇਗੀ ਜੇੜੀ ਮੂਰਤੀ ਦੇਖੀ ਹੋਈ ਹੈ ਸੋ ਦੇਖਾਂ। ਪੰਜਵੀਂ ਰਾਤ ਫੇਰ ਬਾਰਵੇਂ ਗੁਰੂ ਜੀ ਕਾ ਦੀਦਾਰ ਹੋਇਆ।

ਸੌਣ ਸਿੰਘ ਕਹਿਨ ਲਗਾ ਜੀ ਮੈਂ ਅਬਚਲ ਨਗਰ ਗਿਆ। ਬੜਾ ਆਦਰ ਕੀਤਾ। ਰਾਮਗੜੀਆਂ ਕਾ ਬੁੰਗਾ ਬਜਦਾ ਹੈ। ਜੋ ਨਾਮਧਾਰੀਆ ਜਾਂਦਾ ਹੈ ਉਸ ਬੁੰਗੇ ਉਤਾਰਦੇ ਹੈਂ। ਪ੍ਰਸ਼ਾਦ ਕੇ ਵਕਤ ਕਹਿੰਦੇ ਹੈਂ ਲਿਆਓ ਬਾਬੇ ਨਾਮਧਾਰੀਏ ਕੋ।

**ਮੌਤ ਦਾ ਹੜ**

ਏਕੋ ਲਾਹੇ ਬੀਮਾਰੀ ਪਈ ਹੋਈ ਸੀ। ਰਾਮਦਾਸ ਪੁਰੇ ਸਾਹਿਬ ਤੇ ਪਾਠੀ ਲੈ ਗਏ। ਪਿੰਡ

ਕੇ ਦਰਵੱਜੇ ਪਰ ਪਾਠ ਤੋਰਿਆ। ਇਉਂ ਮੁਸ਼ਕ ਮਾਰੇ ਜਿਉਂ ਕਚੇ ਚੰਮ ਕੀ ਮੁਸ਼ਕ ਮਾਰਦੀ ਹੈ। ਗਲੀਆਂ ਸੁੰਞੀਆਂ ਪਈਆਂ ਹੈਂ। ਪਾਠੀਆਂ ਨੇ ਪਦਾਰਥ ਕੋਈ ਨਹੀਂ ਛਕਿਆ। ਹੱਲੇ ਨਾਲ ਪਾਠ ਕਰਕੇ ਮੁੜੇ ਸਿੰਘ। ਮੁਰਦੇਹਾਣ ਬਰਤੀ ਹੋਈ ਸੀ। ਕਈ ਬੀਮਾਰ ਪਏ ਹੈਂ। ਕਈ ਚਿਖਾ ਮੇਂ ਜਲਦੇ ਹੈਂ। ਕਈਆਂ ਕੋ ਕੁਤੇ ਧੂਹੀ ਫਿਰਦੇ ਹੈਂ। ਲਕੜੀ ਨਹੀਂ ਲੱਭੀ ਫੂਕਣੇ ਕੋ। ਏਤਨਾ ਕੁ ਤਰਾਸ ਬੀਤਿਆ। ਕੁੱਤੇ ਰਾਤ ਕੋ ਰੋਂਦੇ ਹੈਂ ਮਾਨੋ ਮੌਤ ਕਾ ਹੜ ਬੋਲਦਾ ਹੈ। ਜਿਧਰ ਦੇਖੀਦਾ ਹੈ ਉਧਰੇ ਹੀ ਮੁਰਦੇ ਪਏ ਹੈਂ। ਲੋਕ ਦੁਆਲੇ ਕੇ ਆਖਣ ਏਹ ਸਿੰਘ ਭਾਵੇਂ ਬੰਨ੍ਹ ਪਾਵਣ। ਭੋਗ ਗੁਰੂ ਜੀ ਕੇ ਪ੍ਰਤਾਪ ਨਾਲ ਪਾਇਆ।

ਅਗੇ ਚਮਾਰਾਂ ਕੋ ਨਾ ਸੀ ਬੀਮਾਰੀ, ਸੋ ਚਮਾਰਾਂ ਕੇ ਜਾਇ ਪਈ। ਏਕ ਆਦਮੀ ਪੁਕਾਰ ਕਰੇ ਕਿ ਮੇਰੇ ਨੌਂ ਸਰੀਰ ਚੜ੍ਹੇ ਹਨ। ਏਕ ਮੁੰਡਾ ਹੈ ਜੇਕਰ ਏਹ ਬਚ ਜਾਏ ਤਾਂ ਮੈਂ ਸਾਰੇ ਘਰ ਕੀ ਆਪ ਕੋ ਚੁਲੀ ਛਡ ਦੇਵਾਂਗਾ। ਸਿੰਘ ਕਹਿਣ ਹੇ ਸਚੇ ਪਾਤਸ਼ਾਹ ਜੀ ਤੁਸਾਂ ਹੀ ਰੱਖ ਰੱਖਣੀ ਹੈ। ਲੋਕ ਮਸ਼ਕਰੀਆਂ ਨਾ ਕਰਨ ਆਏ ਸੇ ਪਾਠ ਕਰਨ ਸੋ ਵਿਚੇ ਰਹੇ। ਲੋਕ ਕਹਿੰਦੇ ਹੈਂ ਭੋਗ ਪੈਣੇ ਸੇ ਮੋਹੜੀ ਪਿੰਡ ਕੀ ਰਹਿ ਜਾਏਗੀ। ਬੀਸ ਬੀਸ ਮੁਰਦੇ ਨਿਕਲਦੇ ਸੇ, ਗੁਰੂ ਜੀ ਕੇ ਪ੍ਰਤਾਪ ਸੇ ਅਰਾਮ ਹੋਇਆ। ਗੁਰੂ ਮਹਾਰਾਜ ਜੀ ਪਾਸ ਜਾ ਸੁਣਾਇਆ ਤਾਂ ਬਚਨ ਹੋਇਆ ਅਜੇ ਤਾਂ ਛਿੱਦੀ ਛਿੱਦੀ ਹੈ ਅਜੇ ਜ਼ੋਰ ਤਾਂ ਪੈਣਾ ਹੈ, ਫਿਨਸੀ ਨਿਕਲਦੀ ਹੈ ਬੰਦਾ ਮਰ ਜਾਂਦਾ ਹੈ।

### ਬੜੀ ਮਾੜੀ ਕੀਤੀ

ਰਾਮਦਾਸ ਪੁਰੇ ਕੇ ਜਿਮੀਦਾਰਾਂ ਨੇ ਸੱਠ ਰੁਪਈਆ ਇਕਠਾ ਕੀਤਾ ਕਿ ਗ੍ਰੰਥ ਸਾਹਿਬ ਕਾ ਪਾਠ ਕਰਾਵਾਂਗੇ। ਨੰਬਰਦਾਰ ਬ੍ਰਾਹਮਣ ਸੀ। ਉਸਨੇ ਕਹਿਆ ਬ੍ਰਾਹਮਣ ਸੱਦਕੇ ਹਮਨ ਕਰਕੇ ਕੱਟਾ ਪਿੰਡ ਕੇ ਦੁਆਲੇ ਫੇਰੋ ਪਾਠ ਨਾ ਕਰਾਓ। ਕੱਟਾ ਫੇਰਕੇ ਰੁਪਈਏ ਖਾਇ ਲੀਏ। ਗੁਰੂ ਜੀ ਸੁਣਕੇ ਬਚਨ ਕੀਤਾ ਚੜਦੇ ਪਾਸੇ ਏਸ ਕੰਧ ਥੀਂ ਰਾਮਦਾਸ ਪੁਰੇ ਸਾਹਿਬ ਤੇ ਲੈਂਹਦੇ ਪਾਸੇ ਏਸ ਕੰਧ ਥੀਂ ਭੂੰਦੜ ਭੈੜੀ ਹੈ। ਏਹਨਾਂ ਨੂੰ ਚਾਹੀਦਾ ਨਹੀਂ ਸੀ ਰੁਪਏ ਗ੍ਰੰਥ ਸਾਹਿਬ ਜੀ ਕੇ ਪਾਠ ਕੇ ਵਾਸਤੇ ਇਕੱਠੇ ਕਰਕੇ ਕੱਟਾ ਦਿਤਾ। ਬੜੀ ਮਾੜੀ ਕੀਤੀ।

### ਰਸਾਲਾ ਆਇਆ

ਏਕ ਰਸਾਲਾ ਲੰਘਿਆ। ਦਰਸ਼ਨ ਨੂੰ ਰਾਮਦਾਸ ਪੁਰੇ ਮੈ ਆਇਆ। ਬਚਨ ਕੀਤਾ ਪਸ਼ੌਰ ਕੇ ਪਾਸੇ ਕੀ ਖਬਰ ਹੈ? ਕਹਾ ਜੀ ਪਠਾਨ ਸਿੱਧੇ ਹੋਇਕੇ ਮਰਦੇ ਹੈਂ। ਉਨਾਂ ਦੇ ਕੁਰਾਨ ਮੇਂ ਲਿਖਾ ਹੈ ਜੋ ਸਨਮੁਖ ਹੋਇਕੇ ਚੜ੍ਹੇ ਸੋ ਬਹਿਸ਼ਤ ਨੂੰ ਜਾਂਦਾ ਹੈ। ਓਸ ਲਿਖੇ ਕੋ ਦੇਖਕੇ ਬਾਲ ਬਚੇ ਸਮੇਤ ਜਾਇ ਲੜਦੇ ਹੈਂ। ਅਗੇ ਹੋਇਕੇ ਮਰਦੇ ਹੈਂ। ਲੜਾਕੇ ਅਛੇ ਹੈਂ। ਪਿਛਾਂ ਨਹੀਂ ਹੁੰਦੇ, ਸ਼ਹੀਦ ਹੋਨੇ ਕੇ ਵਾਸਤੇ ਅਗੇ ਹੋਇਕੇ ਮਰਦੇ ਹੈਂ।

ਗੁਰੂ ਜੀ ਬਚਨ ਕੀਤਾ ਸੁਣਿਆ ਹੈ ਫਰੰਗੀਆਂ ਨੇਂ ਪੱਗਾਂ ਬੰਨ ਲਈਆਂ ਹੈਂ। ਸਿੰਘਾਂ ਨੇ

ਕਹਾ ਜੀ ਪਠਾਨ ਟੋਪੀ ਦੇਖਕੇ ਦੂਰੋਂ ਬੰਦੂਕਾਂ ਮਾਰਦੇ ਹੈਂ। ਤਾਂ ਕਰਕੇ ਪੱਗਾਂ ਬਨ੍ਹਦੇ ਹੈਂ। ਹਮ ਕਾਨਪੁਰ ਕੋ ਚਲੇ ਹੈਂ। ਦਿਲ ਵਿਚ ਆਈ ਕਿ ਦਰਸ਼ਨ ਕਰ ਆਈਏ।

## ਸਤਿਗੁਰੂ ਜੀ ਹੈਂ ਅੰਤਰਜਾਮੀ

ਗੁਰੂ ਹਰੀ ਸਿੰਘ ਜੀ ਪਾਸ ਏਕ ਸਿੰਘ ਨੇ ਅਰਜ ਕੀਤੀ ਜੀ ਮੈਨੂੰ ਖੁਸ਼ੀਆਂ ਦਿਓ ਚਲੇ ਜਾਈਏ। ਦੀਨਾਨਾਥ ਜੀ ਬਚਨ ਕੀਤਾ ਅਸੀਂ ਤਾਂ ਨਹੀਂ ਕਹਿੰਦੇ ਚਲੇ ਜਾਓ। ਸਿੰਘ ਨੇ ਕਹਿਆ ਜੀ ਮੈਂ ਆਪਣੀ ਚੋਰੀ ਦੱਸਦਾ ਹਾਂ। ਮੈਂ ਤਾਂ ਅੱਧਾ ਸੇਰ ਘਿਓ ਕਾ ਤੜਕਾ ਲਾਇਆ ਹੈ, ਗੁਰਦੇਈ ਕਹਿੰਦੀ ਹੈ ਛੇ ਸੇਰ ਪਾਇਆ ਹੈ ਪੰਜਵਾਂ। ਅਸੀਂ ਤਾਂ ਧੁਆਨੂੰ ਅੰਤਰਜਾਮੀ ਜਾਣਦੇ ਹਾਂ। ਗੁਰੂ ਜੀ ਬਚਨ ਕੀਤਾ ਅਸੀਂ ਅੰਤਰਜਾਮੀ ਨਹੀਂ ਹੈਂ, ਸਤਿਗੁਰੂ ਜੀ ਹੈਂ ਅੰਤਰਜਾਮੀ। ਜੀਉ ਨਹੀਂ ਹੈ ਕੋਈ ਜੋ ਕਿ ਅੰਤਰਜਾਮਤਾ ਦਾ ਪਤਾ ਦੇਵੇ। ਜੀਵ ਨਹੀਂ ਕਿਸੇ ਦੇ ਜੀਵ ਦੀ ਦੱਸ ਸਕਦਾ। ਸਤਿਗੁਰੂ ਜੀ ਸਰਬ ਜੀਆਂ ਦੇ ਅੰਦਰ ਦੀ ਦੱਸਦੇ ਹੈਂ।

## ਸਤਿਗੁਰਾਂ ਕਾ ਬਚਨ ਹੈ

ਸਿੰਘਾਂ ਦੰਗਾ ਫਸਾਦ ਰੋਜ਼ ਰੱਖਣਾ। ਗੁਰੂ ਜੀ ਬਚਨ ਕਰਨਾ ਬੇਫਿਕਰ ਪ੍ਰਸ਼ਾਦਾ ਭਾਵੇਂ ਇੱਕੋ ਹੀ ਮਿਲੇ ਓਹ ਭੀ ਅਛਾ ਹੈ। ਏਹ ਸਤਿਗੁਰਾਂ ਕਾ ਹੁਕਮ ਹੈ। ਏਥੇ ਕਿਸੇ ਜੀਅ ਨੂੰ ਕੋਈ ਫਿਕਰ ਨਹੀਂ ਹੈ ਪਰ ਇਨ੍ਹਾਂ ਜੀਆਂ ਦੇ ਸੁਭਾਓ ਖਰਾਬ ਹੈਂ। ਸ਼ੁਕਰ ਕਰਕੇ ਦਿਨ ਨਹੀਂ ਕਟਦੇ ਹੈਂ। ਸੇਰੀਂ ਅੰਨ ਮੋਤੀਆਂ ਸਮਾਨ ਬਿਕੇਗਾ ਤਾਂ ਵੀ ਮੇਰਾ ਸਿੱਖ ਭੁੱਖਾ ਨਹੀਂ ਮਰੇਗਾ। ਏਹ ਸਤਿਗੁਰਾਂ ਦਾ ਬਚਨ ਕੀਤਾ ਹੋਇਆ ਹੈ।

## ਮਰਨ ਜੰਮਣ ਮੈ ਨਹੀਂ

ਧਿਆਨ ਸਿੰਘ ਨੇ ਕਹਿਆ ਚੂੰਨੀਆਂ ਮੈ ਏਕ ਸੰਤ ਹੁੰਦਾ ਸੀ। ਕੁਝ ਕੁ ਦਿਲਾਂ ਦੀ ਬਾਰਤਾ ਦੱਸਦਾ ਹੁੰਦਾ ਸੀ। ਕਿਸੇ ਨੇ ਕਹਿਆ ਸਤਿਗੁਰੂ ਰਾਮ ਸਿੰਘ ਜੀ ਚੜ੍ਹ ਗਏ ਹੈਂ। ਸੰਤਾਂ ਨੇ ਕਹਿਆ ਮੂਰਖਾ ਮੂੰਹ ਸੰਭਾਲ ਕੇ ਬੋਲ। ਓਹ ਤਾਂ ਠਾਕਰ ਅੰਤਰਜਾਮੀ ਅਮਰ ਹੈਂ। ਅਜੇ ਤਾਂ ਓਨ੍ਹਾਂ ਨੇ ਗੋੜੇ ਵਿਚੋਂ ਇਕ ਪੂਣੀਂ ਨਹੀਂ ਕਤੀ। ਮਣ ਵਿਚੋਂ ਮਾਸਾ ਨਹੀਂ ਬਰਤਿਆ। ਸਾਰੀ ਪ੍ਰਿਥੀ ਪਰ ਓਨਾਂ ਨੇ ਧਰਮ ਬਰਤੌਣਾ ਹੈ। ਮਰਨ ਜੰਮਣ ਮੈ ਨਹੀਂ ਆਉਂਦੇ ਹੈਂ।

## ਤੁਸੀਂ ਹੀ ਸਾਂਭੋ

ਏਕ ਸਿੰਘ ਨੇ ਦੂਏ ਸਿਘ ਨੂੰ ਮਾਰਿਆ। ਗੁਰੂ ਜੀ ਸੱਦਕੇ ਪੁਛਿਆ ਤੈਨੇ ਸਿੰਘ ਕੋ ਕਿਉਂ ਮਾਰਿਆ ਹੈ। ਜਿਸ ਲੜਾਈ ਕਰਨੀ ਹੈ ਸੋ ਚਲੇ ਜਾਓ। ਅਸੀਂ ਦੰਗਈ ਆਦਮੀ ਪਰ ਰਾਜੀ ਨਹੀਂ ਹੈਂ। ਨਿਹੱਕਾ ਮਾਰਨਾ ਅਛਾ ਨਹੀਂ ਹੈ। ਸਪਾਹੀ ਨੇ ਭੀ ਕਹਿਆ ਜੀ ਬਖਸ਼ੋ। ਗੁਰੂ ਜੀ ਬਚਨ ਕੀਤਾ ਤੁਸੀਂ ਜੁਮਾ ਚੁਕੋ, ਤੁਸੀਂ ਜਾਣੋਂ। ਹੌਲਦਾਰ ਨੇ ਕਹਿਆ ਜੀ ਏਹ ਦੰਗਈ ਆਦਮੀ ਕੱਠੇ ਹੋਏ ਹੋਏ ਹੈਂ। ਹਮ ਤਾਂ ਸਗੋ ਡਰਦੇ ਹੈਂ। ਬੁਰੇ ਸੁਭਾਉ ਹੈਂ, ਏਨਾਂ ਨੂੰ ਤੁਸੀਂ ਹੀ ਸਾਂਭੋ ਅਸੀਂ

ਨਹੀਂ ਜੁਮਾਂ ਚੁੱਕਦੇ ਹੈਂ। ਦੰਗੇ ਫਸਾਦ ਕੀ ਬਾਰਤਾ ਕਰਨੋਂ ਨਹੀਂ ਡਰਦੇ ਹੈਂ।

## ਸੁਭਾਉ ਜੁਦੇ ਜੁਦੇ ਹੈਂ

ਮੋਹਨ ਸ਼ਿੰਘ ਨੇ ਭੈਂਸੇ ਕੋ ਮਾਰਿਆ। ਗੁਰੂ ਜੀ ਪੁਛਿਆ ਤੈਂ ਕਿਉਂ ਮਾਰਿਆ। ਸਗੋਂ ਹੱਸੀ ਜਾਏ। ਫੜਕੇ ਲਾਠੀ ਮਾਰੀ। ਨੱਸ ਚਲਿਆ। ਗੁਰੂ ਮਹਾਰਾਜ ਜੀ ਹੱਸ ਕੇ ਬਚਨ ਕੀਤਾ ਹਟਦੇ ਨਹੀਂ ਹੈਂ ਆਪਣੇ ਸੁਭਾਉ ਥੀਂ। ਬੇਫਿਕਰਾ ਪ੍ਰਸ਼ਾਦਾ ਨਹੀਂ ਛਕ ਹੁੰਦਾ ਹੈ। ਸਿੰਘਾਂ ਕਾ ਸਾਰਾ ਦਿਨ ਬੋਲਾ ਹੁੰਦਾ ਰਿਹਾ। ਹਾਰ ਕੇ ਲੜਕੇ ਹਟੇ। ਜਿਤਨੇ ਜੀਵ ਹੈਂ ਸਭ ਕੇ ਸੁਭਾਉ ਜੁਦੇ ਜੁਦੇ ਹੈਂ। ਕਹਿੰਦੇ ਹੈਂ ਏਹ ਮਰ ਜਾਵੇ ਤੇ ਮੈਂ ਸਾਂਭ ਲਵਾਂ ਜੈਦਾਦ। ਆਪਣੇ ਮਰਨੇ ਕੀ ਕਿਸੇ ਨੂੰ ਖਬਰ ਨਹੀਂ ਹੈ।

ਗੁਰੂ ਹਰੀ ਸਿੰਘ ਜੀ ਕਿਹਾ ਲਹਿਣਾ ਸਿੰਘ ਤੇ ਖੇਮੇ ਕੇ ਏਨਾਂ ਦੋ ਘਰਾਂ ਨੇ ਨੁਕਸਾਨ ਗੁਰਦੁਆਰੇ ਕਾ ਨਹੀਂ ਕੀਤਾ ਨਾ ਬੁਰੀ ਕੀਤੀ ਹੈ। ਅਗੇ ਉਲਾਦ ਭੀ ਅਛੀ ਹੈ। ਹੋਰ ਜਿਤਨੇ ਹੈਂ ਸਭਨਾਂ ਨੇ ਗੁਰੂ ਜੀ ਕੇ ਘਰ ਪਰ ਫਰਕ ਨਹੀਂ ਕੀਤਾ ਬੁਰੀ ਕਰਨ ਦਾ ਪਰ ਹਾਰ ਕੇ ਹਟੇ ਹੈਂ।

## ਲਿਖਾਰੀ ਸੰਤੋਖ ਸਿੰਘ

ਅਗੇ ਜੋ ਖਾਲਸੇ ਪਰ ਕਰੜਾਈ ਹੋਣੀਂ ਤਾਂ ਲੋਕਾਂ ਮਸ਼ਕਰੀਆਂ ਟਿਚਰਾਂ ਆਪਸ ਮੈ ਕਰਨੀਆਂ। ਕਹਿਣਾ ਹੋਰ ਬਣੋ ਨਾਮਧਾਰੀਏ। ਖਾਲਸੇ ਕੋ ਦੇਖਕੇ ਖੁਸ਼ ਨਹੀਂ ਹੈਂ। ਕਹਿੰਦੇ ਹੈਂ ਇਹ ਡੇਰਾ ਨਾ ਹੋਵੇ ਤੇ ਨਾ ਸਿੰਘ ਆਵਣ, ਗਾਰਦ ਉਠ ਜਾਵੇ। ਏਹ ਜੋੜੇ ਆਉਣੋਂ ਬੰਦ ਨਹੀਂ ਹੁੰਦੇ ਓਨਾਂ ਵਾਸਤੇ ਗਾਰਦ ਹੈ। ਰੋਜ ਹਾਕਮ ਚੜ ਔਂਦੇ ਹੈਂ। ਹਾਜ਼ਰ ਰਹਿਣਾ ਪੈਂਦਾ ਹੈ। ਨੇਕੀ ਬਦੀ ਵਿਚ ਸਾਨੂੰ ਫਰੰਗੀ ਪੁੱਛਦੇ ਹਨ। ਹੁਣ ਜ਼ਮੀਨਾਂ ਸਾਡੀਆਂ ਹੀ ਰੋਕ ਬੈਠੇ ਹੈਂ। ਸਾਰਾ ਰਾਮਸਰ ਸਾਂਭ ਲਿਆ ਹੈਂ। ਸਾਨੂੰ ਨੇੜੇ ਨਹੀਂ ਜਾਣ ਦੇਂਦੇ। ਦਿਨੋ ਦਿਨ ਬਧਦੇ ਹੀ ਜਾਂਦੇ ਹੈਂ। ਪਿੰਡ ਕੇ ਇਹ ਹੀ ਦਾਉ ਲਾਂਈ ਰੱਖਦੇ ਹੈਂ ਕਿ ਕੋਈ ਬਿਧ ਬਣੇ ਤੇ ਡੇਰਾ ਨਾ ਰਹੇ ਤੇ ਸਿੰਘ ਨਾ ਔਣ। ਪਰ ਸੰਗਤ ਦੂਣੀ ਔਂਦੀ ਹੈ। ਦਿਨੋ ਦਿਨ ਪ੍ਰਤਾਪ ਗੁਰੂ ਜੀ ਕਾ ਵਧਦਾ ਹੈ ਘਟਦਾ ਨਹੀਂ ਹੈ। ਜੋੜੇ ਘਾਟੇ ਦੀਆਂ ਗਲਾਂ ਗੁਰਦੁਵਾਰੇ ਨਾਲ ਕਰਦੇ ਹੈਂ ਸੋ ਘਟਦੇ ਜਾਂਦੇ ਹੈਂ, ਹਾਰ ਕੇ ਹਟਦੇ ਜਾਂਦੇ ਹੈਂ। ਏਹ ਗਲਾਂ ਸੁਣਕੇ ਦੇਖਕੇ ਲਿਖਾਰੀ ਸੰਤੋਖ ਸਿੰਘ ਨੇ ਲਿਖੀਆਂ ਹੈਂ।

ਪਹਿਲੇ ਬੀਸ ਬਰਸ ਉਨਾਂ ਦਾ ਚਾਲ ਚਲਨ ਦੇਖਦੇ ਸੁਣਦੇ ਰਹੇ। ਗੋਹੇ ਕੂੜੇ ਦਾ ਕੰਮ ਕਰਦੇ ਰਹੇ ਜਾਂ ਲੰਗਰ ਦੀਆਂ ਲਕੜੀਆਂ ਢੋਣੀਆਂ। ਜਿਤਨੀ ਬਚਤ ਹੋਣੀ ਸਮੇਂ ਕੀ ਉਤਨਾਂ ਚਿਰ ਗ੍ਰੰਥ ਬਾਰ੍ਹਵੇਂ ਗੁਰੂ ਜੀ ਦਾ ਲਿਖਣਾ। ਲੋਕਾਂ ਪਿੰਡ ਦਿਆਂ ਹਾਣੀਆਂ ਥੀਂ ਤੇ ਗੁਰੂ ਹਰੀ ਸਿੰਘ ਜੀ ਸੇ ਪੁਛਕੇ ਸੁੱਣਕੇ ਸਾਖੀਆਂ ਬਚਨ ਲਿਖੇ ਹੈਂ। ਆਪ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬੈਠਕੇ ਹਿਰਦੇ ਵਿਚ ਲਿਖਾਈ। ਤਿਸੀ ਤਰਾਂ ਸੰਗਤ ਥੀਂ ਮਹੰਤਾਂ ਸੰਤਾਂ ਥੀਂ ਪੁਛਕੇ, ਗੁਰੂ ਹਰੀ ਸਿੰਘ ਜੀ ਕੇ ਮੁਖਾਰ ਬਿੰਦ ਥੀਂ ਸੁਣਕੇ ਬਚਨ ਲਿਖੇ ਹੈਂ।

ਏਕ ਦਿਨ ਲਿਖਾਰੀ (ਸੰਤੋਖ ਸਿੰਘ) ਨੇ ਮੁੰਡਿਆਂ ਕੋ ਕਿਹਾ ਕਿ ਮੇਰੇ ਘਰ ਕੇ ਦਰਵੱਜੇ ਅਗੇ ਗੁੱਲੀ ਡੰਡਾ ਨਾ ਖੇਡੋ ਹੋਰ ਥਾਂ ਤੇ ਖੇਡੋ। ਇਤਨਾਂ ਕਹਿਣ ਮੈ, ਤਰਖਾਣਾਂ ਕਾ ਇਕ ਮੁੰਡਾ ਸੀ, ਉਸ ਨੇ ਕਹਾ ਕਿ ਤੈਨੂੰ ਸੂਲ ਹੁੰਦਾ ਹੈ ? ਮੁੰਡੇ ਏਵੇਂ ਈਂ ਖੇਡਣਗੇ। ਮਾਵਾਂ ਭੈਣਾਂ ਦੀਆਂ ਗਾਲਾਂ ਕੱਢੀਆਂ। ਦਾੜੀ ਪੱਟਣ ਨੂੰ ਆਵੇ। ਕਹੇ ਕਿ ਏਸ ਕੋੜੀ ਨੂੰ ਏਥੇ ਰਹਿਣ ਨਹੀਂ ਦੇਣਾ ਹੈ। ਹੱਲੇ ਕਰ ਕਰ ਆਵੇ। ਪੇਸ਼ ਨਾ ਕੋਈ ਗਈ, ਮਾਰਨ ਮੈ ਅਰ ਦਾੜੀ ਖੋਹਣ ਮੈ ਕਸਰ ਕੋਈ ਨਹੀਂ ਰੱਖੀ। ਲਿਖਾਰੀ ਨੇ ਹੀ ਸਮਾਈ ਰੱਖੀ ਕਿ ਦਾੜੀ ਪੁੱਟੇਗਾ। ਦੋ ਜਣੇ ਹਨ। ਏਨਾਂ ਨੂੰ ਤਾਂ ਮਾਇਆ ਦਾ ਹੰਕਾਰ ਹੈ, ਅਸੀਂ ਕਾਹਦਾ ਹੰਕਾਰ ਕਰਨਾ ਹੈ। ਸੰਤਾਂ ਕੀ ਖਿਮਾ ਹੈ।

ਏਕ ਜਨਾਨੀ ਦੇ ਲੜਕੇ ਨੂੰ, ਜੋ ਗੁੱਲੀ ਡੰਡਾ ਖੇਡਦਾ ਸੀ, ਔਖੇ ਹੋਕੇ ਸੰਤੋਖ ਸਿੰਘ ਨੇ ਕਲਮ ਮਾਰੀ। ਮੁੰਡੇ ਦੀ ਮਾਈ ਜੱਟੀ ਲਿਖਾਰੀ ਨੂੰ ਕਹਿਨ ਲਗੀ ਤੈਂ ਮੇਰੇ ਮੁੰਡੇ ਦੇ ਛਟੀ ਮਾਰੀ ਹੈ। ਜੇਕਰ ਤੂੰ ਓਸ ਵਕਤ ਮੈਨੂੰ ਮਿਲਦੋਂ ਤਾਂ ਤੈਨੂੰ ਚੀਰ ਸੁਟਦੀ। ਤੂੰ ਮਿਲਿਆ ਨਾ। ਲਾਲ ਲਾਖੀ ਹੋਈ ਹੋਈ ਨੇ ਕਈ ਬਾਧੇ ਦੀਆਂ ਗਲਾਂ ਕੀਤੀਆਂ। ਕਿਸੇ ਦੇਸ ਦੇ ਕੀਰ ਲੋਕ ਆਨ ਇਕੱਠੇ ਹੋਏ ਹੈਂ। ਤੇਰੇ ਵਰਗੇ ਕਈ ਆਇਕੇ ਚਲੇ ਗਏ। ਲਿਖਾਰੀ ਨੇ ਕਹਾ ਤੂੰ ਆਪਣਾ ਭਲਾ ਮੰਗ।

ਲਿਖਾਰੀ ਅਕਾਲ ਬੁੰਗੇ ਮੈ ਰਹਿੰਦਾ ਸੀ। ਇਕ ਜੱਟ ਗਊ ਬੰਨ ਆਇਆ ਬੂਹੇ ਅਗੇ। ਸਾਰਾ ਦਿਨ ਰੰਭਦੀ ਰਹੀ ਭੁਖੀ ਤਿਹਾਈ। ਉਸੇ ਜੱਟ ਕਾ ਖੇਤ ਸੀ, ਲਿਖਾਰੀ ਨੇ ਲੰਮਾ ਰੱਸਾ ਪਾਇਕੇ ਬੰਨੈ ਦਿਤੀ ਕੇ ਹੋਰ ਕੇ ਖੇਤ ਨਾ ਜਾਇ ਬੜੇ। ਜਿਮੀਦਾਰ ਆਇਆ। ਰੱਸਾ ਲਾਹਕੇ ਕਹਿਣ ਲਗਾ ਖਾਹ ਖਸਮਾਂ ਨੂੰ। ਜਿਉਂ ਲਗਾ ਹੈ ਗਾਲਾਂ ਕੱਢਣ ਗੁਰੂ ਜੀ ਕੇ ਪਾਸ ਆਇ ਕਹਿਆ ਸੰਤੋਖ ਸਿੰਘ ਨੇ ਮੇਰੀ ਗਊ ਖੇਤ ਮੈ ਛੱਡੀ ਹੈ। ਗਾਲਾਂ ਕੱਢਦਾ ਹੀ ਆਇਆ ਸੀ, ਕੱਢਦਾ ਹੀ ਮੁੜ ਗਿਆ।

## ਚੋਰੀ ਕਰਨ ਵਾਲਾ

ਗੁਰੂ ਜੀ ਬਚਨ ਕੀਤਾ ਸਾਨੂੰ ਲੁਦਿਹਾਣੇ ਜਾਣ ਦੀ ਰੋਜ਼ ਖੇਚਲ ਹੈ। ਘੋੜੀ ਨੂੰ ਖੇਚਲ ਹੋਣੇ ਸੇ ਨਿਹਾਰੀ ਲਾਈ। ਇਕ ਸਿੰਘ ਨੇ ਆਇ ਕਹਿਆ ਜੀ ਨਿਹਾਰੀ ਤਾਂ ਸਿੰਘ ਖਾਇ ਲੈਂਦਾ ਹੈ। ਬਚਨ ਹੋਇਆ ਫੜਾਇ ਦਿਓ। ਉਸਨੇ ਆਲੇ ਮੈ ਪਈ ਫੜਾਇ ਦਿਤੀ। ਕੁੱਟਿਆ ਪਰ ਮਨੋਂ ਲਹਿ ਗਿਆ। ਬਚਨ ਕੀਤਾ ਮੱਖਣ ਸਿੰਘ ਪਦਾਰਥ ਚੁਰਾਉਣ ਲਗਾ ਸੀ ਅਸੀਂ ਹੱਟੀ ਵਿਚੋਂ ਕਢਕੇ ਜੰਦਰਾ ਲਗਾਇ ਦੀਆ। ਚੋਰੀ ਕਰਨ ਵਾਲਾ ਮੈਨੂੰ ਹੱਛਾ ਨਹੀਂ ਲਗਦਾ ਹੈ।

ਗੁਰੂ ਜੀ ਬਚਨ ਕੀਤਾ ਜੋ ਰਾਮਸਰ ਕੀ ਕਾਰ ਕਢੇਗਾ ਤਿਸਨੂੰ ਬੀਮਾਰੀ ਨਹੀਂ ਆਵੇਗੀ। ਸਿੰਘ ਸਿੰਘਣੀਆਂ ਸਾਰੇ ਟੱਬਰ ਪਿੰਡ ਦੇ ਜਨਾਨੇ ਆਇਕੇ ਲਗੇ ਕਾਰ ਕੱਢਣ।

ਨੰਬਰਦਾਰ ਦਾ ਪੁੱਤ ਚੱਕ ਜਾਣੇ ਨੂੰ ਤਿਆਰ ਹੋਇਆ ਮਰਨ ਥੀਂ ਡਰਦਾ। ਗੁਰੂ ਜੀ ਬਚਨ ਕੀਤਾ ਓਥੇ ਹੋਰ ਰਬ ਹੈ? ਰਬ ਤਾਂ ਸਾਰੇ ਇਕੋ ਹੈ ਬਿਆਪਕ।

## ਸਾਨੂੰ ਕਦ ਛੱਡਦੇ ਸੇ

ਗੁਰੂ ਜੀ ਬਚਨ ਕੀਤਾ ਹੁਣ ਦਰਸ਼ਨ ਮੰਗੋ ਸਤਿਗੁਰੂ ਜੀ ਕਾ। ਏਡੀ ਖੁਸ਼ੀ ਹੋਰ ਕੋਈ

ਨਹੀਂ ਹੈ। ਜਦ ਦਰਸ਼ਨ ਹੋਵੇਗਾ ਤਾਂ ਤਤਕਾਲ ਏਕ ਦਮ ਧਰਮ ਤੁਰ ਪਵੇਗਾ। ਗੋਡਿਆਂ ਭਾਰ ਤਾਂ ਤੁਰਨ ਲਗ ਪਿਆ ਹੈ, ਦਰਸ਼ਨ ਹੋਏ ਤੇ ਏਕ ਦਮ ਸੂਰਜ ਵਾਂਗੂ ਚਾਨਣਾ ਹੋਵੇਗਾ, ਹਨੇਰਾ ਚੁਕਿਆ ਜਾਏਗਾ। ਮਾਨ ਸਿੰਘ ਗਰੀਬ ਨੂੰ ਤਾਂ ਲੈ ਗਏ ਤੇ ਸਾਨੂੰ ਕਦ ਛਡਦੇ ਸੇ।[੧]

### ਭਜਨ ਥੀਂ ਕੋਰੇ ਲੋਕ ਹੈਂ

ਏਕ ਸਮੇਂ ਗੁਰੂ ਜੀ ਦੌਰੇ ਗਏ ਹੋਏ ਸੇ। ਮੁਲਾਂ ਨੇ ਬਾਂਗ ਦਿਤੀ। ਦੀਨ ਦਿਆਲ ਜੀ ਬਚਨ ਕੀਤਾ ਹਿੰਦੂਆਂ ਨਾਲੋਂ ਮੁਸਲਮਾਨ ਚੰਗੇ ਹਨ ਜੇੜੇ ਏਡੀ ਰਾਤ ਉਠਕੇ ਨਮਾਜ਼ ਪੜਦੇ ਹੈਂ। ਹਿੰਦੂ ਪੈ ਕੇ ਸੌਂ ਰਹਿੰਦੇ ਹੈਂ। ਐਵੇਂ ਹੀ ਮਨੁੱਖਾ ਸਰੀਰ ਖੋ ਲੈਂਦੇ ਹੈਂ। ਬਿਨਾਂ ਭਜਨ ਥੀਂ ਕੋਰੇ ਲੋਕ ਹੈਂ। ਭੈ ਨਹੀਂ ਕਰਦੇ ਕਿ ਸਾਡੇ ਕੋਲ ਏਤਨਾ ਧਰਮ ਹੁੰਦਾ ਹੈ, ਨਾਮ ਜਪਦੇ ਹੈਂ। ਜਰਾ ਭੈ ਨਹੀਂ ਕਰਦੇ ਹੈਂ। ਅਦਬ ਨਹੀਂ ਕਿਸੇ ਦਾ। ਬੱਸ ਲਗੇ ਤਾਂ ਮਾੜੀ ਕਰਨਗੇ।

### ਬਚਨ ਕਦੇ ਨਾ ਸੀ ਮੋੜਿਆ

ਗੁਰੂ ਜੀ ਬਚਨ ਕੀਤਾ ਕਿ ਏਕ ਸਮੇਂ ਏਕ ਸਰੀਰ ਆਇ ਖੜਾ ਹੋਇਆ। ਸਤਿਗੁਰੂ ਜੀ ਮੈਨੂੰ ਬਚਨ ਕੀਤਾ ਏਨੂੰ ਏਥੋਂ ਲੈ ਜਾ। ਮੈਂ ਉਸਨੂੰ ਨਾਲ ਲੈ ਗਿਆ। ਅਗਲੇ ਦਿਨ ਬੜੀਆਂ ਖੁਸ਼ੀਆਂ ਦਿਤੀਆਂ ਪਰ ਮੈਂ ਪੁੱਛਿਆ ਨਹੀਂ ਕੌਣ ਸੀ। ਤੁਰਿਆਂ ਤੇ ਬੀਸ ਦਿਨ ਅਗਾਊਂ ਮੈਨੂੰ ਕੋਲ ਬਠਾਲਕੇ ਬਹੁਤ ਬਚਨ ਕੀਤੇ। ਸਭ ਸਿੰਘ ਕੋਲੋਂ ਉਠਾਇ ਦੀਏ। ਬਚਨ ਕੀਤੇ ਕੁਝ ਤਾਂ ਬਰਤ ਗਏ ਹੈਂ, ਹੋਰ ਬਚਨ ਅਜੇ ਦੱਸਣ ਕਾ ਸਮਾਂ ਨਹੀਂ ।

ਮੈਂ ਛੋਟਿਆਂ ਥੀਂ ਲੈਕੇ ਬਚਨ ਮੰਨਦਾ ਰਿਹਾ ਹਾਂ। ਜੇੜਾ ਬਚਨ ਕਰਨ ਤਤਕਾਲ ਬਜਾਇ ਲਿਆਵਣਾ, ਕਦੀ ਨਾ ਸੀ ਮੋੜਿਆ। ਸਤਿਗੁਰਾਂ ਵਾਲਾ ਗੱਡਾ ਕਣਕ ਨੂੰ ਗਿਆ ਹੋਇਆ ਸੀ। ਮੈਨੂੰ ਬਚਨ ਕੀਤਾ ਤੂੰ ਲਿਆਉ ਜਾਇਕੇ। ਤਤਕਾਲ ਜਾਇਕੇ ਲਿਆਂਦਾ। ਮੈਂ ਚਰੀ ਦਾ ਗੱਡਾ ਲਿਆਵਣਾ ਸੀ। ਸਤਿਗੁਰੂ ਜੀ ਹੁਕਮ ਦਿਤਾ ਸਾਡੇ ਗੱਡੇ ਕੀਆਂ ਲਾਸਾ ਲੈ ਜਾਣੀਆਂ। ਗੁਰਦਿਤ ਸਿੰਘ ਮਹੰਤ ਗਾਡੀ ਸੀ। ਜਾਂ ਮੈਂ ਜਾਇਕੇ ਮੰਗੀਆਂ ਨਾ ਦਿਤੀਆਂ।

### ਮਹੰਤ ਬਣਕੇ ਗਿਆ

ਜੰਮੂ ਕੇ ਅਲਾਕੇ ਕਾ ਏਕ ਉਦਾਸੀ ਸਾਧੂ ਸੀ ਨਾਲ ਜਮਾਤ ਸੀ ਸੋ ਆਇਆ ਰਾਮਦਾਸ ਪੁਰੇ ਸਾਹਿਬ। ਕੈਹਣੇ ਲਗਾ ਜੀ ਮੈਂ ਸੁਣਦਾ ਹੁੰਦਾ ਸੀ ਉਪਮਾ ਇਸ ਡੇਰੇ ਦੀ ਸੋ ਅਖੀਂ ਦੇਖੀ ਹੈ। ਗੁਰੂ ਜੀ ਬਚਨ ਕੀਤਾ ਭਜਨ ਲੈ ਲੈ। ਭਜਨ ਸੁਣ ਲਿਆ। ਦੀਨ ਦਿਆਲ ਜੀ ਬਚਨ ਕੀਤਾ ਤੂੰ ਭਜਨ ਵੀ ਦੇ ਦਿਆ ਕਰ ਉਸ ਅਲਾਕੇ ਮੈ ਜੋ ਮੰਗੇ। ਮਹੰਤ ਬਣਕੇ ਗਿਆ।

ਏਕ ਕਾਂਗੜੇ ਮੈ ਰਹਿਣੇ ਵਾਲਾ ਸਾਧੂ ਆਇਆ ਸਣੇ ਜਮਾਤ ਰਾਮਦਾਸ ਪੁਰੇ ਸਾਹਿਬ।

---

੧. ਮਾਨ ਸਿੰਘ ਸੈਦੋ ਦਾ ਸੂਬਾ ਸੀ ਸਤਿਗੁਰੂ ਜੀ ਦਾ। ਇਸ ਨੂੰ ਵੀ ਗ੍ਰਿਫਤਾਰ ਕਰਕੇ ਪਹਿਲਾਂ ਇਲਾਹਬਾਦ ਰੱਖਿਆ ਅਤੇ ਫੇਰ ਚੁਨਾਰ ਦੇ ਕਿਲੇ ਵਿੱਚ ਭੇਜ ਦਿੱਤਾ ਸੀ। ਫ਼ਰਵਰੀ ੧੮੮੭ ਈ. ਨੂੰ ਮਾਨ ਸਿੰਘ ਅਤੇ ਹੁਕਮਾ ਸਿੰਘ ਨੂੰ ਰਿਹਾ ਕਰਕੇ ਪੰਜਾਬ ਭੇਜ ਦਿੱਤਾ ਸੀ।

ਕਾਰਨ ਦਾਸ ਨਾਮ ਸੀ। ਗੁਰੂ ਜੀ ਬਚਨ ਕੀਤਾ ਭਜਨ ਲੈ ਲੈ। ਮਿਹਰਬਾਨ ਹੋਇਕੇ ਨਾਲੇ ਪਗ ਬੰਧਾਈ ਨਾਲੇ ਬਚਨ ਕੀਤਾ ਭਜਨ ਦੇ ਦਿਆ ਕਰ ਉਸ ਅਲਾਕੇ ਮੈ ਜੋ ਮੰਗੇ । ਕਹਿਣੇ ਲਗਾ ਜੀ ਮੈਨੂੰ ਲਿਖ ਦਿਓ ਜੋ ਇਸ ਨੂੰ ਭਜਨ ਦੇਣ ਦਾ ਹੁਕਮ ਹੈ। ਏਕ ਹੁਕਮਨਾਮਾ ਲਿਖ ਦੀਆ, ਮਹੰਤ ਬਨਿਆ।

## ਖਾਲੀ ਗਿਆ

ਏਕ ਡਾਕਟਰ ਆਇਆ। ਸੀਸ ਨਿਵਾਇਕੇ ਭਜਨ ਮੰਗਿਆ। ਗੁਰੂ ਹਰੀ ਸਿੰਘ ਜੀ ਬਚਨ ਕੀਤਾ ਮਾਸ ਸ਼ਰਾਬ ਛੱਡੇਂਗਾ ਤਾਂ ਭਜਨ ਮਿਲੇਗਾ। ਕਹਿਣੇ ਲਗਾ ਜੀ ਮਾਸ ਸ਼ਰਾਬ ਨਹੀਂ ਛੱਡਿਆ ਜਾਂਦਾ। ਬਚਨ ਹੋਇਆ ਭਜਨ ਭੀ ਨਹੀਂ ਮਿਲਦਾ ਹੈ। ਨਾ ਲੀਤਾ ਭਜਨ, ਖਾਲੀ ਗਿਆ।

## ਕਰ ਲੈਣ ਜੇੜੀ ਕਰਨੀ ਹੈ

ਉਨੀ ਸੈ ਅਠਵੰਜਾ ਕੀ ਫਗਣ ਸੁਦੀ ਬਾਰਾਂ ਕੋ ਫਰੰਗੀ ਪੁਲਸ ਕਾ ਆਇਆ।[੧] ਕਹਿਣੇ ਲਗਾ ਕਹਾਂ ਹੈ ਪੁਲ ਜੋ ਗਲੀ ਕੇ ਉਪਰ ਪਾਇਆ ਹੈ ? ਹੌਲਦਾਰ ਨੇ ਕਹਿਆ ਵੋਹ ਹੈ। ਦੇਖਕੇ ਪੁਛਨੇ ਲਗਾ ਕਿਉਂ ਬਨਾਇਆ ਹੈ ? ਦਾਨ ਸਿੰਘ ਨੇ ਕਹਿਆ ਕਿ ਪਰਤਾਪ ਸਿੰਘ ਸਾਹਿਬਜਾਦੇ ਕਾ ਚੁਬਾਰੇ ਵਿਚ ਆਸਨ ਹੈ, ਜਾਣ ਵਾਸਤੇ ਪਾਇਆ ਹੈ। ਪਹਿਲੇ ਪੁਲ ਕਾ ਛਤੀਰ ਟੁਟ ਗਿਆ ਸੀ ਉਸਕੀ ਜਗਾ ਲਟੈਣ ਪਾਇਕੇ ਬਣਾਇਆ ਹੈ। ਨਵਾਂ ਨਹੀਂ ਪਹਿਲੇ ਭੀ ਥਾ ਪੁਲ। ਫਰੰਗੀ ਨੇ ਕਹਾ ਤੁਮ ਆਦਮੀ ਲੰਘਾਵਣ ਨੂੰ ਬਣਾਇਆ ਹੈ। ਇਧਰ ਸੇ ਚੋਰੀ ਸਿੰਘ ਲੰਘ ਜਾਂਦੇ ਹੈਂ। ਦੂਹਾਂ ਦਰਵੱਜਿਆਂ ਕਾ ਫਾਸਲਾ ਮਿਣਨੇ ਨੂੰ ਹੌਲਦਾਰ ਲਾਇਆ। ਪੰਜਾਂ ਕਰਮਾਂ ਕੇ ਸੱਤ ਕਰਮ ਮਿਣੇ ਤੁਰਕ ਨੇ। ਸੱਤ ਕਰਮਾਂ ਈ ਲਿਖਕੇ ਤੁਰਿਆ। ਫੇਰ ਭੀ ਏਹੀ ਕਹਿ ਗਿਆ ਕਿ ਗਰਾਇਆ ਗਿਆ ਸੀ ਸਰਕਾਰ ਦੇ ਹੁਕਮ ਨਾਲ ਤੁਮਨੇ ਫੇਰ ਬਣਾਇ ਲੀਆ ਹੈ। ਦਾਨ ਸਿੰਘ ਨੇ ਕਹਾ ਕਿ ਬਣਿਆਂ ਨੂੰ ਬਹੁਤ ਚਿਰ ਹੋਇਆ ਹੈ। ਸਾਡੇ ਤਾਂ ਦਸ ਸਿੰਘ ਭੀ ਪੂਰੇ ਨਹੀਂ ਹੁੰਦੇ ਅਸਾਂ ਚੋਰੀ ਕਿਉਂ ਲੰਘਣਾ ਹੈ। ਗੁਰੂ ਜੀ ਬਚਨ ਕੀਤਾ ਇਸ ਪੁਲ ਕਰਕੇ ਧੁਆਡਾ ਕੀ ਨੁਕਸਾਨ ਹੈ। ਫਰੰਗੀ ਨੇ ਗੁਰੂ ਜੀ ਕੇ ਮੋਢੇ ਤੇ ਹੱਥ ਧਰਕੇ ਕਿਹਾ ਬਾਬਾ ਜੀ ਬਹੁਤ ਬੁੱਢੇ ਹੋ ਗਏ ਹੋ। ਚਲਾ ਗਿਆ। ਗੁਰੂ ਜੀ ਬਚਨ ਕੀਤਾ ਐਵੇਂ ਟੱਕਰਾਂ ਮਾਰਦੇ ਫਿਰਦੇ ਹੈਂ। ਢਹਾ ਦੇਣਗੇ ਤਾਂ ਸਾਡਾ ਕੀ ਹਰਜਾ ਹੈ ਪਰ ਏਹ ਗੱਲ ਏਨਾਂ ਤੁਰਕਾਂ ਦੇ ਕਹੇ ਤੇ ਹੋਈ ਹੈ। ਹੌਲਦਾਰ ਝਖ ਮਾਰਦਾ ਈ ਰਹਿਆ। ਕਰ ਲਵੇ ਜੇੜੀ ਕਰਨੀ ਹੈ। ਕਸਰ ਨਾ ਕੁਝ ਰੱਖ ਲਵਣ।

ਨਰੈਣ ਸਿੰਘ ਤੇ ਦਾਨ ਸਿੰਘ ਛੁੱਟੀ ਵਾਸਤੇ ਲੁਦਿਹਾਣੇ ਗਏ। ਅੱਗੋ ਡਾਕਦਾਰ ਆਇ

---

੧. ੨੧ ਮਾਰਚ ੧੯੦੨ ਈ.।

ਲੋਦੇ ਕਰਦਾ ਸੀ। ਏਨਾਂ ਨੂੰ ਕਹਿਣੇ ਲਗਾ ਤੁਮ ਲੋਦਾ ਕਰਾਓ। ਦਾਨ ਸਿੰਘ ਨੇ ਕਹਿਆ ਅਸੀਂ ਨਹੀਂ ਲੋਦਾ ਕਰਾਉਂਦੇ ਹੈਂ। ਜੋ ਕਰਤਾਰ ਕੀ ਮਰਜੀ ਹੈ ਸੋ ਹੋਇਕੇ ਰਹੇਗੀ। ਜੇਕਰ ਲੋਦਾ ਕੀਤਿਆਂ ਬਚ ਰਹੇ ਤਾਂ ਤੇ ਕੋਈ ਜਤਨ ਕਰਦੇ। ਮਰਨੇ ਕੀ ਗੱਲ ਤਾਂ ਮਗਰੇ ਈ ਲੱਗੀ ਰਹਿੰਦੀ ਹੈ। ਜੇਕਰ ਅਸੀਂ ਲੋਦਾ ਕਰਾਈਏ ਤਾਂ ਸਿੱਖੀ ਮੈ ਫਰਕ ਪੈਂਦਾ ਹੈ। ਗੁਰੂ ਜੀ ਕਾ ਭਾਣਾ ਮੰਨਣਾ ਹੈ। ਫਰੰਗੀ ਨਰਾਜ਼ ਜੇਹਾ ਹੋਇਆ। ਲੋਦਾ ਏਹ ਹੈ ਡੌਲੇ ਕੇ ਉਪਰ ਸੂਆ ਧਸੋਇ ਦਿੰਦੇ ਹੈਂ।



# ਮਟਵਾਂ ਜ਼ਿਲ੍ਹਾ ਗੁਜਰਾਂਵਾਲਾ ਦਾ ਹੋਲਾ ਅਤੇ ਹੋਰ ਬਚਨ

## (੧੯੫੮ ਬਿ., ੧੯੦੨ ਈ.)

੧੯੫੮ ਮਟਵੀਂ ਹੋਲਾ ਸੀ, ਗੁਰੂ ਹਰੀ ਸਿੰਘ ਜੀ ਗਏ। ਕਾਮੋਕੇ ਸਟੇਸ਼ਨ ਦੇ ਨੇੜੇ ਜਾਏ। ਉੱਤਰੇ। ਦੂਰ ਤੋਂ ਅਗੋਂ ਸੰਗਤ ਲੈਣ ਆਈ। ਸਿੰਘਾਂ ਨੂੰ ਦੇਖਕੇ ਨਰੈਣ ਸਿੰਘ ਨੇ ਕਹਿਆ ਜੀ ਘੋੜਿਆਂ ਦੀਆਂ ਵਾਗਾਂ ਚੁਕ ਲਵੋ। ਜਿੱਥੇ ਜਾਣਾ ਹੈ ਓਥੇ ਹੀ ਚੱਲ ਉੱਤਰੋ। ਜਿਓਂ ਵਾਗਾਂ ਛੱਡੀਆਂ ਹੈਂ ਧਰਮਸਾਲਾ ਕੇ ਦਰਵੱਜੇ ਪਰ ਜਾਇ ਖੜੇ ਹੋਏ। ਸਮੁੰਦਰ ਕੇ ਉਛਾਲੀ ਕੀ ਤਰਾਂ ਖਾਲਸੇ ਕਾ ਪਰਾ ਬੱਝ ਗਿਆ। ਚੁਫੇਰਿਓਂ ਖਾਲਸੇ ਨੇ ਭੀੜ ਕੀਤੀ। ਘੋੜੀ ਉਤੋਂ ਉਤਰਨਾ ਨਾ ਮਿਲੇ। ਸਿੰਘਾਂ ਨੂੰ ਧੱਕ ਧੱਕ ਕੇ ਰਾਹ ਕੀਤਾ। ਬਿਸਤਰੇ ਘਰ ਗਏ।

ਛੇਵੀਂ ਪਾਤਸ਼ਾਹੀ ਕਾ ਗੁਰਦੁਆਰਾ ਸੀ ਓਥੇ ਜਾਇਕੇ ਜਪੁ ਜਾਪੁ ਕਾ ਪਾਠ ਕਰਿਆ। ਓਥੇ ਭੀ ਸਿੰਘਾਂ ਕੀ ਭੀੜ ਆਣ ਹੋਈ। ਫੇਰ ਦੀਵਾਨ ਲਗਾ। ਪੂਰਨਮਾਸ਼ੀ ਕੇ ਚੰਦ ਕੀ ਮਾਨਿੰਦ ਦਰਸ਼ਨ ਦੇਂਦੇ ਹੈਂ। ਮੱਥਾ ਟੇਕਣ ਵਾਲਿਆਂ ਕਾ ਵਾਰ ਨਾ ਪਵੇ। ਰਾਗੀ ਭੀ ਪਰੇ ਹੋਇ ਗਏ। ਹੋਰ ਬੇਅੰਤ ਸੰਗਤ ਆਈ। ਬਡਾ ਕੁਲਾਹਲ ਹੋਇਆ। ਸੂਤ੍ਰੀ ਜੋ ਸਿੰਘ ਸੇ ਤਿਨਾਂ ਨੇ ਸੂਤ੍ਰ ਕੱਢੇ। ਗੁਰੂ ਜੀ ਬਚਨ ਕੀਤਾ ਸੂਤ੍ਰ ਨਾ ਕੱਢੋ। ਕੋਲੋਂ ਸਿੰਘਾਂ ਨੇ ਕਹਿਆ ਜੀ ਨੱਚ ਟੱਪ ਲੈਣ ਦਿਓ। ਦੀਨ ਦਿਆਲ ਜੀ ਬਿਚੋਂ ਉਠਕੇ ਚਲੇ ਗਏ। ਸੂਤ੍ਰੀਆਂ ਸੇ ਦੀਵਾਨ ਭਰ ਗਿਆ।

### ਹੋਲੇ ਤੋਂ ਬਾਅਦ ਦਾ ਦੌਰਾ

ਮਟਵਾਂ ਦੇ ਹੋਲੇ ਤੋਂ ਗੁਰੂ ਹਰੀ ਸਿੰਘ ਜੀ ਕੀ ਗਰਦਨ ਵਿਚ ਦਰਦ ਹੋਣ ਲਗ ਪਈ। ਮਿਰਜੇ ਆ ਕੇ ਲਾਹੌਰੋਂ ਬੱਘੀ ਮੰਗਵਾਈ, ਫਿਰ ਬੱਘੀ ਤੇ ਹੀ ਦੌਰਾ ਕੀਤਾ।

ਮਟਵਾਂ ਤੋਂ ਗਦਾਂਵਾਲੇ, ਅਗਲੇ ਦਿਨ ਮਦਾਰ, ਅਗਲੇ ਦਿਨ ਮਿਰਜੇ ਅਗੇ ਵਰਨੀਂ ਗਏ। ਅਗੇ ਮਾਨਾਂਵਾਲੇਆਏ। ਉਥੋਂ ਦੁਰੈਚ ਤੇ ਦੁਰੈਚਾਂ ਤੋਂ ਸੱਦੋਵਾਲ। ਅਗੇ ਖਾਨਪੁਰ ਫੇਰ ਬਲੀਂ ਗਏ। ਅਗੇ ਢੋਟੀਆਂ ਅਗੇ ਖਿਹਾਲੇ ਗਏ। ਏਥੋਂ ਮਸੂਰ ਅਗੇ ਧਾਂਦਰੇ ਅਗੇ ਭੂਪਾਲ ਵਾਲਾ ਅਗੇ ਗਿਲ। ਫੇਰ ਸਰਹਾਲੀ ਫੇਰ ਰੱਤਾ ਚੋਆ ਅਗੇ ਮਹਿਮਦ ਵਾਲੀ ਅਗੇ ਗੋਬਿੰਦ ਗੜ੍ਹ ਫੇਰ ਮਾਣੀਆ ਵਾਲਾ ਵਲਗੜ ਸੇ ਰੋਕਾ, ਸ਼ੇਰ ਸਿੰਘ ਵਾਲੀ ਫਿਰ ਬਹਾਲੀ ਕੇ ਫਿਰ ਵਰਨ। ਲਾਇਲਪੁਰ ਕੇ ਜ਼ਿਲੇ ਤਕ ਦਰਸ਼ਨ ਦਿਤਾ। ਸੁੱਕੇ ਦਿਲ ਹਰੇ ਹੋਏ। ਬਡੇ ਪ੍ਰੇਮ ਸੇ ਸੇਵਾ ਸਿੰਘਾਂ

ਨੇ ਕੀਤੀ। ਕਈਆਂ ਨੇ ਭਜਨ ਲਏ, ਸੁਤੇ ਜੀਵ ਜਾਗਣੇ ਲਗੇ। ਬਹੁਤ ਲੋਕ ਕਹਿੰਦੇ ਹੈਂ ਸਤਿਗੁਰੂ ਰਾਮ ਸਿੰਘ ਜੀ ਕੇ ਭਾਈ ਹੈਂ ਚਲੋ ਦਰਸ਼ਨ ਕਰੀਏ। ਦੇਖਕੇ ਸ਼ਾਂਤੀ ਆਉਂਦੀ ਹੈ। ਕਹਿੰਦੇ ਹੈਂ ਨਾਮਧਾਰੀਆਂ ਦਾ ਗੁਰੂ ਹੈ। ਭਜਨ ਫੁਰਦਾ ਹੈ ਹੋਰ ਦਲੀਲਾਂ ਸਭ ਰਹਿ ਜਾਂਦੀਆਂ ਹੈਂ, ਨਾਮ ਚਿੱਤ ਔਂਦਾ ਹੈ। ਕਹਿੰਦੇ ਹੈਂ ਧੰਨ ਗੁਰੂ ਜੀ ਹੈਂ। ਆਸਾ ਕੀ ਬਾਰ ਰੋਜ਼ ਲਗਦੀ ਹੈ। ਪਿਛਲੇ ਪਹਿਰ ਦੀਵਾਨ ਲਗਦਾ ਹੈ। ਦੁਪਹਿਰ ਨੂੰ ਢਾਡੀ ਦੀ ਵਾਰ ਲਗਦੀ ਹੈ ਫੇਰ ਸ਼ਬਦ ਢੋਲਕੀ ਦਾ। ਅਠੇ ਪਹਿਰ ਧੁਨ ਨਾਮ ਕੀ ਲੱਗੀ ਰਹਿੰਦੀ ਹੈ।

### ਮੂਰਤੀ ਨਾ ਉਤਰੀ

ਅੰਮ੍ਰਿਤਸਰ ਮੈ ਇਕ ਸਰੀਰ ਨੇ ਗੁਰੂ ਹਰੀ ਸਿੰਘ ਜੀ ਕੀ ਮੂਰਤੀ ਉਤਾਰਨੇ ਕੋ ਕੈਮਰਾ ਆਇ ਧਰਿਆ। ਪਹਿਲੀ ਮੂਰਤੀ ਉਤਾਰੀ ਤਾਂ ਭੀ ਪੂਰੀ ਨਾ ਉੱਤਰੀ। ਤਿੰਨ ਫੇਰੀ ਉਤਾਰਕੇ ਹਟਿਆ। ਦੀਨਾਨਾਥ ਜੀ ਬਚਨ ਕੀਤਾ ਭਾਵੇਂ ਕਿਤਨੀਆਂ ਉਤਾਰ ਪੂਰੀਆਂ ਨਹੀਂ ਉਤੱਰਨੀਆਂ। ਫੇਰ ਨਾ ਉਤਾਰੀ।

### ਹਲਕ ਠੀਕ ਕੀਤਾ

ਰਤਨ ਸਿੰਘ ਕਾਰੀਗਰ ਖੋਟਿਆਂ ਕਾ ਗੁਰਦੁਆਰੇ ਆਇਆ ਰਾਮਦਾਸਪੁਰੇ। ਆਇਆ ਤਾਂ ਹਲਕ ਕੁੱਦਿਆ। ਕੋਠੜੀ ਵਿਚ ਦੇ ਦਿਤਾ। ਗੁਰੂ ਹਰੀ ਸਿੰਘ ਜੀ ਇਸ਼ਨਾਨ ਕਰਕੇ ਲੰਗਰ ਵਲੋਂ ਬਾਹਰ ਆਏ। ਖਬੇ ਹੱਥ ਵਾਲੀ ਕੋਠੜੀ ਵਿਚ ਸੀ। ਬਚਨ ਕੀਤਾ ਖੋਹਲ ਦਿਓ ਦਰਵਾਜਾ। ਅੰਦਰ ਜਾਕੇ ਉਸਨੂੰ ਕਿਹਾ ਮੂਧਾ ਲੰਮਾ ਪੈ ਜਾ, ਓਹ ਪੈ ਗਿਆ। ਉਸਦੀ ਪਿਠ ਉਤੇ ਪੈਰਾਂ ਵਾਲੇ ਪਾਸਿਓਂ ਚੜਕੇ ਸਣੇ ਪਊਏ ਮੋਢਿਆਂ ਉਤੋਂ ਦੀ ਉਤਰ ਗਏ। ਉਸੇ ਵੇਲੇ ਰਾਜੀ ਹੋ ਗਿਆ। ਪਤਾ ਨਹੀਂ ਲਗਾ ਹਲਕ ਕਿੱਧਰ ਨੂੰ ਗਿਆ। ਬਹੁਤ ਸਾਲ ਘਰ ਜਾ ਕੇ ਜੀਵਿਆ।

### ਆਇਆ ਅਕੱਲਾ ਹੀ

ਏਕ ਸਿੰਘ ਚੌਰੀ ਕਰਾਉਂਦਾ ਸੀ। ਇਸ ਦਾ ਨਾਮ ਰਾਮ ਸਿੰਘ ਪਿੰਡ ਬਾਲਧ ਸੀ। ਗੁਰੂ ਜੀ ਕੇ ਪਾਸ ਆਇ ਮੱਥਾ ਟੇਕਿਆ। ਭੁੰਜੇ ਈ ਬੈਠ ਗਿਆ। ਨੇਤਰਾਂ ਥੀਂ ਜਲ ਜਾਣੇ ਲਗਾ ਵੈਰਾਗ ਸੇ। ਗੁਰੂ ਜੀ ਜੋ ਬਚਨ ਪੁਛਣ ਕੋਈ ਉੱਤਰ ਨਹੀਂ ਦੀਆ ਪਰ ਖਾਲਸੇ ਨੂੰ ਹੱਛਾ ਨਾ ਲਗੇ ਕਿਉਂਕਿ ਗੁਰੂ ਜੀ ਚੌਰੀ ਨਹੀਂ ਸੇ ਕਰਨ ਦਿੰਦੇ। ਏਹ ਸਾਮਣੇ ਚੌਰੀ ਕਰਾਉਂਦਾ ਹੈ। ਰਾਤ ਨੂੰ ਫੇਰ ਆਇਆ ਸ਼ਬਦ ਪੜਦੇ ਵਕਤ। ਗੁਰੂ ਜੀ ਬਚਨ ਕੀਤਾ ਕੋਈ ਮਸਤਾਨਾ ਨਾ ਚੌਰੀ ਖੋਹ ਲਵੇ। ਸਿੰਘਾਂ ਨੇ ਭੀ ਕਹਿਆ ਗੁਰੂ ਜੀ ਕੇ ਸਾਮਣੇ ਚੌਰੀ ਨਹੀਂ ਹੋਣ ਦੇਣੀ ਹੈ। ਤੁਰਤ ਉਠਕੇ ਚਲਾ ਗਿਆ। ਫੇਰ ਆਇਆ ਤਾਂ ਬਿਨਾ ਚੌਰੀ ਥੀਂ ਆਇਆ ਅਕੱਲਾ ਹੀ।

### ਕਾਲਾ ਸਿੰਘ ਨੰਗਲ

ਨੰਗਲ ਵਾਲਾ ਕਾਲਾ ਸਿੰਘ ਜਿਸਨੇ ਬਾਰਾਂਮਾਹ ਬਣਾਇਆ ਦਰਜੀ ਸਿੰਘ ਸੀ। ਤਿਸਨੇ

ਆਪਣੀ ਧੀ ਦੇਕੇ ਬੱਟੇ ਪਰ ਭਰਾ ਬਿਆਹ ਲੀਆ। ਰਾਮਦਾਸ ਪੁਰੇ ਸਾਹਿਬ ਆਇਆ। ਗੁਰੂ ਜੀ ਬਚਨ ਕੀਤਾ ਬੜੀ ਮਾੜੀ ਕੀਤੀ। ਨਾਲੇ ਓਹ ਕੁਸੰਗੀ ਹੈਨ ਨਾਲੇ ਤੈਨੇ ਬੱਟਾ ਕੀਤਾ। ਭਾਈ ਕੀ ਜਗਾ ਦਿਤੀ। ਮਨ ਕੀ ਮੱਤ ਕੀਤੀ ਹੈ। ਤਨਖਾਹੀਆ ਹੋਇਆ। ਪਾਂਚ ਰੁਪਈਏ ਤੇ ਗ੍ਰੰਥ ਸਾਹਿਬ ਜੀ ਕਾ ਭੋਗ ਤਨਖਾਹ ਲਾਈ।

## ਏਉਂ ਨਾ ਪਾਠ ਕਰੋ

ਕੇਸਰ ਸਿੰਘ ਮਹਾਵੇ ਕਾ। ਪਹਿਲੇ ਉਸਨੇ ਸੈਂਕੜੇ ਪਾਠ ਕੀਤੇ। ਢਾਈ ਦਿਨ ਮੈ ਭੋਗ ਪਾਇ ਦੇਣਾ। ਫੇਰ ਕਛਹਿਰੇ ਲਾਹ ਦੀਏ। ਮਸਤਾਨੇ ਸੁਭਾਉ ਮੈ ਹੋਇਆ। ਕਈ ਸਿੰਘ ਉਸਕਾ ਕਹਿਆ ਮੰਨਦੇ ਹੈਂ। ਫੇਰ ਕੇਸਰ ਸਿੰਘ ਨੇ ਕਹਾ ਕਿ ਅਖੰਡ ਪਾਠ ਕਰੋ। ਸੱਤਰ ਭੋਗ ਪਾਏ। ਕੜਾਹ ਪ੍ਰਸ਼ਾਦ ਨਹੀਂ ਕਰਦੇ। ਸੱਤਰ ਪਾਠ ਕਰਕੇ ਇਕ ਸਿੰਘ ਭੇਜਿਆ। ਉਸਨੇ ਸਾਰਾ ਹਾਲ ਸੁਣਾਇਆ। ਗੁਰੂ ਜੀ ਬਚਨ ਕੀਤਾ ਪਾਠ ਤੋਰਨ ਤੇ ਭੋਗ ਪੌਣ ਵੇਲੇ ਸਵਾ ਰੁਪਏ ਦਾ ਪ੍ਰਸ਼ਾਦ ਕਰਨਾ। ਕਹਿਣੇ ਲਗਾ ਜੀ ਅਕਾਲ ਪੁਰਖ ਕੋ ਸ਼ਬਦ ਬਾਣੀ ਕਾ ਹੀ ਭੋਗ ਲਗਦਾ ਹੈ। ਗੁਰੂ ਜੀ ਬਚਨ ਕੀਤਾ ਬਾਣੀ ਕੀ ਨਿਆਦ੍ਰੀ ਹੁੰਦੀ ਹੈ। ਏਉਂ ਕਰਨੇ ਹੈਂ ਤਾਂ ਸਧਾਰਨ ਪਾਠ ਕਰੀ ਜਾਓ। ਜੇ ਅਖੰਡ ਪਾਠ ਕਰਨੇ ਹੈਂ ਤਾਂ ਕੜਾਹ ਪ੍ਰਸ਼ਾਦ ਕਰੋ। ਸਿੰਘ ਨੇ ਕਹਿਆ ਜੀ ਜਿਵੇਂ ਮੈਨੂੰ ਓਨਾਂ ਕਹਿਆ ਹੈ ਤਿਵੇਂ ਮੈਂ ਏਥੇ ਆਨ ਕਹਿਆ ਹੈ। ਜਿਵੇਂ ਏਥੋਂ ਕਹੋਗੇ ਤਿਵੇਂ ਉਥੇ ਜਾਇ ਕਹਾਂਗੇ।

## ਲਾਮ ਦਾ ਜ਼ੋਰ ਹੈ

ਲੁਦਿਹਾਣੇ ਸੇ ਏਕ ਸਿੰਘ ਆਇਆ। ਗੁਰੂ ਜੀ ਬਚਨ ਕੀਤਾ ਦੇ ਖਬਰ ਕੀ ਹਾਲ ਹੈ? ਕਹਾ ਕਿ ਜੀ ਫਰੰਗੀ ਤਿੰਨ ਪਹਾੜ ਕੀ ਮਿਨਤੀ ਕਰਦੇ ਫਿਰਦੇ ਸੇ। ਤਿੰਨਾਂ ਪਠਾਨਾਂ ਨੇ ਤਿੰਨੇ ਹੀ ਫਰੰਗੀ ਮੋਢਿਆਂ ਉਪਰ ਚੁਕ ਲਏ ਔਰ ਲੈ ਗਏ। ਪਠਾਨਾਂ ਨੇ ਨਹੀਂ ਛੱਡੇ ਹੈਂ। ਫਰੰਗੀ ਹੁਣ ਗੁੱਸੇ ਹੋਏ ਹੈਂ। ਲਾਮ ਕਾ ਜ਼ੋਰ ਹੈ। ਕਾਬਲ ਪਰ ਧਾਵਾ ਹੈ। ਲਸ਼ਕਰ ਤੇ ਗੁਦਾਮ ਅਕੱਠਾ ਹੁੰਦਾ ਹੈ।

## ਗਊ ਲੈ ਆਂਦੀ

ਹੀਰਾਂ ਕਾ ਮੁਸਲਮਾਨ ਗਊ ਲੈ ਗਿਆ ਘਰ ਰੱਖਣ ਨੂੰ। ਉਸਨੇ ਬੁਚੜਖਾਨੇ ਜਾਇ ਦਿਤੀ। ਸਿੰਘ ਦੇਖ ਆਇਆ। ਗੁਰੂ ਜੀ ਪਾਸ ਗਲ ਕੀਤੀ। ਦਾਨ ਸਿੰਘ ਭੇਜਿਆ। ਅੱਠ ਰੁਪਈਏ ਵਾਧਾ ਦੇਕੇ ਗਊ ਲੈ ਆਂਦੀ।

## ਟਹਿਲੇ ਵਾਲਿਆਂ ਕੋ ਬੇਅੰਤ ਸੁਖ ਹੋਣਗੇ

ਦੀਨ ਦਿਆਲ ਜੀ ਬਚਨ ਕੀਤਾ ਭਾਈ ਸਾਨੂੰ ਲੋਕ ਛੱਟਣ ਦੇ ਦਾਣੇ ਦਿੰਦੇ ਸੇ ਲੁਹਾਰ ਜਾਣਕੇ। ਦੇਖੋ ਗੁਰੂ ਜੀ ਕਾ ਪ੍ਰਤਾਪ ਕਿਤਨਾ ਕੁ ਹੋਇਆ ਹੈ। ਮੈਂ ਜਦ ਕੰਮ ਕਰਦਾ ਸੀ ਤਾਂ

ਪੰਜਾਂ ਸਰੀਰਾਂ ਕਾ ਕੰਮ ਸੀ, ਮੈਂ ਇਕੱਲਾ ਹੀ ਕਰਦਾ ਸੀ। ਥਕੇਵਾਂ ਨਾ ਸੀ ਹੁੰਦਾ। ਸ੍ਰੀ ਸਤਿਗੁਰੂ ਜੀ ਭੀ ਥੋੜਾ ਚਿਰ ਖੇਤੀ ਕੀਤੀ। ਸਤਿਗੁਰਾਂ ਦੇ ਹੱਥਾਂ ਪਰ ਬਿਆਈਆਂ ਪਾਟਣੀਆਂ। ਜੇੜੇ ਕੰਮ ਨੂੰ ਲਗਦੇ ਸੇ ਕੰਮ ਅੱਗੇ ਉਡਿਆ ਫਿਰਦਾ ਸੀ। ਹੁਣ ਦੇ ਜੁਆਨ ਲੁਕੇ ਫਿਰਦੇ ਹੈਂ ਟਹਿਲੇ ਥੀਂ। ਟਹਿਲਾ ਕਿਸੇ ਵੇਲੇ ਹਥ ਨਹੀਂ ਔਣਾ ਹੈ। ਟਹਿਲਾ ਕਰਨ ਵਾਲਿਆਂ ਕੋ ਬੇਅੰਤ ਸੁਖ ਹੋਣਗੇ। ਜੇੜੇ ਸਿੰਘ ਟਹਿਲੇ ਥੀਂ ਮੂੰਹ ਮੋੜਦੇ ਹੈਂ ਸੋ ਚਲੇ ਜਾਓ।

## ਗੁਰੂ ਹਰੀ ਸਿੰਘ ਜੀ ਦੇ ਬਚਨ

ਗੁਰੂ ਜੀ ਖੁਸ਼ੀ ਹੋਇਕੇ ਬਚਨ ਕੀਤਾ ਜਦ ਸਤਿਗੁਰੂ ਜੀ ਰੰਗ ਵਿਚ ਔਂਦੇ ਸੀ ਤਾਂ ਬਡੀਆਂ ਖੁਸ਼ੀਆਂ ਦੇਣੀਆਂ। ਬਚਨ ਕਰਨਾ ਮੈਂ ਤੇ ਤੂੰ ਇਕੋ ਰੂਪ ਹੈਂ ਦੋਨੋਂ ਭਾਈ। ਜਾ ਪੰਥ ਪੈਦਾ ਹੋਇਆ ਸੀ ਸਿੰਘਾਂ ਕਾ ਤਾਂ ਸਿੰਘ ਮੈਨੂੰ ਕੁਛ ਨਾ ਜਾਣਿਆ ਕਰਨ।

ਏਕ ਵੇਰ ਮੈਂ ਕੂਮ ਜਾਣਾ ਸੀ। ਸੌਣ ਸਿੰਘ ਨੇ ਕਾਠੀ ਪਾਈ। ਇੱਕ ਬਾਹਰ ਨੂੰ ਕਿੱਲ ਨਿਕਲਿਆ ਹੋਇਆ ਸੀ ਚੁੱਭਦਾ ਜਾਏ। ਤੰਗ ਮਾੜਾ ਜੇਹਾ ਸੀ ਜੇਹੜਾ ਟੁੱਟ ਪਵੇ ਤੇ ਡਿਗ ਪਵਾਂ ਰਸਤੇ ਵਿਚ। ਜਾਂ ਗਏ ਤਾਂ ਤੰਗ ਟੁੱਟ ਗਿਆ ਤੇ ਕਿੱਲ ਭੀ ਲਗੇ।

ਏਕ ਸਮੇਂ ਮੈਨੂੰ ਸਤਿਗੁਰੂ ਜੀ ਉਟਾਲੀਂ ਅਸਵਾਰੀ ਦੇ ਆਏ ਕਿ ਚੜਕੇ ਆਇ ਜਾਈਂ। ਮੂੰਡੀਆਂ ਵਾਲਾ ਬਚਿਤ੍ਰ ਸਿੰਘ ਚੜਕੇ ਚਲਾ ਆਇਆ। ਮੈਨੂੰ ਅਸਵਾਰੀ ਨਾ ਦਿਤ੍ਰੀ।

ਗੁਰੂ ਹਰੀ ਸਿੰਘ ਜੀ ਬਚਨ ਕੀਤਾ ਛੋਟੀ ਅਵਸਥਾ ਮੇਂ ਮੈਂ ਤੇ ਸਤਿਗੁਰੂ ਜੀ ਕੁਸ਼ਤੀ ਕੀਤੀ। ਏਕ ਦਿਨ ਮੈਂ ਢਾਹਿ ਲਏ। ਫੇਰ ਨਹੀਂ ਕਦੇ ਕੁਸ਼ਤੀ ਕੀਤੀ। ਕੰਮ ਕਾਰ ਮੈ ਨਹੀਂ ਲਾਇਆ ਸਤਿਗੁਰਾਂ ਨੂੰ। ਆਪਣੀ ਮੁਰਜੀ ਨਾਲ ਤਾਂ ਭਾਵੇਂ ਕੁਛ ਕਰਨ ਪਰ ਮੈਂ ਨਾ ਮੂੰਹੋਂ ਕਹਿਣਾ ਕਿ ਤੁਸੀਂ ਕੰਮ ਕਰੋ। ਓਨਾਂ ਨੇ ਜੇਹੜਾ ਬਚਨ ਕਹਿਣਾ ਮੈਂ ਨਾ ਮੋੜਨਾ। ਜਿਵੇਂ ਕਹਿਣ ਤਿਵੇਂ ਹੀ ਕਰਨਾ। ਮਿਹਰਬਾਨ ਹੋਇ ਕਰ ਬਡੀਆਂ ਖੁਸ਼ੀਆਂ ਦੇਣੀਆਂ।

ਦਰਾਲੀ ਕਾ ਸੁਦਾਗਰ ਸਿੰਘ (ਜ਼ਿਲਾ ਅੰਬਾਲਾ) ਉਸਨੂੰ ਰੋਣੇ ਕਾ ਹੀ ਸੂਤਰ ਸੀ। ਉਸਨੇ ਅਰਜ ਕੀਤੀ ਜੀ ਮੇਰਾ ਰੋਣ ਕਾ ਸੂਤਰ ਹਟ ਜਾਵੇ। ਗੁਰੂ ਜੀ ਉਸਕੇ ਪਿੰਡੇ ਪਰ ਹਥ ਫੇਰਿਆ ਨਾਲੇ ਸੀਸ ਪਰ ਫੇਰਿਆ। ਸੂਤਰ ਹਟ ਗਿਆ, ਫੇਰ ਨਹੀਂ ਰੋਇਆ।

## ਕੋਈ ਉਤਰ ਨਾ ਦੀਆ

ਜਵੰਦ ਸਿੰਘ ਨਿਹੰਗ ਠੱਟੇ ਕਾ ਆਇਆ। ਰਾਮਦਾਸ ਪੁਰੇ ਸਾਹਿਬ ਅਕਾਲ ਬੁੰਗੇ ਆਇ ਉਤਰੇ। ਕਹਿਣ ਪ੍ਰਸ਼ਾਦਾ ਅਸੀਂ ਆਪ ਬਣਾਇਕੇ ਛਕਦੇ ਹੈਂ। ਗੁਰੂ ਹਰੀ ਸਿੰਘ ਜੀ ਨੇ ਸਿੰਘ ਭੇਜਿਆ ਜੇਕਰ ਲੰਗਰੋਂ ਛਕੋ ਤਾਂ ਕੜਾਹ ਪ੍ਰਸ਼ਾਦ, ਜੇਕਰ ਆਪ ਬਣਾਓ ਤਾਂ ਦਾਲ ਫੁਲਕਾ ਪ੍ਰਸ਼ਾਦਾ ਛਕੋ। ਏਹ ਬੋਲਾ ਸੁਣਕੇ ਫੇਰ ਆਪ ਆਏ। ਗੁਰੂ ਜੀ ਬਚਨ ਕੀਤਾ ਕੜਾਹ ਪ੍ਰਸਾਦ ਲੰਗਰੋਂ ਲੈ ਜਾਓ। ਬਚਨ ਬਿਲਾਸ ਕਰਦੇ ਰਹੇ।

ਏਕ ਸਰਦਾਰ ਆਇਆ। ਮਾਸ ਸ਼ਰਾਬ ਖਾਂਦਾ ਸੀ। ਗੁਰੂ ਜੀ ਬਚਨ ਕੀਤਾ ਮਾਸ ਸ਼ਰਾਬ

ਛੱਡੋਂ ਤਾਂ ਠੀਕ ਬਾਤ ਹੈ। ਅੰਮ੍ਰਿਤ ਛਕ ਕੇ ਸਤਿ ਬਚਨ ਕਰਕੇ ਮਾਸ ਸ਼ਰਾਬ ਛੱਡ ਦਿਤਾ ਤੇ ਭਜਨ ਲੈ ਲਿਆ।

## ਪਠਾਨ ਦੀ ਗੱਲ

ਏਕ ਕਾਬਲ ਕੀ ਧਰਤੀ ਕਾ ਪਠਾਨ ਆਇਆ। ਪ੍ਰਸਾਦਾ ਛਕ ਕੇ ਕੈਹਣੇ ਲਗਾ ਯੇ ਜ਼ਮੀਨ ਡੇਰੇ ਕੀ ਹੈ ? ਕਹਾ ਕਿ ਜ਼ਿਮੀਦਾਰਾਂ ਕੀ ਹੈ। ਕਹਿਣੇ ਲਗਾ ਐਸਾ ਲੰਗਰ ਕਹੀਂ ਕਹੀਂ ਹੈ। ਜਾਂ ਏਕ ਫਕੀਰ ਕਾਬਲ ਕੀ ਧਰਤੀ ਸੇ ਹੈ। ਹਿੰਦੂ ਆਵੇ ਤਾਂ ਉਸਕੋ ਭੀ ਰਸਤ ਭਾਂਡੇ ਦਿਖਾਲ ਦਿੰਦਾ ਹੈ, ਮੁਸਲਮਾਨ ਆਵੇ ਤਾਂ ਉਸਕੋ ਭੀ ਰਸਤ ਭਾਡੇ ਦਿਖਾਲ ਦਿੰਦਾ ਹੈ। ਜਿਤਨੇ ਸਰੀਰ ਆਇ ਜਾਵਣ ਉਤਨਿਆਂ ਕੋ ਹੀ ਅੰਨ ਦੇਂਦਾ ਹੈ। ਜੰਗਲ ਪਹਾੜ ਮੈ ਰਹਿੰਦਾ ਹੈ। ਪਿੰਡ ਨਹੀਂ ਜਾਂਦਾ ਹੈ। ਏਹ ਖਬਰ ਨਹੀਂ ਕਿ ਰਸਤ ਕਿਥੋਂ ਆਉਂਦੀ ਹੈ। ਕਿਸੇ ਕੀ ਪ੍ਰਵਾਹ ਨਹੀਂ ਰਖਦਾ ਹੈ।

ਏਕ ਸਿੰਘ ਨੇ ਅਰਜ ਕੀਤੀ ਕਿ ਜਮੀਨ ਲੈ ਲਵੋ। ਗੁਰੂ ਜੀ ਬਚਨ ਕੀਤਾ ਮਾਰੋ ਟੱਕਰਾਂ, ਹੁਣ ਕੀ ਕਰਨੀਆਂ ਹੈਂ ਜਮੀਨਾਂ। ਸਾਨੂੰ ਪਹਿਲੇ ਫਰੰਗੀ ਕਹਿ ਰਹਿਆ ਸੀ ਅਸੀਂ ਤਦ ਨਾ ਲਈ, ਹੁਣ ਕੀ ਕਰਨੀ ਹੈ।

## ਹੈਂ ਅਸੀਂ ਇਕੋ

ਗੁਰੂ ਜੀ ਬਚਨ ਕੀਤਾ ਏਕ ਸਮੇਂ ਸਾਨੂੰ ਸਤਿਗੁਰੂ ਜੀ ਥਲੀ ਮੈ ਭੇਜਿਆ। ਬੈਲ ਭੈਸਾਂ ਲਜਾਇ ਕਰ ਚਾਰੀਆਂ। ਬੜਾ ਘਾਹ ਸੀ। ਜੋ ਬਚਨ ਜਿਵੇਂ ਕਰਨ ਓਵੇਂ ਹੀ ਮੰਨਣਾ। ਜਗਤ ਨੂੰ ਜੁਦਾ ਜੁਦਾ ਦਿਸਦੇ ਹੈਂ, ਹੈਂ ਅਸੀਂ ਇਕੋ। ਸਾਂਗ ੧੯੨੮ ਮੈ ਵਰਤਾਇ ਗਏ ਹੈਂ ਰੰਗੂੰਨ, ਇਸ ਵਾਸਤੇ ਜੁਦਾ ਜੁਦਾ ਭਾਸਦੇ ਹੈਂ।

## ਖੇਮਾ ਜ਼ਿਮੀਂਦਾਰ

ਗੁਰੂ ਜੀ ਬਚਨ ਕੀਤਾ ਏਕ ਸਮੇਂ ਖੇਮੇਂ ਜ਼ਿਮੀਂਦਾਰ ਨੇ ਸਾਨੂੰ ਉਗਾਹ ਲਿਖਾਇਆ। ਤਿੰਨ ਬਰੇ ਕੀ ਕੈਦ ਤੇ ਛੇ ਸੌ ਰੁਪਯਾ ਜੁਰਮਾਨਾ ਹੋਣਾ ਸੀ। ਜਾਂ ਸਾਨੂੰ ਪੁੱਛਿਆ ਤਾਂ ਅਸੀਂ ਕਹਿਆ ਜੇ ਲੋਕਾਂ ਵਾਂਗੂੰ ਆਵਾਗੌਣ ਜਾਨਣੀ ਹੋਵੇ ਤਾਂ ਨਹੀਂ ਅਸੀਂ ਕਹਿੰਦੇ। ਹਾਕਮ ਨੇ ਕਹਿਆ ਜਿਵੇਂ ਕਹੋਗੇ ਤਿਵੇਂ ਕਰਾਂਗੇ। ਅਸਾਂ ਕਹਿਆ ਖੇਮੇਂ ਕੇ ਜੁੰਮੇਂ ਕੁਝ ਨਹੀਂ। ਨਿਹੱਕ ਮੁਕੱਦਮਾ ਕੀਤਾ ਹੈ। ਹਾਕਮ ਨੇ ਕਹਿਆ ਕੱਲ ਕੋ ਛੱਡਾਂਗੇ। ਦੀਨ ਦਿਆਲ ਜੀ ਬਚਨ ਕੀਤਾ ਹੁਣੇ ਹੀ ਛੱਡੋ। ਉਸੀ ਵਕਤ ਛੋਡ ਦੀਆ। ਬਡੀਂ ਖੁਸ਼ੀ ਹੋਈ। ਮਰਦਿਆਂ ਤਕ ਮੈਨੂੰ ਕਹਿੰਦਾ ਰਹਿਆ ਹੈ ਜੀ ਤੁਹਾਡਾ ਹੱਕ ਨਹੀਂ ਮੈਥੋਂ ਦੇ ਹੁੰਦਾ।

## ਸੂਰਤ ਸਿੰਘ

ਸਤਿਗੁਰਾਂ ਕਾ ਦੋਹਤਾ ਸੂਰਤ ਸਿੰਘ ਸਿੰਘ ਸਭੀਆਂ ਕਾ ਮੇਲਾ ਰਖਦਾ ਸੀ। ਜਿਥੇ ਸਿੰਘ

ਸਭਾ ਹੋਵੈ ਓਥੇ ਜਾਂਦਾ। ਰਾਮਦਾਸ ਪੁਰੇ ਸਾਹਿਬ ਮੈ ਰੋਜ ਦੀਵਾਨ ਲਗਦਾ ਹੈ ਤਾਂ ਘੱਟ ਹੀ ਜਾਂਦਾ ਹੈ, ਸਿੰਘ ਸਭੀਆਂ ਕੇ ਅੰਮ੍ਰਿਤਸਰ ਤੋੜੀਂ ਜਾਂਦਾ ਹੈ। ਫਲੌਰ ਮੀਲ ਬਕਾਪੁਰ ਮੈ ਜਾਇਕੇ ਸਿੰਘ ਸਭੀਆਂ ਨਾਲ ਮੁਸਲਮਾਨ ਸਿੰਘ ਬਣਾਇਕੇ ਉਸਕੇ ਹਥ ਕਾ ਸਾਰਿਆਂ ਹੀ ਖਾਧਾ। ਰਾਮਦਾਸ ਪੁਰੇ ਮੈ ਅਗੇ ਹੀ ਖਬਰ ਆਈ ਕਿ ਮੁਸਲੇ ਨਾਲ ਖਾਇ ਆਇਆ ਹੈ ਸੂਰਤ ਸਿੰਘ। ਘਰ ਆਇਆ ਤਾਂ ਗੁਰੂ ਜੀ ਸੱਦਕੇ ਪੁੱਛਿਆ। ਮੁਸਲੇ ਕੇ ਹਥੋਂ ਖਾਇਕੇ ਰਲਾਇਆ ਹੈ। ਕਹਾ ਕਿ ਛਕ ਆਇਆ ਹਾਂ। ਬਚਨ ਹੋਇਆ ਲੰਗਰ ਮੈ ਨਾ ਬੜੀਂ। ਉਸ ਨੇ ਕਹਾ ਕਿ ਲੰਗਰ ਕੀ ਮੈਨੂੰ ਕੁਝ ਲੋੜ ਨਹੀਂ ਹੈ। ਬਚਨ ਹੋਇਆ ਚਲੇ ਜਾਓ ਏਥੋਂ। ਸੂਰਤ ਸਿੰਘ ਸਾਨੇਵਾਲ ਜਾਇ ਰਿਹਾ। ਦਾਨ ਸਿੰਘ ਮੌੜਾ ਵਾਲਾ ਬੀ ਨਾਲ ਗਿਆ ਸੀ। ਉਸ ਮੂੰਹ ਕਾਲਾ ਕਰਕੇ ਬਖਸ਼ਾਇਕੇ ਅੰਮ੍ਰਿਤ ਛਕਿਆ।

### ਬਾਬੂ ਤੇਜਾ ਸਿੰਘ ਭਸੌੜ

ਭਸੌੜ ਮੈ ਸਿੰਘ ਹੈ ਫਰੰਗੀਆਂ ਕੀ ਤਰਫ਼ ਸੇ ਛੱਡਿਆ ਹੋਇਆ ਬਾਬੂ ਤੇਜਾ ਸਿੰਘ। ਤਨਖਾਹ ਖਾਂਦਾ ਹੈ। ਉਸਕਾ ਕਹਿਆ ਮੰਨਦਾ ਹੈ ਸੂਰਤ ਸਿੰਘ ਤੇ ਜੂਠਾ ਖਾਧਾ। ਕਹਿੰਦਾ ਹੈ ਜੋ ਕੁਝ ਹੈ ਸੋ ਓਹੀ ਹੈ। ਸਿੰਘਾਂ ਨਾਲ ਬੋਲਣਾ ਛੋਡ ਦੀਆ।

ਸੂਰਤ ਸਿੰਘ ਸਾਨੇਵਾਲ ਚਲਾ ਗਿਆ। ਓਥੇ ਹੱਟੀ ਕਰਦਾ ਰਿਹਾ। ਸਾਲ ਡੇਢ ਸਾਲ ਬਾਦ ਆ ਕੇ ਅੰਮ੍ਰਿਤ ਛਕਿਆ ਤਾਂ ਲੰਗਰ ਵਿਚ ਬੜਨ ਦਿਤਾ।

### ਜਲਨ ਬੁਝ ਗਈ

ਇਕ ਸਿੰਘ ਆਇਆ। ਅਰਜ਼ ਕੀਤੀ ਜੀ ਮੈਥੋਂ ਨਿੰਦਿਆ ਹੋਈ ਹੈ। ਸੁਰਤੀ ਮੇਰੀ ਖੜ੍ਹੋਂਦੀ ਨਹੀਂ, ਭੈ ਔਂਦਾ ਹੈ। ਸੇਵਕ ਮੈਂ ਉਦਾਸੀਆਂ ਦਾ ਹਾਂ। ਗੁਰੂ ਜੀ ਬਚਨ ਕੀਤਾ ਸਤਿਗੁਰੂ ਰਾਮ ਸਿੰਘ ਜੀ ਕੋ ਮੰਨੋਂ, ਭਜਨ ਲੈ ਲੈ। ਸੁਣ ਕੇਸੀਂ ਇਸ਼ਨਾਨ ਕਰਕੇ ਭਜਨ ਕਰ ਸੁਰਤੀ ਖੜੋਇ ਜਾਵੇਗੀ। ਗੱਲਾਂ ਨਾ ਕਰੀਏ ਭਜਨ ਨੂੰ ਜੋਰ ਦਈਏ। ਕਹੇ ਜੀ ਮੇਰੇ ਰਿਦੇ ਨੂੰ ਅਗਨ ਲਗੀ ਹੋਈ ਹੈ, ਸ਼ਾਤ ਨਹੀਂ ਔਂਦੀ ਹੈ। ਭਜਨ ਲੈਂਦੇ ਸਾਰ ਹੀ ਸ਼ਾਤ ਆਇ ਗਈ ਬੰਬੀਹੇ ਕੀ ਤਰਾਂ। ਫੇਰ ਬੋਲਨ ਕੀ ਹਾਜਤ ਨਾ ਰਹੀ। ਜੇੜੀ ਜਲਨ ਸੀ ਲਗੀ ਹੋਈ ਸੋ ਬੁੱਝ ਗਈ।

### ਜਿਸਨੇ ਚੋਰੀ ਕੀਤੀ

ਨਿਹਾਲ ਸਿੰਘ ਪਿੰਡ ਦੋਲੋਂ ਜਿਲਾ ਲੁਦਿਹਾਣਾ ਕਾ ਗੱਡਿਆਂ ਨਾਲ ਰਿਹਾ। ਫੇਰ ਟਹਿਲਾ ਛਡਕੇ ਕਿਸੇ ਧਰਮਸਾਲਾ ਜਾਇ ਬੈਠਾ। ਬੀਮਾਰ ਹੋਇਆ। ਨਾ ਰਾਜੀ ਹੋਇਆ ਤਾਂ ਫੇਰ ਰਾਮਦਾਸ ਪੁਰੇ ਸਾਹਿਬ ਆਇਆ। ਦਸਤ ਜਾਵਣ। ਜੋ ਖਾਏ ਸੋ ਨਿਕਲ ਜਾਏ। ਬਦਬੋ ਮਾਰੇ। ਸਿੰਘ ਕੋਈ ਨੇੜੇ ਨਾ ਜਾਏ। ਫੇਰ ਗੁਰੂ ਜੀ ਟਹਿਲ ਸਿੰਘ ਲਾਇਆ ਟਹਿਲ ਤੇ। ਸਾਰੇ ਕਪੜੇ ਸਫਾ ਕੀਤੇ। ਹੋਸ਼ ਆਈ ਤਾਂ ਕਹਿਣ ਲਗਾ ਮੈਂ ਗੱਡਿਆਂ ਨਾਲ ਹੁੰਦਾ ਸੀ। ਬੈਲਾਂ ਕਾ ਦਾਣਾ ਵੇਚਕੇ ਘਿਓ ਖਾਂਦਾ ਰਿਹਾ। ਮੈਂ ਬੜਾ ਭਾਰੀ ਗੁਨਾਹ ਕੀਤਾ ਹੈ ਤਾਂ ਏਹ ਸਜਾਇ ਮਿਲੀ ਹੈ।

ਚੜ੍ਹਾਈ ਕਰ ਗਿਆ। ਦੀਨ ਦਿਆਲ ਜੀ ਬਚਨ ਕੀਤਾ ਜਿਸਨੇ ਏਸ ਘਰ ਕੀ ਚੋਰੀ ਕੀਤੀ ਹੈ ਉਸਨੂੰ ਸਜਾਇ ਮਿਲੀ ਹੈ।

**ਮੈਂ ਭੁੱਲਾ ਹੀ ਰਿਹਾ ਹਾਂ**

ਏਕ ਬ੍ਰਾਹਮਣ ਆਇਆ। ਅਰਜ਼ ਕੀਤੀ ਜੀ ਮੈਂ ਸੁਣਕੇ ਆਇਆ ਹਾਂ ਕਿ ਬਸਤਰ ਮਿਲਦੇ ਹੈਂ, ਮੈਨੂੰ ਬਸਤਰ ਮਿਲੇ। ਬਚਨ ਹੋਇਆ ਭਜਨ ਲੈ ਲੈ ਬਸਤਰ ਭੀ ਦੇਵਾਂਗੇ। ਕਹਿਣ ਲਗਾ ਜੀ ਮੈਂ ਬਿਰਧ ਹਾਂ ਮੈਥੋਂ ਰੀਤੀ ਨਹੀਂ ਰੱਖੀ ਜਾਣੀਂ। ਬਚਨ ਕੀਤਾ ਜਿਵੇਂ ਮਰਜੀ ਹੈ ਤਿਵੇਂ ਰਹੀਂ, ਭਜਨ ਕਰੀ ਜਾਈਂ। ਸਤਿ ਬਚਨ ਕਰਕੇ ਭਜਨ ਲੈ ਲਿਆ। ਸੁਣਕੇ ਭਜਨ ਕਹਾ ਜੀ ਮੈਂ ਤਾਂ ਭੁੱਲਾ ਹੀ ਰਿਹਾ ਹਾਂ। ਬਸਤਰ ਭੀ ਦਿੱਤੇ।



# ਸਤਿਗੁਰੂ ਹਰੀ ਸਿੰਘ ਜੀ

**ਤਾਇਆ ਨੱਥਾ ਸਿੰਘ**

ਇਕ ਦਿਨ ਗੁਰੂ ਹਰੀ ਸਿੰਘ ਮਹਾਰਾਜ ਜੀ ਬਚਨ ਕੀਤਾ ਤਾਇਆ ਜੀ (ਨੱਥਾ ਸਿੰਘ) ਬੜੀ ਬੰਦਗੀ ਕਰਨੀ। ਬਾਰਾਂ ਬਾਣੀਆਂ ਕੰਠ ਸੀਆਂ। ਸੋ ਰੋਜ਼ ਪਾਠ ਕਰ ਲੈਣਾ। ਜੋ ਬਚਨ ਮੁਖ ਤੇ ਕਹਿ ਦੇਣਾ ਸੋ ਪੂਰਾ ਹੋਣਾ ਸਿੱਧਾ ਪੁੱਠਾ। ਲੋਕ ਭੈ ਕਰਦੇ ਸੇ। ਪਿੰਡ ਕਾ ਕੰਮ ਭੀ ਕਰਨਾ ਖੇਤੀ ਭੀ ਕਰਨੀ। ਜਾਂ ਅਸੀਂ ਤਕੜੇ ਹੋਏ ਤਾਂ ਬਾਬੇ ਜੱਸਾ ਸਿੰਘ ਜੀ ਨਾਲ ਕੰਮ ਕਾਰ ਦੀ ਮਦਦ ਦੁਆਉਣੀ। ਅਹਿਰਨ ਹਾਲੀ ਭੀ ਤਪੌਣੀ। ਰੰਬਾ ਦਾਤਰੀ ਭੀ ਚੰਡਣੇ। ਨਿਕੇ ਸੰਦ ਬਣਾਇ ਛਡਣੇ, ਸੋ ਵਿਕ ਜਾਣੇ। ਫੇਰ ਬਾਬੇ ਕੋ ਕੰਮ ਨਹੀਂ ਕਰਨ ਦਿਤਾ। ਸਾਨੂੰ ਜ਼ਿਮੀਦਾਰ ਦਾਣਾ ਦੇਂਦੇ ਸੇ ਤਾਂ ਨਿਕਾ ਦਾਣਾ ਅਗਲਾ ਜੋ ਹੁੰਦਾ ਸੀ ਕਾਮੇਂ ਜਾਣਕੇ ।

**ਲੁਕਾਇਕੇ ਰੱਖੇ ਸੇ**

ਪੰਜਾਂ ਸਰੀਰਾਂ ਕਾ ਕੰਮ ਸੀ ਜੇੜਾ ਮੈਂ ਅਕੱਲਾ ਕਰਦਾ ਸੀ। ਮੈਂ ਪੱਤਾ ਬੱਢਣ ਗਿਆ। ਬੱਢਕੇ ਝਾੜਕੇ ਢੋਏ ਕੇ ਕੁੱਪੀ ਬੰਨ ਦਿਤੀ ਅੱਠਾਂ ਦਿਨਾਂ ਮੈ। ਏਨਾਂ ਸਿੰਘਾਂ ਨੂੰ ਪੰਦਰਾਂ ਦਿਨ ਹੋਏ ਹੈਂ ਗਿਆਂ ਨੂੰ, ਕਿਤਨੇ ਸਰੀਰ ਹੈਨ। ਜੂੰ ਦੀ ਤੋਰ ਤੁਰਦੇ ਹਨ। ਜਿਸ ਦਿਨ ਸਤਿਗੁਰੂ ਜੀ ਹਲ਼ ਛੁਡਾਇਆ ਸੀ ਉਸ ਦਿਨ ਸੇ ਸਭ ਕਾਰ ਛੱਡ ਦਿਤੀ ਪਿੰਡ ਕੀ। ਉਸੀ ਦਿਨ ਸੇ ਨਾਮ ਵੰਨੇ ਲੱਗ ਗਏ ਹਾਂ। ਅਸੀਂ ਦੋਨੋਂ ਜੇਕਰ ਅਕੱਠੇ ਹੁੰਦੇ ਤਾਂ ਨਾਲ ਹੀ ਲੈ ਜਾਂਦੇ। ਧੰਨ ਸਤਿਗੁਰੂ ਅੰਤਰਜਾਮੀ ਹੈ। ਏਸ ਸਮੇਂ ਨੂੰ ਏਸ ਬਾਰਤਾ ਕੋ ਜਾਣ ਰਹੇ ਹੈਂ ਕਿ ਅਸਾਂ ਜਾਣਾ ਹੈ। ਲੁਕਾਇਕੇ ਰੱਖੇ ਹੋਏ ਸੇ ਏਸ ਵੇਲੇ ਕੇ ਵਾਸਤੇ।

**ਹਾਰ ਕੇ ਹਟ ਗਏ ਹੈਂ**

ਸਤਿਗੁਰੂ ਜੀ ਦੇ ਜਾਣ ਤੋਂ ਅਗਲੇ ਦਿਨ ਜੇੜਾ ਫਰੰਗੀ ਆਇਆ ਉਸਨੇ ਲੰਬਰਦਾਰਾਂ ਸੇ ਮੇਰੇ ਬਾਰੇ ਪੁਛਿਆ। ਲੰਬਰਦਾਰਾਂ ਨੇ ਕਿਹਾ ਜੀ ਏਹ ਜੁਦਾ ਹੈ, ਪਿੰਡ ਮੈ ਰਹਿੰਦਾ ਹੈ, ਸਾਡੀ ਕਾਰ ਕਰਦਾ ਹੈ। ਫੇਰ ਮੈਨੂੰ ਲੰਬਰਦਾਰ ਆਖਿਆ ਕਰੇ ਜੇਕਰ ਮੈਨੂੰ ਖਬਰ ਹੁੰਦੀ ਤੂੰ ਏਉਂ ਕਰਨੀ ਸੀ ਤਾਂ ਤੈਨੂੰ ਓਧੇ ਨਾਲ ਹੀ ਭੇਜ ਦੇਂਦੇ। ਰੋਜ਼ ਦੀ ਸਰਕਾਰ ਕੀ ਖੋਚਲ ਨਾ ਹੁੰਦੀ। ਨਿੰਦਕਾਂ ਦੁਸ਼ਟਾਂ ਨੇ ਸਾਡੇ ਨਾਲ ਬਡੀ ਕਰੀ। ਹੁਣ ਸਭ ਹਾਰਕੇ ਹਟ ਗਏ ਹੈਂ।

**ਬਾਬਾ ਦਰਬਾਰਾ ਸਿੰਘ**

ਇਕ ਵੇਰ ਮੈਂ, ਦਰਬਾਰਾ ਸਿੰਘ ਤੇ ਤਾਇਆ ਨੱਥਾ ਸਿੰਘ ਗੰਦੇ ਲੈਕੇ ਜਾਂ ਮੁੜੇ ਤਾਂ ਅੰਬਾਲਿਓਂ ਉਰੇ ਗੱਡੇ ਉਤੋਂ ਤਾਇਆ ਗਿਰ ਪਿਆ। ਦਰਬਾਰਾ ਸਿੰਘ ਨੇ ਗੱਡਾ ਖੜਾ ਨਾ ਕੀਤਾ। ਤਾਏ ਜੀ ਨੇ ਉਸ ਵਕਤ ਕਿਹਾ ਦਰਬਾਰਾ ਸਿੰਘ ਤੂੰ ਦਰ ਦਰ ਮੰਗਦਾ ਫਿਰੇਂਗਾ। ਦਰਬਾਰਾ ਸਿੰਘ ਕਾ ਬੜਾ ਅੜਬ ਸੁਭਾਉ ਸੀ। ਪੁੱਤਾਂ ਨਾਲ ਭੀ ਨਾ ਬਣੀ। ਰਾਮਸਰ ਰਹਿਣੇ ਲਗਾ। ਲੰਗਰੋਂ ਭੀ ਪ੍ਰਸ਼ਾਦਾ ਛਕਦਾ ਰਿਹਾ। ਫੇਰ ਦੁਰਗਾਪੁਰ ਜਾਇ ਰਹਿਆ ਘਰ ਨਾ ਰਹਿਆ। ਦੁਰਗਾਪੁਰ ਦੇ ਡੇਰੇ ਮੈ ਲੰਗਰ ਨਹੀਂ ਛਕਦਾ ਰਿਹਾ ਪਿੰਡ ਵਿਚੋਂ ਮੰਗ ਕੇ ਛਕਦਾ ਰਿਹਾ।

ਦੁਰਗਾਪੁਰ ਗੁਰਦੁਆਰੇ ਕਾ ਮਹੰਤ ਚੜਾਈ ਕਰ ਗਿਆ। ਗੁਰੂ ਜੀ ਬਚਨ ਕੀਤਾ ਬਸਾਵਾ ਸਿੰਘ ਕੋ ਸਦਵਾਇਕੇ ਬਠਾਲੋ। ਚੰਗਾ ਸੀ। ਅਗਲਾ ਮਹੰਤ ਕਾਹਨ ਸਿੰਘ ਸੀ। ਬਸਾਵਾ ਸਿੰਘ ਨੇ ਕਹਾ ਦਰਬਾਰਾ ਸਿੰਘ ਰਾਮਦਾਸ ਪੁਰੇ ਸਾਹਿਬ ਨਹੀਂ ਔਂਦਾ ਹੈ। ਗੁਰੂ ਜੀ ਬਚਨ ਕੀਤਾ ਤਾਏ ਕਾ ਸਰਾਫ ਪੂਰਾ ਹੋਇਆ ਹੈ। ਹੁਣ ਉਸਨੂੰ ਕਹੋ ਜੋ ਆਇ ਜਾਇ ਰਾਮਦਾਸ ਪੁਰੇ ਮੈ। ਉਸਨੂੰ ਪ੍ਰਸ਼ਾਦੇ ਕੀ ਕੀ ਪ੍ਰਵਾਹ ਹੈ। ਚਾਰ ਪੁਤਰ ਹੈਨ, ਹੁਣ ਨਾ ਓਥੇ ਰਹੇ। ਫੇਰ ਬਚਨ ਮੰਨਕੇ ਬਾਬਾ ਦਰਬਾਰਾ ਸਿੰਘ ਰਾਮਦਾਸ ਪੁਰੇ ਸਾਹਿਬ ਆਇਆ। ਗੁਰੂ ਜੀ ਬਚਨ ਕੀਤਾ ਜਿਸ ਦਿਨ ਦਾ ਡੇਰੇ ਛਕਦਾ ਹੈ ਨਾਲ ਦਾ ਪ੍ਰਸ਼ਾਦਾ ਛਕਾਉਂਦੇ ਹਾਂ। ਦੁੱਧ ਭੀ ਦੇਂਦੇ ਹਾਂ। ਸਿੰਘਾਂ ਨੇ ਅਰਜ਼ ਕੀਤੀ ਜੀ ਤੁਹਾਡਾ ਨਾਉਂ ਲੈ ਕੇ ਕਹਿੰਦਾ ਹੈ ਜੋ ਓਨਾਂ ਨੇ ਮੈਨੂੰ ਏਹ ਸੁਖ ਦਿੱਤਾ ਹੈ।

ਬਾਬੇ ਦਰਬਾਰਾ ਸਿੰਘ ਨੇ ਸੁਣਾਈ ਕਿ ਸਤਿਗੁਰੂ ਜੀ ਦੀ ਉਮਰ ਤੋਂ ਮੇਰੀ ਦੋ ਵਰ੍ਹੇ ਵੱਡੀ ਹੈ। ਬਾਲ ਅਵਸਥਾ ਸੀ ਤੇ ਬਾਬੇ ਜੱਸਾ ਸਿੰਘ ਕਾ ਬਾਜਰਾ ਬੀਜਿਆ ਹੋਇਆ ਸੀ। ਸਤਿਗੁਰੂ ਜੀ ਵੀ ਰਾਖੀ ਮਣ੍ਹੇ ਪਰ ਤੇ ਮੈਂ ਵੀ ਦੂਏ ਮਣ੍ਹੇ ਪਰ ਦੂਏ ਖੇਤ ਮੈ। ਇਕ ਸ਼ਾਹੂਕਾਰ ਕਾ ਬੀ ਬਾਜਰਾ ਬੀਜਿਆ ਹੋਇਆ ਸੀ ਕੋਲ। ਮੈਂ ਉਸਦੇ ਬਾਜਰੇ ਵਿਚੋਂ ਸਿਟੇ ਤੋੜ ਲਿਆਉਣੇ। ਸਤਿਗੁਰੂ ਜੀ ਨੂੰ ਮੈਂ ਕਹਿਣਾ ਤੁਸੀਂ ਲਵੋ ਤਾਂ ਕਹਿਣਾ ਤੂੰ ਪਰਾਏ ਖੇਤ ਦੇ ਲਿਆਵਾਂਦਾ ਹੈਂ ਅਸੀਂ ਨਹੀਂ ਪਰਾਇਆ ਹੱਕ ਛਕਦੇ ਹਾਂ। ਫੇਰ ਇਕ ਦਿਨ ਸ਼ਾਹੂਕਾਰ ਆਇਆ। ਉਸਨੇ ਪੁਛਿਆ ਕਿ ਰਾਮਧਨ ਕੌਣ ਸਿੱਟੇ ਤੋੜਦਾ ਹੈ ?[੧] ਬਚਨ ਕੀਤਾ ਏਹੋ ਹੀ ਤੋੜਦਾ ਹੈ। ਮੈਂ ਕਹਿਆ ਜੇਕਰ ਮੈਂ ਨਾ ਤੋੜੇ ਤਾਂ ਟੇਢੇਵਾਲ ਕੇ ਮੁਸਲਿਆਂ ਥੀਂ ਤੁੜਵਾਇ ਦੇਵਾਂਗਾ। ਸ਼ਾਹੂਕਾਰ ਨੇ ਕਹਾ ਕਿ ਤੁਸੀਂ ਤਾਂ ਬੇਸ਼ੱਕ ਛਕੋ ਮੁਸਲਿਆਂ ਤੇ ਨਾ ਤੁੜਾਇ ਦਿਓ। ਉਸੀ ਦਿਨ ਸੇ ਮੈਂ ਨੇਮ ਪਾਇ ਦੀਆ। ਫੇਰ ਨਹੀਂ ਕਿਸੇ ਕੇ ਖੇਤ ਕਾ ਛਕਿਆ ਸਿੱਟਾ ਨਾ ਕੋਈ ਚੀਜ਼ ਚੁੱਕੀ। ਰਾਜੇ ਦਾਣਾ ਬੰਡ ਲੈਂਦੇ, ਤੀਆ ਹਿੱਸਾ ਜ਼ਿਮੀਦਾਰ ਦੇ ਹੱਥ ਔਣਾ। ਇਸ ਕਰਕੇ ਖੇਤੀ ਛੱਡ ਦਿਤੀ

---

੧. ਸਤਿਗੁਰੂ ਰਾਮ ਸਿੰਘ ਜੀ ਦੇ ਬਚਪਨ ਦਾ ਨਾਂ।

ਸੀ। ਜੋੜੀ ਪਿੰਡ ਕੀ ਜ਼ਮੀਨ ਸੀ ਦਿਤੀ ਹੋਈ ਸੋ ਜ਼ਿਮੀਦਾਰਾਂ ਨੇ ਰੋਕ ਲਈ, ਫੇਰ ਨਾ ਦਿਤੀ। ਇਸਕੇ ਪੁੱਤਰ ਪਊਏ ਬਣਾਇਕੇ ਛਕਦੇ ਹੈਂ। ਬਖੋ ਬਖਰੇ ਚਾਰ ਘਰ ਹੈਂ।

ਗੁਰੂ ਹਰੀ ਸਿੰਘ ਜੀ ਬਚਨ ਕੀਤਾ ਜੋ ਨਰੈਣ ਸਿੰਘ ਕੀ ਲੜਕੀ ਕਾ ਅਨੰਦ ਕੀਤਾ ਸੀ ਉਹ ਲੜਕਾ ਫਾਰਸੀ ਪੜ੍ਹਿਆ ਹੋਇਆ ਸੀ। ਫੇਰ ਅੰਗਰੇਜ਼ੀ ਪੜਨੇ ਲਗਾ। ਜਾਂ ਰਾਮਦਾਸ ਪੁਰੇ ਸਾਹਿਬ ਆਇਆ ਤਾਂ ਅਸੀਂ ਕਹਿਆ ਫਾਰਸੀ ਪੜਕੇ ਅੰਗਰੇਜ਼ੀ ਪੜਨੇ ਲਗਾ ਹੈਂ? ਫਾਰਸੀ ਦਾ ਤਾਂ ਕੋਡੀ ਮੁਲ ਨਹੀਂ ਪੈਣਾ।

### ਜੀਉਣ ਕੌਰ ਦੇ ਹੱਥ ਖਜਾਨਾ

ਬਚਨ ਹੋਇਆ ਜਦੋਂ ਦਾ ਜੀਉਣ ਕੌਰ ਦੇ ਹੱਥ ਖਜਾਨਾ ਆਇਆ ਹੈ ਤਾਂ ਕੁਝ ਖਜਾਨਾ ਜਮਾ ਹੋਇਆ ਹੈ। ਜਦ ਦਾਨ ਸਿੰਘ ਦੇ ਕੋਲ ਸੀ ਖਜਾਨਾ ਤਾਂ ਮੈਂ ਪੁਛਿਆ ਮੋਹਰਾਂ ਲਿਆਓ ਜੇਹੜੀਆਂ ਤੈਨੂੰ ਦਿੱਤੀਆਂ ਸੀ। ਕਹਿਣ ਲਗਾ ਜੀ ਚੂਹੇ ਲੈ ਗਏ ਹੈਂ। ਫੇਰ ਜਗਾ ਪੁੱਟਕੇ ਟੋਲਣ ਲਗਾ। ਆਇਕੇ ਕਹਿ ਦੀਆ ਜੀ ਦੋ ਲੱਭੀਆਂ ਹੈਂ। ਅਸਾਂ ਨਹੀਂ ਮੁੜਕੇ ਕੁਝ ਕਿਹਾ। ਦਾਨ ਸਿੰਘ ਹੁਦਾਰੇ ਰੁਪਏ ਲੈ ਕੇ ਕੰਮ ਸਾਰਦਾ ਹੁੰਦਾ ਸੀ ਪਿੰਡ ਦੇ ਲੋਕਾਂ ਥੀਂ।

ਗੁਰੂ ਜੀ ਬਚਨ ਕੀਤਾ ਸਤਿਗੁਰਾਂ ਦੇ ਆਇਆਂ ਤੇ ਅਗੇ ਪੱਲਾ ਪਾਇਕੇ ਖੜੇ ਹੋਇ ਜਾਵਾਂਗੇ। ਰਾਗਾ ਸਿੰਘ ਨੇ ਕਹਿਆ ਜੀ ਸੰਗਤ ਧੁਆਡੇ ਪਿਛੇ ਗਲ਼ ਮੈ ਪੱਲਾ ਪਾਇਕੇ ਖੜੀ ਹੋਇ ਜਾਵੇਗੀ, ਤੁਸੀਂ ਬਖਸ਼ਾਇਓ ਸੰਗਤ ਕੋ। ਹੁਣ ਭੀ ਸੰਗਤ ਤੁਸਾਡੇ ਹੁਕਮ ਵਿਚ ਹੈ। ਤੁਸਾਂ ਹੀ ਸੰਗਤ ਬਖਸ਼ੌਣੀ ਹੈ। ਗੁਰੂ ਜੀ ਬਚਨ ਕੀਤਾ ਜਿਸ ਵਕਤ ਮੇਤੇ ਹਲ ਛੁਡਾਇਆ ਸੀ ਤਾਂ ਮੈ ਸਾਰੇ ਕੰਮ ਛੱਡ ਦਿਤੇ। ਮਾਲਾ ਹੀ ਫੇਰਨੀ। ਬਾਬੇ ਜੀ ਕਹਿਣਾ ਤੈਂਨੇ ਸਾਰੇ ਬਿਵਹਾਰ ਕਿਓਂ ਛਡੇ ਹੈਂ ? ਮੈਂ ਕਹਿਣਾ ਬਾਬਾ ਮੈਂ ਹੁਣ ਕੰਨ੍ਹਾਂ ਸੁੱਟ ਦਿਤਾ ਹੈ।

### ਤੁਸੀਂ ਬਚਦੇ ਨਹੀਂ ਹੋ

ਇਕ ਦਿਨ ਅੰਮ੍ਰਿਤ ਵੇਲੇ ਗੁਰੂ ਜੀ ਬਚਨ ਕੀਤਾ ਕੋਈ ਸਿੰਘ ਚਿੱਠੀ ਲਿਖਕੇ ਪਾਵੇ ਡਾਕਖਾਨੇ ਮੈ ਲਾਹੌਰ ਅੰਗ੍ਰੇਜ਼ਾਂ ਨੂੰ। ਏਹ ਲਿਖੋ ਕਿ ਸਤਿਗੁਰਾਂ ਨੂੰ ਤੁਸਾਂ ਲਕੋਇ ਛਡਿਆ ਹੈ ਏਊਂ ਬਚ ਰਹੋਗੇ ? ਆਪਣਾ ਜਤਨ ਕਰ ਲਵੋ, ਹੁਣ ਤੁਸੀਂ ਬਚਦੇ ਨਹੀਂ ਹੋ।

### ਏਕ ਮਸਤਾਨੀ

ਏਕ ਮਸਤਾਨੀ ਸਿੰਘਣੀ ਰਾਮਸਰੋਂ ਪ੍ਰਸ਼ਾਦਾ ਲੈਣ ਆਈ। ਮੁਨਸ਼ੀ ਨੇ ਉਸਨੂੰ ਗਾਲਾਂ ਕਢੀਆਂ। ਉਸਨੇ ਭੀ ਕਹਿਆ ਸੂਰ ਖਾਣਿਆਂ ਗਾਲਾਂ ਕਢਦਾ ਹੈਂ ? ਮੈਂ ਤਾਂ ਏਥੇ ਕਿਤਨੇ ਚਿਰ ਦੀ ਰਹਿੰਦੀ ਹਾਂ ਹੁਣ ਪ੍ਰਸ਼ਾਦਾ ਨਹੀਂ ਲੈਣ ਦੇਂਦਾ ? ਮੁਨਸ਼ੀ ਨੇ ਰਪਟ ਜਾਇ ਲਿਖਾਈ। ਮਗਰੋਂ ਗੁਰੂ ਜੀ ਨੇ ਸਿੰਘ ਭੇਜਿਆ। ਉਸਨੇ ਭੀ ਸਾਰਾ ਹਾਲ ਕਹਿ ਸੁਣਾਇਆ। ਹੁਕਮ ਭੇਜਿਆ ਥਾਨੇਦਾਰ ਜਾਇਕੇ ਤਹਕੀਤਾਤ ਕਰੇ। ਥਾਨੇਦਾਰ ਡੇਰੇ ਆਇਆ। ਗੁਰੂ ਜੀ ਬਚਨ ਕੀਤਾ

ਸਾਨੂੰ ਕੁਝ ਖਬਰ ਨਹੀਂ ਮੁਨਸ਼ੀ ਨੇ ਉਸਨੂੰ ਗਾਲਾਂ ਕਢੀਆਂ ਹੈਂ। ਥਾਨੇਦਾਰ ਨੇ ਕਹਾ ਤੁਮਕੋ ਕਬ ਖਬਰ ਹੋਈ। ਬਚਨ ਹੋਇਆ ਸਾਨੂੰ ਸਿੰਘ ਨੇ ਆਇਕੇ ਖਬਰ ਦਿੱਤੀ ਹੈ ਕਿ ਇਕ ਜਨਾਨੀ ਨਾਲ ਲੜ ਕੇ ਚਲਾ ਗਿਆ ਹੈ। ਮੁਨਸ਼ੀ ਬੋਲਨੇ ਲਗਾ। ਥਾਨੇਦਾਰ ਨੇ ਕਹਾ ਤੂੰ ਕਿਓਂ ਬੋਲਦਾ ਹੈਂ ? ਮੈਂ ਅਦਾਲਤ ਕਰਨ ਆਇਆ ਹਾਂ । ਤੁਮਨੇ ਭੀ ਕੁਛ ਕਹਿਆ ਹੋਣਾ ਹੈ। ਤੈਂ ਭੀ ਗਾਲਾਂ ਕੱਢੀਆਂ ਹੈਂ ਤੁਮ ਮਿਲਕੇ ਰਹੋ। ਮਸਤਾਨੀ ਆਈ। ਪੁਛਿਆ ਤੈਨੇ ਗਾਲਾਂ ਕਢੀਆਂ ਹੈਂ? ਕਹਾ ਕਿ ਮੈਂ ਪ੍ਰਸ਼ਾਦਾ ਲੈਣ ਆਈ ਸੀ। ਮੈਨੂੰ ਮੁਨਸ਼ੀ ਗਾਲਾਂ ਕੱਢਣ ਲਗਾ। ਮੈਥੋਂ ਭੀ ਕੋਈ ਨਿਕਲ ਗਈ ਹੋਊਗੀ। ਥਾਣੇਦਾਰ ਸਵੇਰੇ ਤੁਰਨ ਲਗਾ ਗੁਰੂ ਜੀ ਸੇ ਪੁਛਣ ਲਗਾ ਕਿ ਇਸਨੂੰ ਤੁਮਨੇ ਸਿਖਲਾਇਆ ਹੈ ਸੀ ਕਿ ਗਾਲਾਂ ਕੱਢ। ਬਚਨ ਹੋਇਆ ਕਿ ਅਸੀਂ ਕਿਓਂ ਕਹਿਣਾ ਸੀ ਗਾਲਾਂ ਕੱਢ। ਏਸਨੇ ਸਿੰਘ ਸਾਡਾ ਕੁਟਿਆ ਸੀ। ਅਸੀਂ ਤਾਂ ਨਾ ਕੁਛ ਕਹਿਆ। ਸਾਡਾ ਤਾਂ ਸਿੰਘਾਂ ਨੂੰ ਏਹ ਕਹਿਆ ਹੋਇਆ ਹੈ ਕਿ ਗਾਰਦ ਧੁਆਨੂੰ ਮਾਰੇ ਜਾਂ ਗਾਲਾਂ ਕਢੇ ਤੁਸੀਂ ਨਹੀਂ ਅਗੇ ਤੇ ਬੋਲਣਾ। ਜਾਂਦਾ ਹੋਇਆ ਕਹਿ ਗਿਆ ਕਿ ਜਿਤਨੇ ਸਿੰਘ ਸਿੰਘਣੀਆਂ ਰਹਿੰਦੇ ਹਨ ਸਭ ਕੀ ਫਰਿਸਤ ਬਣਾ ਕੇ ਮੇਰੇ ਪਾਸ ਭੇਜੋ। ਸਾਰਿਆਂ ਕੇ ਨਾਉਂ ਲਿਖਕੇ ਭੇਜੇ।

## ਮੇਰੇ ਪਾਪ ਝਾੜੇ ਹੈਂ

ਉੱਤਮ ਸਿੰਘ ਪਿੰਡ ਰਾਜੇ ਕਾ ਮਸਤਾਨਾ ਸੁਭਾਉ ਕਰਕੇ ਮਸਾਲ ਬਨਾਕੇ ਜਾਲ ਕੇ ਆਪਣੀ ਦਾੜੀ ਨੂੰ ਲਾਇਕੇ ਬੁਝਾਈ। ਇਕ ਭੁਜੰਗੀ ਦੇ ਕੇਸਾਂ ਨੂੰ ਲਾਈ ਫੇਰ ਬੁਝਾਈ। ਮੁਨਸ਼ੀ ਗੁੱਸੇ ਹੋਇਆ ਕਿ ਜੇਕਰ ਮੁੰਡੇ ਦੇ ਖਦਨ ਨੂੰ ਲਗ ਜਾਂਦੀ, ਸਿਰ ਜਲਕੇ ਮਰ ਜਾਂਦਾ। ਤੇਰੇ ਜੇਹਿਆਂ ਨੇ ਬਗਾੜ ਪਾਇਆ ਹੋਇਆ ਹੈ। ਤਾਂ ਹੀ ਗਾਰਦ ਬਠਾਲੀ ਹੋਈ ਹੈ। ਮੁਨਸ਼ੀ ਨੇ ਗੁਰੂ ਜੀ ਕੇ ਹਜ਼ੂਰ ਕਹਿਆ ਕਿ ਸਿਰ ਸਾੜ ਦਿਤਾ ਹੈ ਲੜਕੇ ਦਾ। ਹਟਾਇਆਂ ਹਟਦਾ ਨਹੀਂ ਹੈ। ਉਸੀ ਵਕਤ ਨੰਗੀਂ ਪੈਰੀਂ ਸੋਟੀ ਹੱਥ ਮੈ ਲੈ ਆਏ ਗੁਰੂ ਜੀ। ਜੋੜਾ ਭੀ ਨਾ ਪਾਇਆ। ਬਚਨ ਕੀਤਾ ਮਸਤਾਨੇ ਨੂੰ ਉਰੇ ਆਉ। ਦੌੜਿਆ ਆਇਆ। ਚਰਨਾਂ ਉਤੇ ਮੱਥਾ ਟੇਕਿਆ। ਗੁਰੂ ਜੀ ਸੋਟੀ ਸਿਰ ਵਿਚ ਮਾਰੀ। ਕੰਘੇ ਵਾਲੀ ਥਾਂਇ ਲੱਗੀ। ਕੰਘਾ ਭੀ ਟੁੱਟ ਗਿਆ। ਪਹਿਲੀ ਸੋਟੀ ਨਾਲ ਮਸਾਲ ਭੰਨੀਂ। ਦੂਜੀ ਸੋਟੀ ਨਾਲ ਸਿਰ ਭੰਨਿਆ। ਸੋਟੀ ਪਤਲੀ ਸੀ ਟੁੱਟ ਗਈ। ਇਕ ਹੁੱਜ ਮਾਰੀ। ਕੋਲੋਂ ਸਿੰਘਾਂ ਨੇ ਕਿਹਾ ਨੱਸ ਜਾ ਕਿਓਂ ਮਾਰ ਖਾਂਦਾ ਹੈਂ। ਨੱਸ ਗਿਆ। ਕਹਿੰਦਾ ਫਿਰੇ ਮੇਰੇ ਪਾਪ ਝਾੜੇ ਹੈਂ ਸਤਿਗੁਰਾਂ ਨੇ। ਮੈਂ ਹਟਦਾ ਨਾ ਸੀ ਮਨਮੱਤ ਥੀਂ।

## ਅਣ ਲਿਖਿਆ ਹੀ ਔਂਦਾ ਹੈ

ਏਕ ਫਰੰਗੀ ਆਇਆ। ਤਬੇਲੇ ਮੈ ਫਿਰਕੇ ਕਹਿਣ ਲਗਾ ਆਮਦਨੀ ਭੀ ਲਿਖੀ ਜਾਂਦੇ ਹੋ? ਗੁਰੂ ਜੀ ਬਚਨ ਕੀਤਾ ਸਾਡੇ ਕੋਲ ਕੋਈ ਰਾਜ ਨਹੀਂ ਕੋਈ ਜ਼ਮੀਨ ਹਲ ਨਹੀਂ। ਕੋਈ ਆਮਦਨ ਨਹੀਂ ਹੈ। ਰਬ ਆਸਰੇ ਹੀ ਚਲਦਾ ਹੈ ਲੰਗਰ। ਲਿਖੀਏ ਤਾਂ ਜੇ ਕੋਈ ਆਮਦਨੀ ਹੋਵੇ। ਅਣ ਲਿਖਿਆ ਹੀ ਔਂਦਾ ਹੈ ਅਣ ਲਿਖਿਆ ਹੀ ਬਰਤਦਾ ਹੈ। ਫਰੰਗੀ ਨੇ ਕਹਿਆ

ਸਭ ਕੋ ਹੀ ਪ੍ਰਸ਼ਾਦਾ ਮਿਲਦਾ ਹੈ? ਤਸੀਲਦਾਰ ਨੇ ਕਹਾ ਪ੍ਰਸ਼ਾਦਾ ਸਰਬ ਜਾਤਾਂ ਕੋ ਹੀ ਮਿਲਦਾ ਹੈ। ਜੋ ਨਾਮਧਾਰੀਏ ਰੋਜ਼ ਦਸ ਲਿਖੇ ਜਾਂਦੇ ਹਨ ਤਿਨਾਂ ਕੋ ਕੜਾਹ ਪ੍ਰਸ਼ਾਦ ਛਕੌਂਦੇ ਹੈਂ। ਰਾਮਸਰ ਛੱਪਰ ਪਾਇਆ ਸੀ ਉਸਕੀ ਭੀ ਰਪਟ ਲਿਖੀ ਸੀ। ਫਰੰਗੀ ਰਾਮਸਰ ਗਿਆ। ਪੁਛਨ ਲਗਾ ਕਿ ਏਥੋਂ ਦੇ ਵੱਸਨ ਵਾਲੇ ਏਹੀ ਹਨ। ਕਹਾ ਕਿ ਏਹੀ ਹੈਂ। ਫਰੰਗੀ ਚਲਾ ਗਿਆ ।

## ਨਾਂਗੇ ਉਸਤਤ ਕਰਦੇ ਹੈਂ

ਗੰਗਾ ਕੇ ਉਪਰੋਂ ਨਾਂਗੇ ਆਏ। ਉਸਤਤ ਕਰਦੇ ਹੈਂ ਕਿ ਏਹ ਲੰਗਰ ਸੱਤਿਆ ਨਾਲ ਚਲਦਾ ਹੈ। ਏਹ ਅਵਤਾਰ ਗੁਰੂ ਹੈਨ। ਸਾਡੇ ਉਦਾਸੀਆਂ ਕੇ ਅਨੇਕਾਂ ਜਗਾ ਜਮੀਨਾਂ ਹਨ ਪਰ ਐਸਾ ਲੰਗਰ ਨਹੀਂ ਹੈ। ਅਠੇ ਪਹਿਰ ਲੰਗਰ ਬਰਤਦਾ ਰਹਿੰਦਾ ਹੈ। ਦਵੈਖ ਭੀ ਨਹੀਂ ਹੈ। ਚਾਰ ਬਰਨ ਕੋ, ਚੂੜੇ ਚਮਾਰਾਂ ਕੋ, ਮੁਸਲਮਾਨਾਂ ਕੋ ਸਭ ਕੋ ਪ੍ਰਸ਼ਾਦਾ ਦੇਂਦੇ ਹੈਂ। ਏਹ ਕਾਰ ਸਮਰੱਥ ਪੁਰਖ ਬਿਨਾ ਨਹੀਂ ਤੁਰਦੀ ਹੈ।

## ਅਕਾਲ ਪੁਰਖ ਦਾ ਦਰਸ਼ਨ

ਗੁਰੂ ਜੀ ਬਚਨ ਕੀਤਾ ਏਕ ਭਗਤ ਸਿੰਘ ਅਕਾਲ ਬੁੰਗੇ ਕਾ ਦੀਵਾ ਕਰਦਾ ਸੀ। ਓਹ ਆਖਿਆ ਕਰੇ ਮੈਨੂੰ ਅਕਾਲ ਬੁੰਗੇ ਮੈ ਅਕਾਲ ਪੁਰਖ ਕਾ ਦਰਸ਼ਨ ਹੁੰਦਾ ਹੈ ਹਮੇਸ਼। ਇਕ ਦਿਨ ਮੈਂ ਕੋਲ ਖਲੋਇ ਗਿਆ। ਪੁਛਿਆ ਅੱਜ ਭੀ ਦਰਸ਼ਨ ਹੋਇਆ ਹੈ ਅਕਾਲ ਪੁਰਖ ਕਾ। ਕਹਿਆ ਕੁਝ ਨਹੀਂ, ਚੁੱਪ ਕਰਕੇ ਖੜੋਇ ਰਹਿਆ।

## ਜੋ ਨਾਮ ਜਪੇਗਾ

ਖ਼ਬਰ ਔਦੀ ਹੈ ਚੁਫੇਰਿਓਂ ਕਿ ਫਲਾਨਾ ਸਿੰਘ ਚੜ੍ਹ ਗਿਆ ਹੈ ਫਲਾਨਾ ਸਿੰਘ ਚੜ੍ਹ ਗਿਆ ਹੈ। ਗੁਰੂ ਜੀ ਬਚਨ ਕੀਤਾ ਮੌਤ ਤਾਂ ਸਭ ਦੇ ਸਿਰ ਪਰ ਖੜੀ ਹੈ, ਕੋਈ ਦਿਨ ਕਾ ਹੀ ਚਮਤਕਾਰਾ ਹੈ। ਧੰਨ ਜਨਮ ਹੈ ਜੇੜੇ ਨਾਮ ਜਪਦੇ ਹੈਂ ਤੇ ਬਾਣੀ ਪੜਦੇ ਹੈਂ। ਅਸੀਂ ਉਡੀਕਦੇ ਹਾਂ ਰੂਸਾਂ ਨੂੰ। ਜਦ ਪਸ਼ੌਰ ਤੋਪ ਦਗੀ ਤਾਂ ਤੋਰਾ ਪਾਇ ਦੇਵਾਂਗੇ। ਜੋ ਨਾਮ ਜਪੇਗਾ ਸੋ ਬਚੇਗਾ, ਹੋਰ ਸਭ ਮੌਤ ਦੇ ਮੂੰਹ ਆਵੇਗੀ।

## ਪਰਾਈ ਚੀਜ

ਬਾਰਵੇਂ ਗੁਰੂ ਜੀ ਕੇ ਹੁਕਮਨਾਮੇ ਪੜਦੇ ਸੇ ਤਾਂ ਏਹ ਬਚਨ ਆਇਆ ਕਿ ਕੁੜੀ ਮਾਰਨ ਕਾ ਤੇ ਦਾਮ ਲੈਣ ਕਾ ਤੇ ਵੱਟਾ ਕਰਨ ਕਾ ਬੜਾ ਪਾਪ ਹੈ। ਏਹ ਭੀ ਬਚਨ ਆਇਆ ਕਿਸੇ ਕੀ ਚੀਜ਼ ਲਭੇ ਤਾਂ ਹੋਕਾ ਦੇਕੇ ਦੇ ਦੇਵੇ। ਗੁਰੂ ਮਹਾਰਾਜ ਜੀ ਬਚਨ ਕੀਤਾ ਰਾਇਪੁਰ ਦਰਬਾਰਾ ਸਿੰਘ ਦੀ ਸਿੰਘਣੀ ਜਾਂ ਮਦਾਨ ਨਿਕਲੀ ਤਾਂ ਅਗੇ ਬਾੜ ਦੇ ਵਿਚ ਦੋ ਸੌ ਰੁਪਯਾਂ ਦੀ ਬਾਂਸਲੀ ਪਈ ਸੀ, ਚੁਕ ਲਈ। ਅਗੇ ਊਠਾਂ ਵਾਲੇ ਝਗੜਦੇ ਹੈਂ। ਉਸ ਮਾਈ ਨੇ ਕਹਾ ਤੁਸੀਂ ਕਿਓਂ ਝਗੜਦੇ ਹੋ? ਊਠਾਂ ਵਾਲਿਆਂ ਨੇ ਕਹਾ ਮਾਈ ਤੈਨੂੰ ਕੀਹ ਤੂੰ ਚਲੀ ਜਾਹ। ਫੇਰ ਪੁੱਛਿਆ

ਧੁਆਡਾ ਕੁਝ ਡਿੱਗਿਆ ਹੈ ? ਕਹਾ ਕਿ ਤਿੰਨ ਮਹੀਨੇ ਕੀ ਕਮਾਈ ਸੀ। ਬਾਂਸ਼ਲੀ ਡਿਗ ਪਈ ਹੈ। ਮਾਈ ਨੇ ਕੱਢਕੇ ਹੱਥ ਫੜਾਈ। ਓਨਾਂ ਨੂੰ ਜਿੰਦ ਪੈ ਗਈ। ਦਸ ਰੁਪਈਏ ਦੇਣ ਲਗੇ। ਮਾਈ ਨੇ ਕਹਿਆ ਕਿ ਜੇਕਰ ਮੈਂ ਰੁਪਏ ਲੈਣੇ ਹੁੰਦੇ ਤਾਂ ਸਾਰੇ ਹੀ ਨਾ ਰੱਖ ਲੈਂਦੀ। ਮੈਂ ਨਹੀਂ ਲੈਂਦੀ ਹਾਂ। ਲੋਕਾਂ ਨੇ ਕਹਿਆ ਤੂੰ ਹੀ ਰੱਖ ਲੈਂਦੀ ਕਰਜਾ ਉਤਰ ਜਾਂਦਾ। ਕਹਿਣੇ ਲਗੀ ਚੁਰਾਇਕੇ ਕਰਜਾ ਉਤਾਰਨਾ ਹੈ ? ਗੁਰੂ ਜੀ ਸੁਣਕੇ ਬੜੇ ਪ੍ਰਸੰਨ ਹੋਏ। ਬਚਨ ਕੀਤਾ ਦੌਰੇ ਗਿਆਂ ਫਤੇ ਸਿੰਘ ਪਿੰਡ ਚੀਮਾ ਨੇ ਪੰਜਾਹ ਰੁਪਈਏ ਦਾ ਸੋਨਾ ਸਾਡੇ ਅੱਗੇ ਧਰਿਆ ਜੀ ਮੈਨੂੰ ਲੱਭਾ ਹੈ। ਕਾਲੂਵਾਲੀਏ ਸ੍ਰ ਹਰੀ ਸਿੰਘ ਨੇ ਕਹਾ ਜੀ ਮੇਰਾ ਡਿੱਗਾ ਹੈ। ਗੁਰੂ ਜੀ ਉਸੀ ਕੋ ਦੇ ਦੀਆ।

## ਸਿੰਘ ਸਭੀਆਂ ਦਾ ਲੰਗਰ

ਭਸੌੜ ਮੈ ਸਿੰਘ ਸਭਾ ਲਗੀ। ਇਕ ਨਾਮਧਾਰੀਆ ਸਿੰਘ ਸੀ ਸੋ ਗਿਆ। ਓਹ ਤਾਂ ਉਸੀ ਵਕਤ ਚਲਾ ਆਇਆ, ਸੱਤ ਸਿੰਘ ਹੋਰ ਸੇ ਉਨਾਂ ਨੇ ਕਹਿਆ ਲੰਗਰ ਤਾਂ ਅਸੀਂ ਆਪਣਾ ਬਣਾਇਕੇ ਛਕਾਂਗੇ। ਸਿੰਘ ਸਭੀਆਂ ਨੇ ਕਹਾ ਲੰਗਰੋਂ ਛਕੋ ਨਹੀਂ ਤੇ ਕਸੂਰ ਕਢੋ। ਇਕ ਲਾਂਗਰੀ ਸਿੰਘ ਉਨ੍ਹਾਂ ਦਾ ਲੈ ਆਂਦਾ। ਪੁਛਿਆ ਮਦਾਨ ਜਾਇਕੇ ਆਇਕੇ ਇਸ਼ਨਾਨ ਕਰ ਲੈਂਦਾ ਹੈਂ ? ਮਾਸ ਸ਼ਰਾਬ ਨਹੀਂ ਖਾਂਦਾ ? ਲਾਂਗਰੀ ਨੇ ਕਹਾ ਕਿ ਮਦਾਨ ਜਾਇਕੇ ਨਹੀਂ ਨਹਾਉਂਦਾ ਹਾਂ, ਹਥ ਪੈਰ ਧੋਇ ਲੈਂਦਾ ਹਾਂ। ਮਾਸ ਸ਼ਰਾਬ ਭੀ ਛਕ ਲੈਂਦੇ ਹੈਂ। ਸਿੰਘਾਂ ਨੇ ਕਹਿਆ ਕਿ ਸਾਡੇ ਗੁਰਦੁਵਾਰੇ ਤਾਂ ਰਸਤ ਭੀ ਮਿਲ ਜਾਂਦੀ ਹੈ। ਅਸੀਂ ਧੁਆਡੇ ਇਸ ਤਰਾਂ ਦੇ ਲੰਗਰੋਂ ਨਹੀਂ ਛਕਦੇ। ਸਿੰਘ ਸਭੀਆਂ ਕਹਾ ਕਿ ਰਸਤ ਨਹੀਂ ਦੇਂਦੇ। ਸਿੰਘਾਂ ਨੇ ਆਪਣੇ ਕੋਲੋਂ ਰਸਤ ਲਿਆਇਕੇ ਲੰਗਰ ਬਣਾਇਕੇ ਛਕਿਆ।

## ਨਰੈਣ ਸਿਘ ਚੜ੍ਹਾਈ ਕੀਤੀ

ਸੰਮਤ ੧੯੫੯ ਬਿਕ੍ਰਮੀ ਕੋ ਨਰੈਣ ਸਿੰਘ ਗੁਰੂ ਹਰੀ ਸਿੰਘ ਮਹਾਰਾਜ ਜੀ ਕਾ ਦੋਹਤਾ ਸਾ ਸੋ ਸਮਾਇਆ। ਬੱਖੀ ਦੁਖਣ ਲਗੀ ਸੀ। ਅਖੰਡ ਭੋਗ ਪੁਵਾਇਆ ਤਾਂ ਗਸ਼ੀ ਪੈ ਗਈ। ਬਦਾਮ ਰੋਗਨ ਕੀ ਮਾਲਸ਼ ਕਰੀ। ਗੁਰੂ ਜੀ ਭੀ ਕੋਲ ਆਇ ਬੈਠੇ। ਏਕ ਘੰਟੇ ਪਿਛੇ ਸੁੱਧ ਆਈ। ਕਹਿਣ ਲਗਾ ਗੁਰੂ ਜੀ ਮੇਰੇ ਨਾਲ ਜਹਾਜ ਪਰ ਚੜੇ ਜਾਂਦੇ ਸੇ ਫੇਰ ਮੈਨੂੰ ਮੋੜਕੇ ਲਿਆਏ ਹੈਂ। ਇਕ ਅਖੰਡ ਭੋਗ ਹੋਰ ਪੁਵਾਇਆ ਤਾਂ ਫੇਰ ਮੂਰਛਾ ਚਿਰ ਤੱਕ ਰਹੀ। ਮਾਲਸ਼ ਕਰੀ ਗਏ ਬਦਾਮ ਰੋਗਨ ਕੀ। ਫੇਰ ਸੁਰਤ ਆਇ ਗਈ। ਗੁਰੂ ਜੀ ਕੇ ਆਏ ਤੇ ਫੇਰ ਪ੍ਰਾਣ ਆਇ ਪਏ। ਸਰੀਰ ਗਰਮ ਹੋਇਆ। ਗੁਰੂ ਜੀ ਬੰਨੀਂ ਝਾਕਿਆ ਤੇ ਆਖਿਆ ਇਕ ਹੋਰ ਅਖੰਡ ਪਾਠ ਕਰੋ। ਤੀਜਾ ਅਖੰਡ ਪਾਠ ਕਰਨੇ ਤੇ ਹਿਝਕੀ ਲਗੀ। ਫੇਰ ਸਰਸਾਮ ਕੀ ਬੀਮਾਰੀ ਹੋਈ। ਅੱਧੀ ਰਾਤ ਹੋਈ ਤਾਂ ਫੇਰ ਸਿਖਣੀ ਆਈ ਤੇ ਅਰਜ ਕੀਤੀ ਜੀ ਹੁਣ ਫੇਰ ਸਰਸਾਮ ਕੀ ਬੀਮਾਰੀ ਹੋਈ ਹੈ। ਗੁਰੂ ਜੀ ਬਚਨ ਕੀਤਾ ਹੁਣ ਹੁਕਮ ਆਇ ਗਿਆ ਹੈ ਹੁਣ ਨਹੀਂ

ਬਚਦਾ। ਜਾਂ ਮੁੜਕੇ ਆਈ ਤਾਂ ਰਾਗਾ ਸਿੰਘ ਆਇ ਇਕ ਤੁਕ ਪੜੀ ਤਾਂ ਓਹੀ ਮੂਰਛਾ ਪਈ, ਪ੍ਰਾਣ ਜੁਦਾ ਹੋਇ ਗਏ।

ਗੁਰਦਿੱਤ ਸਿੰਘ ਮਹੰਤ ਨੂੰ ਇਕ ਤਾਪ ਆਯਾ। ਮੰਜਾ ਤੇ ਬਸਤਰ ਤਿਆਗ ਦਿੱਤੇ ਖਵਰੇ ਮੈਂ ਚੜਾਈ ਕਰ ਜਾਵਾਂਗਾ। ਮਹੰਤੀ ਕਾ ਕਿੱਤਾ ਭੀ ਛੋੜ ਦੀਆ। ਭਜਨ ਬਾਣੀ ਫੁਰੇ, ਬੇ-ਗਮ ਦਸ਼ਾ ਕੀਤੀ ਨਿਰਵਿਰਤੀ। ਗੁਰੂ ਜੀ ਦੀ ਕਿਰਪਾ ਨਾਲ ਰਾਜੀ ਹੋਇਆ।

### ਭਾਵੇਂ ਸੌ ਮੁਕਬਰੀਆਂ ਕਰਨ

ਅੰਮ੍ਰਿਤ ਵੇਲੇ ਅਗਲੇ ਦਿਨ ਗੁਰੂ ਜੀ ਬਚਨ ਕੀਤਾ ਦੇਖੋ ਹੌਲਦਾਰ ਸਾਡੀ ਮੁਕਬਰੀ ਕਰਨ ਗਿਆ ਹੈ, ਸਾਡੀ ਹੀ ਘੋੜੀ ਲੈ ਗਿਆ ਹੈ। ਕਹਿਣ ਗਿਆ ਹੈ ਕਿ ਰਾਮਸਰ ਛੱਪਰ ਪਾਇ ਲਿਆ ਹੈ। ਅਗਲੇ ਦਿਨ ਥਾਨੇਦਾਰ ਆਇਆ, ਮੁੜਕੇ ਚਲਾ ਗਿਆ। ਬਚਨ ਹੋਇਆ ਏਸਨੇ ਪੁਲ ਦੀ ਨਾਲਸ਼ ਕਰੀ ਸੀ ਨਾਲੇ ਲੰਗਰ ਵਾਲੀ ਖੂਹੀ ਅਗਲੀ ਢਾਹਕੇ ਨਵੀਂ ਬਣਾਈ ਹੈ। ਤਿਸਕੇ ਦੁਆਲੇ ਪਕੀ ਕੰਧ ਸੀ। ਕਹੇ ਕਿ ਵਧਾਇਕੇ ਪਾਇ ਲਈ ਹੈ। ਤਾਰਾ ਸਿੰਘ ਤਸੀਲਦਾਰ ਨੇ ਕਿਹਾ ਕਿ ਤੇਰਾ ਕੀ ਕੰਮ ਸੀ। ਏਹ ਰਪੋਟ ਪਿੰਡ ਵਾਲੇ ਕਰਦੇ ਨਾ ਕਰਦੇ, ਤੇਰਾ ਕੋਈ ਹੱਕ ਨਹੀਂ ਸੀ। ਜਾਂ ਤਸੀਲਦਾਰ ਦੇਖੀ ਕਹਿਣ ਕੇ ਅੰਦਰ ਕੰਧ ਹੈ। ਨਾ ਬੋਲੇ ਚੁਪ ਚਾਪ ਚਲੇ ਗਏ। ਪੈਹਲੋਂ ਫਰਮਾਇਸ਼ਾਂ ਨਾਲ ਔਂਦੇ ਹੈਂ ਤੇ ਏਥੇ ਆ ਕੇ ਮਨ ਆਈਆਂ ਕਰਦੇ ਹੈਂ। ਤੁਰਕਾਂ ਵਾਲਾ ਸੁਭਾਉ ਵਰਤਦੇ ਹੈਨ। ਸਾਡੇ ਸਿੰਘਾਂ ਨੂੰ ਐਵੇਂ ਹੀ ਗਾਲਾਂ ਕਢਦੇ ਹੈਂ।

ਇਕ ਸਿੰਘ ਨੇ ਕਹਿਆ ਮੈਨੂੰ ਚਰ੍ਹੀ ਬਢਣ ਦਾ ਹੁਕਮ ਹੈ ਗੁਰੂ ਜੀ ਕਾ। ਤੁਰਕ ਬੋਲਿਆ ਚਲ ਦਫਾ ਹੋ ਏਥੋਂ, ਫੇਰ ਨਾ ਆਈਂ ਏਥੇ। ਸਿੰਘ ਨੇ ਕਹਿਆ ਤੂੰ ਲਿਖ ਲੈ। ਕਹਿਣ ਲਗਾ ਮੁੜਕੇ ਲਖੌਂਦਾ ਹੈਂ? ਤਿੰਨ ਦਿਨ ਹੋਏ ਹੈਂ ਤੈਨੂੰ ਆਏ ਨੂੰ। ਚਲਾ ਜਾਹ ਮੇਰੀਆਂ ਅੱਖਾਂ ਅਗੋਂ। ਕੋਈ ਕੋਈ ਨਰਮ ਹੌਲਦਾਰ ਭੀ ਔਂਦਾ ਹੈ ਤੇ ਨਰਮਾਈ ਨਾਲ ਕੱਟ ਜਾਂਦਾ ਹੈ। ਛੇਈਂ ਮਹੀਨੀਂ ਬਦਲ ਜਾਂਦਾ ਹੈ ਨਾਲੇ ਸਪਾਹੀ ਭੀ ਇਸੇ ਤਰਾਂ। ਰੋਜ਼ ਦਾ ਰੋਜ਼ ਜੋ ਕੁਛ ਡੇਰੇ ਦਾ ਬ੍ਰਿਤਾਂਤ ਹੁੰਦਾ ਹੈ ਸੋ ਨੰਦਨ ਅਠ ਕੌਂਸਲ ਮੇਂ ਜਾਂਦਾ ਹੈ। ਜਿਤਨੇਂ ਸਿੰਘ ਹੋਣ ਆਏ ਹੋਏ ਸਭ ਅੱਠੀਂ ਪਹਿਰੀਂ ਕੱਢ ਦੇਣੇ। ਲੁਕ ਕੇ ਭਾਵੇਂ ਕੋਈ ਦਿਨ ਕੱਟ ਜਾਵੇ। ਗੁਰੂ ਜੀ ਬਚਨ ਕੀਤਾ ਭਾਵੇਂ ਸੌ ਮੁਕਬਲੀਆਂ ਕਰਨ ਪੇਸ਼ ਇੱਕ ਨਹੀਂ ਜਾਂਦੀ। ਅਗਲਾ ਮੁਕਬਲਾਂ ਦਾ ਪੂਰ ਦਾ ਪੂਰ ਖਪ ਗਿਆ ਹੈ। ਏਹ ਭੀ ਏਸੇ ਤਰਾਂ ਹੀ ਖਪ ਜਾਣਗੇ। ਟੈਂਡਾ ਸਾਡੀ ਘੋੜੀ ਪਰ ਚੜਕੇ ਮੁਕਬਲੀ ਕਰਨ ਗਿਆ ਹੈ। ਕਿਉਂ ਦੇਣੀ ਸੀ ਘੋੜੀ। ਝੂਠੀਆਂ ਰਪੋਟਾਂ ਕਰਦੇ ਹਨ। ਤੀਹ ਬੋਰੀਆਂ ਚੌਲਾਂ ਦੀਆਂ ਆਈਆਂ ਪਰ ਲਿਖੀਆਂ ਇਕ ਸੌ ਪੰਜਾਹ ।

### ਜੀਊਣਾ ਜਾਗਣਾ ਹੋਵੇਗਾ

ਗੁਜਰਾਂਵਾਲੇ ਕੀ ਕੇਸਰੋ ਸਿੰਘਣੀ ਸੇਖਮ ਜ਼ਿਲਾ ਸਿਆਲਕੋਟ ਕੇਸਰ ਸਿੰਘ ਕੀ ਉਪਾਸ਼ਕ ਸੀ। ਰਾਮਦਾਸ ਪੁਰੇ ਸਾਹਿਬ ਕੇਸਰ ਸਿੰਘ ਆਇ ਰਹਿਆ। ਮਗਰ ਈ ਆਈ। ਅੰਦਰ ਏਹ

ਲਾਲਸਾ ਕਿ ਲੜਕਾ ਹੋਵੇ। ਰਾਤ ਕੋ ਭੀ ਕੇਸਰ ਸਿੰਘ ਕੋਲ ਰਹੀ। ਮਾਈ ਫਤੇ ਕੌਰ ਨੇ ਮੇਹਣਾ ਮਾਰਿਆ ਪੁੱਤ ਲੈ ਕੇ ਜਾਈਂ ਕੇਸਰ ਸਿੰਘ ਥੀਂ। ਝਟਾ ਝਟ ਆਈ ਗੁਰੂ ਜੀ ਪਾਸ। ਅਰਜ ਕੀਤੀ ਜੀ ਮਾਈ ਫਤੇ ਕੌਰ ਕਹਿੰਦੀ ਹੈ ਲੈ ਕੇ ਜਾਈਂ ਲੜਕਾ ਸੰਤਾਂ ਥੀਂ । ਬਚਨ ਕੀਤਾ ਦੇਈਂ ਰਾਗਾ ਸਿੰਘ ਏਸ ਨੂੰ ਪੁੱਤਰ। ਰਾਗਾ ਸਿੰਘ ਨੇ ਕਹਿਆ ਜੀ ਆਪ ਦੀ ਮਿਹਰਬਾਨੀ ਨਾਲ ਹੋਇ ਜਾਇਗਾ। ਏਕ ਬਰਸ ਪਿਛੋਂ ਲੜਕਾ ਹੋਇਆ। ਆਸਾ ਕੀ ਬਾਰ ਕੇ ਵਕਤ ਗੁਰੂ ਜੀ ਬਚਨ ਕੀਤਾ ਅਮਰ ਸਿੰਘ ਦੇ ਘਰ ਲੜਕਾ ਹੋਇਆ ਹੈ। ਸੰਤ ਕੇਸਰ ਸਿੰਘ ਨੇ ਕਹਿਆ ਜੀ ਧੁਆਡੀ ਮਿਹਰਬਾਨੀ ਅਤੇ ਬਖਸ਼ਿਸ਼ ਨਾਲ ਹੋਇਆ ਹੈ। ਸਿੰਘ ਆ ਕੇ ਕੇਸਰ ਸਿੰਘ ਕੋ ਲੈ ਗਿਆ ਗੁਜਰਾਂਵਾਲੇ। ਭਾਣਾ ਪਰਮੇਸ਼ਰ ਕਾ ਲੜਕਾ ਖੂਹ ਵਿਚ ਜਾਇ ਪਿਆ। ਕੱਢਿਆ ਤਾਂ ਮਰ ਗਿਆ ਕਿਉਂਕਿ ਉਨਾਂ ਨੇ ਕਹਿਆ ਸੀ ਸੰਤ ਕੇਸਰ ਸਿੰਘ ਦਿਤਾ ਹੈ। ਜਿਸ ਗੁਰੂ ਜੀ ਦਿੱਤਾ ਸੀ ਉਨਾਂ ਦਾ ਨਾਮ ਨਾ ਲਵੇ। ਫੇਰ ਸੰਤ ਮੁੜ ਆਇਆ ਰਾਮਦਾਸਪੁਰੇ ਸਾਹਿਬ ਨੂੰ। ਸਿੱਖਣੀ ਆਈ। ਫੇਰ ਗੁਰੂ ਜੀ ਬਚਨ ਕੀਤਾ ਜਾਹ ਜੀਊਣਾ ਜਾਗਣਾ ਹੋਵੇਗਾ। ਫੇਰ ਲੜਕਾ ਹੋਇਆ।

## ਫੇਰ ਨਹੀਂ ਮੁਕਬਲ ਬੋਲਿਆ

ਭਗਵਾਨ ਸਿੰਘ ਮੁਗ਼ਾਣੇ ਵਾਲੇ ਨੇ ਕਹਿਆ ਕਿ ਮੁਕਬਲਾਂ ਨੇ ਫਰੰਗੀ ਕੇ ਸਾਹਮਣੇ ਕਹਾ ਕਿ ਏਹ ਅੜਬੰਗ ਸਿੰਘ ਹੈ ਜਿਸ ਗੋਂਦਾ ਮਾਰਿਆ ਸੀ। ਫਰੰਗੀ ਨੇ ਕਹਾ ਇਸ ਨੂੰ ਫਾਂਸੀ ਦੇ ਦਿਆਂ ? ਅੱਠ ਕੌਂਸਲ ਕਾ ਛੱਡਿਆ ਹੋਇਆ ਹੈ। ਨਿੰਦਕ ਨੇ ਆਖਿਆ ਕਿ ਯੇ ਕਹਿੰਦਾ ਹੈ ਰੂਸ ਆਵਨਗੇ। ਮੈਂ ਕਹਿਆ ਜਦ ਰੂਸ ਆਵਨਗੇ ਤਾਂ ਸਤਿਗੁਰੂ ਜੀ ਕਾ ਦੀਦਾਰ ਹੋਊ। ਅਸੀਂ ਤਾਂ ਦਸਵੇਂ ਪਾਤਸ਼ਾਹ ਜੀ ਕੇ ਬਚਨਾਂ ਨੂੰ ਦੇਖਦੇ ਹਾਂ। ਰੂਸਾਂ ਦੇ ਆਇਆਂ ਤੇ ਸਤਿਗੁਰੂ ਜੀ ਆਵਨਗੇ। ਤਾਂ ਕਰਕੇ ਰੂਸਾਂ ਦੀ ਯਾਦਗੀਰੀ ਹਮੇਸ਼ਾਂ ਹੁੰਦੀ ਰਹਿੰਦੀ ਹੈ। ਫੇਰ ਨਹੀਂ ਮੁਕਬਲ ਬੋਲਿਆ।

## ਅਤੁੱਟ ਭੰਡਾਰ ਵਰਤੇਗਾ

ਏਕ ਸਿੰਘ ਚਲਾ ਗਿਆ। ਗੁਰੂ ਹਰੀ ਸਿੰਘ ਜੀ ਬਚਨ ਕੀਤਾ ਅਸਾਂ ਕਾਹਨੂੰ ਕਿਸੇ ਨੂੰ ਕੁਝ ਕਹਿਣਾ ਹੈ ਭਾਵੇਂ ਸਾਰੇ ਈ ਚਲੇ ਜਾਣ, ਕੰਮ ਨਹੀਂ ਖੜੋਂਦਾ ਹੈ। ਏਹ ਨੀਂਹ ਅਕਾਲ ਪੁਰਖ ਨੇ ਆਪ ਧਰੀ ਹੈ। ਇਹ ਦੇਗ ਕਰਤੇ ਪੁਰਖ ਨੇ ਆਪ ਤੋਰੀ ਹੈ, ਕਿਸੇ ਜੀਅ ਦੇ ਖਾਲੀ ਕੀਤਿਆਂ ਖਾਲੀ ਨਹੀਂ ਹੁੰਦੀ, ਕਿਸੇ ਜੀਵ ਦੇ ਭਰਿਆਂ ਭਰਦੀ ਨਹੀਂ। ਸਤਿਗੁਰੂ ਜੀ ਕਾ ਹੁਕਮ ਹੈ ਜੇ ਘਿਓ ਕਾ ਕੁਪ ਰੁੜ ਜਾਏ ਤੁਸਾਂ ਉਠਾਣਾ ਨਹੀਂ ਸਿੱਧਾ ਕਰਨੇ ਵਾਸਤੇ। ਅਤੁੱਟ ਭੰਡਾਰ ਵਰਤੇਗਾ। ਗੁਰੂ ਜੀ ਦਾ ਦਾਨ ਨਿਖੁੱਟਦਾ ਨਹੀਂ, ਸਗੋਂ ਦਿਨੁ ਦਿਨੁ ਚੜੈ ਸਵਾਇਆ ਨਾਨਕ ਹੋਤ ਨ ਘਾਟਿ। ਅੰਦਰ ਬਾਹਰ ਆਰ ਬੁਖਾਰ ਭਰੇ ਪਏ ਹਨ। ਸਤਿਗੁਰੂ ਜੀ ਕਾ ਬਚਨ ਹੈ ਸੰਗਤ ਥੀਂ ਕਝ ਲਕੋ ਕੇ ਨਹੀਂ ਰੱਖਿਆ। ਜੇੜਾ ਅਗੇ ਮਿਲਿਆ ਸੀ ਸੋ ਬੰਡ ਛਕਿਆ ਹੈ, ਜੇੜਾ ਅਗੇ ਮਿਲੇਗਾ ਸੋ ਬੀ ਬੰਡ ਛਕਾਂਗੇ।

## ਤੁਸੀ ਬਖਸ਼ਿੰਦ ਹੋ

ਰਾਮਸਰ ਪਰ ਏਕ ਰੇਤ ਕਾ ਟਿੱਬਾ ਸੀ। ਜਿਮੀਦਾਰ ਨੇ ਬਟਾਇ ਲਿਆ। ਗੁਰੂ ਜੀ ਬਚਨ ਕੀਤਾ ਏਥੇ ਕੁਝ ਨਹੀਂ ਪੈਦਾ ਹੁੰਦਾ ਕਾਹਨੂੰ ਲਿਆ ਹੈ, ਮੋੜ ਦਿਓ। ਜਿਥੇ ਗੁਰੂ ਜੀ ਬੈਠੇ ਸੇ ਜਾਇਕੇ ਜਿਮੀਦਾਰ ਬਾਧਾ ਘਾਟਾ ਬੋਲਿਆ। ਕਹਿਣੇ ਲਗਾ ਧੁਆਨੂੰ ਨੇਮ ਹੈ ਜੇ ਅਰਜੀ ਨਾ ਪਾਓ। ਜੋ ਮੂੰਹ ਮੈ ਆਇਆ ਸੋ ਬਕੀ ਗਿਆ, ਗੁਰੂ ਜੀ ਚੁਪ ਕਰ ਰਹੇ। ਸੁਣਕੇ ਖਾਲਸਾ ਔਖਾ ਹੋਇਆ ਕਿ ਏਸਨੂੰ ਕੁੱਟਣਾ ਸੀ। ਗੁਰੂ ਜੀ ਨੂੰ ਮੰਦਾ ਬੋਲਿਆ ਤਾਂ ਸਿੰਘਾਂ ਨੇ ਅਰਜ਼ੀ ਦਿਤੀ। ਦੇਵਾ ਸਿੰਘ ਸੁਣਕੇ ਪੰਚੈਤ ਲੈ ਕੇ ਆਇਆ ਗੁਰੂ ਜੀ ਪਾਸ। ਪਟਵਾਰੀ ਨੇ ਆਖਿਆ ਜੀ ਏਸਨੂੰ ਬਖਸ਼ੋ। ਏਸਨੇ ਆਪ ਜੀ ਨੂੰ ਬੇ-ਸਤਰੇ ਬੋਲੇ ਬੋਲੇ ਹਨ ਮੂਰਖ ਨੇ। ਜੇਕਰ ਓਥੇ ਗਿਆ ਤਾਂ ਕੈਦ ਜੁਰਮਾਨਾ ਜਰੂਰ ਹੋਊ। ਏਹ ਗਰੀਬ ਆਦਮੀ ਹੈ। ਓਥੇ ਜਾਕੇ ਭੀ ਤਾਂ ਬਖਸ਼ੋਗੇ, ਏਥੇ ਹੀ ਬਖਸ਼ੋ। ਅਗੇ ਭੀ ਪਿੰਡ ਮੈ ਜਿਨਾਂ ਜਿਨਾਂ ਨੇ ਤੁਹਾਡਾ ਸਾਹਮਣਾ ਕੀਤਾ ਹੈ ਤਿਨ੍ਹਾਂ ਨੂੰ ਬਖਸ਼ ਦਿਤਾ ਜਦ ਕੈਦ ਹੋਣ ਲਗੀ ਸੀ। ਤੁਸੀਂ ਤਾਂ ਜੀ ਸਦਾ ਹੀ ਬਖਸ਼ਿੰਦ ਹੋ, ਜੀਵ ਸਦਾ ਈ ਭੁਲਣਹਾਰ ਹੈ। ਗੁਰੂ ਜੀ ਬਚਨ ਕੀਤਾ ਮੈਨੂੰ ਕਹੇ ਕਿ ਤੈਨੂੰ ਨੇਮ ਹੈ ਜੇ ਅਰਜੀ ਨਾ ਪਾਵੇਂ। ਤਾਂ ਤੇ ਇਸ ਨੂੰ ਕਚੈਹਰੀ ਦਾ ਮੂੰਹ ਦੇਖ ਔਣ ਦਿਓ। ਪੰਚੈਤ ਕੇ ਕਹੇ ਤੇ ਛੋਡ ਦੀਆ।

## ਮੁਕਬਲ

ਈਸ਼ਰ ਸਿੰਘ ਰਾਮਦਾਸੀਆ ਅੰਮ੍ਰਿਤਸਰ ਦਾ ਪਾਂਚ ਰੁਪਯੇ ਮੁਕਬਲੀ ਕਰਨ ਦੇ ਮਾਹਵਾਰ ਲੈਂਦਾ ਸੀ ਅੰਗ੍ਰੇਜ਼ਾਂ ਤੋਂ । ਕਟਾਣੀਂ ਦਾ ਨੰਬਰਦਾਰ ਸੱਤ ਰੁਪਈਏ ਮਹੀਨਾ ਖਾਂਦਾ ਸੀ। ਉਸਕਾ ਪੁੱਤਰ ਰੋਜ ਆਇਆ ਕਰੇ। ਟਾਕੂਆ ਸ਼ਿਕਲ ਕਰਕੇ ਹਥ ਵਿਚ ਰੱਖਿਆ ਕਰੇ। ਤੀਏ ਦਿਨ ਖੁੰਢ ਉਤੇ ਆਇ ਬੈਠਿਆ ਕਰੇ। ਇਕ ਦਿਨ ਟਾਕੂਆ ਤਾਂ ਸਿਘਾਂ ਖੋਹ ਲਿਆ ਮੁੱਕੇ ਮਾਰੇ ਤਾਂ ਚੁਪ ਕੀਤਾ ਹੀ ਚਲਾ ਗਿਆ।

## ਸਦਾ ਵਰਤ

ਏਕ ਦਿਨ ਗੁਰੂ ਜੀ ਬਚਨ ਕੀਤਾ ਇਕ ਪੰਡਤ ਸਾਡੇ ਪਾਸ ਆਇਆ। ਕਹਿਣ ਲਗਾ ਜੀ ਲਾਟ ਨੇ ਪੁਛਿਆ ਸੀ ਕਿ ਅੱਜ ਕੱਲ ਕੇ ਸਮੇਂ ਲੰਗਰ ਭੁੱਖੇ ਨੂੰ ਕਿਸ ਜਗਾ ਮਿਲਦਾ ਹੈ। ਕਹਿਣੇ ਲਗੇ ਕੋਲੋਂ ਫਲਾਨੀ ਜਗਾ ਲੰਗਰ ਹੈ, ਫਲਾਨੇ ਡੇਰੇ ਹੈ। ਲਾਟ ਨੇ ਕਹਾ ਤੁਮਕੋ ਪਤਾ ਨਹੀਂ, ਲੰਗਰ ਜੋ ਹੈ ਸੋ ਕੂਕਿਆਂ ਕੀ ਭੈਣੀ ਵਿਖੇ ਹੈ, ਹੋਰਥੇ ਕਿਤੇ ਨਹੀਂ। ਜਦ ਕੋਈ ਭੁੱਖਾ ਔਂਦਾ ਹੈ ਉਸੀ ਵਕਤ ਪ੍ਰਸ਼ਾਦਾ ਮਿਲਦਾ ਹੈ। ਸਰਬ ਜਾਤਾਂ ਕੋ ਮਿਲਦਾ ਹੈ। ਛਪੰਜੇ ਕੇ ਨਾਲ ਵਿਚ ਉਥੇ ਹੀ ਪ੍ਰਸ਼ਾਦਾ ਮਿਲਦਾ ਰਿਹਾ ਹੈ ਹੋਰ ਸਭ ਜਗਾ ਬੰਦ ਹੋ ਗਿਆ ਸੀ। ਐਸ ਵੇਲੇ ਸਦਾ ਵਰਤ ਹੋਰ ਕਿਤੇ ਨਹੀਂ ਹੈ।

## ਰਾਜੀ ਹੋਏ

ਗੁਰੂਸਰ (ਗੱਦੋਂਡੋਬ) ਕਾ ਅਮਰ ਸਿੰਘ ਸੀ। ਉਸਨੇ ਜੁਲਾਬ ਲਿਆ ਵੈਦ ਥੀਂ। ਪੇਟ ਮੇਂ

ਸੂਲ ਹੋਣ ਲਗਾ। ਵੈਦ ਨੇ ਦਸ ਪਰਕਾਰ ਦੀਆਂ ਦੁਆਈਆਂ ਦਿਤੀਆਂ। ਸੂਲ ਨਾ ਹਟਿਆ ਤਾਂ ਵੈਦ ਨੇ ਕਿਹਾ ਕਿ ਮੇਰੀ ਕੋਈ ਵਾਹ ਨਹੀਂ ਹੈ ਮੈਂ ਤਾਂ ਸਾਰਾ ਜ਼ੋਰ ਲਾਇ ਚੁੱਕਾ ਹਾਂ। ਸਿੰਘ ਨੇ ਸਲਾਹ ਕਰਕੇ ਬਾਰਾਂ ਗੁਰਾਂ ਦਾ ਅਰਦਾਸਾ ਦੀਤਾ 'ਹੇ ਸਤਿਗੁਰੂ ਰਾਮ ਸਿੰਘ ਜੀ ਦੋ ਸਧਾਰਨ ਪਾਠ ਤੇ ਇਕ ਅਖੰਡ ਪਾਠ ਕਰਾਮਾਂਗਾ ਮੇਰਾ ਸੂਲ ਹਟ ਜਾਵੇ। ਰਾਮਦਾਸ ਪੁਰੇ ਸਾਹਿਬ ਭੀ ਆਮਾਂਗਾ।' ਰਾਜੀ ਹੋਇਆ। ਵਾਇਦੇ ਉਤੇ ਨਾ ਆਇਆ ਤਾਂ ਤਾਪ ਚੜਨ ਲਗ ਪਿਆ। ਫੇਰ ਕਹਿਣ ਲਗਾ ਜੀ ਜੇਕਰ ਹੁਣ ਰਾਜੀ ਹੋ ਜਾਵਾਂ ਤਾਂ ਤਤਕਾਲ ਰਾਮਦਾਸ ਪੁਰੇ ਸਾਹਿਬ ਆਵਾਂ। ਤੁਰਤ ਰਾਜੀ ਹੋਇਆ। ਫੇਰ ਰਾਮਦਾਸ ਪੁਰੇ ਸਾਹਿਬ ਆਇਆ, ਸਾਰਾ ਬ੍ਰਿਤਾਂਤ ਸੁਣਾਇਆ। ਭਜਨ ਲੈ ਲਿਆ, ਕੜਿਹਿਰੇ ਪਾਏ ਨਾਲੇ ਭੋਗਾਂ ਦੇ ਰੁਪਈਏ ਦੀਏ। ਕਹਿਣ ਲੱਗਾ ਸਤਿਗੁਰੂ ਰਾਮ ਸਿੰਘ ਜੀ ਦੇ ਘਰ ਮੈ ਸੱਤਿਆ ਹੈ ਹੋਰ ਕੋਈ ਦੁਆਈ ਨਹੀਂ ਫੈਦਾ ਕਰਦੀ।

ਏਕ ਕੁੜੀ ਆਈ। ਫਿਨਸੀ ਪਲੇਗ ਦੀ ਥੀ। ਬੀਮਾਰ ਹੋਈ ਰਾਮਦਾਸਪੁਰੇ ਸਾਹਿਬ ਆਈ। ਏਕ ਭੋਗ ਗ੍ਰੰਥ ਸਾਹਿਬ ਜੀ ਕਾ ਸਧਾਰਨ ਪਾਇ ਦੀਆ। ਅਖੰਡ ਪਾਠ ਭੋਗ ਕਾ ਅਰਦਾਸਾ ਕੀਤਾ। ਗੁਰੂ ਜੀ ਕੇ ਕਹੇ ਤੇ ਭੋਗ ਪਾਏ। ਮਿਰਤਕ ਕਉ ਜੀਵਾਲਨਹਾਰ। ਰਾਜੀ ਹੋਇਕੇ ਗਈ।

ਸਾਹਿਬਜਾਦੇ ਨਿਹਾਲ ਸਿੰਘ ਕੋ ਤਾਪ ਹੋਇਆ। ਨਾਲੇ ਸ਼ਹੀਦੀ ਦੇਗ ਦਿਤੀ ਨਾਲੇ ਸਧਾਰਨ ਭੋਗ ਪਾਇਆ ਗ੍ਰੰਥ ਸਾਹਿਬ ਜੀ ਕਾ। ਰਾਜੀ ਹੋਇਆ।

### ਰਾਮਸਰ ਕੀ ਕਾਰ ਜੋ ਕੱਢੇਗਾ

ਗੁਰੂ ਜੀ ਬਚਨ ਕੀਤਾ ਰਾਮਸਰ ਕੀ ਜੋ ਕਾਰ ਕੱਢੇਗਾ ਸੋ ਖੁਲੀਂ ਦਰਵਜੀਂ ਦਰਗਾਹ ਨੂੰ ਜਾਏਗਾ। ਸੁਣਕੇ ਸਰਬੱਤ ਨੇ ਕਾਰ ਕੱਢੀ। ਬਚਨ ਕੀਤਾ ਕਿ ਸਤਿਗੁਰੂ ਜੀ ਕਾ ਹੁਕਮ ਹੈ ਕਿ ਏਹ ਸਤਿਜੁਗ ਕਾ ਤੀਰਥ ਹੈ। ਰਾਮ ਚੰਦਰ ਜੀ ਏਥੇ ਤਪ ਕੀਤਾ ਹੈ ਇਸ ਕਰਕੇ ਰਾਮਸਰ ਨਾਮ ਰਖਿਆ ਹੈ। ਅਸਾਂ ਆਪਣੇ ਨਾਮ ਪਰ ਨਾਮ ਨਹੀਂ ਰਖਿਆ ਹੈ, ਰਾਮ ਚੰਦਰ ਜੀ ਕੇ ਨਾਮ ਪਰ ਨਾਮ ਰਖਿਆ ਹੈ।

### ਏਥੇ ਹਮਨ ਹੋਏ ਹੈਂ

ਏਕ ਸਮੇਂ ਸਤਿਗੁਰੂ ਰਾਮ ਸਿੰਘ ਜੀ ਚੀਨੀ ਭਜਾਇਕੇ ਤੀਨ ਕੋਸ ਤੱਕ ਗੇੜਾ ਦੇਕੇ ਆਏ ਤੇ ਫਲਾਹੀ ਹੇਠਾਂ ਖੜੋਇਕੇ ਬਚਨ ਕੀਤਾ ਜਿਤਨੀ ਦੂਰ ਗੇੜਾ ਦੇ ਆਏ ਹਾਂ ਇਤਨੀ ਦੂਰ ਤਾਈਂ ਰਾਮਸਰ ਦੀਆਂ ਪੌੜੀਆਂ ਹੋਣਗੀਆਂ। ਰਾਮਦਾਸ ਪੁਰੇ ਕੀ (ਅ) ਬਾਦੀ ਬਾਗ੍ਹੀਂ ਕੋਹੀਂ ਹੋਵੇਗੀ। ਸਤਿਜੁਗ ਕੀ ਨਗਰੀ ਹੈ ਏਥੇ ਹਵਨ ਵੀ ਹੋਏ ਹਨ। ਫਲਾਹੀ ਕਾ ਜੋ ਬੂਟਾ ਸੀ ਤਿਸਕੇ ਹੇਠਾਂ ਬੈਠਕੇ ਸਤਿਗੁਰੂ ਕੀ ਬੰਦਗੀ ਕਰਦੇ ਸੇ, ਉਸ ਜਗਾ ਅੰਮ੍ਰਿਤ ਨਿਕਲਿਆ ਹੈ। ਫਲਾਹੀ ਕੀ ਜਗਾ ਕਾਰ ਕੱਢਦਿਆਂ ਹਮਨ ਨਿਕਲਿਆ ਸੀ ਜਾਣੋ ਸੱਜਰੇ ਕੋਲੇ ਹੈਂ। ਕੋਲੇ ਥਿੰਦੇ ਸੇ ਤੇ ਤ੍ਰੈ ਕੋਨਾ ਕੁੰਡ ਸੀ। ਗੁਰੂ ਜੀ ਬਚਨ ਕੀਤਾ ਭਾਈ ਸਤਿਗੁਰੂ ਜੀ ਕਾ ਬਚਨ ਹੈ ਏਥੇ

ਹਵਨ ਹੋਏ ਹੈਂ ਤੁਸਾਂ ਕਾਹਨੂੰ ਕੱਢਣਾ ਸੀ, ਪੜਦਾ ਰਹਿਣ ਦੇਣਾ ਸੀ। ਰਾਮਚੰਦਰ ਜੀ ਕੇ ਵਕਤ ਕੇ ਹਵਨ ਹੋਏ ਹੋਏ ਹੈਂ। ਸਾਖੀਆਂ ਮੈ ਲਿਖਿਆ ਹੋਇਆ ਹੈ ਕਿ ਬਾਰਵਾਂ ਜਾਮਾ ਪਹਿਰ ਕੇ ਪ੍ਰਗਟ ਕਰਾਂਗੇ, ਸੋ ਪ੍ਰਗਟ ਕੀਤਾ ਹੈ।

### ਸੰਤ ਕਰਮ ਸਿੰਘ ਹੋਤੀ ਮਰਦਾਨ

ਕਰਮ ਸਿੰਘ ਜੋ ਸੰਤ ਹੈਂ ਹੋਤੀ ਮਰਦਾਨ ਤਿਸਕੀ ਕੁਟੀਆ ਅਗੇ ਏਕ ਪਠਾਨ ਨੇ ਕਰੰਗ ਰਾਤ ਨੂੰ ਗੱਡ ਦੀਆ। ਸਿੱਖਾਂ ਨੇ ਕਹਾ ਜੀ ਕੋਈ ਕਰੰਗ ਗੱਡ ਗਿਆ ਹੈ। ਸ਼ਹੀਦਾਂ ਨੇ ਪਠਾਨ ਸਿੱਧਾ ਕੀਤਾ, ਬਾਰਾਂ ਆਦਮੀ ਮੋਏ। ਦਿਨ ਚੜਦੇ ਨੂੰ ਆਇਕੇ ਕਹਿਣੇ ਲਗਾ ਜੀ ਮੈਥੋਂ ਹੱਡ ਗੱਡਿਆ ਗਿਆ ਹੈ। ਸਾਰੀ ਰਾਤ ਮੈਨੂੰ ਮਾਰ ਪੈਂਦੀ ਰਹੀ ਹੈ।

ਜਿਸ ਪਠਾਨ ਕੇ ਖੇਤ ਕੇ ਬੰਨੇ ਰਹਿੰਦੇ ਸੀ ਉਸਨੇ ਕਹਿਆ ਕਿ ਸਾਡਾ ਖੇਤ ਲਤਾੜਿਆ ਜਾਂਦਾ ਹੈ, ਹੋਵੇ ਤਾਂ ਏਸਨੂੰ ਮਾਰ ਦੇਈਏ। ਰਾਤ ਨੂੰ ਜਾਂ ਮਾਰਨ ਗਏ, ਖੇਤ ਕੇ ਬੰਨੇ ਜਾਂਦੇ ਹੀ ਅੰਨੇ ਹੋਇ ਗਏ। ਜਾਂ ਪਿਛਾਂ ਮੁੜਨ ਤਾਂ ਸੁਜਾਖੇ ਹੋਏ ਜਾਵਣ। ਸਾਰੀ ਰਾਤ ਗੁਜਰ ਗਈ। ਜਾਂ ਮਾਰਨ ਕਾ ਸੰਕਲਪ ਛਡਿਆ ਤਾਂ ਸੁਜਾਖੇ ਹੋਏ। ਸੰਤਾ ਅਗੇ ਮੱਥਾ ਆਇ ਟੇਕਿਆ। ਕਹਿਣ ਜੀ ਸਾਡੀ ਖ਼ਤਾ ਮੁਆਫ ਕਰੋ। ਓਸ ਦਿਨ ਥੀਂ ਪਠਾਨ ਲੋਕ ਸਭ ਮੰਨਣ ਲਗ ਪਏ। ਕਹਿਣ ਇਹ ਕਰਾਮਾਤੀ ਹੈ, ਗੁਰੂ ਨਾਨਕ ਜੀ ਕਾ ਮੁਰੀਦ ਹੈ।

ਨਦੀ ਕੇ ਕਿਨਾਰੇ ਕੁਟੀਆ ਸੀ। ਇਕ ਦਿਨ ਸਮਾਧੀ ਮੈ ਬੈਠੇ ਰਹੇ ਤਾਂ ਦਰਿਆਇ ਨੇ ਆਇਕੇ ਢਾਹ ਲਾਈ। ਹੋਰ ਆਲਾ ਦੁਆਲਾ ਢਾਹ ਲੀਆ। ਜਿਸ ਵਿਚ ਆਪ ਬੈਠੇ ਸੇ ਉਸਨੂੰ ਨਹੀਂ ਢਾਹਿਆ। ਹਿੰਦੂ ਮੁਸਲਮਾਨ ਮੰਨਣ ਲਗੇ। ਸੰਤਾਂ ਮਿਸ਼ਰੀ ਕਾ ਸ਼ਰਬਤ ਦੇਣਾ, ਕੜਾਹ ਪ੍ਰਸ਼ਾਦ ਭੀ ਮਿਸ਼ਰੀ ਕਾ ਹੀ ਕਰਨਾ। ਜੋ ਸੁੱਖਣਾ ਹੈ ਸੋ ਪੂਰੀ ਹੁੰਦੀ ਹੈ। ਜੋ ਬਚਨ ਕਰਨਾ ਸਿੱਧਾ ਪੁੱਠਾ ਸੋ ਭੀ ਪੂਰਾ ਹੁੰਦਾ ਹੈ।

ਸੰਤ ਕਰਮ ਸਿੰਘ ਹੋਤੀ ਮਰਦਾਨ ੧੯੫੯ (ਬਿਕਰਮੀ)ਵਿਚ ਸਮਾਏ। ਆਯਾ ਸਿੰਘ ਕੋ ਕਹਿਆ ਕਿ ਮੇਰਾ ਸਰੀਰ ਦਰਿਆਏ ਅਟਕ ਮੈ ਜਾਇ ਪ੍ਰਵਾਹ ਕਰਨਾ ਤੇ ਜੇਕਰ ਤੂੰ ਜਤੀ ਸਤੀ ਰਹੇਂਗਾ ਤਾਂ ਲੰਗਰ ਬੜਾ ਚਲੇਗਾ। ਚੜਾਈ ਵੇਲੇ ਇਕ ਹਿਝਕੀ ਨਾਲ ਹੀ ਪ੍ਰਾਨ ਕੱਢ ਲਏ। ਬਿਬਾਨ ਕੱਢਿਆ, ਅਟਕ ਮੈ ਜਾਇ ਪ੍ਰਵਾਹ ਕੀਤੇ। ਸੱਖਰ ਰੋੜੀ ਸਾਧ ਬੇਲੇ ਜਾਇ ਲਗੇ। ਉਨ੍ਹਾਂ ਚਿੱਠੀ ਭੇਜੀ ਕਿ ਕਰਮ ਸਿੰਘ ਦੀ ਲਾਸ਼ ਐਥੇ ਆਇ ਲਗੀ ਸੀ ਅਸਾਂ ਅਗੇ ਕੋ ਰਵਾਨਾ ਕਰ ਦਿਤੀ ਹੈ। ਸੰਤ ਕਰਮ ਸਿੰਘ ਦੇ ਸਿੰਘ ਨੇ ਰਾਮਦਾਸਪੁਰੇ ਸਾਹਿਬ ਆਇਕੇ ਭਜਨ ਲੀਤਾ। ਕਹਿਣ ਲਗਾ ਜੀ ਕਰਮ ਸਿੰਘ ਜੀ ਭੀ ਏਹੋ ਚਾਰ ਅਖਰ ਦਾ ਭਜਨ ਕਰਦੇ ਸੇ, ਏਸੇ ਭਜਨ ਕਾ ਜਾਪ ਜਪਦੇ ਸੇ। ਹੋਤੀ ਮਰਦਾਨ ਮੈ ਬਰਫ ਵਿਚ ਨੰਗੇ ਹੀ ਬੈਠਦੇ ਸੇ।

ਪਹਿਲੇ ਸਪਾਹੀ ਨੌਕਰ ਸੀ ਕਰਮ ਸਿੰਘ। ਏਕ ਸੰਤ ਕਾ ਸਤਿਸੰਗ ਹੋਯਾ, ਓਸਨੇ ਚਾਰ ਅੱਖਰ ਕਾ ਭਜਨ ਦਿਤਾ। ਮੀਲ ਭਰ ਉਤੇ ਨਦੀ ਹੈ ਸੀ ਉਸ ਉਤੇ ਜਾਇ ਕਰ ਭਜਨ ਕਰਨਾ।

ਏਕ ਦਿਨ ਮਗਰੋਂ ਫਰੰਗੀ ਆ ਗਿਆ। ਪਰਮੇਸਰ ਜੀ ਉਸਕਾ ਰੂਪ ਧਾਰਕੇ ਸਲਾਮੀ ਦਈ। ਕਰਮ ਸਿੰਘ ਨੇ ਆਇ ਕਰ ਬਿਸਤਰੇ ਵਾਲੇ ਨੂੰ ਪੁੱਛਿਆ ਕੋਈ ਆਇਆ ਤਾਂ ਨਹੀਂ। ਉਸਨੇ ਕਹਾ ਕਿ ਫਰੰਗੀ ਆਇਆ ਸੀ, ਤੁਸਾਂ ਆਪ ਸਲਾਮੀ ਦਈ ਹੈ। ਕਰਮ ਸਿੰਘ ਨੇ ਸਮਝਿਆ ਅਕਾਲ ਪੁਰਖ ਨੇ ਸਲਾਮੀ ਦਈ ਹੈ ਮੇਰਾ ਰੂਪ ਧਾਰਕੇ। ਕਰਮ ਸਿੰਘ ਨੇ ਕਹਾ ਕਿ ਮੈਂ ਨੌਕਰੀ ਨਹੀਂ ਕਰੂੰਗਾ। ਫਰੰਗੀ ਨੇ ਕਹਾ ਕਿ ਤੇਰਾ ਜ਼ਿਆਦਾ ਔਹਦਾ ਕਰ ਦੇਈਏ। ਉਸਨੇ ਕਹਾ ਕਿ ਹੁਣ ਨਦੀ ਉਤੇ ਨੌਕਰੀ ਕਰਾਂਗਾ। ਫਰੰਗੀ ਨੇ ਕਹਾ ਫੇਰ ਨਹੀਂ ਔਣਾ ਹੋਗਾ।

ਸ਼ਹਿਰ ਸੇ ਕੋਸ ਭਰ ਹੈ ਨਦੀ, ਜਾਇ ਲਗੇ ਭਜਨ ਕਰਨ। ਕੁਟੀਆ ਪਾਇ ਲਈ। ਭਜਨ ਕੇ ਪ੍ਰਤਾਪ ਸੇ ਸਭ ਲੋਕਾਈ ਝੁਕ ਪਈ। ਸਰਾਧਾਂ ਦੀ ਦਸਵੀਂ ਗੁਰੂ ਨਾਨਕ ਜੀ ਦੀ ਤਿੱਥ ਵਾਲੇ ਦਿਨ ਦਸ ਹਜ਼ਾਰ ਰੁਪਈਆ ਖਰਚ ਕਰਨਾ ਲੰਗਰ ਪਰ। ਜਾਂ ਦਸ ਹਜ਼ਾਰ ਰੁਪਈਆ ਪੂਰਾ ਹੋ ਜਾਵੇ ਤਾਂ ਪੂਜਾ ਲੈਣੀ ਬੰਦ ਕਰ ਦੇਣੀ। ਨਾਮ ਦੇ ਜਪਣੇ ਕਰਕੇ ਦੂਰ ਧਮਕ ਪਈ। ਸੁਣ ਕਰ ਸਿੰਘਾਂ ਨੇ ਕਹਾ ਨਾਮ ਕਾ ਪ੍ਰਤਾਪ ਐਸਾ ਹੈ ਜੋ ਜੋ ਜਪੈ ਤਿਸਕੀ ਗਤਿ ਹੋਵੈ।

## ਰਾਖ ਦਾ ਨਰੈਣ ਸਿੰਘ

ਰਾਖ ਵਾਲੇ ਸਰਦਾਰ ਨਰੈਣ ਸਿੰਘ ਦਾ ਚੀਤਾ ਬੰਦ ਹੋ ਗਿਆ ਬੀਮਾਰੀ ਸੇ। ਕਈ ਦੁਆਈਆਂ ਕੀਤੀਆਂ। ਡਾਕਦਾਰ ਦੇ ਲੈ ਗਏ ਲੁਦਿਹਾਣੇ। ਡਾਕਦਾਰ ਨੇ ਸੂਆ ਲਗਾਇਆ, ਪਾਕ ਜੇਹੀ ਨਿਕਲੀ ਪਰ ਪੇਟ ਮੇਂ ਦਰਦ ਹੋਵੇ। ਨਲਾਂ ਮੈ ਭੀ ਦਰਦ ਹੋਵੇ। ਫੇਰ ਡਾਕਦਾਰ ਨੇ ਕਿਹਾ ਕਿ ਸਵਾ ਘੰਟੇ ਨੂੰ ਮਰ ਜਾਏਗਾ, ਏਹ ਨਹੀਂ ਬਚਦਾ। ਸੰਪੂਰਨ ਸਿੰਘ ਉਸਦਾ ਭਾਈ ਥਾ ਭਜਨੀਕ ਸੋ ਚੁਕਵਾਇਕੇ ਰਾਮਦਾਸ ਪੁਰੇ ਸਾਹਿਬ ਲੈ ਆਇਆ ਕੇ ਹੁਣ ਹੋਰ ਆਸਰਾ ਨਹੀਂ ਹੈ ਗੁਰੂ ਜੀ ਤੇ ਬਿਨਾ। ਜਾਂ ਰਾਮਦਾਸ ਪੁਰੇ ਦੀ ਹੱਦ ਵਿਚ ਆਇਆ ਤਾਂ ਆਰਾਮ ਹੋਇਆ ਦੁੱਖ ਦਾ। ਗੁਰੂ ਜੀ ਬਚਨ ਕੀਤਾ ਇਸਕੇ ਪੇਡੂ ਪਰ ਘੋੜੇ ਕੀ ਲੀਦ ਬੰਨ੍ਹੋ। ਬੰਨ੍ਹੀ ਤਾਂ ਆਰਾਮ ਆਇਆ। ਚੀਤਾ ਚੀਰੇ ਕੇ ਰਸਤੇ ਨਿਕਲਨ ਲਗਾ। ਰਾਤ ਸੁਖ ਦੀ ਨੀਂਦ ਕੱਟੀ। ਐਉਂ ਰਾਜੀ ਹੋਇਆ ਮਾਨੋ ਸੁੱਕੀ ਵੇਲ ਪਾਣੀ ਦਿਤੇ ਤੇ ਹਰੀ ਹੁੰਦੀ ਹੈ।

ਕਲੂਕਾਲ ਮੈ ਜੋ ਗੁਰੂ ਜੀ ਕੀ ਖੁਸ਼ੀ ਹੈ ਐਸੀ ਹੋਰ ਕੋਈ ਦੁਆਈ ਨਹੀਂ। ਗੁਰੂ ਜੀ ਬਚਨ ਕੀਤਾ ਹੁਣ ਤਾਂ ਤੈਨੂੰ ਰੱਖਿਆ ਹੈ ਮਾਸ ਸ਼ਰਾਬ ਨਾ ਖਾਈਂ। ਭਜਨ ਕਰਿਆ ਕਰ। ਜੇ ਫੇਰ ਆਂਡੇ ਭੁੰਨ ਕੇ ਖਾਏਂਗਾ ਤਾਂ ਫੇਰ ਉਵੇਂ ਹੀ ਹੋ ਜਾਏਗਾ। ਨਰੈਣ ਸਿੰਘ ਨੇ ਅੰਮ੍ਰਿਤ ਛਕ ਲਿਆ ਮਾਸ ਸ਼ਰਾਬ ਛਡਿਆ। ਫੇਰ ਘਰ ਜਾਇ ਕਰ ਕੁਛ ਦਿਨ ਪਾਕੇ ਉਸੀ ਤਰਾਂ ਆਂਡੇ ਭੁੰਨ ਕੇ ਖਾਣ ਲਗਾ। ਫੇਰ ਬੀਮਾਰ ਹੋਇਆ। ਡੇਰੇ ਸੇ ਉਸਨੇ ਮਾਈ ਜੀਉਣ ਕੌਰ ਜੀ ਨੂੰ ਸੱਦਿਆ। ਗੁਰੂ ਜੀ ਨੂੰ ਮਾਈ ਜੀ ਨੇ ਆਖਿਆ ਤੁਸੀਂ ਦੌਰੇ ਤੁਰਨਾ ਹੈ ਅੱਠ ਦਿਨ ਦੀ ਛੁੱਟੀ ਮੁਕਤਸਰ ਨੂੰ। ਤੁਸੀਂ ਚਲੇ ਤਾਂ ਨਾ ਜਾਓਗੇ ? ਗੁਰੂ ਜੀ ਬਚਨ ਕੀਤਾ ਅਸੀਂ ਤੇਰੇ ਆਇਆ ਤੋਂ ਬਿਨਾਂ ਨਹੀਂ ਤੁਰਦੇ। ਜਾਂ ਮਾਈ ਜੀ ਗਏ ਤਾਂ ਜੋ ਔਰਤ ਕੀਤੀ ਹੋਈ ਸੀ ਨਰੈਣ ਸਿੰਘ ਨੇ ਉਸਕਾ

ਜੇਵਰ ਲਹਾਇ ਕਰ ਮਾਈ ਜੀ ਕੀ ਝੋਲੀ ਪਾਇਆ। ਪ੍ਰਾਣ ਪੂਰੇ ਹੋਏ, ਮਾਈ ਜੀ ਫੂਕ ਕੇ ਆਈ।

ਸੰਪੂਰਨ ਸਿੰਘ ਸਰਦਾਰ ਰਾਖ ਵਾਲੇ ਕਾ ਨਿਸਚਾ ਪੂਰਾ ਪੂਰਾ ਹੈ ਗੁਰੂ ਜੀ ਪਰ। ਕਹਿੰਦਾ ਹੈ ਦੋਨੋਂ ਭਾਈ ਕਰਨ ਕਾਰਨ ਜੋਤ ਸਰੂਪ ਹੈਨ। ਬਿਹੰਗਮ ਸਿੰਘਾਂ ਨੂੰ ਰੁਪਈਏ ਆਦਿ ਗੱਫ਼ਾ ਦੇਣਾ। ਗੁਰੂ ਘਰ ਪਰ ਬੜਾ ਭਰੋਸਾ ਹੈ।

### ਉਠਾਇਕੇ ਛੱਡਿਆ

ਕਾਹਨ ਸਿੰਘ ਵਾੜੇ ਕਾ ਆਇਆ ਰਾਮਦਾਸ ਪੁਰੇ ਸਾਹਿਬ। ਦਰਸ਼ਨ ਕੀਤਾ ਗੁਰੂ ਜੀ ਕਾ। ਨਾਲ ਲੰਡੇਆਣੇ ਕਾ ਹਰਨਾਮ ਸਿੰਘ ਆਇਆ। ਉਸਨੇ ਕਹਿਆ ਜੀ ਮੈਂ ਦਸੀਂ ਪਹਿਰੀਂ ਅਖੰਡ ਪਾਠ ਗ੍ਰੰਥ ਸਾਹਿਬ ਜੀ ਕਾ ਕਰ ਲੈਂਦਾ ਹਾਂ। ਗੁਰੂ ਜੀ ਬਚਨ ਕੀਤਾ ਤੂੰ ਭੀ ਕਰ ਇਕ ਅਖੰਡ ਪਾਠ। ਤਿੰਨ ਦਿਨ ਉਸਨੇ ਅਨਾਜ ਛਡ ਦਿਤਾ। ਮਖਣੀ ਬਦਾਮ ਛਕਦਾ ਰਿਹਾ। ਤੀਏ ਦਿਨ ਪਾਠ ਤੋਰਿਆ। ਰਾਤ ਕੇ ਦੋ ਵਜੇ ਉਸ ਨੂੰ ਘਬਰਾਉ ਹੋਇਆ ਮਾਨੋਂ ਕੈ ਆਉਂਦੀ ਹੈ। ਪਾਠੀ ਕੋ ਤੁਕ ਦੇਕੇ ਉਠਿਆ। ਜਾਂ ਬਾਹਰ ਆਇਆ ਤਾਂ ਰਾਜੀ ਹੋਇਆ। ਇਸ਼ਨਾਨ ਕਰਕੇ ਤਾਬਿਆ ਆਇਆ। ਹਰਨਾਮ ਸਿੰਘ ਕਹਿੰਦਾ ਸੀ ਮੈਂ ਉਠਣਾ ਨਹੀਂ ਹੈ, ਪਰਮੇਸ਼ਰ ਜੀ ਉਠਾਇਕੇ ਛੱਡਿਆ ਹੈ। ਬਾਰਾਂ ਪੱਤਰੇ ਦੂਏ ਪਾਠੀ ਨੇ ਪੜੇ। ਨੌ ਪਹਿਰਾਂ ਮੈ ਪਾਠ ਹੋਇਆ। ਹਰਨਾਮ ਸਿੰਘ ਪਾਠੀ ਨੇ ਭੋਗ ਪਾਇਆ।

### ਮੁਕਤਸਰ ਮੰਦਰ ਪਾਇਆ

ਮੁਕਤਸਰ ਪਰ ਨਿਹਾਲ ਸਿੰਘ[1] ਕੀ ਜਗਾ ਪਵਾਈ ਹੋਈ ਸੀ, ਉਸ ਵਿਚ ਸਿੰਘ ਰਹਿੰਦੇ ਸੇ। ਫੇਰ ਉਸਨੇ ਸਿੰਘਾਂ ਨੂੰ ਜਬਾਬ ਦੀਆ ਕਿ ਹੋਰ ਜਗਾ ਪਾਇ ਲਵੋ। ਖਾਲਸਾ ਜੀ ਨੇ ਜਗਾ ਛੋਡ ਦਿੱਤੀ।[2] ਜਗਾ ਪੌਣ ਨੂੰ ਖਾਲਸੇ ਨੇ ਥਾਂ ਪਸੰਦ ਕੀਤੀ। ਪੁਛੀ ਤਾਂ ਖੱਤਰੀਆਂ ਤੇ ਮੁਸਲਮਾਨਾਂ ਕਾ ਬਿਸਵਾ ਸੀ। ਜਾਂ ਜਾਇਕੇ ਖੱਤਰੀਆਂ ਨੂੰ ਪੁੱਛਿਆ ਤਾਂ ਓਨਾਂ ਕਹਿਆ ਬੇਚਦੇ ਤਾਂ ਨਹੀਂ ਪੁੰਨ ਅਰਪਣ ਹੈ। ਤੁਸੀਂ ਜਗਾ ਪਵਾਇ ਲਵੋ। ਤੁਰਤ ਖਾਲਸੇ ਜੀ ਨੇ ਬਾਗਲਾ ਬਗਲ ਲਿਆ। ਲੰਗਰ ਨੂੰ ਜਗਾ ਪਾਈ। ਖਾਲਸੇ ਕੇ ਬਸਨ ਕੋ ਖੁਲਾ ਮੰਦਰ ਪਾਇਆ। ਕੱਸੀ ਕਾ ਜਲ ਬਰਤਦੇ ਰਹੇ। ਫੇਰ ਖੂਹ ਕੇ ਵਾਸਤੇ ਸਾਹਿਬ ਸਿੰਘ ਦੋਦੇ ਵਾਲੇ ਨੇ ਖਾਲਸੇ ਨੂੰ ਪੁੱਛਿਆ। ਖਾਲਸੇ ਨੇ ਕਹਿਆ ਲਗ ਜਾਏ। ਕਾਹਨ ਸਿੰਘ (ਵਾੜਿਆਂ ਵਾਲੀ) ਤੇ ਹਰਨਾਮ ਸਿੰਘ (ਝਾੜੀ ਵਾਲਾ) ਸੇ ਲਿਆਵਣ ਵਾਲੇ ਪਦਾਰਥ। ਸਾਹਿਬ ਸਿੰਘ ਦੋਦੇ ਵਾਲੇ

---

੧. ਫ਼ਿਰੋਜ਼ਪੁਰ ਵਾਲਾ।

੨. ਏਕ ਦਿਨ ਨਿਹਾਲ ਸਿੰਘ ਦਾ ਸਾਲ਼ਾ ਜੋੜਾ ਪਾ ਕੇ ਲੰਗਰ ਕੋਲ ਦੀ ਲੰਘ ਗਿਆ ਸੀ। ਸਿੰਘਾਂ ਨੂੰ ਇਹ ਗੱਲ ਚੰਗੀ ਨਾ ਲੱਗੀ ਪਰ ਨਿਹਾਲ ਸਿੰਘ ਨੇ ਆਪਣੇ ਸਾਲ਼ੇ ਦਾ ਪੱਖ ਲਿਆ। ਆਪਸ ਵਿਚ ਗੁੱਸੇ ਰਾਜੀ ਹੋਏ। ਨਿਹਾਲ ਸਿੰਘ ਨੇ ਸਿੰਘਾਂ ਨੂੰ ਕਿਹਾ ਕਿ ਇਹ ਜਗ੍ਹਾ ਮੇਰੀ ਹੈ, ਛੱਡ ਦਿਓ। ਸਿੰਘਾਂ ਨੇ ਕਹਿਆ ਕਿ ਜਗ੍ਹਾ ਗੁਰੂ ਰਾਮ ਸਿੰਘ ਜੀ ਦੀ ਹੈ। ਜਦ ਤਿੰਨ ਵਾਰੀ ਨਿਹਾਲ ਸਿੰਘ ਨੇ ਕਿਹਾ ਕਿ ਜਗ੍ਹਾ ਮੇਰੀ ਹੈ, ਸਿੰਘਾਂ ਨੇ ਉਹ ਜਗ੍ਹਾ ਛੱਡ ਦਿੱਤੀ ਅਤੇ ਅੱਧ ਰਿੱਝੀ ਖਿਚੜੀ ਅਤੇ ਦਾਲ ਚੁਕਕੇ ਹੁਣ ਵਾਲੀ ਥਾਂ ਦੇ ਨੇੜੇ ਵਾਲੀ ਜਗ੍ਹਾ ਨੂੰ ਠੀਕ ਕਰਕੇ ਲੰਗਰ ਕੀਤਾ ਸੀ।

ਨੇ ਤੇਰਾਂ ਸੌ ਰੁਪਈਆ ਦੀਆ। ਛੇ ਸੌ ਦਾ ਠੇਕਾ ਦੀਆ, ਚੂਨਾ ਇੱਟਾਂ ਆਪਣੀਆਂ। ਸੰਗਤ ਮੁਕਤਸਰ ਦੀ ਸਾਰੀ ਨੇ ਗਫੇ ਦੀਏ। ਚਾਰ ਸੌ ਸਾਹਿਬ ਸਿੰਘ ਨੇ ਛੱਡਿਆ। ਖੂਹ ਤਿਆਰ ਹੋਇਆ।

## ਦੇ ਭਜਨ

ਕਾਹਨ ਸਿੰਘ ਨੇ ਸੂਰਜ ਸਿੰਘ ਰੋੜਿਆਂ ਕੇ ਨੂੰ ਕਹਿਆ ਕਿ ਏਨਾਂ ਪੰਜਾਂ ਸਰੀਰਾਂ ਨੂੰ ਭਜਨ ਦੇ ਦਿਓ। ਦੇ ਦੀਆ ਭਜਨ। ਉਸਨੂੰ ਸੰਸਾ ਹੋਇਆ ਕਿ ਬਿਨਾ ਹੁਕਮ ਥੀਂ ਦੇ ਦਿੱਤਾ ਹੈ ਭਜਨ। ਕਾਹਨ ਸਿੰਘ ਸੂਰਜ ਸਿੰਘ ਨੂੰ ਨਾਲ ਲੈ ਕੇ ਰਾਮਦਾਸਪੁਰੇ ਸਾਹਿਬ ਆਇਆ, ਗੁਰੂ ਜੀ ਦਾ ਦਰਸ਼ਨ ਕੀਤਾ। ਏਤਨੇ ਮੇਂ ਏਕ ਭਜਨ ਲੈਣ ਵਾਲਾ ਆਇਆ। ਬਚਨ ਕੀਤਾ ਕਾਹਨ ਸਿੰਘ ਦੇ ਭਜਨ । ਕਹਿਆ ਜੀ ਸੂਰਜ ਸਿੰਘ ਦੇਊਗਾ। ਬਚਨ ਹੋਇਆ ਦੇ ਭਜਨ। ਦਿਲ ਵਿਚ ਸੰਗੇ ਸੂਰਜ ਸਿੰਘ। ਅੰਤਰਜਾਮੀ ਜੀ ਬਚਨ ਕੀਤਾ ਸੰਗਦਾ ਕਿਓਂ ਹੈਂ? ਭਜਨ ਦੀਆ। ਮਸਤਾਨੇ ਦੀ ਮੰਗ ਪੂਰੀ ਹੋਈ।

## ਸਤਿਗੁਰੂ ਜੀ ਹੈਨ

ਏਕ ਨਾਮਧਾਰੀਆ ਦੂਏ ਦੇਸ ਮੈ ਨੌਕਰ ਸੀ। ਉਸਨੇ ਆਪਣੇ ਪਿਓ ਵੱਲ ਅਰਦਾਸ ਭੇਜੀ ਕਿ ਸ੍ਰੀ ਸਤਿਗੁਰੂ ਜੀ ਹੈਨ, ਮੈਂ ਦਰਸ਼ਨ ਕੀਤਾ ਹੈ। ਹੁਣ ਦਰਸ਼ਨ ਸ਼ਤਾਬੀ ਦੇਣਗੇ।

ਸੂਰਤ ਸਿੰਘ ਕੀ ਮਿਸਲ ਕਾ ਸਿੰਘ ਅਖੰਡ ਪਾਠੀ ਕਹੇ ਜੀ ਮੈਨੂੰ ਪਾਠ ਕਰਨ ਲਾਇ ਲਵੋ। ਬਚਨ ਹੋਇਆ ਸੂਰਤ ਸਿੰਘ ਨਾਲ ਨਾ ਬਰਤੇਂ ਤਾਂ ਲਾਉਂਦੇ ਹਾਂ। ਕਹਾ ਕਿ ਸਤਿ ਬਚਨ। ਅੰਮ੍ਰਿਤ ਛਕਾਇਕੇ ਲਾਇ ਲੀਆ।

## ਸਿੰਘ ਸਭਾ ਦਾ ਪ੍ਰਚਾਰ

ਜਦੋਂ ਸ੍ਰੀ ਸਤਿਗੁਰੂ ਜੀ ਪੰਥ ਪੈਦਾ ਕੀਤਾ ਰਾਜੇ ਫਰੰਗੀ ਪਾਦਰੀ ਸਭ ਡਰੇ ਕਿ ਏਹ ਬਲੀ ਪੈਦਾ ਹੋਇਆ ਹੈ ਜਿਸਦੇ ਮਗਰ ਪਿਰਥੀ ਲਗਦੀ ਜਾਂਦੀ ਹੈ। ਕੋਈ ਦਿਨਾਂ ਤੋੜੀ ਸਾਰੀ ਪਿਰਥੀ ਪਰ ਕੂਕਾ ਪੰਥ ਹੋ ਜਾਏਗਾ। ਈਸੇ ਦਾ ਉਪਦੇਸ਼ ਕੋਈ ਨਹੀਂ ਮੰਨਦਾ ਹੈ, ਇਸਕਾ ਉਪਦੇਸ ਸ਼ਤਾਬੀ ਮੰਨਦੇ ਹੈਂ। ਪੰਥ ਬਧਣ ਲਗਾ। ਜਾਂ ਸਤਿਗੁਰੂ ਰਾਮ ਸਿੰਘ ਜੀ ਕੋ ਪ੍ਰਦੇਸ ਕੋ ਲੈ ਗਏ ਪੰਥ ਕਾ ਚਾਲ ਚਲਨ ਦੇਖਕੇ ਕਹਿਣ ਰੀਤੀ ਤਾਂ ਸੰਤ ਖਾਲਸੇ ਵਾਲੀ ਹੈ। ਇਸ ਪੰਥ ਕੇ ਭੈ ਸੇ ਕਿਸੇ ਕਾ ਉਪਦੇਸ਼ ਕਾਟ ਨਹੀਂ ਕਰੇਗਾ।

ਫਰੰਗੀਆਂ ਨੇ ਸਿੰਘ ਨੌਕਰ ਕਰਕੇ ਛੱਡੇ ਕਿ ਤੁਮ ਉਪਦੇਸ਼ ਕਰੋ ਈਸਾ ਮਸੀਹ ਕਾ ਤੇ ਮਲਕਾ ਕਾ ਨਾਮ ਲਵੋ। ਜੇੜ੍ਹੇ ਨੌਕਰ ਕਰਕੇ ਸਿੰਘ ਛੱਡੇ ਸੇ ਤਿਨਾਂ ਨੇ ਸਲਾਹ ਕੀਤੀ ਕਿ ਏਉਂ ਤਾਂ ਕਿਸੇ ਨੇ ਕਹਿਆ ਨਹੀਂ ਮੰਨਣਾ, ਗ੍ਰੰਥ ਸਾਹਿਬ ਨੂੰ ਗੁਰੂ ਬਣਾਓ ਤੇ ਸਿੰਘ ਸਭਾ ਨਾਉਂ ਰੱਖੋ (ਸਿੰਘ ਸਭਾ ੧੯੨੯ ਬਿਕ੍ਰਮੀ ਮੇਂ ਵੈਸਾਖੀ ਤੋਂ ਸ਼ੁਰੂ ਹੋਈ। ਸਤਿਗੁਰੂ ਜੀ ੧੯੨੮ ਦੀ ਮਾਘ ਵਿਚ ਪ੍ਰਦੇਸ ਗਏ)। ਸਭਨਾਂ ਨੇ ਰਲਕੇ ਏਉਂ ਹੀ ਕੀਤੀ। ਸਿੰਘ ਸਭਾ ਲਾਵਣੀਂ ਸ਼ੁਰੂ

ਕੀਤੀ। ਅਕੱਠੇ ਹੁੰਦੇ ਹੈਂ ਤੇ ਪਹਿਲੇ ਮਲਕਾ ਦੀ ਉਸਤਤ ਕਰਦੇ ਹੈਂ, ਫੇਰ ਲੈਕਚਰ ਖੜੋਇਕੇ ਦਿੰਦੇ ਹੈਂ। ਉਪਦੇਸ਼ ਕਾ ਨਾਮ ਲੈਕਚਰ ਰੱਖਿਆ ਹੈ।

ਹਮਨ ਨਹੀਂ ਕਰਦੇ ਹੈਂ। ਕਹਿੰਦੇ ਹੈਂ ਦਸਮ ਪਾਤਸ਼ਾਹ ਜੀ ਨੇ ਸ਼ਕਤੀ ਪਰਗਟ ਨਹੀਂ ਕੀਤੀ ਹੈ। ਜੋ ਦਸਮ ਗੁਰੂ ਜੀ ਦਾ ਗ੍ਰੰਥ ਸਾਹਿਬ ਹੈ, ਕਹਿੰਦੇ ਹੈਂ ਗੁਰੂ ਜੀ ਦਾ ਉਚਾਰਿਆ ਹੋਇਆ ਨਹੀਂ ਕਵੀਸਰਾਂ ਨੇ ਉਚਾਰਿਆ ਹੋਇਆ ਹੈ। ਤਾਂ ਤੇ ਨਾ ਮੰਨੋਂ। ਨਾ ਹਮਨ ਕਰਦੇ ਹੈਂ। ਕਹਿੰਦੇ ਹੈਂ ਅਗਨੀ ਮੈ ਕਿਉਂ ਘਿਓ ਜਲਾਵਣਾ ਹੈ, ਛਕ ਲਵੋ। ਹਮਨ ਨਹੀਂ ਕੀਤਾ ਦਸਵੇਂ ਪਾਤਸ਼ਾਹ । ਅਨੰਦ ਕੀ ਰੀਤੀ ਨਾਮਧਾਰੀਆਂ ਕੀ ਕੁਸੰਗੀ ਲੋਕ ਦੇਖਕੇ ਬੜੇ ਖੁਸ਼ ਹੁੰਦੇ ਹੈਂ ਤੇ ਸਿੰਘ ਸਭੀਆਂ ਨੂੰ ਕਹਿੰਦੇ ਹੈਂ ਤੁਹਾਡੀ ਰੀਤੀ ਸਾਡੇ ਪਸੰਦ ਨਹੀਂ।



# ਗਿੱਲਾਂ ਦਾ ਹੋਲਾ
## (੧੯੫੯ ਬਿ., ੧੯੦੩ ਈ.)

੧੯੫੯ ਸੰਮਤ ਮੈ ਗੁਰੂ ਹਰੀ ਸਿੰਘ ਜੀ ਗਿੱਲਾਂ ਹੋਲੇ ਤੇ ਚਲੇ, ਰਾਜੇ ਜੰਗੀਂ ਦੋ ਪੜਾਉ ਕੀਤੇ। ਗਿੱਲੀਂ ਗਏ। ਅਗੇ ਸਿੰਘ ਹੀ ਸਿੰਘ ਦਿਸਣ ਮਾਨੋ ਪੂਰਨਮਾਸ਼ੀ ਕਾ ਚੰਦ ਚੜ੍ਹਿਆ ਹੋਇਆ ਹੈ। ਚਕੋਰ ਕੇ ਸਮਾਨ ਖਾਲਸੇ ਨੂੰ ਖੁਸ਼ੀਆਂ ਚੜ੍ਹੀਆਂ ਮਾਨੋ ਬਬੀਹੇ ਕੋ ਅੰਮ੍ਰਿਤ ਕੀ ਬੂੰਦ ਮੂੰਹ ਪਈ ਹੈ। ਓਥੇ ਏਹ ਹੋਕਾ ਦੁਆਇਆ ਕਿ ਕੇਸਰ ਕਿੱਲੀ ਕੇ ਨਾਲ ਕੇ ਗੁਰੂ ਕੇ ਦੀਵਾਨ ਮੈ ਨਾ ਆਵਣ ਤੇ ਨਾ ਬੈਠਣ। ਪਿਛਲੇ ਪਹਿਰ ਕਾ ਦੀਵਾਨ ਲਗਾ। ਗੁਰੂ ਜੀ ਬਚਨ ਕੀਤਾ ਸੂਤਰ ਕੋਈ ਨਾ ਕੱਢੇ। ਸਿੰਘ ਸੂਤਰੀ ਹੋਏ। ਪਹਿਲਾਂ ਦੋ ਤਿੰਨ ਹੋਏ ਫੇਰ ਬਹੁਤੇ ਨੱਚਣ ਲੱਗ ਪਏ। ਗੁਰੂ ਹਰੀ ਸਿੰਘ ਜੀ ਦੀਵਾਨ ਵਿਚੋਂ ਉਠਕੇ ਤੁਰ ਗਏ। ਅਗਲੇ ਦਿਨ ਫੇਰ ਦੀਵਾਨ ਲਗਾ ਤਾਂ ਰਾਗੀਆਂ ਨੂੰ ਸੱਦਕੇ ਕਹਿਆ ਅਸੀਂ ਤੁਹਾਡਾ ਦੀਵਾਨ ਨਹੀਂ ਸੁਣਦੇ, ਤੁਸੀਂ ਮਾਸ ਸ਼ਰਾਬ ਖਾਂਦੇ ਪੀਦੇਂ ਹੋ। ਜੈ ਸਿੰਘ ਪਹਿਲਾਂ ਤਾਂ ਮੁੱਕਰ ਗਿਆ ਫੇਰ ਮਨ ਗਿਆ। ਭਾਈ ਕਾਲੂ ਨੇ ਭੀ ਕਿਹਾ ਜੀ ਮੈਨੂੰ ਕੁੱਝਰਾਂਵਾਲੇ ਰਾਗੀਆਂ ਨੇ ਪਿਆਲ ਦਿਤੀ ਸੀ। ਦੋਹਾਂ ਨੇ ਬਖਸ਼ਾਇਆ ਕੇ ਅਗੇ ਨੂੰ ਅਸੀਂ ਨਹੀਂ ਪੀਂਦੇ ਅਤੇ ਚੰਦੇ ਨੇ ਅਰਜ ਕੀਤੀ ਜੀ ਮੈਨੂੰ ਬੀ ਬਖਸ਼ੋ। ਗੁਰੂ ਜੀ ਬਚਨ ਕੀਤਾ ਤੂੰ ਆਪਨੇ ਮੂੰਹ ਤੇ ਆਪੇ ਜੁੱਤੀਆਂ ਮਾਰ। ਲਗਾ ਮਾਰਨ। ਹਟਾਇਆ ਤਾਂ ਹਟਿਆ। ਤਿੰਨਾਂ ਨੂੰ ਅੰਮ੍ਰਿਤ ਛਕਾਕੇ ਦੀਵਾਨ ਲਵਾਇਆ। ਅਗਲੇ ਦਿਨ ਸੂਤਰ ਕੱਢਨ ਦਾ ਹੁਕਮ ਤਾਂ ਬੰਦ ਸੀ ਪਰ ਕੇਸਰ ਕਿੱਲੀ ਨੇ ਵਖਰਾ ਦੀਵਾਨ ਜਾ ਲਾਇਆ ਨੱਥੂ ਕੱਥੂ ਕੇ ਰਾਗੀਆਂ ਨੂੰ ਨਾਲ ਲੈਕੇ। ਫਿਰ ਬਾਬੇ ਸੌਣ ਸਿੰਘ ਸੱਦੋਵਾਲੀਏ ਨੇ ਜਾ ਦੀਵਾਨ ਬੰਦ ਕਰਾਇਆ ਕੇ ਦੂਜਾ ਦੀਵਾਨ ਨਹੀਂ ਲੱਗਨ ਦੇਣਾ ਹੈ।

ਗੁਰੂ ਜੀ ਮਹਿੰਮਦ ਵਾਲੀ ਤੁਰ ਗਏ, ਸਾਧ ਸੰਗਤ ਮਗਰ ਗਈ। ਚਿਤ ਵਿਚ ਦਲੀਲਾਂ ਕਰਦੇ ਹੈਂ ਕੇ ਨਾਲੇ ਤਾਂ ਗੁਰੂ ਹਰੀ ਸਿੰਘ ਜੀ ਨਰਾਜ ਹੋ ਗਏ ਨਾਲੇ ਸੂਤਰ ਬੰਦ ਹੋ ਗਿਆ ਏਹ ਗੱਲ ਬੜੀ ਮਾੜੀ ਹੋਈ ਹੈ। ਮਹਿੰਮਦ ਵਾਲੀ ਜਦ ਦੀਵਾਨ ਲਗਾ ਤਾਂ ਸਿੰਧ ਤੋਂ ਸਰੀਰ ਆਏ ਹੋਏ ਸਨ ਜਿਹਨਾਂ ਪਾਸ ਕਿਰਾਇਆ ਨਹੀਂ ਸੀ। ਤਾਂ ਹਰਨਾਮ ਸਿੰਘ ਰਣੀਖਾਨਕਿਆਂ ਵਾਲੇ ਨੇ ਸਾਧ ਸੰਗਤ ਨਾਲ ਸਲਾਹ ਕਰਕੇ ਅਰਜ ਕੀਤੀ ਸਚੇ ਪਾਤਸ਼ਾਹ ਜੀ ਜੇ ਕਿਰਪਾ ਕਰੋ ਤੇ ਸੂਤਰੀਆ ਨੂੰ ਛੁੱਟੀ ਦੇ ਦੇਉ। ਜੇਹੜਾ ਇਕ ਰੁਪਈਆ ਦੇਵੇ ਓਹ ਸੂਤਰ ਕੱਢੇ ਤਾਂ ਏਨਾਂ ਦਾ ਕਰਾਇਆ ਪੂਰਾ ਹੋ ਜਾਇ। ਗੁਰੂ ਹਰੀ ਸਿੰਘ ਜੀ ਨੇ ਹੁਕਮ ਦੇ ਦਿਤਾ ਕੇ ਕੱਢੋ

ਸੂਤਰ। ਏਸ ਤਰਾਂ ਪਹਿਲੇ ਆਪ ਪੰਜ ਰੁਪਏ ਗੁਰੂ ਕੇ ਖਜਾਨਿਓਂ ਦਿਤੇ। ਫਿਰ ਹਰਨਾਮ ਸਿੰਘ ਨੇ ਇਕ ਰੁਪਈਆ ਰੱਖਕੇ ਸਭ ਨੂੰ ਹੁਕਮ ਸੁਨਾ ਦਿਤਾ ਕੇ ਸੂਤਰੀਆਂ ਨੂੰ ਏਸ ਤਰਾਂ ਹੁਕਮ ਹੋਇਆ ਹੈ। ਤਾਂ ਸੂਤਰੀ ਇੱਕ ਇੱਕ ਰੁਪਈਆ ਰੱਖਕੇ ਸੂਤਰ ਕੱਢਨ ਲਗ ਪਏ।

ਲਾਲ ਸਿੰਘ ਨੂੰ ਬਚਨ ਹੋਇਆ ਕੱਢੋ ਸੁਤਰ। ਕਹਿਣ ਲਗਾ ਸੂਤਰ ਕਾਧੇ ਨਾਲ ਕੱਢੀਏ, ਸਤਿਆ ਤਾਂ ਤੁਸਾਂ ਕੱਢ ਲਈ ਹੈ। ਫੇਰ ਬਚਨ ਹੋਇਆ ਕੱਢੋ ਸੂਤਰ। ਜੀਉਣ ਸਿੰਘ ਦੋ ਰੁਪਈਏ ਧਰੇ, ਏਕ ਰੁਪਈਆ ਪਹਿਲੇ ਸੂਤਰ ਕਾ ਤੇ ਦੂਆ ਰੁਪਈਆ ਦੂਏ ਸੂਤਰ ਕਾ। ਸੂਤਰ ਕੱਢਣ ਲਗ ਪਿਆਂ। ਕਹੇ ਕਿ ਥੋੜਾ ਲਾਇਆ ਹੈ। ਜੇ ਸੌ ਸੌ ਲੈਂਦੇ ਤਾਂ ਭੀ ਦੇ ਦਿੰਦੇ। ਸਿੰਘ ਸਿੰਘਣੀ ਦੋਹਾਂ ਨੇ ਅਠਿਆਨੀਂ ਰੱਖਕੇ ਕਹਿਆ ਜੀ ਸਾਨੂੰ ਚੁਆਨੀ ਚੁਆਨੀ ਦਾ ਮਿਲੇ ਸੁਤਰ ਦੋਹਾਂ ਨੂੰ। ਇਕ ਨੇ ਮਹਿ ਦਿਤੀ ਇਕ ਨੇ ਘੋੜੀ ਦਿਤੀ ਸੂਤਰ ਮੈ।[੧] ਇਕ ਬਾਲਕ ਆਇਆ। ਛੋਟਾ ਭੁਜੰਗੀ ਕਹਿਣੇ ਲਗਾ ਮੇਰੇ ਕੜੇ ਲਾਹ ਲਵੋ ਤੇ ਮੈਂ ਭੀ ਸੂਤਰ ਕੱਢ ਲਵਾਂ। ਬਚਨ ਹੋਇਆ ਤੂੰ ਸੂਤਰ ਕੱਢ ਲੈ ਕੜੇ ਨਹੀਂ ਲੈਂਦੇ ਹੈਂ। ਕੁੱਦ ਪਿਆ ਸੂਤਰੀਆਂ ਮੈ ਜਾਇਕੇ। ਵਿਚ ਫਿਰੇ। ਦੋ ਸਿੰਘ ਸੂਤਰ ਕੱਢਦੇ ਹੁੰਦੇ ਸੇ ਸੋ ਦੇਖੀ ਜਾਵਣ। ਸੂਤਰੀਆਂ ਨੇ ਕਹਾ ਹੁਣ ਕਿਓਂ ਨਹੀਂ ਸੂਤਰ ਕੱਢਦੇ ਹੋ। ਜੇੜਾ ਹੁਣ ਨਾ ਕਢੇ ਸੂਤਰ ਉਸਕਾ ਸੂਤਰ ਨਾਮਨਜੂਰ ਹੈ। ਦੋ ਰੁਪਈਏ ਦੇ ਕਰ ਦੋਨੋਂ ਕੁੱਦ ਪਏ। ਦੀਵਾਨ ਭਰ ਗਿਆ ਸੂਤਰੀਆਂ ਨਾਲ। ਥਾਉਂ ਨਹੀਂ ਖੜੇ ਹੋਣ ਨੂੰ। ਸਿੰਘ ਸੂਤਰੀ ਕਹਿਣ ਸਾਡੇ ਦਿਲ ਦੀ ਕੀਤੀ ਹੈ ਗੁਰੂ ਜੀ ਨੇ। ਮੋਰਾਂ ਵਾਂਗੂੰ ਪੈਲਾਂ ਪਾਵਦੇ ਹੈਨ। ਚਕੋਰਾਂ ਵਾਂਗੂੰ ਨਿਰਤਕਾਰੀ ਕਰਦੇ ਹਨ, ਸੱਤ ਵੀਹਾਂ ਰੁਪਈਆ ਹੋਇਆ ਗੁਰੂ ਜੀ ਕੇ ਪਰਤਾਪ ਨਾਲ। ਉਹ ਰੁਪਏ ਸਿੰਧ ਵਾਲੇ ਸਿੰਘ ਏਖਰਚੋਂ ਕੋ ਦੇ ਦਿਤੇ। ਬਡਾ ਕੁਲਾਹਲ ਹੋਇਆ। ਸਿੰਘ ਸਾਰੇ ਕਹਿਣ ਮੇਰੇ ਚਲੋ ਮੇਰੇ ਚਲੋ। ਦੀਨ ਦਿਆਲ ਜੀ ਬਚਨ ਕੀਤਾ ਅਜਾਂ ਤਾਂ ਘਰ ਨੂੰ ਹੀ ਚਲੇ ਜਾਣਾ ਹੈ।

ਰੇਲ ਪਰ ਚੜਕੇ ਰਾਮਦਾਸ ਪੁਰੇ ਸਾਹਿਬ ਆਏ। ਸੰਗਤ ਨੇ ਚਰਨਾਂ ਪਰ ਸੀਸ ਨਿਵਾਏ। ਮਾਈ ਭਾਗਣ ਇਕ ਸੌ ਦਸਾਂ ਵਰਿਆਂ ਕੀ ਸਭ ਤੋਂ ਪਹਿਲਾਂ ਇਸ਼ਨਾਨ ਕਰਦੀ ਹੈ। ਨੇਤਰਾਂ ਥੀਂ ਭੀ ਨਹੀਂ ਦਿਸਦਾ। ਗੁਰੂ ਜੀ ਕੀ ਸੱਤਾ ਨਾਲ ਪਈ ਫਿਰਦੀ ਹੈ।

ਸੋਭੀ ਆਈ। ਕਹਿਣ ਲਗੀ ਜੀ ਉਸ ਦਿਨ ਦੀ ਮੈਂ ਅੱਜ ਏਥੇ ਆਈ ਹਾਂ, ਭੁੱਖ ਨਹੀਂ ਲੱਗੀ। ਹੁਣ ਸਾਰੇ ਦੁਖ ਦੂਰ ਹੋਏ ਹਨ। ਹਰਨਾਮ ਸਿੰਘ ਚਰਨੀਂ ਆਇ ਲਗਾ। ਕਹੇ ਜੀ ਮੈਂ ਬੀਮਾਰ ਥਾ ਦਰਸ਼ਨ ਕਰਕੇ ਸੁਖ ਹੋਈ ਹੈ। ਏਕ ਸਿੰਘ ਨੇ ਕਹਿਆ ਜੀ ਪਰਸੋਂ ਲਾਂਗਰੀਆਂ ਨੇ ਅਰਦਾਸਾ ਕੀਤਾ ਕਿ ਗੁਰੂ ਜੀ ਮੁੜ ਆਵਣ। ਗੁਰੂ ਜੀ ਬਚਨ ਕੀਤਾ ਪਰਸੋਂ ਹੀ ਸਾਡਾ ਦਿਲ ਹੋਇਆ ਜੋ ਕਦੋਂ ਮੁੜ ਕੇ ਪਹੁੰਚੀਏ ਰਾਮਦਾਸ ਪੁਰੇ ਸਾਹਿਬ, ਏਥੋਂ ਤੁਰੀਏ। ਲਾਲ ਜੇਹੀ ਧਰਤੀ ਦਿਸੇ ਉਦਾਸ ਜੇਹੀ ਹੋਈ।

---

੧. ਮਹਿ ਜਵੰਦ ਸਿੰਘ ਨੇ ਅਤੇ ਘੋੜੀ ਕਿਸ਼ਨ ਸਿੰਘ ਵਰਨਾਂ ਵਾਲੇ ਨੇ ਭੇਟਾ ਦਿੱਤੀ ਸੀ।

## ਸੁਕਦਾ ਹਰਾ ਹੋਇਆ

ਲੱਛੀ ਮਝਬਣ (ਨੱਥਾ ਸਿੰਘ ਦੀ ਧੀ) ਨੇ ਆਇ ਕਰ ਲੜਕਾ ਅਗੇ ਧਰਿਆ ਜੀ ਜੇੜਾ ਲੜਕਾ ਹੁੰਦਾ ਹੈ ਸੋ ਮਰ ਜਾਂਦਾ ਹੈ। ਏਹ ਭੀ ਸੁੱਕ ਗਿਆ ਹੈ। ਦੇਣਾ ਹੈ ਤਾਂ ਜੀਊਣਾ ਜਾਗਣਾ ਦਿਓ ਨਹੀਂ ਤੇ ਕਾਹਨੂੰ ਦੇਣਾ ਹੈ। ਗੁਰੂ ਜੀ ਬਚਨ ਕੀਤਾ ਚੁੱਕ ਲੈ ਹਰਾ ਹੋਇ ਜਾਏਗਾ। ਚੁੱਕ ਲਿਆ। ਸੁਕਦਾ ਸੀ ਹਰਾ ਹੋਇਆ।[੧]

੧੯੬੦ ਕੇ ਕਤਕ ਮੈ ਤਪ ਕੀ ਬੀਮਾਰੀ ਪਈ। ਭੋਗ ਜੋ ਪੁਵਾਂਵਦਾ ਹੈ ਤਿਸ ਪਰ ਰੱਛਿਆ ਹੁੰਦੀ ਹੈ ਹੋਰ ਦੁਆਈ ਕੋਈ ਨਹੀਂ ਅਸਰ ਕਰਦੀ। ਜਾਂ ਜਿਸਨੂੰ ਗੁਰੂ ਮਹਾਰਾਜ ਜੀ ਬਚਨ ਕਰ ਦਿੰਦੇ ਹਨ ਤਿਸਨੂੰ ਅਰਾਮ ਹੁੰਦਾ ਹੈ। ਜੋ ਗੁਰੂ ਹਰੀ ਸਿੰਘ ਜੀ ਦੀ ਆਗਿਆ ਨਾਲ ਭੋਗ ਪਵਾਂਵਦੇ ਰਹੇ ਓਹਨਾਂ ਨੂੰ ਫੈਦਾ ਹੋਇਆ ਦੂਜਿਆਂ ਨੂੰ ਨਾ ਹੋਇਆ।

## ਮਤ ਮਾਰੀ ਜਾਂਦੀ ਹੈ

ਖੰਨੇ ਕਾ ਦੀਵਾਨ ਸਿੰਘ ਝੀਊਰ ਉਸਨੇ ਕਹਿਆ ਜੀ ਜੰਞ ਗਏ ਸੇ, ਮੇਰੇ ਭਾਈ ਨੇ ਸ਼ਰਾਬ ਪੀ ਲਈ ਹੈ। ਬਚਨ ਹੋਇਆ ਕਿਉਂ ਪੀਤੀ ਹੈ। ਕਹਾ ਜੀ ਚਾਰ ਯਾਰੀ ਨੇ ਬਦੋ ਬਦੀ ਪਿਲਾ ਦਿਤਾ। ਛਾਤੀ ਨੂੰ ਸਾੜਦਾ ਜਾਵੇ ਬਖਸ਼ੋ। ਕਹਾ ਗ੍ਰੰਥ ਸਾਹਿਬ ਦਾ ਭੋਗ ਪੁਆ ਦੇਵੇ। ਫੇਰ ਨਾ ਖਾਵੇ ਮਾਸ ਸ਼ਰਾਬ, ਮਤ ਮਾਰੀ ਜਾਂਦੀ ਹੈ।

ਏਕ ਸਿੰਘ ਨੇ ਕਹਿਆ ਜੀ ਮੈਂ ਸਿੰਘ ਸਭਾ ਮੈ ਜਾਇ ਰਹਿਆ ਸੀ। ਇਕ ਤਾਂ ਪ੍ਰਿਥਮ ਭਗੌਤੀ ਜੋ ਕਹੀ ਹੈ ਅਰਦਾਸੇ ਕੇ ਆਦ ਮੈ ਸੋ ਨਾਉਂ ਨਹੀਂ ਲੈਂਦੇ ਹੈਂ। ਦਸਵੇਂ ਪਾਤਸ਼ਾਹ ਜੀ ਕੇ ਅਸਵਾਰੇ ਕੋ ਨਹੀਂ ਮੰਨਦੇ। ਹੋਰ ਕਹਿਦੇ ਹੈਨ ਦਸਵੇਂ ਪਾਤਸ਼ਾਹ ਜੀ ਨੇ ਦੇਵੀ ਪਰਗਟ ਨਹੀਂ ਕੀਤੀ ਆਵਾ ਗੌਣ ਕਬੀਸ਼ਰਾਂ ਨੇ ਲਿਖੀ ਹੈ। ਮੁਸਲਮਾਨ ਲੰਗਰ ਵਿਚ ਬਾੜਿਆ ਹੋਇਆ ਹੈ। ਚਮਾਰ ਕੋ ਅੰਮ੍ਰਿਤ ਛਕਾਇਕੇ ਨਾਲ ਰਲਾਇ ਲੈਂਦੇ ਹਨ। ਗੁਰੂ ਜੀ ਬਚਨ ਕੀਤਾ ਭਰਿਸ਼ਟੇ ਹੋਏ ਹੈਂ। ਮਤ ਮਾਰੀ ਹੋਈ ਹੈ। ਮਾਸ ਸ਼ਰਾਬ ਖਾਂਦੇ ਹਨ।

## ਬਿਨਾ ਇਸ਼ਨਾਨ

ਗੁਰੂ ਜੀ ਬਚਨ ਕੀਤਾ ਸਤਿਗੁਰੂ ਜੀ ਕਾ ਬਚਨ ਹੈ ਜੇਕਰ ਅੰਨ ਪਾਣੀਂ ਅੰਦਰ ਨਾ ਲੰਘੇ ਤਾਂ ਭੀ ਇਸ਼ਨਾਨ ਕਰ ਲਵੇ। ਇਸ਼ਨਾਨ ਕਰਨੇ ਸੇ ਭਜਨ ਬਾਣੀ ਅੱਛਾ ਹੁੰਦਾ ਹੈ। ਬਿਨਾ ਇਸ਼ਨਾਨ ਭੂਤ ਬ਼ਿਰਤੀ ਰਹਿੰਦੀ ਹੈ।

## ਜਾਨਵਰਾਂ ਨੂੰ ਦਾਣਾ

ਪਹਿਲਾਂ ਜਾਨਵਰਾਂ ਕੋ ਦਾਣਾ ਪਾਉਣਾ ਬਾਜਰਾ ਜਾਂ ਜੁਆਰ। ਗੁਰੂ ਜੀ ਆਪ ਰਾਖੀ ਬੈਠਣਾ ਕਿ ਬਿੱਲੀ ਨਾ ਆ ਪਵੇ। ਬਚਨ ਕਰਨਾ ਐਤਨੇ ਜੀਵ ਛਕਦੇ ਹੈਂ ਜਾਨਵਰਾਂ ਕੋ ਭੀ

---

੧. ਇਹ ਸੰਦਰ ਸਿੰਘ ਦਾ ਲੜਕਾ ਸ਼ਰਧਾ ਸਿੰਘ ਸੀ ਜੋ ਬਾਅਦ ਵਿੱਚ ਗੁਰਦੁਆਰੇ ਸ੍ਰੀ ਭੈਣੀ ਸਾਹਿਬ ਸੇਵਾ ਕਰਦਾ ਰਿਹਾ।

ਚਾਹੀਏ। ਰਾਮਸਰੋਂ ਤੁਰੇ ਔਂਦਿਆਂ ਨੇ ਮੋਰ ਦੇਖੇ। ਬਚਨ ਕੀਤਾ ਅਗੇ ਤਾ ਨਾ ਥੇ ਮੋਰ ਇਸ ਧਰਤੀ ਪਰ ਹੁਣ ਆਏ ਹੈਂ। ਇਹਨਾਂ ਨੂੰ ਭੀ ਮੱਕੀ ਪਾਇਆ ਕਰੋ। ਸਤਿਗੁਰੂ ਜੀ ਕਾ ਬਚਨ ਹੈ ਖਰਚ ਕਰੀ ਜਾਓ, ਲਿਆਓ ਭਾਵੇਂ ਇੱਕ ਨਾ।

## ਮੈਨੂੰ ਬਖਸ਼ੋ ਮੈਂ ਭੁੱਲ ਗਿਆ ਹਾਂ

ਰਾਇ ਸਿੰਘ ਸੂਰਤ ਸਿੰਘ ਦੇ ਕਹੇ ਵਿਚ ਚੱਲਦਾ ਸੀ। ਜਦ ਸੂਰਤ ਸਿੰਘ ਲੰਗਰ ਵਿਚੋਂ ਬੜਨਾ ਹਟਾਇਆ ਸੀ ਤਾਂ ਰਾਇ ਸਿੰਘ ਨੂੰ ਉਸਦੇ ਛਕਣੇ ਸੇ ਲੰਗਰ ਵਿਚ ਬੜਨਾ ਬੰਦ ਕੀਤਾ ਸੀ। ਰਾਮਦਾਸ ਪੁਰੇ ਰੈਂਹਦਾ ਸੀ। ਰੁੱਸ ਚਲਿਆ ਕਿ ਮੈਂ ਸੂਰਤ ਸਿੰਘ ਨਾਲੋਂ ਨਹੀਂ ਟੁੱਟਣਾ, ਏਥੋਂ ਚਲਾ ਜਾਂਦਾ ਹਾਂ। ਗੁਰੂ ਮਹਾਰਾਜ ਜੀ ਬਚਨ ਕੀਤਾ ਜਾਣ ਨੂੰ ਅਸੀਂ ਨਹੀਂ ਕਹਿੰਦੇ ਹੈਂ। ਜਿਥੇ ਤੇਰੀ ਮਰਜੀ ਹੈ ਓਥੇ ਰਹੋ। ਸੱਦਾ ਸਿੰਘ ਛੂਤੀਏ ਕੀ ਮਿਸਲ ਕਾ ਸੀ। ਜਾਂ ਸੱਦਾ ਸਿੰਘ ਪਾਸ ਜਾਇ ਹਾਲ ਦਸਿਆ ਤਾਂ ਉਸਨੇ ਕਹਿਆ ਧੁਆਡੇ ਲੋਕ ਪ੍ਰਲੋਕ ਦੋਵੇਂ ਮਾਰੇ ਗਏ ਹਨ। ਤੁਸਾਂ ਗੁਰਦੁਆਰਿਓਂ ਨਾ ਸੀ ਔਣਾ। ਸੂਰਤ ਸਿੰਘ ਮੁਸਲਮਾਨਾਂ ਦਾ ਖਾਊ ਤਾਂ ਤੁਸੀਂ ਭੀ ਓਧੇ ਨਾਲ ਖਾਇ ਲੈਣਾ ਹੈ ? ਉਸਦੇ ਪਿੱਛੇ ਤੁਸਾਂ ਗੁਰਦੁਆਰਾ ਛੱਡ ਦੇਣਾ ਹੈ? ਏਤਨਾ ਕਹਿਣੇ ਸੇ ਢਿੱਲੇ ਹੋ ਗਏ। ਪੁੱਤਰ ਨੇ ਆਇਕੇ ਅੰਮ੍ਰਿਤ ਛਕ ਲਿਆ ਤਾਂ ਲੰਗਰ ਮੈ ਜਾਣ ਲਗਾ। ਰਾਇ ਸਿੰਘ ਭੀ ਆਇਆ। ਨਾ ਲੰਗਰ ਮੇਂ ਬੜਿਆ ਨਾ ਪ੍ਰਸ਼ਦਾ ਛਕਿਆ। ਦੂਏ ਦਿਨ ਆਸਾ ਕੀ ਬਾਰ ਕਾ ਭੋਗ ਪਿਆ ਤਾਂ ਗੁਰੂ ਮਹਾਰਾਜ ਜੀ ਬਚਨ ਕੀਤਾ ਰਾਇ ਸਿੰਘ ਤੈਂ ਪ੍ਰਸ਼ਾਦਾ ਨਹੀਂ ਛਕਿਆ ਹੈ। ਹੱਥ ਜੋੜਕੇ ਕਹਿਣ ਲਗਾ ਜੀ ਮੈਨੂੰ ਬਖਸ਼ੋ ਮੈਂ ਭੁੱਲ ਗਿਆ ਹਾਂ। ਹੁਣ ਨਹੀਂ ਮੈਂ ਸੂਰਤ ਸਿੰਘ ਦੇ ਹਥੋਂ ਛਕਦਾ ਹਾਂ। ਗੁਰੂ ਜੀ ਬਚਨ ਕੀਤਾ ਅੰਮ੍ਰਿਤ ਛਕਾ ਦੇਵੋ ਤਾਂ ਲੰਗਰ ਮੈ ਬਾੜੋ ਨਾਲੇ ਅਰਦਾਸਾ ਬਾਰਾਂ ਪਾਤਸ਼ਾਹੀਆਂ ਦਾ ਕਰੋ। ਦੇਖੋ ਤੁਸੀਂ ਅਕਾਲ ਬੁੰਗੇ ਕੇ ਅੰਦਰ ਅਖੰਡ ਪਾਠ ਲੱਗੇ ਸੇ ਕਰਨ। ਤੁਸੀਂ ਦਸ ਪਾਤਸ਼ਾਹੀ ਕਹਿਕੇ ਅਰਦਾਸਾ ਸੋਧਿਆ ਬਾਰਾਂ ਪਾਤਸ਼ਾਹੀਆਂ ਕਹਿਕੇ ਨਾ ਸੋਧਿਆ। ਜੋ ਤੁਸੀਂ ਜੋਤ ਜਗਾਈ ਸੀ ਸੋ ਬੁਝ ਗਈ ਸੀ। ਜਾਂ ਪਾਤਸ਼ਾਹੀ ਬਾਰਾਂ ਕਹਿਆ ਤਾਂ ਜੋਤ ਜਗੀ। ਐਤਨਾ ਪ੍ਰਤਾਪ ਦੇਖਕੇ ਵੀ ਤੁਸੀਂ ਨਹੀਂ ਸਮਝਦੇ। ਧੁਆਨੂੰ ਖਬਰੇ ਕੀ ਭੁਲੇਖਾ ਪੈ ਗਿਆ ਹੈ।

ਏਕ ਸਿੰਘ ਨੇ ਮੋਚਨੇ ਨਾਲ ਰੋਮ ਚੁਣ ਲਏ। ਬਚਨ ਹੋਇਆ ਭੋਗ ਗ੍ਰੰਥ ਸਾਹਿਬ ਦਾ ਤਨਖਾਹ ਤੇ ਅੰਮ੍ਰਿਤ ਛਕਾਇ ਦਿਓ। ਫੇਰ ਨਾ ਕਢੀਂ।

## ਸਿੰਘ ਮੁੜ ਆਏ

ਉਪਲੀਂ ਸਿੰਘ ਸਭਾ ਲਗੀ। ਰਾਗਾ ਸਿੰਘ ਨੇ ਕਹਾ ਜੀ ਹੋ ਆਵੀਏ ਸਿੰਘ ਸਭਾ ਵਿਚੋਂ ? ਬਚਨ ਹੋਇਆ ਕਿ ਨਾ ਜਾਓ। ਚਾਰ ਸਿੰਘ ਹੋਰ ਸੇ। ਉਨਾਂ ਕਾ ਫੁਰਨਾ ਹੋਇਆ ਕਿ ਸਾਨੂੰ ਜੇਕਰ ਗੁਰੂ ਜੀ ਆਗਿਆ ਦੇਵਣ ਤਾਂ ਜਾ ਆਵੀਏ। ਜਾਂ ਸਾਮਣੇ ਆਏ ਤਾਂ ਗੁਰੂ ਜੀ ਬਚਨ ਕੀਤਾ ਤੁਸੀਂ ਜਾਇ ਆਵੋ ਪਰ ਉਥੇ ਦਾ ਛਕਣਾ ਨਾ ਕੁਛ। ਜਾਂ ਸਿੰਘ ਗਏ ਤਾਂ

ਨੀਲੀ ਦਰੀ ਬਿਛੀ ਹੋਈ ਸੀ। ਸਿੰਘ ਦਰੀ ਉਤੇ ਆਸਣ ਬਿਛਾਇਕੇ ਬੈਠ ਗਏ। ਸਿੰਘ ਸਭੀਆਂ ਨੇ ਕਹਾ ਦੀਵਾਨ ਮੈ ਆਸਣ ਬਿਛਾਇਕੇ ਨਾ ਬੈਠੋ। ਸਿੰਘ ਮੁੜ ਆਏ। ਫੇਰ ਮਿੰਨਤਾਂ ਕਰਕੇ ਲੈ ਗਏ ਸਿੰਘ ਸਭੀਏ । ਸਿੰਘਾਂ ਨੇ ਕਹਿਆ ਤੁਹਾਡਾ ਗੁਰੂ ਕੇਹੜਾ ਹੈ ? ਕੋਈ ਉੱਤਰ ਨਾ ਦਿੱਤਾ। ਤਾਂ ਸਿੰਘਾਂ ਨੇ ਕਹਾ ਜੇਕਰ ਤੁਸੀਂ ਸਿੰਘ ਸਭਾ ਲਾਈ ਹੈ ਤਾਂ ਪਹਿਲਾਂ ਗਊ ਬਧ ਕੋ ਹਟਾਵੋ ਤਾਂ ਸਿੰਘ ਸਭਾ ਲਾਵੋ। ਜਿਨਾਂ ਚਿਰ ਗਊ ਬਧ ਨਹੀਂ ਹਟਦਾ ਉਨਾਂ ਚਿਰ ਕੋਈ ਸਿੰਘ ਨਹੀਂ ਹੈ। ਸਿੰਘ ਸਭੀਆਂ ਥੀਂ ਕੋਈ ਉੱਤਰ ਨਾ ਆਇਆ। ਸਿੰਘ ਮੁੜ ਆਏ।

## ਠਾਕੁਰ ਸਿੰਘ ਗਿਆਨੀ ਆਇਆ

ਸਿੰਘ ਸਭੀਆਂ ਦੇ ਚੇਲੇ ਆਨ ਰਾਮਦਾਸ ਪੁਰੇ ਸਾਹਿਬ ਪ੍ਰਸ਼ਾਦਿ ਛਕਿਆ। ਮਜਬੀ ਭੀ ਸਾਰੇ ਆਇ ਗਏ। ਲੰਗਰ ਸੇ ਬਾਹਰ ਪੰਗਤ ਲਗਾਈ। ਜੋ ਗਰੀਬ ਮਜ਼ਬੀ ਥੇ ਉਹ ਜੁਦਾ ਬਠਾਏ। ਕੜਾਹ ਪ੍ਰਸ਼ਾਦਿ ਛਕਾਇਆ। ਲਗੇ ਉਸਤਤ ਕਰਨ। ਕਹਿਣ ਇਹ ਲੰਗਰ ਕੁਦਰਤ ਵਾਲੇ ਦਾ ਰਚਿਆ ਹੋਇਆ ਹੈ। ਐਸਾ ਲੰਗਰ ਕਿਤੇ ਨਹੀਂ ਹੈ। ਸੰਤ ਖਾਲਸਾ ਤਾਂ ਏਹ ਹੈਨ। ਸਿੰਘ ਸਭੀਏ ਤਾਂ ਏਨਾਂ ਦੀ ਨਕਲ ਹੈਨ। ਏਨਾਂ ਕੀ ਬਰਾਬਰੀ ਨਹੀਂ ਉਤਰਦੀ ਕਿਉਂਕਿ ਸਿੰਘ ਸਭੀਏ ਮਾਸ ਸ਼ਰਾਬ ਖਾਇ ਲੈਂਦੇ ਹੈ। ਮੁਸਲਮਾਨਾਂ ਕੋ ਤੇ ਰਾਮਦਾਸੀਆਂ ਕੋ ਭੀ ਮਿਲਾਈ ਜਾਂਦੇ ਹੈਨ ਨਾਲ ਪੰਗਤ ਮੈ। ਸਗੋਂ ਸ਼ੰਕਰ ਬਰਨ ਕਰੀ ਜਾਂਦੇ ਹਨ।

ਬਡੇ ਬਡੇ ਸਿੰਘ ਸਭੀਏ ਭੀ ਆਏ। ਗੁਰੂ ਮਹਾਰਾਜ ਜੀ ਕਾ ਦਰਸ਼ਨ ਕਰਕੇ ਬਡੇ ਪ੍ਰਸੰਨ ਹੋਏ ਤੇ ਕਹਿਣ ਅਸਲ ਸੰਤ ਖਾਲਸਾ ਏਹ ਹੈ ਕਿਉਂਕਿ ਨਾਮਧਾਰੀਏ ਅਸਲ ਰੀਤੀ ਰੱਖਦੇ ਹਨ। ਠਾਕਰ ਸਿੰਘ ਗਿਆਨੀ ਭੀ ਏਥੇ ਆਇਆ।

## ਉੱਤਰ ਭੇਜਿਆ

ਅੰਮ੍ਰਿਤਸਰ ਜੀ ਸਿੰਘ ਸਭੀਆਂ ਨੂੰ ਸੁਚੇਤ ਸਿੰਘ ਨੇ ਲਿਖਿਆ ਕਿ ਸਾਨੂੰ ਏਸ ਬਾਤ ਕਾ ਉੱਤਰ ਦਿਓ ਕੀ ਸਬੱਬ ਹੈ ਨੜੀ ਮਾਰ, ਕੁੜੀ ਮਾਰ, ਮੀਣੇ, ਮਸੰਦ, ਮੋਨੇ ਸਭਨਾਂ ਦਾ ਖਾਇ ਲੈਂਦੇ ਹੋ। ਇਹ ਆਣਾਂ ਗੁਰੂ ਦਸਵੇਂ ਪਾਤਸ਼ਾਹ ਜੀ ਦੀਆਂ ਪਾਈਆਂ ਹੋਈਆਂ ਹੈਨ। ਤੁਸੀਂ ਇਨਾ ਨਾਲ ਹੀ ਬਰਤੀ ਜਾਂਦੇ ਹੋ। ਮਾਸ ਸ਼ਰਾਬ ਭੀ ਨਹੀਂ ਛੱਡਿਆ ਹੈ। ਚੋਰੀ ਯਾਰੀ ਭੀ ਨਹੀਂ ਛੱਡੀ। ਸਾਧ ਸੰਗਤ ਮੈ ਆਇਕੇ ਨਾਮ ਲੈਕੇ ਰਸ ਚਖ ਦੇਖੋ ਧੁਆਡੇ ਸਾਰੇ ਭਰਮ ਦੂਰ ਹੋਣ। ਗੁਰੂ ਗੋਬਿੰਦ ਸਿੰਘ ਜੀ ਕੀ ਮੂਰਤੀ ਗੁਰੂ ਰਾਮ ਸਿੰਘ ਜੀ ਬਾਰਵਾਂ ਜਾਮਾਂ ਧਾਰ ਬੈਠੇ ਹੈਂ। ਗੁਰੂ ਜੀ ਆਪ ਪੰਥ ਰਚਿਆ ਹੈ। ਜਿਸਨੂੰ ਗੁਰੂ ਜਣੈਂਦਾ ਹੈ ਤਿਸਨੂੰ ਸੋਝੀ ਔਂਦੀ ਹੈ ਹੋਰ ਐਵੇਂ ਹੀ ਰਹਿੰਦੇ ਹੈਂ। ਜੇਕਰ ਧੁਆਨੂੰ ਸੰਸਾ ਹੈ ਤਾਂ ਰਾਮਦਾਸ ਪੁਰੇ ਆਇ ਕਰ ਦੂਰ ਕਰ ਲਵੋ ਗੁਰੂ ਹਰੀ ਸਿੰਘ ਜੀ ਸੇ।

ਸਿੰਘ ਸਭੀਆਂ ਨੇ ਉੱਤਰ ਲਿਖਿਆ ਕਿ ਸੁਚੇਤ ਸਿੰਘ ਜੀ ਆਪਦੀ ਪਤ੍ਰਕਾ ਪਹੁੰਚੀ । ਆਪ ਕੇ ਹਿਰਦੇ ਕਾ ਭਾਵ ਮਲੂਮ ਹੋਇਆ। ਆਪਕੇ ਪ੍ਰਸ਼ਨ ਕਾ ਉੱਤਰ ਸਭ ਕਮੇਟੀ ਮੇ

ਵਿਚਾਰ ਕਰ ਭੇਜਾਂਗੇ। ਚੀਫ ਖਾਲਸਾ ਦੀਵਾਨ ਅੰਮ੍ਰਿਤਸਰ ਸੇ ਲਿਖੀ। ਸੰਮਤ ੧੯੬੦ ਮੈਂ ਉੱਤਰ ਭੇਜਿਆ ਸੀ।

**ਉਹ ਕਰਮਹੀਣ ਹਨ**

ਮਾਈ ਫਤੇ ਕੌਰ ਜੀ ਬਚਨ ਕੀਤਾ ਗੁਰੂ ਮਹਾਰਾਜ ਜੀ ਕੇ ਹਜ਼ੂਰ ਪੂਜਾਂ ਕੀ ਤੀਮੀਂ ਪੂਜਣੀਂ ਬਣੀ ਹੋਈ ਸੀ। ਕਹਿਣ ਲਗੀ ਨਾਉਣੇ ਕਾ ਕਿਆ ਫਾਇਦਾ ਹੈ। ਮਛੀਆਂ ਡੱਡੀਆਂ ਹਮੇਸ਼ਾਂ ਪਾਣੀ ਵਿਚ ਰਹਿੰਦੀਆਂ ਹੈਂ। ਪਾਣੀ ਕੋ ਤੋ ਹਮ ਛੂਹਤੇ ਹੀ ਨਹੀਂ। ਪੀਣ ਕੋ ਗਰਮ ਜਲ ਹੋਇਆ ਪੀ ਲੇਤੇ ਹੈਂ। ਕੱਚੇ ਅੰਨ ਜਲ ਕੋ ਹਮ ਹਾਥ ਨਹੀਂ ਲਾਤੇ ਹੈਂ। ਮੂੰਹ ਮੈ ਕਪੜਾ ਤਾਂ ਬੰਨਦੇ ਹੈਂ ਕਿ ਜੀਵ ਮਰ ਜਾਂਦੇ ਹੈਂ। ਕੱਚੇ ਪਾਣੀ ਮੈ ਭੀ ਜੀਵ ਹੁੰਦੇ ਹੈਂ ਇਸ ਵਾਸਤੇ ਕੱਚਾ ਪਾਣੀ ਨਹੀਂ ਪੀਂਦੇ। ਮਦਾਨ ਜਾਕੇ ਭੀ ਹੱਥ ਨਹੀਂ ਧੋਂਦੇ, ਮਿੱਟੀ ਨਾਲ ਹੀ ਸਾਫ ਕਰ ਛੱਡਦੇ ਹਾਂ। ਗੁਰੂ ਜੀ ਬਚਨ ਕੀਤਾ ਓਹ ਤਾਂ ਕਰਮਹੀਣ ਹਨ।

**ਗੁਰੂ ਜੀ ਨੇ ਬਚਾਇਆ ਹੈ**

ਬ੍ਰਹਮੇਂ ਦੇਸ ਸੇ ਏਕ ਸਿੰਘ ਆਇਆ। ਗੁਰੂ ਜੀ ਬਚਨ ਕੀਤਾ ਧੁਆਡਾ ਕੀ ਹਾਲ ਬੀਤਿਆ ਹੈ। ਸੁਖ ਰਹੀ ਹੈ ਧੁਆਡੇ ? ਸਿੰਘ ਕਹਿਣ ਲਗਾ ਜੀ ਆਪ ਸਭ ਕੁਛ ਜਾਣ ਰਹੇ ਹੋ। ਬ੍ਰਹਮੇਂ ਦੇ ਦੇਸ ਸਾਡੀ ਹੱਟੀ ਪਾਈ ਸੀ। ਲੱਕੜੀ ਕਾ ਬਜਾਰ ਸੀ। ਜਿਓਂ ਲਗੀ ਹੈ ਅਗਨੀ ਬਜਾਰ ਨੂੰ ਬਜਾਰ ਸੜੇ ਤੇ ਅਸੀਂ ਗੁਰੂ ਮਹਾਰਾਜ ਜੀ ਅਗੇ ਬੇਨਤੀਆਂ ਕਰਦੇ ਰਹੇ ਹੇ ਸਤਿਗੁਰੂ ਰਾਮ ਸਿੰਘ ਜੀ ਰੱਛਿਆ ਕਰੋ। ਇਸ ਵਕਤ ਹੋਰ ਕੋਈ ਨਹੀਂ ਹੈ ਰੱਖਣ ਵਾਲਾ। ਸਾਡੀ ਦੁਕਾਨ ਸੇ ਦੂਰ ਹੀ ਅਗਨੀ ਬੁਝ ਗਈ। ਹਜਾਰਾਂ ਰੁਪਈਆਂ ਦਾ ਮਾਲ ਸੀ ਸੋਈ ਗੁਰੂ ਜੀ ਨੇ ਬਚਾਇਆ। ਰਾਮਦਾਸ ਪੁਰੇ ਸਾਹਿਬ ਆਇ ਦਰਸ਼ਨ ਕੀਤਾ ਹੈ। ਧੰਨ ਗੁਰੂ ਜੀ ਹੈਂ।

**ਭਗਤ ਸਿੰਘ ਦੀ ਵਾਰਤਾ**

ਏਕ ਵੇਰੀਂ ਮਹੀਨੇ ਕੀ ਛੁੱਟੀ ਸ੍ਰੀ ਗੁਰੂ ਜੀ ਸੇਖਵੀਂ (ਜ਼ਿਲਾ ਸਿਆਲਕੋਟ) ਗਏ ਸੇ। ਦੇਵਾ ਸਿੰਘ (ਲਾਹੌਰ) ਕੋਲ ਲਾਂਗਰੀ ਗਏ ਤਾਂ ਉਨ੍ਹਾਂ ਕੁਝ ਆਦਰ ਨਾ ਕੀਤਾ ਦੇਖਕੇ ਲਾਂਗਰੀ ਮੁੜ ਆਏ। ਗੁਰੂ ਜੀ ਦੁਰੈਚੀਂ ਜਾਇ ਰਹੇ। ਦੇਵਾ ਸਿੰਘ ਕਾ ਬੇਲਣਾ ਬਿਗੜ ਗਿਆ। ਸੌ ਰੁਪਈਆਂ ਰੋਜ਼ ਦੀ ਆਮਦਨ ਸੀ ਸੋ ਬੰਦ ਹੋ ਗਈ। ਪਿਓ ਪੁੱਤਰ ਦੋਨੋਂ ਦੁਰੈਚੀਂ ਆਏ। ਦੇਵਾ ਸਿੰਘ ਨੇ ਕਹਾ ਜੀ ਚਲੋ ਲਾਹੌਰ ਮੈ। ਗੁਰੂ ਜੀ ਨਾਮਨਜ਼ੂਰ ਕਰਨ। ਸੰਗਤ ਕੇ ਕਹੇ ਤੇ ਗਏ, ਤਿੰਨ ਦਿਨ ਰਹੇ। ਏਕ ਸਿੰਘ ਨੇ ਪੁੱਛਿਆ ਸਤਿਗੁਰੂ ਜੀ ਕਾ ਦੀਦਾਰ ਕਦ ਹੋਊ ? ਛਾਤੀ ਪਰ ਹੱਥ ਧਰਕੇ ਗੁਰੂ ਹਰੀ ਸਿੰਘ ਜੀ ਬਚਨ ਕੀਤਾ ਇਸ ਦੇਹ ਵਿਚ ਹੈਨ ਸਤਿਗੁਰੂ ਜੀ । ਤਿੰਨ ਫੇਰੀਂ ਬਚਨ ਕੀਤਾ ਇਸ ਦੇਹ ਵਿਚ ਹੈਨ ਸਤਿਗੁਰੂ ਜੀ।

ਜਾਂ ਲਾਹੌਰ ਮੈਂ ਬਾਬਾ ਦੇਵਾ ਸਿੰਘ ਚੜ ਗਿਆ ਤਾਂ ਸਮਾਂ ਪਾਇਕੇ ਗੁਰੂ ਮਹਾਰਾਜ ਜੀ

ਜਾਇ ਰਹੇ। ਬਚਨ ਹੋਇਆ ਦੋਨੋਂ ਭਾਈ ਮਿਲ ਕਰ ਰਹੋ। ਸੰਤ ਸਿੰਘ ਕੋ ਪਗ ਬੰਧਾਈ ਤੇ ਕਹਾ ਭਜਨ ਦੇ ਦਿਆ ਕਰ। ਭਗਤ ਸਿੰਘ ਨੂੰ ਹੁਕਮ ਦੀਆ ਕਿ ਤੂੰ ਭੀ ਭਜਨ ਦੇ ਦੀਆ ਕਰ। ਦੋਨੋਂ ਭਾਈਆਂ ਕੀ ਆਪਸ ਮੈ ਨਾ ਬਣੀ ਤਾਂ ਫੇਰ ਰਾਮਦਾਸ ਪੁਰੇ ਸਾਹਿਬ ਆਏ। ਗੁਰੂ ਮਹਾਰਾਜ ਜੀ ਬਚਨ ਕੀਤਾ ਦੋਨੋਂ ਭਾਈ ਮਿਲ ਕਰ ਰਹੋਗੇ ਤਾਂ ਸਭ ਕੁਛ ਬਣਿਆ ਰਹੇਗਾ। ਭਗਤ ਸਿੰਘ ਦੇ ਮੂੰਹੋਂ ਨਿਕਲੀ ਕਿ ਤੁਸੀਂ ਨਾਮ ਕੇ ਗੁਰੂ ਹੋ ਅਦਾਲਤ ਕੇ ਨਹੀਂ। ਗੁਰੂ ਜੀ ਨੇ ਫੇਰ ਕੁਝ ਭੀ ਨਾ ਕਹਿਆ। ਦੋਨੋਂ ਭਾਈ ਲਾਹੌਰ ਮੁੜ ਆਏ। ਜਾਂ ਲੈਣੇ ਵਾਲਿਆਂ ਨੇ ਜ਼ੋਰ ਪਾਇਆ ਤਾਂ ਸੰਤ ਸਿੰਘ ਰਾਮਦਾਸ ਪੁਰੇ ਸਾਹਿਬ ਆਕਰ ਝਾਂਸੀ ਚਲਿਆ ਗਿਆ।

## ਗੁਰੂ ਜੀ ਪ੍ਰਤਾਪ ਦਿਖਾਇਆ

ਲਾਹੌਰ ਮੈ ਇਕ ਹੋਰ ਕਾਰੀਗਰ ਸੀ। ਉਸਨੇ ਨੋਟ ਬਣਾਏ। ਜੇੜਾ ਭਗਤ ਸਿੰਘ ਕਾ ਨੌਕਰ ਸੀ ਉਸਨੂੰ ਨੋਟ ਦਿਤਾ ਕਿ ਤੂੰ ਵੇਚ ਲੈ ਆਉ। ਉਸਨੇ ਆਪਣੇ ਸਾਲੇ ਕੋ ਦੀਆ ਕਿ ਤੂੰ ਵੇਚ ਆਉ। ਮਗਰ ਆਪ ਗਿਆ। ਜਾਂ ਜਾਇਕੇ ਨੋਟ ਫੜਾਇਆ ਲੈਣ ਵਾਲੇ ਕੇ ਹੱਥ ਕੋ ਰੰਗ ਲਗਾ। ਉਸਨੂੰ ਭਰਮ ਪੈ ਗਿਆ। ਮੁੰਡੇ ਨੂੰ ਤਾੜਿਆ ਤਾਂ ਮਗਰੋਂ ਭਣਵਈਆ ਜਾ ਕੇ ਕਹਿਣ ਲਗਾ ਏਹ ਇਆਣਾ ਹੈ ਇਸਨੂੰ ਕੀ ਕਹਿੰਦਾ ਹੈਂ? ਉਸ ਨੇ ਦੋਨੋਂ ਬਠਾਲ ਲਏ। ਜਾਂ ਤਾੜੇ ਤਾਂ ਉਸ ਨੇ ਕਾਰੀਗਰ ਨਾਮ ਲੈ ਲਿਆ ਕਿ ਫਲਾਨੇ ਨੇ ਸਾਨੂੰ ਦਿਤਾ ਹੈ ਕਿ ਵੇਚ ਆਓ। ਉਸਕੋ ਮੰਗਵਾਇ ਕਰ ਤਿੰਨੇ ਹੀ ਤਕੜੇ ਕਰ ਲੀਏ। ਬਣਾਉਣ ਵਾਲੇ ਕੀ ਜੋ ਮਾਸੀ ਸੀ ਸੋ ਭਗਤ ਸਿੰਘ ਕੋਲ ਗਈ ਕਿ ਸਾਨੂੰ ਰੁਪਈਆ ਲਾਇਕੇ ਛੁਡਾਇ ਲਵੋ। ਭਗਤ ਸਿੰਘ ਨੇ ਕਹਿਆ ਕੋਈ ਮਦਦ ਮੈਂ ਨਹੀਂ ਦੇ ਸਕਦਾ। ਬੁੱਢੀ ਨੇ ਕਹਿਆ ਫੇਰ ਤੈਨੂੰ ਭੀ ਨਾਲ ਹੀ ਰਖਾਵਾਂਗੀ। ਫਰੰਗੀ ਨੂੰ ਕਹਿਣ ਲਗੀ ਭਗਤ ਸਿੰਘ ਭੀ ਨਾਲ ਹੈ। ਉਸੀ ਨੇ ਬਣਵਾਏ ਹਨ ਨੋਟ। ਜੇੜੇ ਫੜੇ ਹੋਏ ਸੇ ਓਹ ਭੀ ਕਹਿਣ ਸਾਡੇ ਨਾਲ ਹੈ। ਏਸੇ ਨੇ ਬਣਵਾਏ ਹੈਂ। ਆਖਰ ਭਗਤ ਸਿੰਘ ਨੂੰ ਸੱਤ ਸਾਲ ਦੀ ਕੈਦ ਕੀਤੀ।

ਸੁਣਕੇ ਗੁਰੂ ਹਰੀ ਸਿੰਘ ਜੀ ਬਚਨ ਕੀਤਾ ਏਹ ਬਾਰਤਾ ਹੱਛੀ ਨਹੀਂ ਹੋਈ। ਸੱਤ ਬਰਸ ਕਦ ਪੂਰੇ ਹੋਏ। ਨਿਹੱਕਾ ਹੀ ਵਿਚ ਫਸ ਗਿਆ ਹੈ। ਜੁੰਮੇਂ ਤਾਂ ਉਸਦੇ ਕੁਛ ਨਹੀਂ ਹੈ। ਭਾਵੀ ਪਰਮੇਸ਼ਰ ਕੀ। ਮਤਾਬ ਸਿੰਘ ਪਕੌੜੀਏ ਆਇਕੇ ਗੁਰੂ ਜੀ ਪਾਸ ਅਰਜ਼ ਕੀਤੀ ਜੀ ਇਸ ਵਕਤ ਉਸਕਾ ਕੋਈ ਨਹੀਂ ਹੈ। ਆਪ ਜੀ ਬਿਨਾ ਕੌਣ ਸਹਾਇਤਾ ਕਰੇ। ਨਾਮਦੇਵ ਮਾਂਗੂੰ ਅੰਦਰੋਂ ਸਹਾਇਤਾ ਕਰੋ ਜੋ ਕੈਦ ਤੋਂ ਛੁੱਟ ਜਾਏ ਜੈਸੇ ਗਜ ਗਰਾਹ ਤੇ ਛੁਡਾਇਆ ਸੀ, ਨਹੀਂ ਤਾਂ ਸੱਤਾਂ ਬਰਸਾਂ ਵਿਚ ਮਰ ਜਾਇਗਾ। ਗੁਰੂ ਜੀ ਬਚਨ ਕੀਤਾ ਦਰੋਗੇ ਕੋ ਕਹੋ ਜੋ ਮੁਸ਼ੱਕਤ ਕੀ ਨਰਮਾਈ ਹੋਵੇ ਨਾਲੇ ਅਪੀਲ ਕਰੋ ਛੁੱਟ ਜਾਇਗਾ। ਦਾਨ ਸਿੰਘ ਭੇਜਿਆ। ਦਾਨ ਸਿੰਘ ਜਾਣ ਵਕਤ ਅਰਦਾਸਾ ਕੀਤਾ ਕਿ ਮੇਰਾ ਸਰੀਰ ਬੇਸ਼ਕ ਚੜ੍ਹ ਜਾਵੇ ਪਰ ਭਗਤ ਸਿੰਘ ਛੁੱਟ ਜਾਵੇ। ਜਾਂ ਦਾਨ ਸਿੰਘ ਮੁੜ ਕੇ ਆਇਆ ਤਾਂ ਬੀਮਾਰ ਹੋਕੇ ਚੜਾਈ ਕਰ ਗਿਆ। ਉਸੀ ਦਿਨ ਤਾਰ ਆਈ ਕਿ ਭਗਤ ਸਿੰਘ ਛੁੱਟ ਗਿਆ ਹੈ।

ਦਰੋਗੇ ਕੋ ਭੀ ਨਰਮ ਕੀਤਾ ਅਪੀਲ ਭੀ ਕੀਤੀ। ਤਾਂ ਤਾਰੀਖ ਵਾਲੇ ਰੋਜ ਅਖੰਡ ਪਾਠ ਤੋਰਿਆ। ਚੌਪਈ ਕੀ ਭੀ ਬਰਨੀ ਕੀਤੀ। ਪਾਂਚ ਸੌ ਕਾ ਵਕੀਲ ਕੀਤਾ। ਫਰੰਗੀ ਨੂੰ ਵਕੀਲ ਨੇ ਕਹਾ ਬਣਾਉਣ ਮੇਂ ਨਹੀਂ ਹੈ ਬੇਚਣੇ ਮੇਂ ਨਹੀਂ ਹੈ। ਭਗਤ ਸਿੰਘ ਕੇ ਘਰੋਂ ਨਹੀਂ ਨਿਕਲੇ। ਕੋਈ ਸਹੀ ਸਬੂਤ ਨਹੀਂ, ਏਸਨੂੰ ਕਿਓਂ ਕੈਦ ਕੀਤਾ ਹੈ ਬੁੱਢੀ ਕੇ ਕਹੇ ਤੇ। ਉਸੀ ਵਕਤ ਰਿਹਾਈ ਹੋਈ । ਗੁਰੂ ਜੀ ਕੀ ਮੇਹਰ ਨਾਲ ਬੰਦ ਖਲਾਸ ਹੋਈ। ਫੇਰ ਰਾਮਦਸ ਪੁਰੇ ਸਾਹਿਬ ਆਇਆ ਭਗਤ ਸਿੰਘ। ਗੁਰੂ ਜੀ ਕਾ ਦਰਸ਼ਨ ਕੀਤਾ। ਜਿਸ ਸਿੰਘ ਨੇ ਉਸਦੇ ਕਹਿਆਂ ਸੁਣਿਆ ਸੀ ਓਸ ਨੇ ਕਹਿਆ ਤੂੰ ਤਾਂ ਆਖਦਾ ਸਾਏਂ ਕਿ ਨਾਮ ਦਾ ਗੁਰੂ ਹੈਂ ਅਦਾਲਤ ਕਾ ਗੁਰੂ ਨਹੀਂ ਹੈ। ਤੈਨੂੰ ਗੁਰੂ ਜੀ ਆਪਣਾ ਪ੍ਰਤਾਪ ਦਿਖਾਇਆ ਹੈ। ਚੁੱਪ ਕਰ ਰਹਿਆ ਕੋਈ ਉੱਤਰ ਨਹੀਂ ਦਿਤਾ।

ਦਾਨ ਸਿੰਘ ਦੇ ਚੜੇ ਤੇ ਗੁਰੂ ਜੀ ਲੁਦਿਹਾਣੇ ਜਾਇਕੇ ਮੁਖਤਿਆਰਨਾਮਾ ਦੇ ਆਏ ਨਰੈਣ ਸਿੰਘ ਨੂੰ ਅਤੇ ਸੇਵਾ ਸਿੰਘ ਨੂੰ।

## ਲੋਕ ਹੱਕੇ ਬੱਕੇ ਰਹੇ

ਇਕ ਦੌਰੇ ਦੀਵਾਨ ਲਗਾ ਹੋਇਆ ਸੀ। ਏਕ ਸਿੰਘ ਦੀਵਾਨ ਲਗਿਆਂ ਹੋਇਆਂ ਬੀਂ ਬਨੇਰੇ ਉਤੇ ਆਇ ਬੈਠਾ। ਕੋਈ ਅਦਬ ਨਾ ਕੀਤਾ। ਸਿੰਘਾਂ ਨੇ ਕਹਿਆ ਹਟ ਜਾਓ ਬਨੇਰੇ ਉਤੋਂ। ਉਸਨੇ ਕਹਿਆ ਜੀ ਜਨੌਰ ਭੀ ਤਾਂ ਬੈਠੇ ਹੋਏ ਹੈਂ। ਗੁਰੂ ਜੀ ਬਚਨ ਕੀਤਾ ਤੈਂ ਜਨੌਰਾਂ ਨਾਲ ਮਿਲਨਾ ਹੈ ? ਏਹ ਬੋਲਾ ਕਰਨ ਦੀ ਡੇਰ ਸੀ ਕਿ ਝਟ ਪਟ ਲੋਟ ਪੋਟ ਹੋਕਰ ਧਰਤੀ ਪਰ ਡਿੱਗ ਪਿਆ। ਪ੍ਰਾਣ ਸਰੀਰ ਸੇ ਜੁਦਾ ਹੋਏ। ਸਿੰਘ ਅਸਚਰਜ ਰਹੇ ਜੋ ਏਹ ਦੇਖੋ ਇਕ ਅੱਖ ਦੀ ਝਮਕ ਵਿਚ ਹੀ ਮਰ ਗਿਆ ਹੈ। ਹੋਰ ਲੋਕ ਹੱਕੇ ਬੱਕੇ ਰਹੇ।

## ਤੇਰੀ ਬੜੀ ਕਮਾਈ ਕੀਤੀ ਹੋਈ ਹੈ

ਗੁਰੂ ਮਹਾਰਾਜ ਜੀ ਬਚਨ ਕੀਤਾ ਮੈਂ ਨਿੱਕਾ ਜੇਹਾ ਸੀ, ਸਤਿਗੁਰੂ ਜੀ ਚਰੀ ਦੀ ਭਰੀ ਮੈਨੂੰ ਚੁਕਾਉਣ, ਮੈਥੋਂ ਚੁੱਕ ਨਾ ਹੋਵੇ। ਸਤਿਗੁਰੂ ਜੀ ਮੈਨੂੰ ਮਾਰਨ। ਜਦ ਸਤਿਗੁਰੂ ਜੀ ਮਸਤਾਨੇ ਹੁੰਦੇ ਸੇ ਤਾਂ ਨੇੜੇ ਨਾ ਸੀ ਕੋਈ ਜਾਂਦਾ ਪਰ ਮੇਰੇ ਨਾਲ ਬਚਨ ਬਿਲਾਸ ਕਈ ਕਰਨੇ ਪ੍ਰਸੰਨ ਹੋ ਹੋ ਕੇ। ਮੈਂ ਪੁਛਿਆ ਜੀ ਤੁਸੀਂ ਮੇਰੇ ਨਾਲ ਦਾਨੇਂ ਸੁਭਾਉ ਵੇਲੇ ਨਹੀਂ ਬੋਲਦੇ ਜੇਹਾ ਮੇਰੇ ਨਾਲ ਮਸਤਾਨੇ ਹੋਣ ਵੇਲੇ ਬੋਲੇ ਕਰਦੇ ਹੋ। ਸਤਿਗੁਰੂ ਜੀ ਬਚਨ ਕੀਤਾ ਤੇਰੇ ਨਾਲ ਮੈਂ ਸਦਾ ਹੀ ਇਕ ਰੰਗ ਹਾਂ। ਤੇਰੇ ਨਾਲ ਮੇਰਾ ਦੂਜਾ ਸੁਭਾਉ ਕਦੇ ਨਹੀਂ ਹੋਇਆ। ਤੇਰੀ ਬੜੀ ਕਮਾਈ ਕੀਤੀ ਹੋਈ ਹੈ।

## ਸਿੰਘ ਸਾਜਿਆ

ਏਕ ਸਰੀਰ ਡੇਰੇ ਅਸਮਾਈਲ ਖਾਂ ਕਾ ਸੀ। ਲੁਦਿਹਾਣੇ ਕਿਸੇ ਠੱਗ ਨੇ ਉਸਨੂੰ ਸਿਰਕੇ ਦੇ ਭੁਲੇਖੇ ਸ਼ਰਾਬ ਪਲਾਇ ਦਿਤੀ। ਜਾਂ ਬੇਸੁਧ ਹੋਇਆ ਤਾਂ ਕੇਸ ਦਾੜ੍ਹੀ ਭਰਵਟੇ ਮੁੰਨ ਕੇ ਰੁਪਯੇ ਖੋਲ ਲੀਤੇ ਸਣੇ ਕਪੜੇ। ਜਾਂ ਸੁੱਧ ਆਈ ਤਾਂ ਰਾਮਦਾਸ ਪੁਰੇ ਸਾਹਿਬ ਆਇਆ ਗੁਰੂ ਜੀ

ਪਾਸ। ਸਾਰਾ ਹਾਲ ਸੁਣਕੇ ਗੁਰੂ ਜੀ ਬਚਨ ਕੀਤਾ ਬੁਰਾ ਹਾਲ ਹੋਊ ਠੱਗੀ ਕਰਨ ਵਾਲਿਆਂ ਦਾ। ਭਜਨ ਦਿੱਤਾ ਤੇ ਉਸ ਕਛਹਿਰੇ ਪਾਇ ਲਏ। ਬਸਤਰ ਦੀਏ। ਸਿੰਘ ਸਾਜਿਆ।[1]

## ਮਿਰਤਕ ਕਉ ਜੀਵਾਲਨਹਾਰ

ਏਕ ਸਮੇਂ ਗੁਰਦੇਈ ਮਰਨ ਵਾਲੀ ਹੋਈ। ਗੁਰੂ ਮਹਾਰਾਜ ਜੀ ਬਚਨ ਕੀਤਾ ਗੁਲਾਬ ਸਿੰਘ ਇਸਨੂੰ ਦੁਆਈ ਦੇ। ਕਹਿਣ ਲਗਾ ਜੀ ਮੈਂ ਇਸਨੂੰ ਕੇਹੜੀ ਦੁਆਈ ਦੇਵਾਂ ਬੇਹੋਸ਼ ਮਰਨ ਵਾਲੀ ਹੋਈ ਪਈ ਹੈ। ਬਚਨ ਹੋਇਆ ਕੁਝ ਤਾਂ ਦੇ। ਇਕ ਦੁਆਈ ਮੂੰਹ ਮੇਂ ਪਾਈ। ਗੁਰੂ ਜੀ ਕੇ ਬਚਨ ਨਾਲ ਨਾੜਾਂ ਸਾਬਤ ਹੋਈਆਂ। ਗਰਮ ਹੋਇ ਆਈ। ਦਸਤਾਂ ਕੀ ਬੀਮਾਰੀ ਸੀ ਤੁਰਤ ਰਾਜੀ ਹੋਈ। ਕਹੇ ਕਿ ਮੈਨੂੰ ਗੁਰੂ ਮਹਾਰਾਜ ਜੀ ਮੋੜ ਕੇ ਲਿਆਏ ਹੈਂ। ਮਿਰਤਕ ਕਉ ਜੀਵਾਲਨਹਾਰ। ਭੂਖੇ ਕਉ ਦੇਵਤ ਅਧਾਰ।

ਗੁਰੂ ਜੀ ਬਚਨ ਕੀਤਾ ਏਕ ਸਮੇਂ ਮੈਂ ਪਾਠ ਕਰਦਾ ਸੀ ਗ੍ਰੰਥ ਸਾਹਿਬ ਜੀ ਕਾ। ਮੇਰਾ ਮੂੰਹ ਲਹੂ ਨਾਲ ਭਰ ਆਇਆ। ਮੈਂ ਬਾਬੇ ਗੋਪਾਲ ਸਿੰਘ ਥੀਂ ਪੁੱਛਿਆ ਤਾਂ ਉਸਨੇ ਕਹਿਆ ਜੀ ਕਿਸੇ ਨੇ ਮੁੱਠ ਚਲਾਈ ਹੈ ਧੁਆਡੇ ਉਤੇ।

ਬਾਬਾ ਗੁਪਾਲ ਸਿੰਘ ਮੌੜਾਂ ਵਾਲਾ ਚੰਗਾ ਪੜਿਆ ਹੋਇਆ ਸੀ। ਗੁਰੂ ਜੀ ਤੁਕ ਅੱਖਰ ਲਗ ਮਾਤ੍ਰ ਪੁਛ ਲੈਂਦੇ ਸੇ। ਵਸ਼ਿਸ਼ਟ ਕਾ ਅਵਤਾਰ ਕਹਿੰਦੇ ਸੇ। ਰੁਪਈਏ ਜਿਤਨਾ ਅਕਾਰ ਪ੍ਰਾਣ ਕਾ ਅਗੇ ਨਜ਼ਰ ਔਂਦਾ ਸੀ। ਬਚਨ ਹੋਇਆ ਜਿਥੇ ਕੋਈ ਪ੍ਰਸੰਗ ਛੇੜੀਏ ਉਥੋਂ ਹੀ ਉੱਤਰ ਦੇਂਦਾ ਸੀ। ਮਿੱਠਾ ਬਹੁਤ ਛਕਣਾ। ਹੁਕਮ ਸੀ ਜਿਤਨਾ ਛਕੇ ਸੋ ਛਕੇ। ਕੜਾਹ ਪ੍ਰਸ਼ਾਦ ਕੀ ਥਾਲੀ ਭਰਕੇ ਛਕ ਜਾਂਦਾ ਸੀ। ਜਾਂ ਭਾਵੀ ਆਈ ਤਾਂ ਬੀਬੀ ਭਾਗੋ ਨੂੰ ਕਹਿਣ ਲਗਾ ਬੜੀਆਂ ਬਣਾ ਆਕੇ ਛਕਦਾ ਹਾਂ। ਜਾਕੇ ਖੂਹ ਮੈ ਛਾਲ ਮਾਰੀ। ਸਰੀਰ ਛੱਡ ਦਿਤਾ।

ਗੁਰੂ ਜੀ ਬਚਨ ਕੀਤਾ ਏਕ ਸਮੇਂ ਸਿੰਘਾਂ ਨੇ ਰਲਕੇ ਸਤਿਗੁਰਾਂ ਪਾਸ ਅਰਜ਼ ਕਰੀ ਜੀ ਤੁਸੀਂ ਆਪਣੇ ਭਾਈ ਨੂੰ ਨਾਲ ਰਲਾ ਲਵੋ, ਵੱਖ ਖੇਤੀ ਕਰਕੇ ਛਕਦਾ ਹੈ। ਸਤਿਗੁਰੂ ਜੀ ਕੋਈ ਉੱਤਰ ਨਹੀਂ ਦਿਤਾ। ਅਸੀਂ ਛੋਟੀ ਅਵਸਥਾ ਤੋਂ ਲੈ ਕੇ ਬਚਨ ਮੰਨਦੇ ਰਹੇ ਹਾਂ।

ਸਤਿਗੁਰੂ ਜੀ ਕੇ ਗਏ ਤੋਂ ਬਾਦ ਜ਼ਿਮੀਦਾਰ ਕਹਿਣ ਕਿ ਅਸੀਂ ਜਗਾ ਸਭ ਛਡਾਇ ਲਵਾਂਗੇ। ਰਾਮਸਰ ਇਨ੍ਹਾਂ ਨੇ ਬਦੋ ਬਦੀ ਰੋਕ ਲਿਆ ਹੈ।

ਤ੍ਰਵੰਜੇ ਥੀਂ ਲੈ ਕੇ ਸੱਠੇ ਤਕ ਬੀਮਾਰੀ ਕਾ ਜੋਰ ਸੀ।[2] ਗੁਰੂ ਮਹਾਰਾਜ ਜੀ ਬਚਨ ਕੀਤਾ ਜੋ ਅਖੰਡ ਪਾਠ ਕਰਾਵੇਗਾ ਉਸਕੀ ਜ਼ਰੂਰ ਰੱਛਿਆ ਹੋਵੇਗੀ। ਹੋਰ ਬਚਣ ਕੀ ਕੋਈ ਉਮੈਦ ਨਹੀਂ। ਨਾਮ ਬਿਨਾ ਹੋਰ ਕੋਈ ਸਹਾਈ ਨਹੀਂ ਹੋ ਸਕਦਾ।

ਛਪੰਜੇ ਮੈ ਤਾਂ ਪਿੰਡ ਪਿੰਡ ਦਰਵੱਜਿਆਂ ਮੈ ਪਾਠ ਹੁੰਦੇ ਰਹੇ ਹਨ ਗ੍ਰੰਥ ਸਾਹਿਬ ਜੀ ਕੇ ਮਾਨੋਂ ਧਰਮ ਲੜੀ ਵਾਲੀ ਕਾਰ ਬਰਤੀ ਹੈ। ਸੱਠੇ ਮੈ ਫੇਰ ਜੋਰ ਪਿਆ ਬੀਮਾਰੀ ਕਾ।

---

੧. ਪੈੜਾ ਰਾਮ ਨਾਮ ਦਾ ਡਿਪਟੀ ਦਾ ਕਲਰਕ ਸੀ।

੨. ੧੯੫੩ ਤੋਂ ੧੯੬੦ ਬਿਕਰਮੀ (੧੮੯੬ ਤੋਂ ੧੯੦੩ ਈ.) ਤੱਕ।

### ਸੁਆਰਦਾ ਨਹੀਂ

ਸੂਰਤ ਸਿੰਘ ਨੂੰ ਭਗਤ ਸਿੰਘ[੧] ਨੇ ਕਹਿਆ ਕਿ ਤੂੰ ਸਤਿਗੁਰਾਂ ਵਾਲਾ ਗ੍ਰੰਥ[੨] ਚੰਗੇ ਅਖਰੀਂ ਲਿਖ ਦੇ। ਕਹਾ ਕਿ ਮੈਂ ਛੇ ਰੁਪਈਏ ਮਹੀਨਾ ਸਿੰਘ ਸਭੀਆਂ ਥੀਂ ਲੈਂਦਾ ਹਾਂ, ਨੌਕਰ ਹੋਇ ਗਿਆ ਹਾਂ। ਭਗਤ ਸਿੰਘ ਲਾਹੌਰ ਵਾਲੇ ਨੇ ਕਹਾ ਕਿ ਮੈਤੋਂ ਦਸ ਰੁਪਏ ਮਹੀਨੇ ਦੇ ਲੈ ਲੈ, ਚੰਗੇ ਅਖਰੀਂ ਕਰ ਦਿਓ। ਕਹਿਣ ਲਗਾ ਮੈਂ ਲਿਖਿਆ ਬਗਾੜ ਤਾਂ ਭਾਵੇਂ ਦੇਵਾਂ ਸੁਆਰਦਾ ਨਹੀਂ। ਸੰਤੋਖ ਸਿੰਘ ਨੇ ਕਹਿਆ ਜੇਕਰ ਬਗਾੜ ਦੇਣਾ ਹੈ ਤਾਂ ਅਸੀਂ ਲਖੌਂਦੇ ਈ ਨਹੀਂ ਹਾਂ।

### ਆਪੇ ਆਵਣਗੇ

ਗੁਰੂ ਜੀ ਬਚਨ ਕੀਤਾ ਨਰੈਣ ਸਿੰਘ ਤੂੰ ਲਾਹੌਰ ਜਾਇਕੇ ਅਰਜ਼ੀ ਦੇ ਜੋ ਸਤਿਗੁਰੂ ਜੀ ਕੋ ਬੇਗੁਨਾਹ ਹੀ ਫੜ ਕੇ ਲੈ ਗਏ ਹੈਂ। ਜੋ ਓਨਾਂ ਕੇ ਨਾਲ ਗਏ ਸੇ ਓਹ ਭੀ ਆ ਗਏ ਹੈਂ[੩], ਸਤਿਗੁਰੂ ਜੀ ਕੋ ਕਿਓਂ ਨਹੀਂ ਛਡਦੇ ਹੋ। ਬੀਸ ਬਰਸ ਤੇ ਪਿਛੋਂ ਉਮਰ ਕੈਦੀ ਨੂੰ ਭੀ ਛਡ ਦਿੰਦੇ ਹੋ। ਸਤਿਗੁਰੂ ਜੀ ਨੂੰ ਤਾਂ ਤੇਤੀਸ ਬਰਸ ਹੋਏ ਹੈਨ, ਓਨਾਂ ਨੂੰ ਕਿਓਂ ਨਹੀਂ ਛਡਦੇ ਹੋ। ਜਾਂ ਸਾਨੂੰ ਦਰਸ਼ਨ ਕਰਾਓ ਕਿੱਥੇ ਹਨ ਜਾ ਸਾਨੂੰ ਕੋਈ ਪਤਾ ਦੇਓ।

ਜਾਂ ਲਾਹੌਰ ਗਿਆ ਨਰੈਣ ਸਿੰਘ[੪] ਅਰਜ਼ੀ ਲਿਖਣ ਵਾਲੇ ਕੋ ਪੁਛਿਆ। ਮੁਨਸ਼ੀ ਨੇ ਕਹਾ ਕਿ ਓਹ ਤਾਂ ਫੌਤ ਹੋ ਗਏ ਹਨ। ਤੁਸੀਂ ਆਪਣੇ ਜ਼ਿਲੇ ਦੇ ਅਰਜ਼ੀ ਦਿਓ ਫੇਰ ਸਾਡੇ ਕੋਲ ਆਉਂਣਾ। ਜੇ ਏਥੇ ਤੁਸੀਂ ਅਰਜ਼ੀ ਦਿੱਤੀ ਤਾਂ ਓਹ ਨਰਾਜ਼ ਹੋ ਜਾਊਗਾ ਕੇ ਮੇਰੇ ਪੁੱਛੇ ਬਿਨਾ ਕਿਓਂ ਅਰਜ਼ੀ ਦਿਤੀ। ਤਾਂ ਤੁਸੀਂ ਪਹਿਲੇ ਜ਼ਿਲੇ ਲੁਦਿਹਾਣੇ ਮੈ ਜਾਇ ਕਰ ਅਰਜ਼ੀ ਦਿਓ। ਜੋ ਓਥੋਂ ਹੁਕਮ ਹੋਵੇਗਾ ਸੋ ਵਰਤੋ। ਫੇਰ ਏਕ ਫਰੰਗੀ ਵਕੀਲ ਸੀ ਉਸਨੂੰ ਜਾਇ ਮਿਲੇ। ਉਸਨੇ ਕਹਾ ਸੌ ਰੁਪਯਾ ਲੈਕੇ ਧੁਆਨੂੰ ਅਰਜ਼ੀ ਪਾਉਣ ਦੀ ਤਜਵੀਜ਼ ਦਸਾਂਗੇ। ਜੇਕਰ ਹਜ਼ਾਰ ਰੁਪਯਾ ਦਿਓਗੇ ਤਾਂ ਅਗੇ ਹੋਇਕੇ ਝਗੜਾਂਗੇ। ਨਰੈਣ ਸਿੰਘ ਮੁੜ ਆਇਆ ਗੁਰੂ ਜੀ ਪਾਸ। ਸਾਰਾ ਬ੍ਰਿਤਾਂਤ ਸੁਣਾਇਆ। ਬਚਨ ਹੋਇਆ ਸਤਿਗੁਰੂ ਜੀ ਤਾਂ ਤਦ ਆਉਣਗੇ ਜਦ ਓਨਾਂ ਦਾ ਹੁਕਮ ਹੈ ਸੰਭਰ ਸੂਰੀ ਹੋਈ ਤੇ ਆਵਾਂਗੇ। ਸੋ ਰੂਸਾਂ ਨੂੰ ਉਡੀਕਦੇ ਹਾਂ। ਲੰਗਰ ਵਿਚੋਂ ਕੱਢਕੇ ਗਿਆਰਾਂ ਸੌ ਰੁਪਯਾ ਕਾਹਨੂੰ ਦੇਣਾ ਹੈ ਐਵੇਂ ਮਲੇਛਾਂ ਕੀ ਪੂਜਾ। ਆਪੇ ਆਵਣਗੇ। ਜਿਵੇਂ ਬਚਨ ਕੀਤੇ ਹੋਏ ਹੈਨ ਤਿਵੇਂ ਹੋਵਨਗੇ। ਫਰੰਗੀ ਕੀ ਅਤੇ ਰਾਜਿਆਂ ਕੀ ਅਤੇ ਤੁਰਕਾਂ ਕੀਆਂ ਜੜਾਂ ਪੁੱਟਕੇ ਆਵਣਗੇ।

---

੧. ਸਪੁੱਤਰ ਸ੍ਰ. ਦੇਵਾ ਸਿੰਘ।

੨. ਸਤਿਗੁਰੂ ਬਿਲਾਸ।

੩. ਸੂਬਾ ਮਲੂਕ ਸਿੰਘ, ਹੁਕਮਾ ਸਿੰਘ, ਕਾਹਨ ਸਿੰਘ, ਬ੍ਰਹਮਾ ਸਿੰਘ ਅਤੇ ਮਾਨ ਸਿੰਘ ਮਹਾਰਾਣੀ ਵਿਕਟੋਰੀਆ ਦੇ ਰਾਜ ਦੀ ਗੋਲਡਨ ਜੁਬਲੀ ਜਸ਼ਨਾਂ ਦੌਰਾਨ ੧੮੮੭-੮੮ ਵਿੱਚ ਵਾਪਸ ਪੰਜਾਬ ਭੇਜ ਦਿੱਤੇ ਗਏ ਸਨ। ਸੂਬਾ ਸਾਹਿਬ ਸਿੰਘ, ਪਹਾੜਾ ਸਿੰਘ, ਜਵਾਹਰ ਸਿੰਘ ਅਤੇ ਰੂੜ ਸਿੰਘ ਜੇਲ੍ਹਾਂ ਵਿੱਚ ਜੀ ਸ਼ਹੀਦੀਆਂ ਪਾ ਗਏ। ਸੂਬਾ ਲੱਖਾ ਸਿੰਘ ਨੂੰ ਸਰਕਾਰ ਨੇ ਵਾਪਸ ਨਹੀਂ ਸੀ ਭੇਜਿਆ। ਬਰਮਾ ਵਿਚ ਹੀ ਉਹ ੧੯੦੩ ਈ. ਵਿਚ ਚੜ੍ਹਾਈ ਕਰ ਗਿਆ।

੪. ਇਹ ਨਰੈਣ ਸਿੰਘ ਡੇਰੇ ਵਿਚ ਸੇਵਾ ਕਰਦਾ ਹੁੰਦਾ ਸੀ।

# ਹੋਲਾ ਗੁਰੂ ਚੱਕ ਦਾ
## (੧੯੬੦ ਬਿ., ੧੯੦੪ ਈ.)

ਗੁਰੂ ਚੱਕ ਵਾਲੇ ਸਿੰਘ ਨੇ ਹੋਲੇ ਵਾਸਤੇ ਗੁਰੂ ਜੀ ਸੱਦੇ ਹੈਂ। ਸਿੰਘਾਂ ਨੇ ਅਰਜ਼ ਕੀਤੀ ਜੀ ਸਾਡੀ ਆਪਸ ਵਿਚ ਮਿਲੌਨੀ ਕਰਾਓ ਫੁੱਟ ਪੈ ਗਈ ਹੈ। ਬਚਨ ਹੋਇਆ ਮਿਲਕੇ ਰਹੋ ਸਾਰੇ।

**ਤਿੰਨ ਜ਼ਿਲੇ ਕੀ ਛੁੱਟੀ ਮਿਲੀ**

ਨਰੈਣ ਸਿੰਘ ਨੂੰ ਭੇਜਿਆ ਗੁਰੂ ਹਰੀ ਸਿੰਘ ਜੀ ਨੇ ਅੰਮ੍ਰਿਤਸਰ ਜਿਲੇ ਕੋਲ। ਨਰੈਣ ਸਿੰਘ ਨੂੰ ਫਰੰਗੀ ਨੇ ਕਹਾ ਛੇ ਵਜੇ ਆਓ। ਉਸਨੇ ਕਹਾ ਛੇ ਵਜੇ ਦੀਵਾਨ ਕਾ ਵੇਲਾ ਹੁੰਦਾ ਹੈ। ਫਰੰਗੀ ਨੇ ਕਹਾ ਦਸ ਵਜੇ ਸਵੇਰੇ ਆਓ। ਦਸ ਵਜੇ ਗਏ। ਫਰੰਗੀ ਨੇ ਕਹਾ ਗੁਰੂ ਚੱਕ ਕੋ ਜਾਓਗੇ ਸਿੱਧੇ ਕਿ ਕਿਤੇ ਰਸਤੇ ਵਿਚ ਠਹਿਰੋਗੇ ? ਕਹਾ ਕਿ ਸਿੱਧੇ ਹੀ ਜਾਵਾਂਗੇ। ਏਹ ਭੀ ਕਹਿਆ ਅੰਮ੍ਰਿਤਸਰ ਦੇ ਅਲਾਕੇ ਕਈਆਂ ਪਿੰਡਾਂ ਵਿੱਚ ਭੀ ਜਾਵਾਂਗੇ। ਫਰੰਗੀ ਨੇ ਕਹਾ ਕਿ ਚਲੇ ਜਾਣਾ। ਬੜਾ ਖੁਸ਼ ਹੋਕੇ ਮਿਲਿਆ।

ਤੀਨ ਜਿਲੇ ਕੀ ਛੁੱਟੀ ਲੈ ਕੇ ਆਏ ਅੰਮ੍ਰਿਤਸਰ ਲਾਹੌਰ ਤੇ ਸਿਆਲਕੋਟ ਕੀ। ਪਹਿਲੇ ਮੁਠੱਡੀਂ ਜਾਇ ਪੜਾਉ ਕੀਤਾ।

**ਗੁਰੂ ਚੱਕ ਗਏ**

ਅੰਮ੍ਰਿਤਸਰ ਤੋਂ ਭੁਇਵਾਲੀ ਫੱਤੇਵਾਲ ਚਰਨ ਪਾਏ ਫੇਰ ਬਾਠਾਂਵਾਲੇ ਗਏ। ਲੰਗਰ ਓਥੇ ਕੀਤਾ। ਅਗਲੇ ਦਿਨ ਦਾਤੇਵਾਲ। ਦਾਤੇਵਾਲ ਦੇ ਸਿੱਖਾਂ ਨੇ ਅਰਜ ਕੀਤੀ ਜੀ ਔੜ ਲਗੀ ਹੋਈ ਹੈ। ਗੁਰੂ ਹਰੀ ਸਿੰਘ ਜੀ ਸੰਤ ਭਗਤ ਸਿੰਘ ਨੂੰ ਕਿਹਾ ਕਿ ਅਰਦਾਸ ਕਰੋ। ਫਿਰ ਰਾਤ ਨੂੰ ਬੜੀ ਬਾਰਸ਼ ਹੋਈ। ਅਗਲੇ ਦਿਨ ਕਿਲੇ ਸੂਬਾ ਸਿੰਘ ਕੇ ਚਰਨ ਪਾਕੇ ਗੁਰੂ ਚੱਕ ਗਏ।

ਗੁਰੂ ਚੱਕ ਹੋਲਾ ਹੋਇਆ। ਹੋਲੇ ਤੋਂ ਅਗਲੇ ਦਿਨ ਬਾਰਸ਼ ਉਤਰ ਪਈ। ਗੁਰੂ ਮਹਾਰਾਜ ਜੀ ਹੁਕਮ ਦਿਤਾ ਭਾਵੇ ਮਸਰ ਹੀ ਉਬਾਲ ਲਵੋ ਅਜ ਸਾਧ ਸੰਗਤ ਏਥੇ ਰਹੇ। ਪਿੰਡ ਵਾਲਿਆਂ ਕੋਲੋਂ ਏਹ ਬਚਨ ਨਾ ਮੰਨਿਆ ਗਿਆ। ਬਾਰਸ਼ ਪੈਂਦੀ ਵਿਚ ਸਖਾਣੀਂ ਗਏ।

**ਖ਼ਬਰਦਾਰ**

ਸਖਾਣੀਂ ਹੁਕਮ ਸਿੰਘ ਸ਼ਾਹ ਪਾਸ ਦੋ ਦਿਨ ਰਹੇ।[1] ਸਖਾਣੀਂ ਆਸਾ ਦੀ ਵਾਰ ਦਾ ਭੋਗ

---

੧. ਪਿਤਾਦਾ ਨਾਂ ਝੰਡਾ ਸਿੰਘ।

ਪਿਆ ਤਾਂ ਸੰਤ ਲਾਲ ਸਿੰਘ ਰਾਗੀਆਂ ਕੋਲ ਬੈਠੇ ਸੇ। ਰਾਂਗੀ, ਸੰਤ ਹਰਨਾਮ ਸਿੰਘ ਕਿਲੇ ਵਾਲਿਆਂ ਦੀ ਭੈਣ ਨੇ ਪਿੱਛੋਂ ਆਕੇ ਲਾਲ ਸਿੰਘ ਦੇ ਸਿਰ ਉਤੇ ਪੈਰ ਧਰ ਦਿਤਾ। ਫੇਰ ਸਾਧ ਸੰਗਤ ਮੈ ਬਚਨ ਹੋਣ ਲਗ ਪਿਆ ਕਿ ਝੂਠੇ ਸੰਤਾ ਦੇ ਸਿਰ ਉਤੇ ਇਸ ਤਰਾਂ ਮਾਇਆ ਦੀ ਜੁੱਤੀ ਟਿਕਦੀ ਹੈ। ਸੰਤਾਂ ਦੇ ਸੇਵਕ ਰਾਂਗੀ ਨੂੰ ਮਾਰਨ ਵਾਸਤੇ ਤਿਆਰ ਹੋਏ ਤਾਂ ਗੁਰੂ ਹਰੀ ਸਿੰਘ ਜੀ ਬਚਨ ਕੀਤਾ ਖਬਰਦਾਰ ਜੇ ਕੋਈ ਇਸ ਨੂੰ ਮਾਰੇ।

ਅਗਲੇ ਦਿਨ ਗੁਜਰਾਂਵਾਲੇ ਗਏ ਤੇ ਘੋੜੇ ਨੇ ਬੱਘੀ ਵਿਚ ਲੱਤ ਮਾਰੀ। ਬੱਘੀ ਦੀ ਫੱਟੀ ਟੁੱਟ ਕੇ ਲੱਤ ਦੇ ਅਗਲੇ ਪਾਸੇ ਗੁਰੂ ਜੀ ਦੇ ਸੱਟ ਵਜੀ। ਬੜੀ ਬਾਰਸ਼ ਹੋਈ। ਗੁਰੂ ਜੀ ਗੱਡੀ ਚੜਕੇ ਸ਼ਾਹਦਰੇ ਆਏ ਬਾਬੇ ਮਤਾਬ ਸਿੰਘ ਕੋਲ।[1] ਫੇਰ ਲਾਹੌਰ ਗਏ ਧਿਆਨ ਸਿੰਘ ਪਾਸ।

## ਅੰਮ੍ਰਿਤ ਛਕਿਆ ਕਛਹਿਰੇ ਪਾਏ

ਗੁਰੂ ਹਰੀ ਸਿੰਘ ਜੀ ਬਚਨ ਕੀਤਾ ਕੱਕੜੀਂ ਜ਼ਰੂਰ ਚਲਣਾ ਹੈ। ਪਰ ਰਾਜੇ ਜੰਗਾਂ ਤੇ ਭੰਬਿਆਂ ਕੇ ਸਿੰਘ ਲੈ ਗਏ। ਭੰਬਿਆਂ ਕਾ ਲੈਹਣਾ ਸਿੰਘ ਚੜਨੇ ਲਗਾ ਕਹਿਣ ਲਗਾ ਮੇਰੇ ਪੁੱਤ ਮੈਨੂੰ ਹੱਥ ਨਾ ਲਾਵਣ ਕਿਉਂਕਿ ਕਛਹਿਰੇ ਨਹੀਂ ਇਨਾਂ ਨੇ ਪਾਏ, ਕਹਿਣਾ ਨਹੀਂ ਮੰਨਿਆਂ। ਸਿੰਘ ਹੱਥ ਲਾਵਣ। ਗੁਰੂ ਜੀ ਬਚਨ ਕੀਤਾ ਅਸੀਂ ਭੀ ਨਹੀਂ ਜਾਂਦੇ ਹੈਂ ਭੰਬੀਂ। ਲਹਿਣਾ ਸਿੰਘ ਦੇ ਪੁੱਤਾਂ ਨੇ ਤਹਿਮਤ ਬੱਧੇ ਹੋਏ ਸੇ। ਉਨਾਂ ਨੇ ਕਛਹਿਰੇ ਮਨਜ਼ੂਰ ਕਰ ਲਏ। ਗੁਰੂ ਮਹਾਰਾਜ ਜੀ ਕੋ ਭੀ ਲੈ ਗਏ। ਅੰਮ੍ਰਿਤ ਛਕਿਆ ਤੇ ਕਛਹਿਰੇ ਪਾਇ ਲਏ।

## ਅੱਗੇ ਨੂੰ ਮਿਲਕੇ ਰਹੋ

ਕੱਕੜੀਂ ਗਏ। ਕੱਕੜਾਂ ਕਾ ਡਿਪਟੀ ਪਰਤਾਪ ਸਿੰਘ, ਜਿਸਨੇ ਛੁੱਟੀ ਬੰਦ ਕੀਤੀ ਹੋਈ ਸੀ, ਸੁਣਕੇ ਗੁੱਸਾ ਕੀਤਾ ਛੁੱਟੀ ਬੰਦ ਕੀਤੀ ਹੋਈ ਸੀ ਏਨਾਂ ਨੇ ਲੈ ਲਈ ਹੈ, ਮੇਰਾ ਤਾਂ ਕੁਝ ਨਾ ਰਿਹਾ। ਉਸਕੀ ਲੜਕੀ ਕਾ ਬੜਾ ਭਰੋਸਾ ਸੀ ਗੁਰੂ ਜੀ ਕੀ ਮੂਰਤੀ ਪਰ। ਪਿਤਾ ਨੂੰ ਕਹਿੰਦੀ ਹੁੰਦੀ ਸੀ ਗੁਰੂ ਜੀ ਨਾਲ ਮਿਲਨਾ ਚੰਗਾ ਹੈ। ਬਿਛੋੜੇ ਕੀਆਂ ਗਲਾਂ ਨਾ ਕਰਨੀਆਂ ਚਾਹੀਏ। ਐਸਾ ਭੈ ਪਿਆ ਡਿਪਟੀ ਪਰਤਾਪ ਸਿੰਘ ਕੱਕੜੀਂ ਅੰਮ੍ਰਿਤ ਵੇਲੇ ਦੀਵਾਨ ਵਿਚ ਆਇਕੇ ਗਲ ਵਿਚ ਪੱਲਾ ਪਾਇਕੇ ਖੜਾ ਹੋਇਆ। ਅਰਜ ਕੀਤੀ ਜੀ ਬਖਸ਼ੋ ਮੈਂ ਭੁਲ ਗਿਆ ਹਾਂ, ਆਪਦੇ ਸਾਂਗ ਨੂੰ ਨਹੀਂ ਜਾਣਿਆ। ਸਿੰਘ ਕਹਿਣ ਏਸ ਨੂੰ ਨਾ ਬਖਸ਼ਣਾ, ਏਸ ਨੇ ਬੜੇ ਦੁਖ ਦਿਤੇ ਹੈਨ। ਜੇਕਰ ਬਖਸ਼ਣਾ ਹੈ ਤਾਂ ਤਨਖਾਹ ਲਾਓ। ਦੀਨ ਦਿਆਲ ਜੀ ਮਿਹਰਬਾਨ ਹੋਕੇ ਬਚਨ ਕੀਤਾ ਪਿਛਲੀ ਗੱਲ ਤੇ ਪੋਚਾ ਪਾਓ, ਅੱਗੇ ਨੂੰ ਮਿਲਕੇ ਰਹੋ। ਪਰਸਪਰ ਸਿੰਘਾਂ ਦਾ ਮਿਲਾਪ ਕਰਾਇਆ।

## ਹੋਰ ਕੀ ਪੂਰੀ ਪਾਉਣੀ ਹੈ

ਅਗਲੇ ਪੜਾਉ ਕੇਸਰ ਕਿੱਲੀ ਆਇ ਮਿਲਿਆ। ਗੁਰੂ ਮਹਾਰਾਜ ਜੀ ਆਦਰ ਕੀਤਾ।

---
੧. ਪਿਤਾ ਸ. ਅਤਰ ਸਿੰਘ, ਪਿੰਡ ਸੇਖਵਾਂ ਜ਼ਿਲ੍ਹਾ ਲਾਹੌਰ।

ਕੋਲੋਂ ਇਕ ਸਿੰਘ ਨੇ ਕਹਿਆ ਜੀ ਏਹ ਤਾਂ ਮਦਾਨ ਜਾਇਕੇ ਹਥ ਭੀ ਨਹੀਂ ਧੋਂਦਾ। ਗੁਰੂ ਜੀ ਕੇਸਰ ਕਿੱਲੀ ਤੋਂ ਪੁਛਿਆ ਮਦਾਨ ਜਾਇਕੇ ਹਥ ਨਹੀਂ ਧੋਂਦਾ ਹੈਂ ? ਚੁਪ ਕਰ ਰਿਹਾ, ਕੋਈ ਉੱਤਰ ਨਾ ਦਿਤਾ। ਗੁਰੂ ਜੀ ਬਚਨ ਕੀਤਾ ਜਾ ਓਏ ਭ੍ਰਿਸ਼ਟਿਆ ਹੋਇਆ ਜਿਸ ਮਦਾਨ ਵਾਲੇ ਹੱਥ ਨਾ ਧੋਤੇ ਉਸ ਹੋਰ ਕੀ ਪੂਰੀ ਪਾਉਣੀ ਹੈ।

## ਵਸਾਖੀ ਅੰਮ੍ਰਿਤਸਰ (੧੯੬੧ ਬਿ. ੧੯੦੪ ਈ.)

ਫੇਰ, ਗੁਰੂ ਜੀ ਅੰਮ੍ਰਿਤਸਰ ਫਰੰਗੀ ਕੋਲ ਗਏ। ਦੋ ਤੀਨ ਪਿੰਡਾਂ ਕੀ ਹੋਰ ਛੁੱਟੀ ਮੰਗੀ। ਛੁੱਟੀ ਭੀ ਦਿਤੀ ਤੇ ਕਹਾ ਵਸਾਖੀ ਭੀ ਏਥੇ ਕਰੋਗੇ ? ਬੜਾ ਪ੍ਰਸੰਨ ਹੋਇਕੇ ਮਿਲਿਆ। ਫੇਰ ਵਸਾਖੀ ਅੰਮ੍ਰਿਤਸਰ ਜੀ ਕੀਤੀ। ਬੇਅੰਤ ਸੰਗਤ ਆਈ। ਕੇਸਰ ਕਿੱਲੀ ਕਾ ਸੇਵਕ ਸੋਹਣ ਸਿੰਘ ਗੁਰੂ ਜੀ ਕੋ ਭਕਨੇ ਲੈ ਗਿਆ।[1] ਚਰਨ ਪਾਉਂਦੇ ਬੇਦਾਦਪੁਰ ਆਏ। ਚਤਰ ਸਿੰਘ ਆਖਦਾ ਫਿਰੇ ਮੇਰਾ ਸਤਿਗੁਰੂ ਆਇਆ ਹੈ। ਗੁਰੂ ਜੀ ਕਾ ਪਰਤਾਪ ਦੇਖਕੇ ਕਈਆਂ ਨੇ ਭਜਨ ਲਿਆ।

ਫੇਰ ਅੰਮ੍ਰਿਤਸਰ ਜੀ ਆਏ। ਚਾਰ ਫੇਰੀਂ ਆਏ। ਸਾਰੀ ਛੁੱਟੀ ਅੰਮ੍ਰਿਤਸਰ ਜਿਲੇ ਮੈ ਕੱਟੀ।

## ਗੁਰੂ ਜੀ ਕਾ ਬੜਾ ਪ੍ਰਤਾਪ ਹੈ

ਜਾਂ ਗੁਰੂ ਜੀ ਦੌਰੇ ਜਾਣਾ ਸੀ ਰਾਮਦਾਸਪੁਰੇ ਤੋਂ ਤਾਂ ਬੀਮਾਰੀ ਦੀਆਂ ਗੱਲਾਂ ਤੁਰ ਪਈਆਂ। ਗੁਰੂ ਜੀ ਬਚਨ ਕੀਤਾ ਦੂਰ ਦੂਰ ਫਿਰਦੀ ਹੈ। ਨੇੜੇ ਆਵੇਗੀ ਤਾਂ ਦੇਖੀ ਜਾਇਗੀ। ਜਾਂ ਗੁਰੂ ਜੀ ਤੁਰੇ ਸੇ ਤਾਂ ਅਗਲੇ ਦਿਨ ਪਿੰਡ ਕਾ ਏਕ ਸਰੀਰ ਚੜਿਆ ਸੀ। ਪਿੰਡੋਂ ਬਾਹਰ ਨਿਕਲਿਆਂ ਕਈ ਸਰੀਰ ਚੜੇ। ਲੋਕ ਪਿੰਡ ਕੇ ਕਹਿਣ ਗੁਰੂ ਜੀ ਕਾ ਬੜਾ ਪ੍ਰਤਾਪ ਹੈ। ਜਿਸ ਦਿਨ ਕੇ ਗਏ ਹੈਂ ਉਸ ਦਿਨ ਕੀ ਬੀਮਾਰੀ ਛਿੜੀ ਹੋਈ ਹੈ। ਜਿਸ ਦਿਨ ਗੁਰੂ ਜੀ ਆਵਣਗੇ ਉਸ ਦਿਨ ਬੀਮਾਰੀ ਹਟੇਗੀ। ਜਿਸ ਦਿਨ ਗੁਰੂ ਜੀ ਰਾਮਦਾਸ ਪੁਰੇ ਸਾਹਿਬ ਆਏ ਉਸ ਦਿਨ ਭੀ ਏਕ ਮਨੁੱਖ ਮਰਿਆ, ਫੇਰ ਬੀਮਾਰੀ ਹਟ ਗਈ।

ਨਰੈਣ ਸਿੰਘ ਹੱਟੀ ਵਾਲਾ ਤਿਸਕੇ ਕੁਲ੍ਹੇ ਪਰ ਫੋੜੀ ਨਿਕਲੀ ਹੋਈ ਸੀ। ਮਰਨ ਮੈ ਕੁਛ ਕਸਰ ਨਹੀਂ ਸੀ। ਔਂਦੇ ਹੀ ਗੁਰੂ ਮਹਾਰਾਜ ਜੀ ਉਸ ਪਾਸ ਗਏ। ਜਾਇਕੇ ਬਚਨ ਕੀਤਾ ਹੁਣ ਤੂੰ ਬਚ ਰਿਹਾ ਹੈਂ ਮਰਦਾ ਨਹੀਂ ਹੈਂ। ਫੇਰ ਦਿਨੋਂ ਦਿਨ ਰਾਜੀ ਹੁੰਦਾ ਗਿਆ।

## ਬਚਨ ਨਾ ਮੰਨਿਆ

ਦੋ ਸਿੰਘ ਸੇ। ਗੁਰੂ ਜੀ ਬਚਨ ਕੀਤਾ ਗੱਡੇ ਨਾਲ ਜਾਵੋ। ਸਿੰਘਾਂ ਨੇ ਕਹਾ ਜੀ ਅਸੀਂ ਤਾਂ ਘਾਹ ਖੋਤਰਾਂਗੇ ਗੱਡੇ ਨਾਲ ਨਹੀਂ ਜਾਵਾਂਗੇ। ਗੁਰੂ ਜੀ ਕਿਹਾ ਪਵੋ ਖੂਹ ਵਿਚ, ਮਾਰੋ ਟਕਰਾਂ। ਦੋ ਘਾਹੀ ਹੋਰ ਸੇ। ਉਨਾਂ ਦੋਹਾਂ ਨੂੰ ਨਾਲ ਲੈ ਕੇ ਘਾਹ ਨੂੰ ਗਏ। ਦੋ ਕੋਸ ਪਰ ਗਏ ਤਾਂ ਬਦਲ ਆਨ ਹੋਇਆ ਤੇ ਹਨੇਰੀ। ਚਾਰੇ ਸਿੰਘ ਬੈਠੇ ਬਾੜ ਦੇ ਆਸਰੇ। ਮਾਘਾ ਸਿੰਘ

---

੧. ਪ੍ਰਸਿੱਧ ਗ਼ਦਰੀ ਬਾਬਾ ਸੋਹਨ ਸਿੰਘ ਭਕਨਾ।

ਬਲਾਸਪੁਰ, ਬਾਵਾ ਸਾਧੂ ਸਿੰਘ ਰਵਦਾਸੀਆ, ਚੰਦਾ ਸਿੰਘ ਬੁਲੇਸ਼ਾਹ ਦਾ ਪੁੱਤਰ, ਹੀਰਾ ਸਿੰਘ ਖੁਡੀ ਕਾਨ ਸਿੰਘ ਦਾ ਪੁਤਰ। ਤੀਏ ਸਿੰਘ ਨੇ ਚੌਹਾਂ ਦੇ ਉਤੋਂ ਦੀ ਬਾਹਾਂ ਪਾਈਆਂ ਉਤੋਂ ਦੀ ਬਸਤਰ ਲੈ ਲਿਆ। ਬਿਜਲੀ ਆਈ ਚੁਪ ਚਾਪ ਉਨਾਂ ਦੇ ਉਪਰ ਦੀ ਗੇੜਾ ਮਾਰਕੇ ਕੜਕ ਕੇ ਅਕਾਸ਼ ਚੜ ਗਈ। ਤਿੰਨ ਫੇਰੀਂ ਆਇਕੇ ਅਕਾਸ਼ ਨੂੰ ਚੜੀ। ਚੌਥੇ ਫੇਰੀ ਫੇਰ ਆਈ। ਬਿਜਲੀ ਚੌਹਾਂ ਤੇ ਤਾਰ ਵਾਂਗੂ ਗਈ। ਮੁਖ ਪਰ ਚਾਰੋਂ ਕੋ ਮੂਰਛ ਹੋਈ। ਦੋ ਚੜੇ ਤੇ ਦੋ ਬਚ ਗਏ।[੧] ਇਸ ਮੌਤ ਨੂੰ ਸੁਣਕੇ ਲੋਕੀਂ ਹੈਰਾਨ। ਕਹਿਣ ਗੁਰੂ ਜੀ ਕਾ ਬਚਨ ਨਾ ਮੰਨਿਆ ਤਾਂ ਏਤਨੀ ਹੋਈ। ਜੇੜੇ ਬਚੇ ਜਾਂ ਮੂਰਛਾ ਖੁਲੀ ਗੁਰੂ ਜੀ ਕੋਲ ਆਏ। ਬਚਨ ਕੀਤਾ ਧੁਆਨੂੰ ਦੋਹਾਂ ਨੂੰ ਖਬਰ ਨੂੰ ਰਖਿਆ ਹੈ। ਸਿੰਘ ਸਭ ਭੈ ਮਾਨ ਹੋਏ। ਗੁਰਾਂ ਕਾ ਬਚਨ ਨਾ ਮੰਨਿਆ, ਖੂਹ ਪੈਣ ਕਾ ਬਚਨ ਕੀਤਾ ਸੀ ਸੋ ਖੂਹ ਪਏ।

ਗੰਧਾਰਾ ਸਿੰਘ ਨੂੰ ਗੁਰੂ ਜੀ ਬਚਨ ਕੀਤਾ ਅਸੀਂ ਚਰਨੀਂ ਹੱਥ ਤਾਂ ਲੁਔਂਦੇ ਹਾਂ ਕਿ ਸੰਤਾਂ ਕੇ ਹੱਥ ਲਗਾਣੇ ਸੇ ਪਾਪ ਦੂਰ ਹੁੰਦੇ ਹਨ। ਸਿੰਘ ਨੇ ਕਹਿਆ ਜੀ ਆਪ ਅਕਾਲ ਪੁਰਖ ਹੋ। ਗੁਰੂ ਜੀ ਬਚਨ ਕੀਤਾ ਸਾਧ ਸੰਗਤ ਕਰ ਲਏਗੀ ਤਾਂ ਹੋ ਜਾਵਾਂਗੇ।

### ਭਰੋਸਾ ਹੋਇਆ

ਏਕ ਸਿੰਘ ਮਾਝੇ ਕਾ ਸੀ। ਗੁਰੂ ਹਰੀ ਸਿੰਘ ਜੀ ਕਾ ਦਰਸ਼ਨ ਕੀਤਾ ਪਰ ਭਰੋਸਾ ਨਾ ਠਹਿਰੇ ਏਸ ਮੂਰਤੀ ਪਰ। ਅੰਦਰੋਂ ਅਰਜ਼ ਕੀਤੀ ਹੇ ਸਤਿਗੁਰੂ ਰਾਮ ਸਿੰਘ ਜੀ ਮੈਨੂੰ ਭਰੋਸਾ ਬਖਸ਼ੋ। ਅਰਦਾਸਾ ਕਰਨੇ ਸੇ ਫੇਰ ਭਾਸਣ ਲਗਾ ਕਿ ਦੋਨੋਂ ਮੂਰਤਾਂ ਇਕੋ ਹੈਂ।

### ਇਹ ਗੱਫਾ ਮਿਲਿਆ ਹੈ

ਖਾਨੇਵਾਲੀ ਅਤਰੀ ਨੇ ਅਨੰਦ ਪੜਾਇਆ ਸੀ ਤੇਲੀ ਨਾਲ। ਜਿਸ ਸਿੰਘ ਨੇ ਲਾਵ ਪੜੀਆਂ ਪਹਾੜਾ ਸਿੰਘ ਨਥਾਨੇ ਦਾ ਸੀ, ਸੋ ਸਿੰਘ ਰਾਮਦਾਸਪੁਰੇ ਸਾਹਿਬ ਆਇਆ। ਰਾਮਸਰ ਗੁਰੂ ਜੀ ਬੈਠੇ ਹੈਂ। ਆਇ ਮੱਥਾ ਟੇਕਿਆ। ਪਹਿਲੇ ਤਾਂ ਗੁਰੂ ਮਹਾਰਾਜ ਜੀ ਉਸਨੂੰ ਚਪੇੜਾਂ ਮਾਰੀਆਂ ਫੇਰ ਸੋਟੀਆਂ। ਫੇਰ ਸਿੰਘਾਂ ਨੂੰ ਹੁਕਮ ਹੋਇਆ, ਲਗੀ ਮਾਰ ਪੈਣ। ਬਚਨ ਹੋਇਆ ਸਾਥੀਆਂ ਕੋ ਜਾਇਕੇ ਸੁਨੇਹਾ ਦੇ ਕਿ ਏਹ ਗੱਫਾ ਮਿਲਿਆ ਹੈ ਤੁਸੀਂ ਭੀ ਲੈ ਆਓ ਜਾਇਕੇ। ਅਤਰੀ ਨੂੰ ਆਖਣਾ ਤੇਰੇ ਨਾਲ ਚੰਦੂ ਸੁਆਈ ਵਾਲੀ ਹੋਣੀ ਹੈ। ਚਲਾ ਗਿਆ। ਮਾਰ ਦਾ ਮਾਰਿਆ ਹੋਇਆ ਘਰ ਜਾਕੇ ਮਰ ਗਿਆ।

### ਹਿਰਦਾ ਅੱਜ ਸੀਤਲ ਹੋਇਆ ਹੈ

ਏਕ ਸਮੇਂ ਏਕ ਨਾਂਗਾ ਆਇਆ। ਗੁਰੂ ਜੀ ਕਾ ਦਰਸ਼ਨ ਕਰਕੇ ਆਪਣੇ ਹਿਰਦੇ ਵਲ ਹੱਥ ਕਰਕੇ ਕਿਹਾ ਮੇਰੇ ਨਾਲ ਰਿਦਾ ਲਾਵੋ ਜੋ ਮੇਰਾ ਰਿਦਾ ਸੀਤਲ ਹੋਵੇ। ਮੇਰਾ ਰਿਦਾ ਜਲਿਆ

---

੧. ਚੰਦਾ ਸਿੰਘ ਤੇ ਹੀਰਾ ਸਿੰਘ ਚੜ੍ਹ ਗਏ।

ਹੋਇਆ ਸੀਤਲ ਹੋਇਆ ਹੈ ਦਰਸ਼ਨ ਕਰਕੇ। ਬਬੀਹੇ ਕੀ ਤਰਾਂ ਸਵਾਂਤ ਬੂੰਦ ਮੂੰਹ ਪਈ ਹੈ। ਨਾਲ ਦੇ ਸਾਧਾਂ ਨੂੰ ਕਹੇ ਕਿ ਏਹ ਗੁਰੂ ਨਾਨਕ ਹੈ, ਮੇਰੇ ਨੇਤਰ ਹਿਰਦਾ ਅਜ ਸੀਤਲ ਹੋਇਆ ਹੈ। ਗੁਰੂ ਜੀ ਬਚਨ ਕੀਤਾ ਅਸੀਂ ਤਾਂ ਕੁਝ ਨਹੀਂ ਹੈ ਪਰ ਜੇ ਤੁਸੀਂ ਕੁਝ ਕਰ ਦਿਓਗੇ ਤਾਂ ਕੁਝ ਹੋ ਜਾਵਾਂਗੇ। ਕਹਿਣ ਲਗਾ ਚਰਨ ਦਾਸ ਸੀ ਓਹ ਭੀ ਚਲਾ ਗਿਆ, ਹੋਰ ਹੁਣ ਕਿਧਰੇ ਕੁਝ ਨਹੀਂ ਰਹਿਆ। ਅਲਖ ਰਾਮ ਭੀ ਚਲਾ ਗਿਆ ਹੈ। ਹੁਣ ਤੁਸਾਂ ਦੀ ਦੇਹ ਰਹਿ ਗਈ ਹੈ। ਜੋ ਕੁਝ ਹੈ ਸੋ ਏਥੇ ਹੀ ਹੈ।

## ਏਹ ਝੂਠੇ ਕਰਨੇ ਹਨ

ਫੇਰ ਉਨੀ ਸੈ ਅਕਾਹਠ ਮੈ ਹਾੜ ਕੀ ਨਿਮਾਣੀ ਇਕਾਦਸੀ ਕੋ ਬੈਂਕਿਆਂ ਕੇ ਸੁਚੇਤ ਸਿੰਘ ਨੇ ਜਵੰਦ ਸਿੰਘ ਕੋ ਨਾਲ ਲੈ ਕੇ ਆਇ ਗੁਰੂ ਜੀ ਕੇ ਦਰਸ਼ਨ ਕੀਤੇ। ਜਵੰਦ ਸਿਘ ਅਰਜ਼ ਕੀਤੀ ਸੀ ਜਿਸ ਅਰਜ਼ੀ ਕੇ ਵਾਸਤੇ ਅੰਗੂਠੇ ਲਵਾਏ ਸੇ ਉਸਦਾ ਕੀ ਹੁਕਮ ਹੋਇਆ। ਗੁਰੂ ਜੀ ਬਚਨ ਕੀਤਾ ਸਤਿਗੁਰਾਂ ਦਾ ਹੁਕਮ ਏਹ ਹੈ ਰੂਸ ਦੇ ਆਇਆਂ ਤੇ ਆਵਾਂਗੇ। ਪਰ ਏਹ ਝੂਠੇ ਕਰਨੇ ਹਨ। ਸੋ ਦੇਖ ਲਵੋ ਕੋਈ ਉਤਰ ਨਹੀਂ ਦੇ ਸਕੇ।

## ਤਮਾਂ ਤੇਲ ਜਾਕੋ ਮਿਲੇ

ਰਾਖ ਵਾਲਾ ਸੰਪੂਰਨ ਸਿੰਘ ਸਰਦਾਰ ਆਇਆ। ਅਰਜ਼ ਕੀਤੀ ਗਾਰਦ ਨੇ ਚਾਰ ਰੁਪਈਏ ਧਮਕਾਇਕੇ ਲਏ ਹੈਂ। ਨਾਲ ਜਨਾਨੇ ਸੇ ਇਸ ਵਾਸਤੇ ਅਸਾਂ ਦੇ ਦਿੱਤੇ ਹਨ। ਬਚਨ ਹੋਇਆ ਇਸੇ ਤਰਾਂ ਏਹ ਕਰਦੇ ਹਨ। ਏਕ ਸਿੰਘ ਨੇ ਕਹਿਆ ਮੈਥੋਂ ਦੋ ਰੁਪਏ ਲੈ ਕੇ ਰਹਿਣ ਦਿਤਾ ਹੈ। ਗੁਰੂ ਜੀ ਬਚਨ ਕੀਤਾ ਜੀਉਣ ਕੌਰ ਥੀਂ ਸੈਂਤੀ ਗਜ਼ ਕਪੜਾ ਧਮਕਾਇਕੇ ਲੈਂਦੇ ਹੈਂ। ਕਹਿੰਦੇ ਹੈਂ ਧੁਆਡੇ ਐਤਨੇ ਸਿੰਘ ਬਿਨਾ ਲਿਖੇ ਰਹਿੰਦੇ ਹੈਂ। ਜੇਕਰ ਨਾ ਦਈਏ ਤਾਂ ਸਿੰਘਾਂ ਕੋ ਨਿਕਾਲ ਦਿੰਦੇ ਹੈਂ। ਤਮਾਂ ਤੇਲ ਜਾਕੋ ਮਿਲੇ ਨਰਮ ਹੋਇ ਤਤਕਾਲ।

## ਫਿੱਟੇ ਮੂੰਹ ਏਨਾ ਦੇ ਰਾਜ ਨੂੰ

ਗੁਰੂ ਹਰੀ ਸਿੰਘ ਜੀ ਬਚਨ ਕੀਤਾ ਹੋਰ ਅਰਜੀ ਪਾਓ। ਅਗਲੀ ਅਰਜੀ ਪਰ ਹੋਰ ਅਰਜੀ ਪਾਈ ਕਿ ਸਾਨੂੰ ਕੋਈ ਉੱਤਰ ਨਹੀਂ ਮਿਲਿਆ ਹੈ। ਨਾਲੇ ਪੁਲਸ ਕੀ ਬਾਬਤ ਭੀ ਲਿਖਿਆ। ਉੱਨੀ ਸੈ ਅਕਾਹਠ ਕੀ ਬਾਰਾਂ ਕੋ ਪਾਈ ਡਾਕ ਵਿਚ। ਜ਼ਿਲੇ ਨੇ ਨਾਇਬ ਤਸੀਲਦਾਰ ਪਾਸ ਭੇਜੀ ਲਿਖਕੇ ਜੋ ਹੁਕਮ ਸੁਣਾਉਣਾ ਹੈ ਸੋ ਕੋਠੀ ਸੁਣਾਵਾਂਗੇ, ਓਥੇ ਅਰਜ਼ ਕਰਨ। ਪਰਵਾਨਾ ਸਪਾਹੀ ਆਇਕੇ ਸੁਣਾਇਕੇ ਚਲਾ ਗਿਆ।

ਦਸ ਤਰੀਕ ਨੂੰ ਗੁਰੂ ਮਹਾਰਾਜ ਜੀ ਲੁਦਿਹਾਣੇ ਗਏ। ਬਡੇ ਤਸੀਲਦਾਰ ਦੇ ਹਾਜਰ ਹੋਣਾ ਸੀ। ਉਸਨੇ ਕਹਾ ਕਿ ਮੇਰੈ ਪਾਸ ਧੁਆਡਾ ਕੋਈ ਕੰਮ ਨਹੀਂ। ਫੇਰ ਛੋਟੇ ਤਸੀਲਦਾਰ ਦੇ ਗਏ। ਉਸਨੇ ਕਹਾ ਦਸਤਖਤ ਕਰ ਦਿਓ ਧੁਆਡੀ ਅਰਜੀ ਦਫਤਰ ਦਾਖਲ ਹੋ ਗਈ ਹੈ। ਗੁਰੂ ਜੀ ਬਚਨ ਕੀਤਾ ਫੇਰ ਤਾਂ ਨਹੀਂ ਬੁਲਾਵੋਗੇ ? ਕਹਿਣੇ ਲਗਾ ਜੋ ਕੁਛ ਕਹਿਣਾ ਹੈ ਸੋ ਕੋਠੀ

ਮੈ ਜਾਇਕੇ ਕਹੋ। ਗੁਰੂ ਜੀ ਬਚਨ ਕੀਤਾ ਫਿੱਟੇ ਮੂੰਹ ਧੁਆਡੀ ਅਦਾਲਤ ਦਾ।

ਸੁਚੇਤ ਸਿੰਘ ਤੇ ਜਵੰਦ ਸਿੰਘ ਨੂੰ ਛੱਡ ਆਏ ਕਿ ਅਠਵੇਂ ਦਿਨ ਜੁਬਾਨੀ ਸੁਣਦਾ ਹੈ। ਬਾਰਾਂ ਵਜੇ ਸੱਦੇ। ਪੁੱਛਿਆ ਕਿਆ ਅਰਜ ਹੈ। ਸਿੰਘਾਂ ਕਹਾ ਕਿ ਹੋਰ ਰੱਯਤ ਸੁਭ ਸੁਖ ਨਾਲ ਵਸਦੀ ਹੈ, ਅਸਾਂ ਲੋਕਾਂ ਨੂੰ ਬਡੀ ਤਕਲੀਫ ਹੁੰਦੀ ਹੈ। ਜਿਲਾ ਬੋਲਿਆ ਤੁਮ ਸਾਡੀ ਰੱਯਤ ਨਹੀਂ ਹੋ। ਤੁਮ ਖੁਦ ਪਾਤਸ਼ਾਹ ਹੋ ਤੁਮ ਹਮਾਰੇ ਮੁਦਈ ਹੋ, ਚਲੇ ਜਾਓ। ਦੋਨੋਂ ਸਿੰਘ ਮੁੜ ਆਏ। ਗੁਰੂ ਜੀ ਪਾਸ ਸਾਰਾ ਹਾਲ ਕਹਿ ਸੁਣਾਇਆ। ਗੁਰੂ ਜੀ ਬਚਨ ਕੀਤਾ ਅਸੀਂ ਏਹ ਗੱਲ ਅਗੇ ਹੀ ਚਾਹੁੰਦੇ ਸਾਂ।

ਫੇਰ ਸੰਗਤ ਨੇ ਹੱਥ ਜੋੜਕੇ ਅਰਜ ਕੀਤੀ ਜੀ ਪੁਛਣਾ ਜਰੂਰ ਚਾਹੀਏ। ਸਿੰਘਾਂ ਪੁਛਿਆ ਹੋਰ ਅਰਜੀ ਭੇਜੀਏ ਕਿ ਨਾ। ਗੁਰੂ ਜੀ ਬਚਨ ਕੀਤਾ ਸਾਰਿਆਂ ਦੀ ਰਾਇ ਲੈ ਲਵੋ। ਬੀਬੀ ਨੰਦਾਂ ਨੇ ਕਹਿ ਦਿਤਾ ਪਹਿਲਾਂ ਲਾਹੌਰ ਫੇਰ ਕਲਕੱਤੇ ਫੇਰ ਸ਼ਿਮਲੇ ਤੇ ਫੇਰ ਵਲਾਇਤ ਵਾਲੇ ਸੇ ਭੀ ਪੁਛੋ। ਗੁਰੂ ਜੀ ਬਚਨ ਕੀਤਾ ਜਾਓ ਭੇਜੋ ਅਰਜੀ। ਅਰਜੀ ਪਾਈ ਤੇ ਜਿਲੇ ਨੇ ਪੁਲਸ ਗਾਰਦ ਕੋ ਧਮਕਾਇਆ ਕਿ ਤੁਮਾਰੀ ਸ਼ਕੈਤ ਆਉਂਦੀ ਹੈ। ਏਹ ਗੱਲ ਸੁਣਕੇ ਸਿੰਘਾਂ ਨੂੰ ਗਾਰਦ ਨੇ ਕਹਾ ਤੁਸੀਂ ਚਲੇ ਜਾਓ। ਸਿੰਘਾਂ ਨੇ ਕਹਾ ਕਿ ਗੁਰੂ ਮਹਾਰਾਜ ਜੀ ਕੇ ਹੁਕਮ ਨਾਲ ਆਏ ਹੈਂ ਹੁਕਮ ਨਾਲ ਜਾਵਾਂਗੇ।

ਟਹਿਲ ਸਿੰਘ ਨੂੰ ਗੁਰੂ ਜੀ ਨੇ ਕਹਾ ਕਿ ਤੂੰ ਜਾ ਕੇ ਅਰਜੀ ਦੇ ਜੋ ਪਹਿਲੇ ਤੁਸੀਂ ਲਿਖਿਆ ਸੀ ਅਖਬਾਰ ਵਿਚ ਕਿ ਗੁਰੂ ਰਾਮ ਸਿੰਘ ਆਇ ਜਾਏਂਗੇ ਫੇਰ ਨਾ ਭੇਜੇ ਤੁਸਾਂ। ਦਲੀਪ ਸਿੰਘ ਕਾ ਹੁਕਮ ਦੀਆ ਲਾਹੌਰ ਬਹਿਣ ਕਾ, ਫੇਰ ਓਸ ਨੂੰ ਭੀ ਨਾ ਭੇਜਿਆ। ਫੇਰ ਤੁਸਾਂ ਝੂਠੀ ਡੌਂਡੀ ਪਿਟਵਾਈ ਕਿ ਰਾਜਾ ਰਾਮ ਸਿੰਘ ਚੜਾਈ ਕਰ ਗਏ ਹੈਂ। ਜੇ ਤੁਸੀਂ ਮਰ ਗਿਆ ਕਹਿੰਦੇ ਹੋ ਤਾਂ ਸਾਡੇ ਦਰ ਪਰ ਗਾਰਦ ਕਿਉਂ ਬਠਾਈ ਹੈ ? ਜਾਂ ਜਾਇ ਕਰ ਏਹ ਅਰਜੀ ਪਾਈ ਤਾਂ ਸੁਣਕੇ ਨਰਮ ਹੋਏ। ਫੇਰ ਫਰੰਗੀ ਨੇ ਪੂਛਾ ਭਗਵਾਨ ਸਿੰਘ ਕੋ ਤੁਮ ਜਾਨਤੇ ਹੋ ਜਿਸ ਨੇ ਸਪਾਹੀ ਮਾਰਿਆ ਸੀ ? ਉਸਕਾ ਪਤਾ ਦੇਵੋ। ਸਿੰਘ ਨੇ ਕਹਾ ਕਿ ਮੈਨੂੰ ਭਗਵਾਨ ਸਿੰਘ ਕੀ ਕੁਝ ਖਬਰ ਨਹੀਂ।

ਫੇਰ ਜਵੰਦ ਸਿੰਘ ਨੇ ਤਿੰਨ ਅਰਜੀਆਂ ਪਾਈਆਂ। ਇਕ ਲਾਹੌਰ ਕੋ ਇਕ ਕਲਕੱਤੇ ਕੋ ਇਕ ਸ਼ਿਮਲੇ ਕੋ। ਕੋਈ ਦਿਨ ਪਾ ਕੇ ਲਾਹੌਰ ਗਏ। ਫਰੰਗੀ ਨੇ ਕਹਾ ਕਿ ਤੁਮਾਰੀ ਅਰਜੀ ਸ਼ਿਮਲੇ ਕੋ ਗਈ ਹੈ। ਸਿੰਘ ਦੋਨੋਂ ਸ਼ਿਮਲੇ ਗਏ। ਚਾਰ ਦਿਨ ਤਾਂ ਕੁਝ ਨਾ ਪਤਾ ਨਿਕਲਿਆ। ਜਾਂ ਪਤਾ ਲਗਾ ਕਿ ਸਿੰਘ ਨਾਮਧਾਰੀਏ ਅਰਜੀ ਵਾਲੇ ਹੈਂ ਤਾਂ ਤੁਰਤ ਥਾਨੇਦਾਰ ਆਇਆ। ਥਾਨੇਦਾਰ ਨੇ ਸਾਰਾ ਹਾਲ ਲਾਟ ਕੋ ਸੁਣਾਇਆ। ਲਾਟ ਨੇ ਕਹਾ ਕਿ ਸਿੰਘਾਂ ਨੂੰ ਕਹੋ ਤੁਮਕੋ ਉੱਤਰ ਉਥੇ ਹੀ ਆਵੇਗਾ। ਜਾਓ ਮੁੜ ਜਾਓ। ਥਾਨੇਦਾਰ ਨੇ ਫੇਰ ਸਿੰਘਾਂ ਨੂੰ ਕਿਹਾ। ਸਿੰਘ ਮੁੜ ਆਏ ਰਾਮਦਾਸ ਪੁਰੇ ਸਾਹਿਬ।

ਗੁਰੂ ਜੀ ਬਚਨ ਕੀਤਾ ਤੁਸੀਂ ਕਹਿਣਾ ਸੀ ਜਿਸ ਤਰਾਂ ਤੁਸੀਂ ਸਾਡੇ ਉਤੇ ਗਾਰਦ ਬਠਾਲੀ

ਹੈ ਤਿਸੀ ਤਰਾਂ ਅਸੀਂ ਤੁਹਾਡੇ ਬੂਹੇ ਅਗੇ ਬੈਠੇ ਹੈ ਨਹੀਂ ਤੇ ਕੋਈ ਉਤਰ ਦਿਓ। ਫੇਰ ਬਚਨ ਕੀਤਾ ਹੁਣ ਏਨਾਂ ਕੀਆਂ ਜੜਾਂ ਪੁੱਟਕੇ ਔਣਗੇ ਸਤਿਗੁਰੂ ਜੀ। ਫਿੱਟੇ ਮੂੰਹ ਇਨ੍ਹਾਂ ਦੇ ਰਾਜ ਨੂੰ। ਏਹ ਤਾਂ ਝੂਠੇ ਕਰਨੇ ਹਨ। ਕੋਈ ਤਾਂ ਉੱਤਰ ਦੇਣਗੇ ਮੁੜਕੇ ਨਹੀਂ ਤਾਂ ਸਾਡੇ ਦਰ ਅਗੋਂ ਗਾਰਦ ਚੁੱਕਣਗੇ। ਕਿਉਂ ਬਠਾਈ ਹੈ। ਸਾਨੂੰ ਦੁਖ ਦਿੰਦੇ ਹਨ। ਖੁੱਲ ਹੋ ਜਾਏ ਜਿਧਰ ਮਰਜੀ ਹੋਵੇ ਉਧਰ ਜਾਈਏ। ਨਹੀਂ ਸਤਿਗੁਰੂ ਜੀ ਦਾ ਦਰਸ਼ਨ ਕਰਾਓ ਕਿੱਥੇ ਹੈਂ।

ਫੇਰ ਹੋਰ ਅਰਜੀ ਪਵਾਈ ਸਾਨੂੰ ਸਤਿਗੁਰੂ ਜੀ ਦਾ ਦੀਦਾਰ ਕਰਾਓ ਕਿੱਥੇ ਹੈਂ। ਸਾਨੂੰ ਪਤਾ ਦੇਓ, ਓਨਾਂ ਦੇ ਨਾਲ ਦੇ ਭੀ ਛੁੱਟ ਕੇ ਆਇ ਗਏ ਹਨ। ਪੰਦਰਾਂ ਪੰਦਰਾਂ ਬਰਸ ਕੱਟਕੇ ਘਰੀਂ ਆਏ ਹਨ। ਸਤਿਗੁਰੂ ਜੀ ਕਿਸੇ ਦਾ ਕੱਖ ਭਰ ਦਾ ਨੁਕਸਾਨ ਨਹੀਂ ਕਰਦੇ ਸੇ। ਗਊ ਬਧ ਹੋਣੇ ਕੀ ਬਡੀ ਪੀੜ ਸੀ ਖਾਲਸੇ ਨੂੰ। ਸੋ ਖਾਲਸੇ ਨੇ ਬੁਚੜ ਬਢੇ। ਦਸ ਸਿੰਘ ਫਾਂਸੀ ਦੀਏ ਗਏ ਜਿਨਾਂ ਨੇ ਬੱਢੇ ਸੇ। ਫੇਰ ਛਿਆਹਠ ਸਿੰਘ ਤੋਪਾਂ ਨਾਲ ਉਡਾਏ ਗਏ। ਜਿਨਾਂ ਨੇ ਕੀਤੀ ਸੀ ਸੋ ਤਾਂ ਉਡੇ ਸਤਿਗੁਰਾਂ ਕੋ ਬੇਗੁਨਾਹ ਹੀ ਫੜਕੇ ਲੈ ਗਏ ਹੋ। ਨਾਲ ਜੇੜੇ ਸਿੰਘ ਲੈ ਗਏ ਸੀ ਓਹ ਭੀ ਛੁੱਟ ਆਏ ਹੈਂ। ਸਤਿਗੁਰਾਂ ਦਾ ਸਾਨੂੰ ਪਤਾ ਦਿਓ। ਜਾਂ ਜਾਇਕੇ ਅਰਜੀ ਦਿਤੀ ਤਾਂ ਫਰੰਗੀ ਨੇ ਕਹਾ ਤੁਮ ਚਲੇ ਜਾਓ ਤੁਮਾਰੀ ਨਹੀਂ ਸੁਣੇਂਗੇ। ਤੁਮ ਸਰਕਾਰ ਕੇ ਮੁਦਈ ਹੋ। ਸਿੰਘਾਂ ਕਹਿਆ ਕਿ ਰਾਜਾ ਅੰਧਾ ਤੇ ਬੇਦਾਦ ਨਗਰੀ ਬਾਲੀ ਗਲ ਕੀਤੀ ਹੈ ਤੁਸਾਂ ਨੇ।

## ਕੋਈ ਉੱਤਰ ਨਾ ਆਇਆ

ਨਵੇਂ ਤਬੇਲੇ ਬੱਘੀਖਾਨਾ ਬਣਾਇਆ। ਗਾਰਦ ਹੌਲਦਾਰ ਨੇ ਰਪੋਟ ਕੀਤੀ, ਤਸੀਲਦਾਰ ਨੇ ਸੱਦ ਭੇਜਿਆ। ਸੁਹੇਲ ਸਿੰਘ ਗਿਆ ਲੁਦਿਹਾਣੇ। ਤਸੀਲਦਾਰ ਕੇ ਕੋਲ ਕਹਾ ਕਿ ਅਗੇ ਏਤਨੇਂ ਮੰਦਰ ਬਨਾਏ ਹੈਂ ਕੋਈ ਇਤਲਾਹ ਨਹੀਂ ਦਿਤੀ। ਗਾਰਦ ਕੇ ਸਾਹਮਣੇ ਬਣਿਆ ਹੈ। ਬੱਘੀ ਰੱਖਣ ਕੋ ਕੋਈ ਜਗਾ ਨਾ ਸੀ, ਚੋਰੀ ਤਾਂ ਨਹੀਂ ਬਣਿਆ। ਜਦ ਬਣਾਉਂਦੇ ਸੇ ਤਾਂ ਕਹਿੰਦੇ ਭਾਈ ਹੁਕਮ ਲੈ ਕੇ ਬਣਾਓ। ਫੇਰ ਕੋਈ ਉੱਤਰ ਨਾ ਆਇਆ।

## ਅਰਜੀ ਖਾਰਜ ਹੋਈ

ਜਾਂ ਅਤਰੀ ਪਰ ਡਿਗਰੀ ਹੋਈ ਤਾਂ ਰਾਮਦਾਸ ਪੁਰੇ ਸਾਹਿਬ ਆਈ। ਗੁਰੂ ਹਰੀ ਸਿੰਘ ਜੀ ਬਚਨ ਕੀਤਾ ਕੋਲ ਨਹੀਂ ਕਿਸੇ ਜਾਣਾ। ਕੋਈ ਨਾ ਕੋਲ ਗਿਆ। ਗੁਰੂ ਜੀ ਏਹ ਕਹਿ ਭੇਜਿਆ ਕਿ ਤੇਲੀ ਦਾ ਖਿਆਲ ਛਡ ਦੇ ਤੇ ਰਾਮਦਾਸ ਪੁਰੇ ਆਇ ਜਾ। ਫੇਰ ਲੁਦਿਹਾਣੇ ਜਾਇ ਅਰਜੀ ਦਿਤੀ ਅਤਰੀ ਨੇਂ ਕਿ ਮੈਨੂੰ ਮਾਰਨ ਆਇ ਪਏ। ਗੁਰੂ ਜੀ ਕਾ ਨਾਮ ਤੇ ਜੀਉਣ ਕੌਰ ਤੇ ਨਰੈਣ ਸਿੰਘ ਤੇ ਸੇਵਾ ਸਿੰਘ ਮੈਨੂੰ ਮਾਰਿਆ ਹੈ। ਤਰੀਕ ਪਰ ਗੁਰੂ ਜੀ ਲੁਦਿਹਾਣੇ ਗਏ। ਅਤਰੀ ਤਰੀਕ ਪਰ ਨਾ ਹਾਜ਼ਰ ਹੋਈ ਤਾਂ ਅਰਜੀ ਖਾਰਜ ਹੋਈ।

### ਮਤਾਬ ਸਿੰਘ ਪਕੌੜੀਆ

ਸਤਿਗੁਰਾਂ ਦੇ ਵਕਤ ਦੀ ਬਾਤ ਹੈ। ਮਤਾਬ ਸਿੰਘ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬਚਨ ਕੀਤਾ ਪਕੌੜਿਆਂ ਕੀ ਦੁਕਾਨ ਕਰ ਲੈ ਛਕਣ ਜੋਗਾ ਬਹੁਤ ਕੁਛ ਹੋ ਜਾਇਗਾ।[1] ਸ੍ਰੀ ਅੰਮ੍ਰਿਤਸਰ ਜੀ ਪਕੌੜਿਆਂ ਦੀ ਦੁਕਾਨ ਪਾਈ । ਵਧਦਾ ਵਧਦਾ ਹਜ਼ਾਰਾ ਰੁਪਯਾਂ ਦਾ ਹੋਇ ਗਿਆ। ਪਕੌੜੀਆ ਨਾਮ ਪੈ ਗਿਆ। ਬਾਦ ਅਨੰਦ ਪੜਾਇਆ। ਦੋ ਲੜਕੇ ਹੋਏ। ਬੜਾ ਲੜਕਾ ਰਾਮਦਾਸ ਪੂਰੇ ਆਇਆ ਦਰਸ਼ਨ ਕੀਤਾ।

### ਕੇਸਾਂ ਵਿਚ ਜਲ ਪਾਂਵੋ

ਸੂਰਤ ਸਿੰਘ ਅਖੰਡ ਪਾਠ ਕਰਦਾ ਹੁੰਦਾ ਸੀ। ਕੇਸੀਂ ਜਲ ਥੋੜਾ ਪੌਣਾ। ਸੁਕੇ ਰਹਿਣੇ ਕੇਸ। ਸਿੰਘਾਂ ਨੇ ਕਹਿਆ ਤੇ ਸਹੀ ਪਰ ਨਾ ਮੰਨਿਆਂ ਤਾਂ ਗੁਰੂ ਜੀ ਪਾਸ ਅਰਜ ਕਰੀ ਜੀ ਸੂਰਤ ਸਿੰਘ ਜਲ ਥੋੜਾ ਪਾਉਂਦਾ ਹੈ। ਬਚਨ ਹੋਇਆ ਜੇੜਾ ਕੇਸਾਂ ਦੇ ਬਿਚਾਲੇ ਜਲ ਪਾਵੇ ਸੋ ਲਗੇ ਅਖੰਡ ਪਾਠਾਂ ਮੈ। ਜੋ ਜਲ ਨਾ ਪਾਵੇ ਸੋ ਨਾ ਲਗੇ। ਸੂਰਤ ਸਿੰਘ ਨੇ ਕਹਾ ਬਰਾਬਰ ਜਲ ਪਾਵਾਂਗਾ।

### ਬਚਨ ਮੰਨਿਆਂ

ਏਕ ਸਮੇਂ ਗੁਰੂ ਹਰੀ ਸਿੰਘ ਜੀ ਬਚਨ ਕੀਤਾ ਜਾਂ ਚੌਤੀਏ ਸਾਲ ਕੇ ਲਾਮ ਮੈ ਨੱਥਾ ਸਿੰਘ ਗਾਦੜੀ ਵਾਲੇ ਨੇ ਘੋੜੇ ਖਰੀਦੇ ਲਾਮ ਮੈ ਬੇਚਣ ਨੂੰ ਅਸਾਂ ਏਥੋਂ ਕਹਿ ਭੇਜਿਆ ਜੋ ਲਾਮ ਬਾਸਤੇ ਘੋੜੇ ਖਰੀਦੇਗਾ ਸੋ ਤਨਖਾਹੀਆ ਹੈ। ਨੱਥਾ ਸਿੰਘ ਹੁਕਮ ਸੁਣਕੇ ਉਸੀ ਵਕਤ ਪੰਦ੍ਹਾਂ ਸੌ ਰੁਪਈਆਂ ਲਿਆਇ ਭੇਟਾ ਕੀਤਾ ਨਾਲੇ ਘੋੜੇ ਭੇਟਾ ਕੀਤੇ ਗੁਰਦੁਆਰੇ।

### ਜੋ ਬਚਨ ਮੰਨੇ

ਇਕ ਫੇਰ ਆਸਾ ਕੀ ਬਾਰ ਤੋਂ ਪਿਛੋਂ ਬਚਨ ਕੀਤਾ ਅਸੀਂ ਕਿਸੇ ਨੂੰ ਕੁਛ ਨਹੀਂ ਕਹਿੰਦੇ ਹੈਂ ਜਿਸਦੀ ਮਰਜੀ ਹੈ ਸੋ ਕਰੇ। ਰਾਗਾ ਸਿੰਘ ਨੇ ਕਹਿਆ ਗਰੀਬ ਨਿਵਾਜ ਜੀ ਕਦੀ ਤਾਂ ਤੁਸੀਂ ਨਿਆਰੇ ਹੋਏ ਬੈਠਦੇ ਹੋ ਕਦੀ ਮੇਲ ਲੈਂਦੇ ਹੋ। ਦੀਨ ਦਿਆਲ ਜੀ ਬਚਨ ਕੀਤਾ ਜੇੜਾ ਬਚਨ ਨਹੀਂ ਮੰਨਦਾ ਉਸਤੇ ਨਿਆਰੇ ਹੋਇ ਜਾਂਦੇ ਹਾਂ। ਜੇੜਾ ਬਚਨ ਮੰਨੇ ਉਸਦੇ ਨਾਲ ਹਾਂ ਸਦਾ ਈ। ਜੇੜਾ ਬਚਨ ਮੰਨੇ ਮੈਂ ਤਾਂ ਉਸ ਪਰ ਰਾਜੀ ਹਾਂ। ਬਚਨ ਹੋਇਆ ਏਹ ਤੁਰਕ ਤਾਂ

---

੧. ਪਿਤਾ ਦਾ ਨਾਂ ਪ੍ਰੇਮ ਸਿੰਘ। ਮਤਾਬ ਸਿੰਘ ਪਕੌੜੀਏ ਦਾ ਛੋਟਾ ਭਰਾ ਖੁਸ਼ਹਾਲ ਸਿੰਘ ਕਲਕੱਤੇ ਰਹਿੰਦਾ ਸੀ ਅਤੇ ਚਿਤਪੁਰ ਰੋਡ ਤੇ ਦੁਕਾਨ ਕਰਦਾ ਸੀ। ਰੰਗੂਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰਨ ਜਾਣ ਵਾਲੇ ਸਿੰਘ ਇਸ ਪਾਸ ਰੁਕਦੇ ਹੁੰਦੇ ਸਨ ਅਤੇ ਖੁਸ਼ਹਾਲ ਸਿੰਘ ਉਨ੍ਹਾਂ ਨੂੰ ਜਹਾਜ਼ ਤੱਕ ਚੜ੍ਹਾ ਲਿਆ ਵੀ ਆਉਂਦਾ ਸੀ। ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਅਤੇ ਸਰਕਾਰੀ ਦਸਤਾਵੇਜ਼ਾਂ ਵਿਚ ਇਸ ਦੇ ਨਾਂ ਦਾ ਜ਼ਿਕਰ ਆਉਂਦਾ ਹੈ। ਦੇਖੋ ਕੂਕਾ ਮੂਵਮੈਂਟ-ਫਰੀਡਮ ਸਟ੍ਰਗਲ ਇਨ ਪੰਜਾਬ, ਪੰਨਾ ੧੨, ੫੪ ਅਤੇ ੫੯। ਮਤਾਬ ਸਿੰਘ ਆਪ ਵੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਰੰਗੂਨ ਗਿਆ ਸੀ।

ਗਲ਼ ਪੈਣ ਨੂੰ ਫਿਰਦੇ ਹੈਂ ਤੁਸੀਂ ਨਹੀਂ ਅਗੋ ਸੇ ਬੋਲਣਾ ਭਾਵੇ ਕੁਝ ਕਹਿਣ ਧੁਆਨੂੰ।

## ਸੂਬਾ ਲੱਖਾ ਸਿੰਘ

ਏਕ ਬ੍ਰਹਮਾ ਕੇ ਦੇਸ ਸੇ ਨੌਕਰ ਆਇਆ। ਉਸਨੇ ਭਜਨ ਲੈ ਲਿਆ। ਕਹਿਣ ਲਗਾ ਬਾਬੇ ਲੱਖਾ ਸਿੰਘ ਕਾ ਦਰਸ਼ਨ ਮੋਰਮਈ ਕੀਤਾ ਹੈ। ਬੱਘੀ ਉਪਰ ਚੜਕੇ ਸੈਲ ਕਰਦਾ ਹੈ। ਏਹ ਹੁਕਮ ਹੈ ਕਿ ਜੇਕਰ ਇਹ ਕਿਸੇ ਨੂੰ ਮਾਰੇਗਾ ਤਾਂ ਦਾਦ.ਫਰਿਆਦ ਕਿਸੇ ਨਹੀਂ ਸੁਣਨੀ। ਮਾਰ ਥੀਂ ਡਰਦਾ ਕੋਈ ਨੇੜੇ ਨਹੀਂ ਔਂਦਾ ਹੈ। ਸਭ ਲੋਕ ਉਸਦਾ ਭੈ ਅਦਬ ਕਰਦੇ ਹੈਂ। ਦੂਰੋਂ ਮੱਥਾ ਟੇਕ ਛਡਦੇ ਹਨ। ਬਹੁਤ ਬਿਰਧ ਹਨ। ਗੁਰੂ ਜੀ ਬਚਨ ਕੀਤਾ ਐਥੇ ਭੀ ਮਾਰਦੇ ਸੀ। ਜੇੜਾ ਅਗੋ ਸੇ ਬੋਲੇ ਉਸਨੂੰ ਮਾਰ ਕੇ ਸਿੱਧਾ ਕਰਦੇ ਸੇ। ਮਾਰਨੇ ਵਾਲਾ ਜਾਣਕੇ ਨਹੀਂ ਛੱਡਿਆ ਨਹੀਂ ਤੇ ਸੂਬਿਆਂ ਨਾਲ ਹੀ ਛੱਡ ਦੇਣਾ ਸੀ। ਉਥੇ ਜਾਏ ਇਕ ਸਰੀਰ ਕੈਦੀ ਟਹਿਲੇ ਵਾਲਾ ਭੀ ਮਾਰ ਦੀਆ ਥਾ।[੧]

## ਤਦੇ ਦੁਖ ਪਾਉਂਦੇ ਹਨ

ਦੀਨ ਦਿਆਲ ਜੀ ਬਚਨ ਕੀਤਾ ਅਸੀਂ ਤਾਂ ਲਿਖ ਭੇਜਿਆ ਹੈ ਜਿਸ ਆਉਣਾ ਹੈ ਸੋ ਆਇ ਜਾਇ। ਸੱਦਣ ਜਾਂਦੇ ਨਹੀਂ ਆਏ ਨੂੰ ਕੱਢਦੇ ਨਹੀਂ ਪਰ ਕੰਮ ਤਾਂ ਕਰਿਆ ਚਾਹੀਏ। ਜੋ ਹੈ ਸੋ ਸਰਦਾਰ ਬਣਿਆ ਚਾਹੁੰਦਾ ਹੈ। ਏਹ ਕੋਈ ਕੰਮ ਹੈ ਜੋ ਕਰਦੇ ਹਨ। ਚਾਰ ਚਾਰ ਬਿਨਾਂ ਤੁਰਦੇ ਨਹੀਂ ਗੱਡਾ ਲੈ ਕੇ। ਮੈਂ ਅਕੇਲਾ ਹੀ ਗੱਡਾ ਲੈ ਕੇ ਜਾਂਦਾ ਸਾਂ। ਇਕ ਆਦਮੀ ਮਾੜਾ ਜੇਹਾ ਨਾਲ ਰੱਖਣਾ। ਦਸੌਰ ਫਿਰ ਔਂਦੇ ਸੇ। ਇਕ ਦਿਆਲ ਦਾਸ ਸਾਧ ਸੀ ਉਸਨੂੰ ਨਾਲ ਲੈ ਜਾਣਾ। ਇਕ ਮਸਤਾਨਾ ਆਇ ਰਹਿਆ ਸੀ। ਸਾਰੇ ਕੰਮ ਅਕੇਲੇ ਨੇ ਹੀ ਕਰਨੇ। ਹੁਣ ਏਹ ਸਿੱਖ ਮਸਤ ਹੋ ਗਏ ਹੈਂ। ਏਨਾਂ ਕੇ ਸੁਭਾਉ ਬਿਗੜ ਗਏ ਹੈਂ। ਕਹਿਆ ਨਹੀਂ ਮੰਨਦੇ ਹੈਂ ਮੇਰਾ ਤਦੇ ਦੁਖ ਪਾਉਂਦੇ ਹਨ।

## ਤਪ ਹਟ ਗਿਆ

ਏਕ ਮਾਈ ਆਈ। ਅਰਜ ਕੀਤੀ ਜੀ ਮੈਨੂੰ ਛੇ ਬਰਸ ਸੇ ਤਪ ਆਉਂਦਾ ਸੀ, ਆਪ ਜੀ ਕਾ ਦਰਸ਼ਨ ਕਰਕੇ ਰਾਜੀ ਹੋਈ ਹਾਂ। ਤਪ ਛੱਡ ਗਿਆ ਹੈ।

ਇਕ ਸਿੰਘ ਆਇਆ। ਅਰਜ ਕੀਤੀ ਜੀ ਲੜਕੇ ਨੂੰ ਤਪ ਔਂਦਾ ਹੈ। ਦੀਨ ਦਿਆਲ ਜੀ ਬਚਨ ਕੀਤਾ ਇਸਕੇ ਗਹਿਣੇ ਉਤਾਰਕੇ ਸਣ ਕੇਸੀਂ ਇਸ਼ਨਾਨ ਕਰਾਓ ਅਤੇ ਹਮੇਸ਼ਾਂ ਕਰਾਇਆ ਕਰੋ, ਤਪ ਹਟੇਗਾ। ਉਸ ਲੜਕੇ ਕੇ ਗਹਿਣੇ ਬਹੁਤ ਪਾਏ ਹੋਏ ਸੇ। ਜਿਸ ਵਕਤ ਲਾਹ ਕੇ ਗਹਿਣੇ ਇਸ਼ਨਾਨ ਕਰਾਇਆ ਸਣ ਕੇਸੀਂ ਤਤਕਾਲ ਤਪ ਹਟ ਗਿਆ।

---

੧. ਹੋਰ ਸੂਬੇ ਤਾਂ ਸਰਕਾਰ ਨੇ ੧੮੮੭-੮੮ ਈ. ਵਿਚ ਬਾ-ਸ਼ਰਤ ਵਾਪਸ ਪੰਜਾਬ ਭੇਜ ਦਿੱਤੇ ਸਨ ਪਰ ਬਾਬਾ ਲੱਖਾ ਸਿੰਘ ਨੂੰ ਆਪਣੇ ਰਾਜ ਲਈ 'ਅਤਿ ਖ਼ਤਰਨਾਕ' ਮੰਨਦਿਆਂ ਅੰਗ੍ਰੇਜ਼ਾਂ ਨੇ ਰਿਹਾ ਨਹੀਂ ਸੀ ਕੀਤਾ। ਕੁਛ ਚਿਰ ਬਾਅਦ ਬਾਬਾ ਲੱਖਾ ਸਿੰਘ ਨੂੰ ਪੁਲੀਸ ਨਿਗਰਾਨੀ ਹੇਠ ਹੀ ਮੋਰਮਈ ਸ਼ਹਿਰ ਵਿੱਚ ਰਹਿਣ ਦੀ ਇਜਾਜ਼ਤ ਮਿਲ ਗਈ ਸੀ। ਮੋਰਮਈ ਹੀ ਫ਼ਰਵਰੀ ੧੯੦੩ ਈ. ਵਿਚ ਬਾਬਾ ਜੀ ਨੇ ਚੜ੍ਹਾਈ ਕੀਤੀ ਸੀ।

# ਗਾਰਦ ਵਾਲੇ ਤੁਰਕਾਂ ਦੇ ਸੁਭਾਓ

**ਜੇ ਨਾ ਖਾਣ ਨੂੰ ਦੇਣਾ**

ਗਾਰਦ ਵਾਲੇ ਤੁਰਕਾਂ ਦਾ ਸੁਭਾਉ ਏਹ ਥਾ ਬਾਲਣ ਜਮਾਂ ਕਰੀ ਜਾਣਾ। ਜਾਂ ਬਦਲੀ ਹੋਣੀਂ ਤਾਂ ਪਾਥੀਆਂ ਲੱਕੜੀਆਂ ਲੁਦਿਹਾਣੇ ਨੂੰ ਲੈ ਜਾਣੀਆਂ ਗੱਡੇ ਪਰ। ਦੋ ਦੋ ਪਲੇ ਤੇਲ ਕੇ ਰੋਜ ਲੈਂਦੇ ਹੱਟੀ ਸੇ। ਉਨੱਤੀ ਸੇ ਲੈ ਕਰ ਉਨਾਹਠ ਸਾਲ ਤਕ ਮਨ ਆਇਆ ਖਾਂਦੇ ਰਹਿੰਦੇ ਹਨ। ਸੰਗਤ ਦਿੰਦੀ ਰਹਿੰਦੀ ਹੈ ਕਿਉਂਕਿ ਸੰਗਤ ਦੂਰੋਂ ਦੂਰੋਂ ਆਉਂਦੀ ਹੈ, ਕਈ ਕਈ ਦਿਨ ਸਿੰਘ ਰਹਿੰਦੇ ਹਨ। ਜੇ ਨਾ ਖਾਣ ਨੂੰ ਦੇਈਏ ਤਾਂ ਅਠੀਂ ਪਹਿਰੀਂ ਸਿੰਘ ਨੂੰ ਕੱਢ ਦਿੰਦੇ ਹਨ। ਜੇ ਨਾ ਨਿਕਲੇ ਤਾਂ ਦੁਆਲੇ ਹੋਏ ਕਰ ਕੱਢ ਦਿੰਦੇ ਹਨ। ਗਾਲਾਂ ਕੱਢਣੀਆਂ। ਕੁੱਤੇ ਵਾਗੂੰ ਭੌਂਕਦੇ ਰਹਿੰਦੇ ਹਨ ਜੇਕਰ ਮੂੰਹ ਨਾ ਪਵੇ। ਇਸ ਸਬੱਬ ਸੇ ਪ੍ਰਸ਼ਾਦਾ ਦਿੰਦੇ ਹੈਂ ਗੁਰੂ ਜੀ ਥੀਂ ਚੋਰੀ। ਜੇਕਰ ਕੋਈ ਮੁਕਬਲੀ ਕਰੇ ਕਿ ਫਲਾਣਾ ਸਿੰਘ ਪ੍ਰਸ਼ਾਦਾ ਦਿੰਦਾ ਹੈ, ਗੁਰੂ ਜੀ ਸੱਦਕੇ ਪੁਛਣਾ। ਦੇਣ ਵਾਲੇ ਨੇ ਮੁਕਰ ਜਾਣਾ ਜੀ ਮੈਂ ਨਹੀਂ ਦਿਤੇ। ਬਚਨ ਕਰਨਾ ਜੇੜਾ ਮੇਰੇ ਹੱਥ ਆਇ ਗਿਆ ਪ੍ਰਸ਼ਾਦਾ ਦੇਂਦਾ, ਦੇਖੀਂ ਤਾਂ ਕੇਹੀ ਕੁ ਕਰਦਾ ਹਾਂ। ਟੌਂਡੇ ਨਾਲੇ ਤਨਖਾਹ ਖਾਈ ਜਾਂਦੇ ਹੈਂ, ਨਾਲੇ ਏਥੋਂ ਪ੍ਰਸ਼ਾਦਾ ਛਕਦੇ ਹੈਂ ਨਾਲੇ ਸਿੰਘਾਂ ਕੀਆਂ ਇੱਜ਼ਤਾਂ ਉਤਾਰਦੇ ਹੈਂ।

**ਕੋਈ ਭੀ ਨਹੀਂ ਸਮਝਦਾ**

ਏਕ ਦਿਨ ਖਰਾਸੀਏ ਨੂੰ ਕੈਹਣ ਤੁਰਕ ਤੂੰ ਨਾ ਅੰਦਰ ਲਜਾਈਂ ਆਟਾ। ਇਕ ਹੋਰ ਸਿੰਘ ਬੋਰਾ ਅੰਦਰ ਸੁਟਕੇ ਜਾਂ ਮੁੜਿਆ ਤਾਂ ਤੁਰਕ ਨੇ ਗਾਰਦ ਮੈ ਲਜਾਇਕੇ ਗਰਦਨ ਮੈ ਮੁਕੇ ਮਾਰੇ। ਗੁਰੂ ਜੀ ਬਚਨ ਕੀਤਾ ਏਸ ਦੁਸ਼ਟ ਨੇ ਬੜਾ ਦੁਖ ਦਿਤਾ ਹੈ। ਜੇ ਗਾਲ ਕਢੇ ਤਾਂ ਚੁਪ ਕਰ ਰਹਿਣਾ। ਸਿੰਘ ਭੇਜਿਆ ਜਾਕੇ ਥਾਨੇ ਕਹੋ ਥਾਨੇਦਾਰ ਨੂੰ ਜੋ ਗਾਲਾਂ ਕਢਦੇ ਹਨ ਸਪਾਹੀ ਤੇ ਹੌਲਦਾਰ। ਜੇੜੇ ਸਾਡੇ ਲਿਖੇ ਹੋਏ ਹਨ ਉਨਾਂ ਨੂੰ ਭੀ ਕਢੀ ਜਾਂਦੇ ਹੈਂ। ਕੰਮ ਸਾਡੇ ਸਾਰੇ ਬੰਦ ਕਰ ਦਿਤੇ ਹਨ। ਥਾਨੇਦਾਰ ਨੇ ਕਹਿਆ ਚਲੋ ਮੈਂ ਭੀ ਔਂਦਾ ਹਾਂ। ਗੁਰੂ ਜੀ ਗਾਰਦ ਮੈ ਆਏ ਤੇ ਬਚਨ ਕੀਤਾ ਤੁਸਾਂ ਸਿੰਘ ਮਾਰਿਆ ਹੈ ਬੇਗੁਨਾਹ। ਆਟਾ ਈ ਲਈ ਜਾਂਦਾ ਸੀ। ਹੌਲਦਾਰ ਬੋਲਿਆ ਤੈਂ ਭੀ ਮੇਰੇ ਉਤੇ ਇਤਲਾਹ ਕਰਨ ਸਿੰਘ ਕਿਓਂ ਭੇਜਿਆ ਹੈ। ਬਚਨ ਹੋਇਆ ਤੂੰ ਭੀ ਸਾਡੇ ਉਤੇ ਇਤਲਾਹ ਕਰਨ ਗਿਆ ਸਾਏਂ। ਤੁਸਾਂ ਸਿੰਘ ਨੂੰ ਮਾਰਿਆ ਹੈ। ਤੁਸਾਡਾ ਕੋਈ

ਸੁਣਨ ਵਾਲਾ ਹੈ ਤਾਂ ਸਾਡਾ ਭੀ ਕੋਈ ਸੁਣਨ ਵਾਲਾ ਹੈ। ਜੋ ਧੁਆਡੀ ਮਰਜੀ ਹੈ ਸੋ ਕਰੋ। ਆਪਨਾ ਹੌਂਸਲਾ ਪੂਰਾ ਕਰ ਲਵੋ। ਤੁਸਾਂ ਸਾਡੇ ਸਾਰੇ ਸਿੰਘ ਕੱਢ ਦਿੱਤੇ ਹੈਂ। ਸਾਡੇ ਗੱਡੇ ਬੰਦ ਕੀਤੇ ਹੈਨ। ਤੁਰਕ ਨੇ ਕਹਿਆ ਗਡੇ ਤਾਂ ਚਲੇ ਗਏ ਹਨ। ਬਚਨ ਹੋਇਆ ਸਿੰਘ ਨਹੀਂ ਤੈਂ ਸਾਡੇ ਜਾਣ ਦਿਤੇ। ਤੁਰਕ ਬੋਲਿਆ ਆਦਮੀ ਬਿਨਾ ਲਿਖੇ ਹੋਏ ਅਦਾਲਤ ਦੇ ਹੁਕਮ ਥੀਂ ਬਿਨਾ ਅਸੀਂ ਨਹੀਂ ਤੋਰ ਸਕਦੇ ਹਾਂ। ਬਚਨ ਕੀਤਾ ਤੁਸਾਂ ਸਿੰਘ ਦੀ ਗਰਦਨ ਵਿਚ ਮੁੱਕੇ ਮਾਰੇ ਹਨ। ਜੇ ਮਰ ਜਾਂਦਾ ਕਿਵੇਂ ਹੁੰਦੀ। ਦੇਖੋ ਤਾਂ ਸਹੀ ਕੇਹੋ ਜੇਹੀ ਪ੍ਰਮੇਸਰ ਕਰਦਾ ਹੈ। ਲੱਕੜੀ ਧੁਆਨੂੰ ਸੂਰ ਬਰਾਬਰ ਹੈ ਜੇਕਰ ਲੰਗਰ ਦੀ ਬਰਤੋ। ਜੇੜਾ ਗਾਰਦ ਦੀ ਫਰਿਸਤ ਪਰ ਲਿਖਿਆ ਹੋਇਆ ਹੈ ਉਸਨੂੰ ਬੜਨ ਦਿੰਦੇ ਹੈਂ ਅੰਦਰ ਹੋਰ ਨੂੰ ਨਹੀਂ। ਅਗਲੇ ਦਿਨ ਸਿੰਘਾਂ ਨੂੰ ਬਚਨ ਕੀਤਾ ਜੇਕਰ ਤੁਰਕ ਧੁਆਨੂੰ ਮਾਰਨ ਅਗੇ ਸੇ ਲੰਬੇ ਪੈ ਜਾਇਆ ਕਰੋ। ਉਚੀ ਉਚੀ ਪੁਕਾਰ ਕਰਨੀਂ ਮਾਰ ਦੀਆ ਮਾਰ ਦੀਆ।

ਥਾਨੇਦਾਰ ਭੀ ਆਇਆ। ਕਹਿਣ ਲਗਾ ਜਿਸ ਤਰਾਂ ਧੁਆਡਾ ਕੰਮ ਤੁਰਿਆ ਜਾਂਦਾ ਹੈ ਤਿਵੇਂ ਹੀ ਤੋਰੀ ਜਾਓ। ਜੇਕਰ ਲੁਦਿਹਾਣੇ ਲਾਹੌਰ ਕਲਕੱਤੇ ਨੰਦਨ ਤਕ ਕਿਤੇ ਅਰਜ਼ੀ ਦਿਓਗੇ ਓਹ ਸਾਡੇ ਕੋਲ ਹੀ ਲਿਖ ਭੇਜਨਗੇ। ਮੈਂ ਹੌਲਦਾਰ ਪਾਸ ਲਿਖ ਭੇਜਾਂਗਾ। ਫਰੰਗੀ ਨੇ ਤਾਂ ਨਹੀਂ ਆਉਣਾ ਏਥੇ ਕਹਿਣ। ਏਸੇ ਹੌਲਦਾਰ ਨੇ ਕਹਿਣਾ ਹੈ ਜੋ ਕਹਿਣਾ ਹੈ। ਤੁਸੀਂ ਹੌਲਦਾਰ ਨਾਲ ਮਿਲ ਕੇ ਰਹੋ। ਜਿਸ ਤਰਾਂ ਅੱਗੇ ਕੰਮ ਤੁਰਿਆ ਜਾਂਦਾ ਹੈ ਤਿਵੇਂ ਹੀ ਤੋਰੀ ਜਾਓ। ਹੌਲਦਾਰ ਕਹੇ ਕਿ ਮੈਂ ਅੱਜ ਤੱਕ ਕੁਝ ਨਹੀਂ ਕਹਿਆ ਹੁਣ ਕਹੂੰਗਾ। ਜੇੜੇ ਫਾਲਤੂ ਸਿੰਘ ਰੱਖੇ ਹੋਏ ਹੈਂ ਸੋ ਸਾਰੇ ਕੱਢਾਂਗਾ। ਗੁਰੂ ਜੀ ਬਚਨ ਕੀਤਾ ਸਭੇ ਇਕੋ ਰਸਤੇ ਗਏ ਹੈਂ, ਕੋਈ ਭੀ ਨਹੀਂ ਸਮਝਦਾ। ਅਸੀਂ ਕੁਝ ਨਹੀਂ ਕਹਿੰਦੇ ਹੈਂ ਐਵੇਂ ਹੀ ਸਾਨੂੰ ਦੁਖ ਦੇਂਦੇ ਹੈਂ। ਅੱਛਾ ਜੋ ਮਰਜੀ ਹੈ ਸੋ ਕਰੇ। ਸਾਡਾ ਕੋਈ ਜੋਰ ਨਹੀਂ ਹੈ। ਹੁਣ ਸਾਰਾ ਮਾਲ ਵੇਚ ਦੇਣਾ ਹੈ। ਸਿੰਘਾਂ ਕਹਿਆ ਜੀ ਹੋਰ ਬਧ ਜਾਏਗਾ। ਬਚਨ ਹੋਇਆ ਜੇਕਰ ਅਸੀਂ ਘਟੌਣ ਲਗੇ ਤਾਂ ਕਿਵੇਂ ਬਧ ਜਾਇਗਾ। ਬਾਰਾਂ ਬੈਲ ਰੱਖ ਲੈਂਦੇ ਹਾਂ। ਤੇਜੀ ਮੈ ਹੋਇ ਕਰ ਬਚਨ ਕੀਤਾ ਸਭ ਮਨ ਕੇ ਮਤੇ ਪਰ ਚਲਦੇ ਹੈਂ। ਅਸੀਂ ਕੁਝ ਨਹੀਂ ਕਹਿੰਦੇ ਹੈਂ ਚਾਹੇ ਕੋਈ ਚਲਾ ਜਾਏ ਚਾਹੇ ਰਹੇ। ਸੁਖ ਨਾਲ ਭਜਨ ਬਾਣੀ ਕਰਦੇ ਸੇ। ਏਨਾਂ ਬਹੁਤਿਆਂ ਨੇ ਏਹੋ ਜੇਹੀ ਕੀਤੀ ਹੈ, ਭਜਨ ਬਾਣੀ ਭੀ ਛੁਡੌਂਦੇ ਹਨ। ਪਸ਼ੂਆਂ ਵਾਂਗੂੰ ਕਹਾ ਨਹੀਂ ਮੰਨਦੇ। ਮਗਰੋਂ ਟੱਕਰਾਂ ਮਾਰਕੇ ਕਰਦੇ ਹਨ ਪਹਿਲੇ ਨਾ ਕਰਦੇ ਹਨ।

**ਪਿਛਲੇ ਗੁਨਾਹ ਬਖਸ਼ੋ**

ਸਿੰਘਾਂ ਨੇ ਸੁਣਕੇ ਪਛਤਾਵਾਂ ਕੀਤਾ ਕਿ ਵਰ ਦੇ ਥਾਂ ਸਰਾਫ ਲੈ ਲਿਆ ਹੈ। ਕਰਨੇ ਸੇ ਪ੍ਰਸੰਨ ਕਰ ਲਏ ਨਰਾਜ। ਸੰਗਤ ਨੇ ਕਹਿਆ ਨਹੀਂ ਮੰਨਿਆ। ਸਾਰੀ ਸੰਗਤ ਇਕੱਠੀ ਹੋਇਕੇ ਹਥ ਜੋੜਕੇ ਅਰਜ ਕੀਤੀ ਜੀ ਅਗੇ ਵਾਂਗੂੰ ਸਰਾਫ ਨਾ ਹੋਇ ਜਾਏ ਸਾਰੀ ਸੰਗਤ ਨੂੰ। ਗਰੀਬ

ਨਿਵਾਜ ਜੀ ਅਸੀਂ ਭੁਲਣਹਾਰੇ ਹੈਂ ਆਪ ਬਖਸ਼ਿੰਦ ਹੋ। ਏਨਾਂ ਜੀਆਂ ਪਾਸੋਂ ਮਨਮੱਤ ਹੋਇ ਜਾਂਦੀ ਹੈ। ਸੰਗਤ ਅਰਜ ਕਰਦੀ ਹੈ ਬਖਸ਼ ਲਵੋ। ਬਚਨ ਹੋਇਆ ਤੁਸੀਂ ਬਚਨ ਨਹੀਂ ਮੰਨਦੇ, ਅਸੀ ਕਿਸੇ ਨੂੰ ਕੁਝ ਨਹੀਂ ਕਹਿੰਦੇ। ਸਾਡਾ ਕੀ ਅਟਕਿਆ ਹੋਇਆ ਹੈ। ਸੰਗਤ ਨੇ ਕਹਾ ਜੀ ਸਾਡਾ ਤੇ ਹੈ ਅਟਕਿਆ ਹੋਇਆ। ਸਾਡਾ ਕੰਮ ਭੁੱਲਣ ਕਾ ਹੈ ਧੁਆਡਾ ਕੰਮ ਬਖਸ਼ਣ ਕਾ ਹੈ। ਸੁਤ ਅਪਰਾਧ ਕਰਤ ਹੈ ਜੇਤੇ। ਜਨਨੀ ਚੀਤਿ ਨ ਰਾਖਸਿ ਤੇਤੇ।

ਸੰਗਤ ਨੇ ਕਹਾ ਜੀ ਅਗੇ ਜੇੜ੍ਹੀ ਹੋਈ ਸੋ ਹੋਈ, ਅਗੇ ਨੂੰ ਜਿਸ ਬਚਨ ਮੰਨਣਾ ਹੈ ਸੋ ਰਹੇ। ਜਿਸ ਨਹੀਂ ਮੰਨਣਾ ਬਚਨ ਸੋ ਚਲਾ ਜਾਏ ਚਾਹੇ ਰਹੇ ਉਸਨੂੰ ਕੰਮ ਨਹੀਂ ਦੱਸਣਾ ਕਿਉਂਕਿ ਨਾਂਹ ਕਰਨ ਵਾਲੇ ਦੇ ਪਾਛੇ ਸਾਰੇ ਮਾਰੀਦੇ ਹਨ। ਦੀਨ ਦਿਆਲ ਜੀ ਬਚਨ ਕੀਤਾ ਜਿਵੇਂ ਧੁਆਡੇ ਮਨ ਔਂਦੀ ਹੈ ਤਿਵੇਂ ਕਰੋ ਅਸੀਂ ਨਹੀਂ ਕੁਝ ਭੀ ਕਹਿੰਦੇ। ਸਿੰਘਾਂ ਨੇ ਦੀਨ ਗਤ ਹੋਇ ਕਰ ਅਰਜ ਕੀਤੀ ਜੀ ਧੁਆਡੇ ਆਸਰੇ ਹੈ ਸੰਗਤ ਸਾਰੀ। ਏਥੇ ਜਿਤਨੇਂ ਜੀਵ ਹੈਂ ਜੇ ਤੁਸੀਂ ਰਾਜੀ ਨਾ ਹੋਏ ਤਾਂ ਸਾਡੇ ਰਹਿਣ ਦਾ ਕਿਆ ਸੁਖ। ਜੀਵ ਤਾਂ ਜੀ ਸਦਾ ਹੀ ਭੁੱਲਣ ਹਾਰਾ ਹੈ। ਪਿਛਲੇ ਗੁਨਾਹ ਬਖਸ਼ੋ। ਹੁਣ ਕੋਈ ਨਹੀਂ ਬਚਨ ਮੋੜੇਗਾ।

ਇਕ ਸਿੰਘ ਅਮੋੜ ਸੀ। ਉਸਨੂੰ ਗੁਰੂ ਜੀ ਬਚਨ ਕੀਤਾ ਤੂੰ ਸਵੇਰੇ ਕਣਕ ਗੋਡਣ ਜਾਈਂ। ਉਸਨੇ ਨਾਂਹ ਕੀਤੀ। ਬਚਨ ਕੀਤਾ ਦੇਖੋ ਏਹੀ ਨਹੀਂ ਬਚਨ ਮੰਨਦਾ ਹੈ। ਸਿੰਘਾਂ ਕਹਿਆ ਜੀ ਇਕ ਨੇ ਨਾ ਬਚਨ ਮੰਨਿਆਂ ਤਾਂ ਇਕ ਦੇ ਪਿਛੇ ਸਭਨਾਂ ਨੂੰ ਨਾ ਰੱਦ ਕਰੋ, ਬਖਸ਼ੋ। ਅਗੇ ਥੀਂ ਸਾਰੇ ਈ ਬਚਨ ਮੰਨਾਂਗੇ। ਜੇੜ੍ਹਾ ਨਾ ਬਚਨ ਮੰਨੇ ਓਹ ਕਮਰਕੱਸਾ ਕਰ ਜਾਵੇ। ਸ੍ਰੀ ਸਤਿਗੁਰੂ ਜੀ ਸੰਗਤ ਦੀ ਬਾਂਹ ਧੁਆਨੂੰ ਫੜਾਈ ਹੈ। ਤੁਸੀਂ ਹੀ ਬਖਸ਼ਣਾ ਹੈ ਸੰਗਤ ਨੂੰ। ਬਚਨ ਕੀਤਾ ਆਪਸ ਵਿਚੀਂ ਸਮਝ ਲਵੋ ਟਹਿਲੇ ਦਾ, ਮੇਰੇ ਪਾਸ ਆਕੇ ਨਾ ਅਰਜ ਕਰੋ। ਜੋ ਮਹੰਤ ਹੈਣ ਇਨਾਂ ਦਾ ਕਹਿਣਾ ਮੰਨੋਂ। ਫੇਰ ਬਚਨ ਕੀਤਾ ਬਿਗਸ ਕੇ ਅੱਜ ਤਾਂ ਸਮਾਂ ਹੀ ਚੰਗਾ ਆਇਆ ਹੈ, ਸਿੰਘਾਂ ਕੇ ਦਿਲ ਨਰਮ ਹੋਏ ਹੋਏ ਹੈਂ।

## ਕੇਸੀਂ ਜਲ ਪਾਇਆ ਕਰ

ਬੁਰਜ ਤੋਂ ਸਿੰਘ ਸੀ, ਤਿਸਨੇ ਅਰਜ ਕੀਤੀ ਜੀ ਮੈਨੂੰ ਸੁੱਤੇ ਪਏ ਨੂੰ ਡਰ ਲਗਦਾ ਹੈ। ਗੁਰੂ ਜੀ ਬਚਨ ਕੀਤਾ ਕੇਸੀਂ ਜਲ ਨਹੀਂ ਪਾਂਵਦਾ ਹੈਂ ? ਕਹਾ ਕਿ ਨਹੀਂ ਪਾਂਵਦਾ ਹਾਂ। ਬਚਨ ਹੋਇਆ ਪਾਇਆ ਕਰ ਕੇਸੀਂ ਜਲ ਤੇ ਤਿੰਨ ਮਾਲਾ ਪਕੀਆਂ ਫੇਰਿਆ ਕਰ ਫੇਰ ਨਹੀਂ ਤੇਰੇ ਨੇੜੇ ਕੋਈ ਚੀਜ ਆਵੇਗੀ ਤੇ ਨਾ ਡਰਾਵੇਗੀ।

## ਆਪੇ ਹੀ ਚਲਾ ਗਿਆ

ਇਕ ਬ੍ਰਹਮਚਾਰੀ ਆਇਆ। ਨੇਤਰਾਂ ਥੀਂ ਅੰਧਾ ਸੀ। ਕਈ ਤਰਾਂ ਕੇ ਉੱਤਰ ਪ੍ਰਸ਼ਨ ਕੀਤੇ। ਗਿਆਨ ਕੀਆਂ ਗੱਲਾਂ ਕਰੇ। ਗੁਰੂ ਮਹਾਰਾਜ ਜੀ ਕੇ ਪ੍ਰਤੀ ਕਹਿਣੇ ਲਗਾ ਜੀ ਮੈਂ ਇਕ ਗੱਲ ਕਰਨੀ ਹੈ ਨਵੇਕਲੇ ਹੋਕੇ ਸੁਣੋ। ਬਚਨ ਹੋਇਆ ਹੋਰ ਤੀਆ ਆਦਮੀ ਤਾ ਨਹੀਂ ਹੈ। ਕਹਿਣ

ਲਗਾ ਮੈਂ ਧੁਆਡੇ ਪੁਤਰਾਂ ਨੂੰ ਮੰਤ੍ਰ ਦਸਾਂਗਾ। ਉਸਨੂੰ ਜਪ ਕੇ ਰਾਜ ਹੋ ਜਾਏਗਾ ਪ੍ਰਿਥੀ ਕਾ। ਬਿਦਿਯਾ ਪੜਾਉਣੀ ਚਾਹੀਏ। ਗੁਰੂ ਜੀ ਬਚਨ ਕੀਤਾ ਸਾਡੇ ਤਾਂ ਦੋ ਹੀ ਗ੍ਰੰਥ ਸਾਹਿਬ[1] ਹੈਨ ਸੋ ਪੜ ਲਏ ਹਨ। ਕਹਿਣ ਲਗਾ ਹੋਰ ਬਿਦਿਯਾ ਭੀ ਪੜਨੀ ਚਾਹੀਏ, ਇਕੋ ਨਾ ਚਾਹੀਏ। ਹੋਰ ਕਈ ਬੋਲੇ ਕੀਤੇ ਪਰ ਗੁਰੂ ਜੀ ਕੋਈ ਉੱਤਰ ਪ੍ਰਸ਼ਨ ਨਾ ਕੀਤਾ। ਆਪੇ ਹੀ ਕਈ ਗੱਲਾਂ ਕਰਕੇ ਚਲਾ ਗਿਆ।

## ਗੁਰੂ ਘਰ ਦਾ ਨੁਕਸਾਨ ਨਾ ਕਰੋ

ਇੰਦਰ ਸਿੰਘ ਘੁੱਕੇਵਾਲ ਦੇ ਦੀ ਹੱਥ ਦੀ ਹਥੇਲੀ ਦੁਖਦੀ ਸੀ। ਪੱਕ ਕੇ ਹੌਲੀ ਹੌਲੀ ਪਾਕ ਪੈ ਗਈ ਅਤੇ ਫੇਰ ਬਗਣੀ ਸ਼ੁਰੂ ਹੋਈ। ਹੱਥ ਦੇ ਵਿਚੋਂ ਦੀ ਛੇਕ ਹੋਏ। ਬੜੀ ਦਰਦ ਹੋਵੇ। ਇਕ ਸਿੰਘ ਨੇ ਅਰਜ ਕੀਤੀ ਜੀ ਉਸ ਸਿੰਘ ਦਾ ਦੁਖ ਦੇਖਿਆ ਨਹੀਂ ਜਾਂਦਾ ਹੈ, ਬਖਸ਼ੋ। ਬਚਨ ਹੋਇਆ ਚੌਲਾਂ ਵਾਲੇ ਥੀਂ ਬਖਸ਼ਾਵੇ ਜਿਸ ਕੇ ਚੌਲ ਚੁਰਾਏ ਸੀ। ਚੋਰ ਫੜਿਆ ਹੋਇਆ ਹੈ। ਜੋ ਕੋਈ ਗੁਰੂ ਦੇ ਘਰ ਦਾ ਨੁਕਸਾਨ ਕਰੇਗਾ ਉਸ ਦੇ ਵਾਸਤੇ ਮਾੜੀ ਹੈ। ਗੁਰੂ ਜੀ ਕਾ ਭੰਡਾਰਾ ਅਤੁੱਟ ਹੈ ਕੋਈ ਕਿਵੇਂ ਟੱਕਰਾਂ ਮਾਰੇ। ਦੇਖੋ ਕਿਸ ਤਰਾਂ ਸਿੰਘ ਲਿਆਉਂਦੇ ਹਨ। ਕਈ ਸਿੰਘ ਰੇਲ ਨਹੀਂ ਚੜਦੇ ਪੈਰੀਂ ਤੁਰੇ ਔਂਦੇ ਹਨ। ਕਈ ਖਰਚ ਬੰਦ ਕਰਕੇ ਪੈਸਾ ਪੈਸਾ ਬਚਾਇ ਕਰ ਲਿਆਉਂਦੇ ਹਨ। ਸੋ ਰੁਪਯਾ ਏਥੇ ਮੱਥਾ ਟੇਕਦੇ ਹਨ। ਜੋ ਕੋਈ ਚੋਰੀ ਕਰੇਗਾ ਉਸਨੂੰ ਬੜੀ ਮਾੜੀ ਹੈ।

## ਸਜਾਇ ਚਾਹੀਏ

ਦੀਨ ਦਿਆਲ ਜੀ ਬਚਨ ਕੀਤਾ ਠੀਕ ਦਸਵੇਂ ਪਾਤਸ਼ਾਹ ਕਾ ਬਚਨ ਪੂਰਾ ਹੈ ਤੁਰਕ ਕਾ ਬਿਸਾਹੁ ਨ ਕਰੀਏ। ਜਿਓਂ ਤੇਲ ਨਾਲ ਬਾਂਹ ਭਿਉਂਕੇ ਫੇਰ ਤਿਲਾਂ ਮੈ ਦੇ ਦੇਈਏ ਜੇਤੇ ਤਿਲ ਬਾਂਹ ਨੂੰ ਲਗ ਜਾਣ ਉਤਨੀਆਂ ਸੁਗੰਧਾਂ ਤੁਰਕ ਖਾਏ ਤਾਂ ਭੀ ਮੇਰਾ ਸਿੱਖ ਤੁਰਕ ਦਾ ਬਿਸਾਹੁ ਨਾ ਕਰੇ। ਏਹ ਓਨਾਂ ਤੁਰਕਾਂ ਦੀ ਗਿਣਤੀ ਵਿਚੋਂ ਹੈ। ਜਿਸ ਦਿਨ ਦਾ ਆਇਆ ਹੈ ਉਧਮੂਲ ਚੁਕਿਆ ਹੋਇਆ ਹੈ। ਝੂਠ ਤੁਫਾਨ ਬਕੀ ਜਾਂਦਾ ਹੈ ਪਰ ਪੇਸ਼ ਕੋਈ ਨਹੀਂ ਜਾਂਦੀ। ਮਨ ਆਈ ਕਰਦਾ ਹੈ। ਟੱਕਰਾਂ ਮਾਰਕੇ ਮਰ ਖਪ ਜਾਣਗੇ। ਕਈ ਅਗੇ ਆਇਕੇ ਖਪ ਗਏ ਹੈਂ, ਏ ਭੀ ਖੇਹ ਖਾਇਕੇ ਚਲਾ ਜਾਇਗਾ। ਪਰ ਇਸ ਨੂੰ ਸਜਾਇ ਚਾਹੀਏ। ਕੋਲੋਂ ਸਿੰਘ ਨੇ ਕਹਿਆ ਜੀ ਤੁਰਕ ਨੂੰ ਬਡੀ ਭਾਰੀ ਬੀਮਾਰੀ ਹੋਈ ਹੋਈ ਹੈ। ਮੂੰਹ ਵਿਚੋਂ ਲਹੂ ਜਾਂਦਾ ਹੈ। ਤੁਰਕ ਹਸਪਤਾਲ ਗਿਆ, ਮੁੜਕੇ ਨਹੀਂ ਆਇਆ ਰਾਮਦਾਸ ਪੁਰੇ।

## ਕੰਮ ਕਰਨਾ ਚਾਹੀਏ

ਏਕ ਸਿੰਘ ਕੰਮ ਨਾ ਸੀ ਕਰਦਾ। ਉਸਨੂੰ ਸੋਟੀ ਮਾਰੀ। ਫੇਰ ਗੁਰੂ ਜੀ ਸੱਦਕੇ ਉਸਨੂੰ

---

੧. ਸ੍ਰੀ ਆਦਿ ਗ੍ਰੰਥ ਸਾਹਿਬ ਅਤੇ ਦਸਮ ਗ੍ਰੰਥ ਸਾਹਿਬ।

ਕਹਿਆ ਅਸੀਂ ਅੱਜ ਤੋਂ ਫੇਰ ਨਹੀਂ ਕਿਸੇ ਨੂੰ ਮਾਰਦੇ। ਫੇਰ ਉਸ ਦਿਨ ਥੀਂ ਕਿਸੇ ਨੂੰ ਨਹੀਂ ਮਾਰਿਆ। ਪਰ ਏਹ ਬਚਨ ਕੀਤਾ ਕੋੜੀਆਂ ਕਾ ਧਨ ਭੀ ਆਇ ਜਾਂਦਾ ਹੈ। ਜੇੜਾ ਬੇਹਲਾ ਰਹਿਕੇ ਛਕੇਗਾ ਉਸਕੀ ਗੋਡੀਂ ਉਤਰ ਜਾਏਗਾ। ਕੰਮ ਕਰਨਾ ਚਾਹੀਏ।

## ਹੁਣ ਓਹ ਵੇਲਾ ਨਹੀਂ ਰਿਹਾ

ਗੁਰੂ ਜੀ ਬਚਨ ਕੀਤਾ ਦੇਖੋ ਮੈਥੋਂ ਚੋਰੀ ਗਾਰਦ ਨੂੰ ਪ੍ਰਸਾਦਾ ਦੇਂਦੇ ਰਹੇ। ਹੁਣ ਸੁਣਕੇ ਹਟਾਇਆ ਹੈ। ਦੇਵੇ ਤਾਂ ਕੇੜਾ ਦਿੰਦਾ ਹੈ। ਬਚਨ ਹੋਇਆ ਜਾਣਦੇ ਤਾਂ ਸੇ ਪਰ ਕਹਿੰਦੇ ਨਾ ਸੇ। ਜਦ ਏਨਾਂ (ਗਾਰਦ) ਨੇ ਮੇਰੇ ਸਾਮਣੇ ਸਹੁੰ ਖਾਧੀ ਝੂਠੀ ਕਲਮੇਂ ਦੀ ਤਾਂ ਈਂਧਨ ਤੇ ਅੰਨ ਬੰਦ ਕੀਤਾ। ਜੇੜਾ ਜੋਰ ਲਾਵਣਾ ਹੈ ਸੋ ਲਾਇ ਲਵੇ। ਹੁਣ ਓਹ ਬੇਲਾ ਨਹੀਂ ਹੈ ਜੂਹ ਮੈ ਭੀ ਨਾ ਸੇ ਬੜਨ ਦੇਂਦੇ। ਹੁਣ ਤੇ ਰਾਮਸਰ ਹੀ ਪਿੰਡ ਬਸ ਗਿਆ ਹੈ ਜਿਥੇ ਖੜੋਨ ਨਾ ਸੇ ਦਿੰਦੇ। ਏਥੇ ਨਾ ਖੜੋਨ ਦੇਣਗੇ ਤਾਂ ਰਾਮਸਰ ਜਾਇ ਰਹਿਣਗੇ। ਓਹ ਭੀ ਵੇਲਾ ਸੀ ਜਦੋਂ ਕੰਧਾਂ ਦੇ ਉਤੋਂ ਦੀ ਛਾਲਾਂ ਮਾਰਦੇ ਹੁੰਦੇ ਸੀ ਪਰ ਤੁਰਕਾਂ ਨੂੰ ਨਾ ਸੇ ਫੜਾਈ ਦੇਂਦੇ।

## ਕਾਨ ਸਿੰਘ ਬ੍ਰਮਾਲੀ ਪੁਰੀਆ

ਜਦ ਭਗਵਾਨ ਸਿੰਘ ਸਤਿਗੁਰੂ ਜੀ ਕਾ ਦਰਸ਼ਨ ਕਰਨ ਗਿਆ ਸੀ ਤਾਂ ਓਸ ਸਮੇਂ ਕਾਨ ਸਿੰਘ ਬ੍ਰਮਾਲੀਪੁਰ ਕੇ ਲੜਕੀ ਹੋਇ ਕਰ ਗੁਜਰ ਗਈ ਸੀ। ਸਿੰਘਾਂ ਨੇ ਕਹਿਆ ਇਸ ਦੇ ਨਾਲ ਨਾ ਬਰਤੋ ਤਨਖਾਹੀਆ ਹੈ, ਕੁੜੀ ਮਾਰ ਹੈ। ਫੇਰ ਕਾਨ ਸਿੰਘ ਰਾਮਦਾਸਪੁਰੇ ਸਾਹਿਬ ਆਇਆ ਸਣੇ ਸਿੰਘਣੀਂ। ਮਨ ਵਿਚ ਏਹੋ ਸੰਕਲਪ ਕਿ ਜੀਉਣੇ ਜਾਗਣੇ ਲੜਕੇ ਹੋਣ। ਗੁਰੂ ਮਹਾਰਾਜ ਜੀ ਕਾ ਦਰਸ਼ਨ ਕੀਤਾ ਤੇ ਹਾਲ ਸੁਣਾਇਆ ਕੇ ਦੋ ਕੰਨਯਾਂ ਮਰ ਗਈਆਂ ਹਨ ਤੇ ਮਸਤਾਨੇ ਕਹਿੰਦੇ ਹੈਂ ਤੂੰ ਮਾਰ ਦਿਤੀਆਂ ਹੈਂ। ਗੁਰੂ ਜੀ ਬਚਨ ਕੀਤਾ ਜਾਹ ਜੀਉਣੇ ਜਾਗਣੇ ਲੜਕੇ ਹੋਣਗੇ। ਵਰਨੀ ਕਰਵਾਇ ਦੇਈਂ। ਸਿੰਘਾਂ ਕੇ ਚਰਨ ਧੋਇਕੇ ਪਲਾਇ ਦਿਓ। ਉਸੀ ਵਕਤ ਚਰਨ ਸਿੰਘਾਂ ਕੇ ਧੋਤੇ। ਸਿੰਘਾਂ ਨੇ ਕਹਿਆ ਗੁਰੂ ਜੀ ਕੇ ਚਰਨ ਭੀ ਧੋਵੋ। ਗੁਰੂ ਜੀ ਕੇ ਭੀ ਚਰਨ ਧੋਤੇ। ਬਚਨ ਹੋਇਆ ਮਿਸਟਾਨ ਪਾਇ ਕਰ ਛਕ ਲੈ। ਤਵੀਤ ਧਾਗਾ ਨਹੀਂ ਕਰਾਉਣਾ।

ਬਰਸ ਰੋਜ ਉਡੀਕਿਆ ਲੜਕਾ ਨਾ ਹੋਇਆ। ਦੂਜੇ ਵਰੇ ਏਕ ਭੁਜੰਗੀ ਆਇਆ। ਜਨਮ ਕੇ ਵਕਤ ਦਰਦ ਹੋਈ ਤਾਂ ਸਿੰਘਣੀ ਨੇ ਇਕ ਸਿੰਘ ਥੀਂ ਤਵੀਤ ਕਰਾਇਆ ਤੇ ਕਾਨ ਸਿੰਘ ਨੂੰ ਕਹਿਣ ਲਗੀ ਜਲ ਸੁੱਚਾ ਲੈ ਆਓ ਮੈਂ ਤਵੀਤ ਪੀਣਾ ਹੈ। ਕਾਨ ਸਿੰਘ ਕਹਾ ਕਿ ਤਵੀਤ ਦਿਖਾਓ। ਜਾਂ ਦਿਖਾਇਆ ਤਾਂ ਪਹਿਲੋ ਤਵੀਤ ਪਰ ਥੁੱਕਿਆ ਫੇਰ ਸੁਟ ਕੇ ਕਹਿਆ ਤੈਨੂੰ ਗੁਰੂ ਦੇ ਬਚਨਾਂ ਉਪਰ ਪਰਤੀਤ ਨਹੀਂ ? ਜਾਹ ਹੁਣ ਨਹੀਂ ਦਰਦ ਹੋਵੇਗੀ। ਜਨਮ ਭਰ ਦਰਦ ਨਾ ਹੋਊਗਾ। ਉਸੀ ਵਕਤ ਗੁਰੂ ਜੀ ਰੱਛਿਆ ਕੀਤੀ ਦਰਦ ਬੰਦ ਹੋਈ, ਲੜਕਾ ਪੈਦਾ ਹੋਇਆ। ਜਾਂ ਤੀਨ ਮਹੀਨੇ ਕਾ ਹੋਇਆ ਐਸੀ ਬੀਮਾਰੀ ਹੋਈ ਮਰਨ ਵਾਲਾ ਹੋਇਆ। ਸਿੰਘ

ਸਦਾਇਕੇ ਸੈਚੀਆਂ ਉੱਤੋਂ ਜਪੁਜੀ ਸਾਹਿਬ ਦੀ ਬਰਨੀ ਸ਼ੁਰੂ ਕੀਤੀ। ਜਾਂ ਜਪੁ ਸਾਹਿਬ ਕੇ ਅੱਧੇ ਪਾਠ ਹੋਏ ਤਾਂ ਲੜਕਾ ਰਾਜੀ ਹੋਇਆ। ਰਾਤ ਨੂੰ ਫੇਰ ਬੀਮਾਰ ਹੋਇਆ ਤਾਂ ਫੇਰ ਸਿੰਘ ਸਦਵਾਇ ਕਰ ਅਰਦਾਸਾ ਕਰਵਾਇਆ ਹੇ ਸੱਚੇ ਪਾਤਸ਼ਾਹ ਅਸੀਂ ਰਾਮਦਾਸ ਪੁਰੇ ਸਾਹਿਬ ਲੈ ਕੇ ਆਵਾਂਗੇ, ਫੇਰ ਲੜਕਾ ਰਾਜੀ ਹੋਇਆ। ਦੋ ਬਰਸ ਕਾ ਹੋਇਆ ਤਾਂ ਕਾਨ ਸਿੰਘ ਰਾਮਦਾਸ ਪੁਰੇ ਸਾਹਿਬ ਆਇਆ, ਦਰਸ਼ਨ ਕੀਤਾ। ਅੱਠ ਰੁਪਏ ਲੈ ਕੇ ਆਇਆ ਸੀ। ੧ ਬੀਬੀ ਨੰਦਾਂ ਕੋ ਦਿੱਤਾ ੭ ਗੁਰੂ ਮਹਾਰਾਜ ਜੀ ਕੇ ਆਗੇ ਧਰੇ। ਅੰਤਰਜਾਮੀ ਜੀ ਬਚਨ ਕੀਤਾ ਬੀਬੀ ਵਿਚ ਕਲਾ ਜਾਇ ਵਾੜੀ ਹੈ, ਸਾਡਾ ਰੁਪਯਾ ਦੀਆ ਹੈ।

## ਦੋਨੋਂ ਭਈਆ ਏਕ ਸਰੂਪ

ਠੋਡਾ ਜ਼ਿਲਾ ਅੰਮ੍ਰਿਤਸਰ ਜੀ ਮੇਂ ਜੋ ਗ੍ਰਾਮ ਹੈ ਤਿਸ ਗ੍ਰਾਮ ਮੈ ਭੋਗ ਪਏ। ਕਾਨ ਸਿੰਘ ਨੇ ਲਲਕਾਰਾ ਮਾਰਿਆ ਜਿਸਨੇ ਗੁਰੂ ਹਰੀ ਸਿੰਘ ਜੀ ਕੋ ਜੀਵ ਕਹਿਣਾ ਹੈ ਸੋ ਹੁਣ ਕਹੇ। ਕੋਈ ਨਾ ਬੋਲਿਆ। ਸਿੰਘਾਂ ਪੁੱਛਿਆ ਏਹ ਕਿਵੇਂ ਬਾਤ ਹੈ। ਕਾਨ ਸਿੰਘ ਨੇ ਕਹਿਆ ਕਿ ਏਹ ਹੁਕਮ ਹੈ ਗੁਰੂ ਜੀ ਕੋ ਜੇੜਾਂ ਜੀਵ ਕਹੇ ਉਸਨੂੰ ਖੌਸੜਿਆਂ ਨਾਲ ਉਡੌਣਾ। ਜੇ ਨਾ ਜੋਰ ਚੜੇ ਤਾਂ ਨਾਂ ਲਿਖ ਲੈਣਾ। ਕੋਈ ਸਿੰਘ ਨਾ ਬੋਲਿਆ। ਫੇਰ ਕਹਾ ਕਿ ਜੈਸੇ ਸਤਿਗੁਰੂ ਰਾਮ ਸਿੰਘ ਜੀ ਤੈਸੇ ਗੁਰੂ ਹਰੀ ਸਿੰਘ ਜੀ ਹੈਂ, ਇਕੋ ਜੋਤ ਹੈਂ। ਸਾਖੀ ਦਸਵੇਂ ਪਾਤਸ਼ਾਹ ਵਾਲੀ ਕਹਿੰਦੀ ਹੈ ਦੋਨੋਂ ਭਈਆ ਏਕ ਸਰੂਪ ਕਰ ਭਾਸੇ। ਸਤਿਗੁਰ ਆਪ ਮੁਖੋਂ ਪ੍ਰਗਾਸੇ। ਦੋਨੋਂ ਮੂਰਤਾਂ ਅਕਾਲ ਪੁਰਖ ਜੀ ਧਾਰੀਆਂ ਹੈਂ। ਕੋਈ ਉੱਤਰ ਪ੍ਰਸ਼ਨ ਕਿਸੇ ਨਾ ਕੀਤਾ।

ਲਿਖਾਰੀ ਭੀ ਕਹਿੰਦਾ ਹੈ ਕਿ ਜਿਸ ਦਿਨ ਮੈਂ ਦਰਸ਼ਨ ਕਰਿਆ ਸੀ ਮੈਨੂੰ ਏਹੀ ਭਾਸੀ ਜਾਣੀ ਪ੍ਰਤੱਖ ਗੁਰੂ ਨਾਨਕ ਜੀ ਅਵਤਾਰ ਧਾਰੀ ਬੈਠੇ ਹਨ। ਰਾਜੇ ਜਨਕ ਜੀ ਵਾਲੀ ਸੰਗਤ ਹੈ।

## ਪੂਰਨ ਪੁਰਖ ਹੈਂ

ਲੱਧੜਾਂ ਦੀਆਂ ਦੋ ਸਰਦਾਰਨੀਆਂ ਬੈਲ ਗੱਡੀ ਉਪਰ ਆਈਆਂ। ਕਹਿਣ ਲਗੀਆਂ ਅਸਾਂ ਸੁੱਖਿਆ ਸੀ ਜੇਕਰ ਲੜਕਾ ਹੋਵੇ ਤਾਂ ਢਾਈਆਂ ਰੁਪਈਆਂ ਦਾ ਕੜਾਹ ਪ੍ਰਸ਼ਾਦ ਕਰਾਈਏ ਤੇਰੀ ਦੇਗ ਵਿਚ। ਰਾਮਦਾਸ ਪੁਰੇ ਸਾਹਿਬ ਆ ਕੇ ਗੁਰੂ ਜੀ ਕੇ ਦਰਸ਼ਨ ਕੀਤੇ। ਸਮਝਿਆ ਜੋ ਪੂਰਨ ਪੁਰਖ ਕੀ ਗੱਦੀ ਪਰ ਪੂਰਨ ਪੁਰਖ ਹੈਂ। ਬਾਰ ਬਾਰ ਮੁਖ ਸੇ ਉਸਤਤ ਕਰਦੀਆਂ ਹੈਂ ਕਿ ਏਸ ਲੰਗਰ ਜੈਸਾ ਲੰਗਰ ਲਹਿੰਦੇ ਚੜਦੇ ਕਿਤੇ ਨਹੀਂ। ਰੋਜ ਕੜਾਹ ਪ੍ਰਸ਼ਾਦ ਦਾ ਭੋਗ ਲਗਦਾ ਹੈ ਤੇ ਬਰਤਦਾ ਹੈ। ਹੋਰ ਬਿਅੰਤ ਪਦਾਰਥ ਬਣਦੇ ਹਨ। ਦੇਗ ਕਾ ਅੰਮ੍ਰਿਤ ਰਸ ਹੈ, ਸਰਬ ਜਾਤਾਂ ਕੋ ਮਿਲਦਾ ਹੈ।

## ਫਰੰਗੀ ਝੂਠ ਹੀ ਲਿਖਾ ਹੈ

ਜਦ ਫਰੰਗੀ ਨੇ ਲਿਖਾ ਸੀ ਕਿ ਸਤਿਗੁਰੂ ਰਾਮ ਸਿੰਘ ਜੀ ਚੜਾਈ ਕਰ ਗਏ ਹੈਂ ਤਾਂ ਕਾਨ ਸਿੰਘ ਬ੍ਰਮਾਲੀ ਪੁਰੀਏ ਨੇ ਸੰਸਾ ਕੀਤਾ ਕਿ ਸਤਿਗੁਰਾਂ ਦਾ ਬਚਨ ਹੈ ਕਿ ਮੈਂ ਅਗਨੀ

ਵਿਚ ਜਲਦਾ ਨਹੀਂ, ਪਾਣੀਂ ਵਿਚ ਡੁਬਦਾ ਨਹੀਂ, ਪੌਣ ਨਾਲ ਉਡਦਾ ਨਹੀਂ। ਏਹਨਾਂ ਨੇ ਝੂਠ ਹੀ ਲਿਖਾ ਦਿਤਾ ਹੈ ਕਿ ਚੜ ਗਏ ਹਨ। ਓਹ ਤਾਂ ਚੜਨ ਵਾਲੇ ਨਹੀਂ। ਠਾਕੁਰ ਅਬਨਾਸੀ ਹੈਂ। ਰਾਤ ਕੋ ਦ੍ਰਿਸ਼ਟਾਤ ਮੈ ਦਰਸ਼ਨ ਹੋਇਆ ਸ੍ਰੀ ਸਤਿਗੁਰੂ ਜੀ ਕਾ। ਪਲੰਘ ਪਰ ਬਰਾਜਮਾਨ ਹੋਏ। ਕੇਸ ਖੁਲੇ ਹੈਂ ਤੇੜ ਕਛਹਿਰਾ ਹੈ। ਬਚਨ ਹੋਇਆ ਮੈਂ ਅਗਨੀ ਨਾਲ ਸੜਦਾ ਨਹੀਂ ਪਾਣੀ ਵਿਚ ਡੁਬਦਾ ਨਹੀਂ ਪੌਣ ਨਾਲ ਉਡਦਾ ਨਹੀਂ। ਤੈਂ ਕਿਓਂ ਸੰਸਾ ਕੀਤਾ ਹੈ। ਸਮੇਂ ਸਿਰ ਪਰਗਟ ਹੋਵਾਂਗੇ। ਪ੍ਰਤੀਤ ਹੋਈ ਕਿ ਫਰੰਗੀਆਂ ਝੂਠ ਹੀ ਲਿਖ ਦਿਤਾ ਹੈ।

ਭਗਤ ਸਿੰਘ (ਲਾਹੌਰ ਵਾਲੇ) ਕਾ ਲੜਕਾ ਬਹੁਤ ਬੀਮਾਰ ਸੀ। ਗੁਰੂ ਮਹਾਰਾਜ ਜੀ ਬਚਨ ਕੀਤਾ ਬਾਲ ਬਿੰਗਾ ਨਹੀਂ ਹੁੰਦਾ, ਰਾਜੀ ਹੋਵੇਗਾ। ਰਾਜੀ ਹੋਇ ਗਿਆ।

## ਝੂਠੇ ਗਹਿਣੇ ਕਿਉਂ ਪਾਏ ਹੈਂ

ਚੂੰਨੀ ਕਾ ਨਰੈਣ ਸਿੰਘ ਸਣੇ ਸਿੰਘਣੀ ਆਇਆ, ਦਰਸ਼ਨ ਕੀਤਾ। ਗੁਰੂ ਜੀ ਬਚਨ ਕੀਤਾ ਦੇਖ ਰਾਗਾ ਸਿੰਘ ਸਾਥੋਂ ਪਰਨਾ ਨਹੀਂ ਸਹਾਰ ਹੁੰਦਾ, ਏਸਕੀ ਸਿੰਘਣੀ ਨੇਂ ਕਿਤਨੇ ਗਹਿਣੇ ਪਾਏ ਹੋਏ ਹਨ। ਚਾਰ ਦਿਨ ਤਾਂ ਉਮਰ ਰਹਿੰਦੀ ਹੈ ਬਾਕੀ। ਝੂਠੇ ਗਹਿਣੇ ਕਿਉਂ ਪਾਏ ਹੈਂ? ਸੱਚਾ ਗਹਿਣਾ ਨਾਮ ਦਾ ਪਾਓ। ਚੂੰਨ੍ਹੀ ਜਾਇਕੇ ਮਹੀਨੇ ਮਗਰੋਂ ਚੜਾਈ ਕਰ ਗਈ। ਨਰੈਣ ਸਿੰਘ ਕਾ ਭਰੋਸਾ ਹੋਇਆ ਗੁਰੂ ਅੰਤਰਜਾਮੀ ਹੈ।

## ਸਿੰਘ ਸੱਜਕੇ ਘਰ ਗਿਆ

ਵਸਾਵਾ ਸਿੰਘ ਤਖਤੂਪੁਰੇ ਵਾਲੇ ਕਾ ਪੁੱਤਰ ਹਰਦਿੱਤ ਸਿੰਘ ਤਿਸਨੇ ਕਹਿਆ ਮੈਂ ਸਾਧ ਹੋਇ ਜਾਂਦਾ ਹਾਂ। ਪਿਓ ਨੇ ਕਹਿਆ ਤੈਨੂੰ ਗੁਰੂ ਕਾ ਦਰਸ਼ਨ ਕਰਾਉਂਦੇ ਹਾਂ। ਪਹਿਲਾਂ ਦਰਸ਼ਨ ਕਰ ਆਓ ਗੁਰੂ ਨਾਨਕ ਜੀ ਕਾ। ਰਾਮਦਾਸਪੁਰੇ ਸਾਹਿਬ ਭੇਜਿਆ। ਅਗੇ ਦਸ ਸਿੰਘ ਲਿਖੇ ਗਏ ਸੇ। ਗਾਰਦ ਨੇ ਕਹਿਆ ਕਲ ਕੋ ਲਿਖਾਂਗੇ। ਮੁੜ ਚਲਿਆ। ਦਿਲ ਵਿਚ ਹੋਈ ਕਿਤਨੀ ਦੂਰੋਂ ਚਲਕੇ ਆਏ ਦਰਸ਼ਨ ਭੀ ਨਹੀਂ ਕਰਨ ਦੇਂਦੇ ਹੈਂ। ਮੁੜੇ ਜਾਂਦੇ ਨੂੰ ਅਵਾਜਾ ਹੋਇਆ ਜਾਣੇ ਵਾਲਿਆ। ਦੇਖੇ ਤਾਂ ਗੁਰੂ ਜੀ ਖੜੇ ਹੈਂ। ਗੁਰੂ ਜੀ ਕਿਹਾ ਜਾਈਂ ਨਾ ਲਿਖਾਏ ਬਿਨਾ। ਅਗਲੇ ਦਿਨ ਕੋਲ ਗਿਆ। ਬਚਨ ਹੋਇਆ ਕਰ ਬੋਲਾ ਕੀ ਕਹਿਣਾ ਹੈ। ਕਹਾ ਜੀ ਮੇਰਾ ਪਿਉ ਸਿੰਘ ਹੈ ਮੈਂ ਨਹੀਂ ਹਾਂ। ਦੀਨ ਦਿਆਲ ਜੀ ਬਚਨ ਕੀਤਾ ਸਭ ਪੁਰਾਣੇ ਈ ਹੈਂ। ਨਵਾਂ ਕੋਈ ਨਹੀਂ, ਪਿਛਲੇ ਨਾਲ ਹੀ ਚਲੇ ਔਂਦੇ ਹਨ। ਭਰਮ ਨਾ ਕਰ ਜਿਥੇ ਔਣਾ ਥਾਂ ਓਥੇ ਆ ਗਿਆ ਹੈਂ। ਭਜਨ ਲੈ ਲਿਆ। ਜੋੜਾ ਸੰਕਲਪ ਚਲਦਾ ਸੀ ਸੋ ਖੜੋਇ ਗਿਆ। ਨਿਸਚਾ ਹੋਇਆ ਕਿ ਗੁਰੂ ਨਾਨਕ ਦੇਵ ਜੀ ਮੈਨੂੰ ਮੇਰੇ ਪਿਤਾ ਨੇ ਮਿਲਾਇ ਦਿਤੇ ਹੈਂ। ਸਿੰਘ ਸੱਜ ਕੇ ਘਰ ਗਿਆ। ਸੰਸੇ ਸਭ ਦੂਰ ਹੋਏ।

## ਕੀ ਕਰ ਦਿੱਤਾ ਕੁੜੀ ਨੂੰ

ਰੋਡਿਆਂ ਵਾਲੇ ਸੌਣ ਸਿੰਘ ਕੇ ਘਰ ਨੂੰਹ ਕੁਸੰਗੀਆਂ ਕੀ ਆਈ। ਆਇਕੇ ਕਹਿਣ ਲਗੀ

ਭਜਨ ਮੈਨੂੰ ਭੀ ਦੁਆਓ। ਭਜਨ ਦੁਆਇਆ। ਜਾਂ ਪੇਕੀਂ ਗਈ ਤਾਂ ਉਸ ਬਡੀ ਰਾਤ ਉੱਠਕੇ ਇਸ਼ਨਾਨ ਕਰਨਾ, ਭਜਨ ਕਰਨਾ। ਜਾਂ ਸੌਹਰਾ ਪਿੰਨੀਆਂ ਲੈ ਕੇ ਗਿਆ ਤਾਂ ਕੁੜੀ ਦੇ ਪਿਓ ਨੇ ਕਹਿਆ ਭਾਈ ਜੀ ਕੁੜੀ ਨੂੰ ਕੀ ਕਰ ਦਿਤਾ ਜੋ ਪਿਛਲੀ ਰਾਤ ਨ੍ਹਾਉਂਦੀ ਹੈ, ਸੌਣ ਨਹੀਂ ਦਿੰਦੀ। ਕਹਾ ਕਿ ਕੀਤਾ ਕੁਝ ਨਹੀਂ ਭਜਨ ਹੀ ਸੁਣਾਇਆ ਹੈ।

## ਮਾਤਾ ਜੀਉਣ ਕੌਰ ਜੀ

ਮਾਈ ਜੀ ਵੱਡਿਆਂ[1] ਨੇ ਬਚਨ ਕੀਤਾ ਜਦ ਮਾਈ ਖਾਨੇ ਵਾਲੀ[2] ਨੂੰ ਪਟਿਆਲੇ ਫੜਕੇ ਲੈ ਗਏ ਤਾਂ ਮੈਂ ਸੇਵਾ ਵਾਸਤੇ ਨਾਲ ਗਈ। ਪਟਿਆਲੇ ਵਾਲੇ ਹਾਕਮ ਨੇ ਕਹਿਆ ਕਿ ਏਹ ਇਸਦੇ ਪਾਸ ਨਹੀਂ ਰਹਿ ਸਕਦੀ। ਏਹ (ਖਾਨੇਵਾਲੀ) ਇਕੱਲੀ ਰਹੇਗੀ। ਇਸ (ਜੀਉਣ ਕੌਰ ਜੀ) ਦਾ ਚਲਾਨ ਕਰ ਦਿਓ। ਪਹਿਲੇ ਅੰਬਾਲੇ ਫੇਰ ਠਾਣੋਂ ਠਾਣੀਂ ਲੁਧਿਆਣੇ ਤੋਂ ਫੀਰੋਜ਼ਪੁਰ, ਫੀਰੋਜ਼ਪੁਰ ਤੋਂ ਪਿੰਡ ਪੁਚਾ ਦਿਓ।

ਇਕ ਸਪਾਹੀ ਨਾਲ ਦੀਆ। ਮੈਨੂੰ ਓਦੋਂ ਬੁਖਾਰ ਚੜ੍ਹਦਾ ਸੀ। ਬੁਖਾਰ ਚੜ੍ਹੇ ਦੇ ਵਿਚ ਹੀ ਤੋਰ ਦਿੱਤਾ। ਸਪਾਹੀ ਭਲਾ ਮਾਣਸ ਸੀ। ਓਹ ਬਚਨ ਮੰਨਕੇ ਰਾਮਦਾਸਪੁਰੇ ਲੈ ਆਇਆ। ਗੁਰੂ ਹਰੀ ਸਿੰਘ ਜੀ ਉਸੀ ਵਕਤ ਬਾਹਰ ਆਏ ਜਦੋਂ ਅਸੀਂ ਗਏ। ਸਾਰਾ ਹਾਲ ਸੁਣਾਇਆ। ਪ੍ਰਸ਼ਾਦ ਪਾਣੀ ਛਕਾਇਆ। ਪਾਂਚ ਰੁਪਈਏ ਤੇ ਇਕ ਲੋਈ ਦਿੱਤੀ। ਅੱਗੇ ਲੁਧਿਆਣੇ ਗਏ। ਬਾਰਾਂ ਦਿਨ ਕੀ ਤਤੀਲ ਸੀ[3] ਕੁਤਵਾਲੀ ਵਿਚ ਰੱਖਿਆ ਪਹਿਰੇ ਅੰਦਰ। ਅੱਠ ਦਿਨ ਤਾਂ ਮਾਈ ਭੋਲੀ ਵਲੋਂ ਪ੍ਰਸ਼ਾਦਾ ਔਂਦਾ ਰਿਹਾ, ਫੇਰ ਪੁਲਸ ਨੇ ਬੰਦ ਕਰ ਦੀਆ ਕਿ ਪੱਕੀ ਪਕਾਈ ਖਾਓ। ਤੀਨ ਦਿਨ ਗੁਜ਼ਰ ਗਏ ਪ੍ਰਸ਼ਾਦਾ ਨਾ ਛਕਿਆ ਓਨਾਂ ਦਾ ਪਕਿਆ। ਚੌਥੇ ਦਿਨ ਰਾਮਦਾਸਪੁਰੇ ਤੋਂ ਅੰਤਰਜਾਮੀ ਜੀ ਪ੍ਰਸ਼ਾਦਾ ਲੈ ਕੇ ਘੋੜੀ ਤੇ ਅਸਵਾਰ ਹੋਏ। ਛਪਾ ਛਪ ਕੁਤਵਾਲੀ ਮੈ ਜਾਇਕੇ ਪ੍ਰਸ਼ਾਦਾ ਫੜਾਇਕੇ ਕਹਾ ਛਕ ਲੈ। ਗੁਰੂ ਜੀ ਕੇ ਜਾਣੇ ਸੇ ਅੰਦਰ ਚਾਨਣਾ ਹੋ ਗਿਆ। ਕੁਤਵਾਲ ਨੇ ਦੇਖਕੇ ਕਿਹਾ ਜੀ ਤੁਸੀਂ ਕਿਓਂ ਏਥੇ ਆਏ ? ਗੁਰੂ ਜੀ ਬਚਨ ਕੀਤਾ ਭੁੱਖੀ ਨੂੰ ਪ੍ਰਸ਼ਾਦਾ ਦਿੱਤਾ ਹੈ ਹੋਰ ਕੋਈ ਬੁਰਾ ਨਹੀਂ ਕੀਤਾ। ਕੁਤਵਾਲ ਨੇ ਫੇਰ ਕਹਾ ਤੁਸੀਂ ਆਏ ਹੀ ਕਿਓਂ ਏਥੇ? ਬਚਨ ਕੀਤਾ ਸਾਡੇ ਬਿਨਾ ਨਾ ਸੀ ਕੋਈ ਪ੍ਰਸ਼ਾਦਾ ਦੇ ਸਕਦਾ, ਤਾਂ ਹੀ ਅਸੀਂ ਆਏ ਹਾਂ। ਗੁਰੂ ਹਰੀ ਸਿੰਘ ਜੀ ਮੈਨੂੰ ਬਚਨ ਕੀਤਾ ਤੁਹਾਡਾ ਕਾਗਜ਼ ਅੱਜ ਆਇ ਜਾਏਗਾ। ਏਹ ਬਚਨ ਕਹਿਕੇ ਮੁੜ ਆਏ। ਚੌਥੇ ਦਿਨ ਪ੍ਰਸ਼ਾਦਾ ਛਕਿਆ।

ਕੁਤਵਾਲ ਸਪਾਹੀ ਨੂੰ ਘੂਰੇ ਕਿ ਤੂੰ ਕਿਓਂ ਅੰਦਰ ਬੜਨ ਦੀਆ। ਸਪਾਹੀ ਨੇ ਕਿਹਾ ਕਿ ਮੈਂ ਚੀਤਾ ਛਡਦਾ ਸੀ ਤਾਂ ਏਹ ਅੰਦਰ ਆ ਗਏ। ਉਸੀ ਵਕਤ ਕਾਗਜ ਆ ਗਿਆ ਕਿ

---

੧. ਮਾਤਾ ਜੀਉਣ ਕੌਰ।
੨. ਮਾਈ ਅਤਰੀ।
੩. ਛੁੱਟੀ।

ਏਥੋਂ ਫੀਰੋਜ਼ਪੁਰ ਦੇ ਰਸਤੇ ਅਗੇ ਠਾਣੋਂ ਠਾਣੀਂ ਥਰਾਜ ਭੇਜੋ। ਜਿਸ ਵਕਤ ਫੀਰੋਜ਼ਪੁਰ ਨੂੰ ਗਏ ਤਾਂ ਲੁਧਿਆਣੇ ਤੋਂ ਬਾਬਾ ਲਾਲ ਸਿੰਘ ਲਤਾਲੀਆ ਨਾਲ ਗਿਆ ਸੀ। ਜੇੜੇ ਪਾਂਚ ਰੁਪਏ ਗੁਰੂ ਜੀ ਦਿੱਤੇ ਸੀ ਓਹ ਉਸ ਵਕਤ ਕੰਮ ਆਏ। ਲੁਧਿਆਣੇ ਤੋਂ ਕਰਾਇਆ ਦੇ ਕੇ ਫੀਰੋਜ਼ਪੁਰ ਪਹੁੰਚੇ ਤੇ ਅੱਗੇ ਬਾਬਾ ਕੁਸ਼ਾਲ ਸਿੰਘ ਆਏ ਹੋਏ ਸੀ।[1] ਮਾਤਾ ਜੀ ਬਚਨ ਕੀਤਾ ਓਹ ਮੈਨੂੰ ਦੇਖਕੇ ਰੋਣ ਲਗੇ ਤਾਂ ਮੈਂ ਕਿਹਾ ਵਾਹ ਬਾਬਾ ਜੀ ਏਹੋ ਜੇਹੇ ਕੰਮਾਂ ਵਿਚ ਭੀ ਰੋਈ ਦਾ ਹੈ? ਬਾਬਾ ਕੁਸ਼ਾਲ ਸਿੰਘ ਹਿਸਾਰੋਂ ਪ੍ਰਵਾਨਾ ਲੈ ਆਏ ਸੀ। ਫੇਰ ਆਪਣੇ ਨਾਲ ਹੀ ਲੈ ਗਏ। ਅੱਗੇ ਠਾਣੋਂ ਠਾਣੀਂ ਨਹੀ ਗਏ।

### ਫਤਹ ਸਿੰਘ ਵਲਟੋਹਾ

ਇਕ ਸਮੇਂ ਭਾਈ ਫਤਹ ਸਿੰਘ ਵਲਟੋਹੇ ਵਾਲੇ (ਭਲਵਾਨ) ਰਾਮਦਾਸ ਪੁਰੇ ਦਰਸ਼ਨਾਂ ਨੂੰ ਆਏ ਤੇ ਦਿਲ ਵਿਚ ਹੋਈ ਕਿ ਗੁਰੂ ਹਰੀ ਸਿੰਘ ਜੀ ਦੀ ਕੋਈ ਕਰਾਮਾਤ ਦੇਖੀਏ। ਰਾਈਆਂ ਪਿੰਡ ਕੋਲ ਜਿਥੇ ਜੌੜੇ ਖੂਹ ਹੈਂ ਓਥੇ ਜਾਇ ਉਤਰੇ। ਸਤਿਗੁਰੂ ਜੀ ਦੀ ਕਿਰਪਾ ਨਾਲ ਖੂਹ ਦੁੱਧ ਦਾ ਹੋ ਗਿਆ। ਦੇਖਕੇ ਅਸਚਰਜ ਰਹਿਆ। ਰਾਈਆਂ ਦੇ ਸਰੀਰਾਂ ਨੇ ਕੁਛ ਚਿਰ ਦੁੱਧ ਕੱਢਕੇ ਵਰਤਿਆ, ਬਹੁਤ ਲੋਕਾਂ ਨੇ ਦੇਖਿਆ। ਏਹ ਦੇਖਕੇ ਫਿਰ ਰਾਮਦਾਸ ਪੁਰੇ ਆਕੇ ਗੁਰੂ ਹਰੀ ਸਿੰਘ ਜੀ ਦੇ ਚਰਨੀਂ ਲਗੇ। ਅਖੀਰ ਤਕ ਫਿਰ ਏਨੀ ਸ਼ਰਧਾ ਰਹੀ ਕਿ ਜੋ ਓਨਾਂ ਦੇ ਘਰ ਵਾਲੀ ਸੀ ਉਸਦਾ ਬਚਨ ਨਹੀਂ ਮੋੜਿਆ। ਗੁਰੂ ਜੀ ਕਿਹਾ ਸੀ ਕਿ ਘਰਵਾਲੀ ਦਾ ਬਚਨ ਨਾ ਮੋੜੀਂ। ਆਪਣੇ ਘਰ ਨਿਸ਼ਾਨ ਸਾਹਿਬ ਲਾਇਆ ਗੁਰੂ ਹਰੀ ਸਿੰਘ ਜੀ ਦੇ ਨਾਂ ਦਾ ਜੋ ਹੁਣ ਤੱਕ ਹੈ।

ਬਾਬਾ ਫਤਹ ਸਿੰਘ ਜੀ ਪਹਿਲਾਂ ਫੌਜ ਮੈ ਨੌਕਰ ਸੇ। ਗੋਰਿਆਂ ਨਾਲ ਲੜਾਈ ਹੋ ਪਈ। ੪੦੦ ਗੋਰਾ ਕੁੱਟਿਆ। ਫੇਰ ਇੱਕ ਵਾਰ ਭੰਗੀਆਂ ਵਾਲੀ ਤੋਪ ਮੋਢੇ ਤੇ ਚੁੱਕੀ। ਇਕ ਵਾਰ ਲੜਕਾ ਬਾਹਰ ਗਿਆ ਸੀ ਉਸਨੂੰ ਸੰਢੇ ਨੇ ਘੇਰ ਲਿਆ ਤਾਂ ਲੜਕਾ ਦਰਖਤ ਤੇ ਚੜ ਗਿਆ। ਜਾਂ ਪਤਾ ਲਗਾ ਤਾਂ ਘਰੋਂ ਦਾਤਰੀ ਤੇ ਰੱਸਾ ਲੈ ਕੇ ਓਥੇ ਆਏ। ਸੰਢੇ ਨੂੰ ਪੁੱਠਾ ਕਰਕੇ ਸੁੱਟ ਲਿਆ ਤੇ ਦਾਤਰੀ ਨਾਲ ਨਕ ਵਿੰਨਕੇ ਨੱਥ ਪਾ ਲਈ। ਨੱਥ ਪਾਕੇ ਲੈ ਆਏ।

ਪਹਿਲੇ ਪਹਿਲੇ ਜਦੋਂ ੩੦੦ ਦੇ ਕਰੀਬ ਟਿੰਡ ਚੜਦੀ ਸੀ ਤਾਂ ਬੈਂੜ ਵਾਲੇ ਪਾਸੇ ਲੱਠ ਨੂੰ ਰੱਸਾ ਪਾਕੇ ਲੱਕ ਨੂੰ ਪਾਕੇ ਚੁੱਕ ਲੈਣਾ। ਇਕ ਦਿਨ ਕਿਸੇ ਨੇ ਖੂਹ ਵਿਚ ਟਿੰਡਾਂ ਨੂੰ ਸੰਗਲ ਪਾਕੇ ਪਿੱਪਲ ਦੀਆਂ ਜੜਾ ਨਾਲ ਬੰਨ੍ਹ ਦਿਤਾ ਤੇ ਫਤਹ ਸਿੰਘ ਨੂੰ ਕਹਾ ਚੁੱਕ। ਜਦ ਉਸਨੇ ਚੁੱਕਿਆ ਪਹਿਲਾਂ ਨਾ ਚੁੱਕਿਆ ਗਿਆ। ਫੇਰ ਜਦ ਜੋਰ ਲਾਇਆ ਤਾਂ ਤਣੇ ਤੋੜ ਕੇ ਚੁੱਕ ਲਿਆ। ਨੱਕ ਵਿਚ ਲਹੂ ਆ ਗਿਆ ਤੇ ਕਹਿਨ ਲਗਾ ਬੱਸ ਭਾਈ ਹੁਨ ਨਹੀਂ ਚੁੱਕਨਾ। ਫੇਰ ਨਹੀਂ ਚੁੱਕਿਆ। ਸੁਭਾਅ ਐਸਾ ਸੀ ਕੇ ਕੋਈ ਜੁਆਨ ਹੋਵੇ ਜਾਕੇ ਉਸ ਨਾਲ ਇਕੱਲੇ ਘੁਲਨਾ ਤੇ ਬਾਹਾਂ ਜਾਂ ਲਤ ਤੋੜ ਕੇ ਸੁੱਟ ਆਉਣਾ। ਇਕ ਸਮੇਂ ਠਰੂ ਦੇ ਭਾਈ ਜੀਉਣ ਸਿੰਘ ਬਾਰੇ

---

੧. ਮਾਤਾ ਜੀਉਣ ਕੌਰ ਦਾ ਪਿਤਾ।

ਸੁਣਿਆ, ਉੱਥੇ ਚਲੇ ਗਏ। ਓਹ ਬੀ ਬੜੇ ਜੁਆਨ ਸੇ। ਓਹਨਾ ਦੇ ਪਿੰਡ ਜਾ ਕੇ ਦਿਨੇ ਘੁਲਦੇ ਰਹਿਨਾ ਰਾਤ ਰਲਕੇ ਅੰਨ ਪਾਣੀ ਛਕਨਾ। ਸੱਤ ਦਿਨ ਏਸੇ ਤਰਾਂ ਹੋਇਆ, ਕੋਈ ਨਾ ਹਾਰਿਆ ਤਾਂ ਸਤਵੇਂ ਦਿਨ ਪਗ ਵਟਾਕੇ ਘਰ ਆਇਆ। ਇਕ ਦਿਨ ਦੋਵੇਂ ਅੰਮ੍ਰਿਤਸਰ ਆਏ। ਘੋੜਾ ਮੰਡੀ ਵਿਚ ਗਏ । ਉਥੇ ਕਿਕਰ ਸਿੰਘ (ਭਲਵਾਨ) ਮਿਲਿਆ। ਉਸਨੂੰ ਕਹਿਨ ਲਗੇ ਫੇਰ ਬੁੱਢੇ ਹੁੰਦਿਆਂ ਨਾ ਆਖੀਂ ਜੇ ਘੁਲਨਾ ਹੈ ਤਾਂ ਹੁਨ ਘੁਲ ਲੈ, ਤਾਂ ਉਸਨੇ ਦੋਹਾਂ ਦੇ ਚਰਨੀਂ ਹੱਥ ਲਾਇਆ ਕੇ ਤੁਹਾਡੇ ਨਾਲ ਨਹੀਂ ਮੈਂ ਘੁਲਦਾ।

### ਏਤਨਾ ਕਹਿਣ ਤੇ

ਏਕ ਸਮੇਂ ਬਾਬਾ ਜਮੀਤ ਸਿੰਘ ਗਿੱਲਾਂ ਕਾ ਸੂਬਾ ਸਿੰਘ ਕੇ ਕਿਲੇ ਦੀਵਾਨ ਲਾਈ ਬੈਠੇ ਹੈਂ। ਸ਼ਬਦ ਪੜੀ ਦਾ ਸੀ। ਡੱਫਾਂ ਵੱਜਣ ਲਗੀਆਂ। ਪੁਛਿਆ ਇਹ ਕੀ ਹੋਇਆ। ਕੋਲੋਂ ਕਹਾ ਜੀ ਸ਼ਾਹੂਕਾਰ ਕੇ ਲੜਕੇ ਕਾ ਵਿਆਹ ਹੈ। ਬਾਬੇ ਕਿਹਾ ਸਾਡੇ ਭਾਣੇ ਦਾ ਮਰ ਗਿਆ ਹੈ। ਸ਼ਬਦ ਦਾ ਰਸ ਬੇਰਸ ਕਰ ਦਿਤਾ ਹੈ। ਏਤਨਾ ਕਹਿਣੇ ਸੇ ਲੜਕਾ ਬੀਮਾਰ ਹੋਇਆ ਤੇ ਮਰ ਗਿਆ।

### ਭੁਲ ਬਖਸ਼ਾਈ

ਮਤਾਬ ਸਿੰਘ ਪਕੌੜੀਆ ਅੰਮ੍ਰਿਤਸਰ ਵਾਲੇ ਦੇ ਪੁੱਤ ਨੂੰ ਗੁਰੂ ਮਹਾਰਾਜ ਜੀ ਬਚਨ ਕੀਤਾ ਅੰਗ੍ਰੇਜ਼ੀ ਫਾਰਸੀ ਨਾ ਪੜ੍ਹਿਆ ਕਰ। ਪੜਦਾ ਰਿਹਾ। ਫੇਰ ਤਪ ਆਉਨੇ ਲਗਾ ਨਾਲੇ ਪੱਟ ਪਰ ਫੋੜਾ ਨਿਕਲਿਆ। ਬਹੁਤ ਦੁਆਈ ਕੀਤੀ, ਨਾ ਰਾਜੀ ਹੋਇਆ। ਮਤਾਬ ਸਿੰਘ ਕੋ ਭੀ ਤਪ ਹੋਣੇ ਲਗਾ। ਫੇਰ ਰਾਮਦਾਸ ਪੁਰੇ ਕੋ ਤੁਰੇ ਤਾਂ ਦੋਹਾਂ ਕਾ ਤਪ ਟੁੱਟਿਆ। ਗੁਰੂ ਜੀ ਕਾ ਦਰਸ਼ਨ ਕੀਤਾ, ਪਿਛਲੀ ਭੁਲ ਬਖਸ਼ਾਈ। ਕਿਹਾ ਜੀ ਮੈਂ ਅਗੇ ਤੋਂ ਨਹੀਂ ਪੜਦਾ ਅੰਗ੍ਰੇਜ਼ੀ ਫਾਰਸੀ। ਫੇਰ ਰਾਜੀ ਰਿਹਾ।

### ਮਾਂਦਗੀ ਚੁੱਕੀ ਗਈ

ਸ਼ੇਰ ਸਿੰਘ ਦਰਸ਼ਨ ਨੂੰ ਆਇਆ ਰਾਮਦਾਸ ਪੁਰੇ ਸਾਹਿਬ। ਦਰਸ਼ਨ ਕੀਤਾ ਤੇ ਦਿਲ ਵਿਚ ਏਹ ਹੋਈ ਏਤਨੀਂ ਦੂਰੋਂ ਆਏ ਖੇਚਲ ਕਰਕੇ ਸਾਨੂੰ ਕਿਸੇ ਨੇ ਪੁੱਛਿਆ ਨਹੀਂ ਕਿਧਰੋਂ ਆਏ ਹੋ? ਗੁਰੂ ਜੀ ਪ੍ਰਸਾਦ ਛਕਦੇ ਹੈਂ ਤੇ ਸਿੰਘ ਦਲੀਲਾਂ ਕਰਦੇ ਹੈਂ। ਅੰਤਰਜਾਮੀ ਗੁਰੂ ਜੀ ਸੱਦਕੇ ਸ਼ੇਰ ਸਿੰਘ ਨੂੰ ਕਹਿਆ ਸਿੰਘਾ ਲੈ ਪ੍ਰਸਾਦ। ਝਟ ਦੇਣੀਂ ਲੈ ਲਿਆ ਤੇ ਪ੍ਰਸੰਨ ਹੋਇਆ। ਜੇੜੀ ਮਾਂਦਗੀ ਸੀ ਸੋ ਚੁੱਕੀ ਗਈ।

### ਭੰਨ ਕੇ ਛੱਡਾਂਗੇ

ਖੇਤ ਕੇ ਬੰਨੇ ਪਰ ਸਰਕੜਾ ਸੀ, ਇਕ ਸਿੰਘ ਨੇ ਜਾਇ ਬੱਢਿਆ। ਜ਼ਿਮੀਦਾਰ ਨੇ ਕਹਾ ਕਿ ਬੱਢਿਆ ਸਰਕੜਾ ਮੇਰਾ ਹੈ। ਗੁਰੂ ਮਹਾਰਾਜ ਜੀ ਕੇ ਹਜ਼ੂਰ ਸਿੰਘ ਨੇ ਅਰਜ ਕੀਤੀ। ਬਚਨ

ਹੋਇਆ ਏਨਾਂ ਕੀਆਂ ਗਰਦਨਾਂ ਮੈ ਕੀਲੇ ਠੁਕੇ ਹੋਏ ਹੈਨ ਸੋ ਭੰਨਣੇ ਹਨ। ਹੰਕਾਰ ਕੇ ਕੀਲੇ ਭੰਨ ਕੇ ਛੱਡਾਂਗੇ। ਸਾਡੀ ਗਰਦਨ ੩੨ ਸਾਲ ਥੀਂ ਨੀਮੀ ਹੋਈ ਹੋਈ ਹੈ, ਏਨਾਂ ਕੀ ਨੀਵੀਂ ਕਰਾਂਗੇ।

### ਸਰਾਪ

ਏਕ ਸਮੇ ਬਚਨ ਤੁਰ ਪਏ ਜਦ ਰਾਮਚੰਦਰ ਜੀ ਆਏ ਸੋ ਤਾਂ ਰੱਯਤ ਥੀਂ ਪੁਛਿਆ। ਰੱਯਤ ਨੇ ਕਹਾ ਅਸੀਂ ਬੜੇ ਦੁਖੀ ਰਹੇ ਹਾਂ। ਰਾਮਚੰਦਰ ਜੀ ਪੁਛਿਆ ਭਾਈ ਰੱਯਤ ਕੀ ਕਹਿੰਦੀ ਹੈ। ਭਰਥ ਜੀ ਕਹਿਆ ਸਿੱਧੀ ਚਾਟੀ ਏਨਾਂ ਨੂੰ ਦੇਂਦਾ ਰਿਹਾ ਹਾਂ ਪੁੱਠੀ ਲੈਂਦਾ ਰਿਹਾ ਹਾਂ। ਸੁਣਕੇ ਰਾਮਚੰਦਰ ਜੀ ਸਰਾਫ ਦਿਤਾ ਐਸੇ ਸੁਖੀ ਰਹਿਕੇ ਤੁਸੀਂ ਦੁਖੀ ਕਹਿਆ ਝੂਠ ਬੋਲਿਆ। ਜਾਓ ਕਲਜੁਗ ਮੈ ਹਾਕਮ ਸਿੱਧੀ ਚਾਟੀ ਲੈਣਗੇ ਧੁਆਨੂੰ ਪੁੱਠੀ ਦੇਣਗੇ। ਸੋ ਸਰਾਫ ਕਲਜੁਗ ਮੈ ਪੂਰਾ ਹੋਇਆ ਹੈ, ਨੇਤਰੀਂ ਦੇਖਿਆ ਹੈ।

### ਸਾਰੀ ਸੰਗਤ ਸੁਖੀ ਹੈ

ਗੁਰੂ ਹਰੀ ਸਿੰਘ ਜੀ ਬਚਨ ਕੀਤਾ ਸਾਨੂੰ ਸਤਿਗੁਰੂ ਜੀ ਖਵਰੇ ਕੀ ਕਹਿਣਗੇ। ਭਾਈ ਮੈਂ ਗਲ਼ ਵਿਚ ਪੱਲਾ ਪਾਇਕੇ ਖੜੋਇ ਜਾਵਾਂਗਾ। ਮੈਂ ਸੰਗਤ ਨੂੰ ਬਖਸ਼ਾਇ ਲਵਾਂਗਾ, ਸੰਗਤ ਮੈਨੂੰ ਬਖਸ਼ਾਇ ਲਵੇਗੀ। ਕੋਲੋਂ ਸੰਗਤ ਨੇ ਕਹਿਆ ਜੀ ਤੁਸੀਂ ਤਾਂ ਸੰਗਤ ਬਡੀ ਸੁਖੀ ਰੱਖੀ ਹੈ। ਕਿਸੇ ਨੂੰ ਕੋਈ ਕਿਸੇ ਤਰਾਂ ਦਾ ਦੁੱਖ ਨਹੀਂ ਦਿਤਾ। ਸਗੋਂ ਧੁਆਡੇ ਦਰਸ਼ਨ ਨਾਲ ਸੰਗਤ ਹਰੀ ਰਹੀ ਹੈ। ਕੋਈ ਭਲੀ ਕਰੇ ਕੋਈ ਬੁਰੀ ਕਰੇ ਤੁਸੀਂ ਸਭ ਨਾਲ ਇਕੋ ਜੇਹੇ ਰਹੇ ਹੋ। ਐਸ ਵਕਤ ਸਾਰੀ ਸੰਗਤ ਸੁਖੀ ਹੈ। ਧਰਮ ਵੰਨੇ ਜੀਵ ਲਗੇ ਹੋਏ ਹੈਂ। ਜੋ ਜੀਵ ਦਰਸ਼ਨ ਕਰਦਾ ਹੈ ਸੋ ਹਰਿਆ ਹੁੰਦਾ ਹੈ।

### ਰੁਪਈਆ ਗੁਰਦੁਆਰੇ ਭੇਜ ਦਿੱਤਾ

ਗੁਮਟੀ ਵਾਲੇ ਲਾਲ ਸਿੰਘ ਨੇ ਜ਼ਮੀਨ ਗਹਿਣੇ ਧਰ ਦਿਤੀ ਸੀ। ਸਾਧ ਸੰਗਤ ਕੀ ਸੇਵਾ ਟਹਿਲ ਕਰਦਾ ਰਿਹਾ।[੧] ਬਹੁਤ ਸਾਲ ਗੁਜ਼ਰ ਗਏ ਤਾ ਲਾਲ ਸਿਘ ਚੜ ਗਿਆ। ਜਿਸ ਜ਼ਮੀਨ ਲਈ ਸੀ ਨਾ ਉਸ ਮਾਮਲਾ ਦੀਆ ਨਾ ਰੁਪਈਏ। ਹਜ਼ੂਰ ਸਿਘ ਨੇ ਗੁਰੂ ਜੀ ਸੇ ਕਹਾ ਕਿ ਤੁਸੀਂ ਰੁਪਏ ਦੇ ਦਿਓ, ਰਾਜੇ ਨੇ ਰੱਖਣੇ ਤਾਂ ਹੈ ਨਹੀਂ। ਜਦ ਰੁਪਯਾ ਦਿਤਾ ਕੜੇ ਮੋੜ ਦਿਤੇ ਰੁਪਈਆ ਰੱਖ ਲਿਆ। ਏਥੋਂ ਦੋ ਹਜ਼ਾਰ ਭੇਜਿਆ ਸੀ ਜਮਾ ਕਰ ਲਿਆ, ਫੇਰ ਮੋੜ ਦਿਤਾ। ਨਾਵਾਂ ਲਾਹ ਦਿਤਾ ਸੰਮਤ ੧੯੬੧ ਬਿਕਰਮੀ।

ਨਾਭੇ ਵਾਲੇ ਨੇ ਜ਼ਮੀਨ ਤਾਂ ਲਾਲ ਸਿੰਘ ਦੇ ਪੁੱਤਾਂ ਨੂੰ ਦੇ ਦਿੱਤੀ ਕਿ ਏਸਨੇ (ਖਰੀਦਣ ਵਾਲੇ ਨੇ) ਮਾਮਲਾ ਨਹੀਂ ਦੀਆ, ਇਸਕੇ ਪੈਸੇ ਆ ਗਏ ਹੈਂ। ਜੋ ਮਾਮਲਾ ਥਾ ਓਹ ਫੇਰ ਧਨ

---

੧. ਭਾਈ ਲਾਲ ਸਿੰਘ ਗੁਮਟੀ ਵਾਲੇ ਵੱਲੋਂ ਜ਼ਮੀਨ ਵੇਚਕੇ ਸਾਧ ਸੰਗਤ ਦੇ ਲੇਖੇ ਲਾਉਣ ਬਾਬਤ ਸਤਿਗੁਰੂ ਰਾਮ ਸਿੰਘ ਜੀ ਨੇ ਰੰਗੂਨ ਤੋਂ ਲਿਖੇ ਇਕ ਹੁਕਮਨਾਮੇ ਵਿੱਚ ਵੀ ਜ਼ਿਕਰ ਕੀਤਾ ਸੀ। -ਸ੍ਰੀ ਸਤਿਗੁਰੁ ਰਾਮ ਸਿੰਘ ਜੀ ਦੇ ਹੁਕਮਨਾਮੇ - ਪੰਨਾ ੩੧੧.

ਸਿੰਘ ਹੋਰਾਂ ਤੇ ਲੈ ਲਿਆ ਕਿਸਤਾਂ ਕਰਕੇ।[੧] ਨਾਲੇ ਸਾਕ ਲਗਦੇ ਸੇ ਆਪਸ ਮੈ। ਕੀ ਅਦਾਲਤ ਕੀਤੀ ਹੈ, ਥੁੱਕ ਕੇ ਚੱਟੀ। ਫੇਰ ਏਥੋਂ ਗੁਰੂ ਜੀ ਹੁਕਮੀ ਭੇਜੀ। ਉਸਨੇ ਜਾਇਕੇ ਕਹਾ ਕਿ ਤੂੰ ਰਾਜਾ ਹੈਂ ਤੈਨੂੰ ਕੀ ਪ੍ਰਵਾਹ ਹੈ। ਤੂੰ ਉਨਾਂ ਦਾ ਰੁਪਯਾ ਮੋੜ ਦੇ। ਰਾਜੇ ਨੇ ਕਹਿਆ ਧਨ ਸਿੰਘ ਨੂੰ ਤਾਂ ਨਹੀਂ ਦਿੱਦਾ ਤੁਸੀਂ ਡੇਰੇ ਲੈ ਜਾਓ, ਗੁਰੂ ਕੇ ਘਰ ਦੇ ਦੇਂਦਾ ਹਾਂ। ਡੇਢ ਹਜ਼ਾਰ ਰੁਪਈਆ ਸੀ ਗੁਰਦੁਆਰੇ ਭੇਜ ਦਿੱਤਾ।

## ਪ੍ਰਿਥਵੀ ਪਤ

ਏਕ ਸਮੇਂ ਸਿੰਘ ਰਾਮਦਾਸ ਪੁਰੇ ਸਾਹਿਬ ਆਏ ਤਾਂ ਗਾਰਦ ਨੇ ਕਹਿਆ ਕਿ ਧੁਆਡਾ ਗੁਰੂ ਲੁਧਿਆਣੇ ਗਿਆ ਹੋਇਆ ਹੈ, ਜਾਓ ਮਗਰ ਈ। ਜਾਂ ਗਏ ਤਾਂ ਸਿੰਘ ਭੇਟਾ ਕੱਢਣ ਲਗੇ। ਹਰਦਿੱਤ ਸਿੰਘ ਨੇ ਆਪਣੇ ਪਿਤਾ ਨੂੰ ਕਹਾ ਕਿ ਮੈਨੂੰ ਸਵਾ ਰੁਪਯਾ ਦੇ। ਕਹਾ ਕਿ ਤੈਂ ਕੀ ਕਰਨਾ ਹੈ? ਕਹਾ ਕਿ ਭੇਟਾ ਕਰਨਾ ਹੈ। ਪੁਛਿਆ ਕਿ ਤੂੰ ਕੀ ਰੂਪ ਜਣਦਾ ਹੈਂ। ਕਹਾ ਕਿ ਮੈਂ ਪ੍ਰਿਥਵੀ ਪਤ ਜਾਣਦਾ ਹਾਂ। ਕਹਾ ਕਿ ਇਕ ਪਿਓ ਕੇ ਪੁੱਤਰ ਹੋ ਗਏ ਹੈਂ, ਅੱਧੋ ਅੱਧ ਭੇਟਾ ਧਰੋ। ਪਾਂਚ ਪਾਂਚ ਰੁਪਏ ਲੈ ਲਏ। ਅੰਤਰਜਾਮੀ ਜੀ ਜਾਂ ਮਾਈ ਭੋਲੀ ਕੇ ਘਰ ਆਏ, ਬੱਖੋ ਬੱਖ ਭੇਟਾ ਧਰੀ। ਬਚਨ ਹੋਇਆ ਤੁਸੀਂ ਤਾਂ ਪਿਓ ਪੁੱਤ ਹੋਏ, ਜੁਦਾ ਜੁਦਾ ਭੇਟਾ ਕਿਓਂ ਕੀਤੀ।

## ਤਾਂ ਚੁੱਕੀ ਹੈ

ਏਕ ਦਿਨ ਬਚਨ ਕੀਤਾ ਅਸੀਂ ਨੰਦਾਂ ਦਾ ਕੀ ਗੁਆਇਆ ਹੈ ਤੇ ਡੇਰੇ ਵਾਲਿਆਂ ਦਾ ਕੀ ਗੁਆਇਆ ਹੈ। ਅਸਾਂ ਤਾਂ ਮਾਲਾ ਚੁਕਾਈ ਚੁੱਕੀ ਹੈ। ਜੋ ਕਿਛ ਹੈ ਸੋ ਇਸ ਮਾਲਾ ਵਿਚ ਹੈ। ਜਿਸਨੇ ਚੁੱਕਣੀ ਹੈ ਸੋ ਚੁੱਕ ਲਵੇ। ਸੋਟੇ ਵਾਲੇ ਚੁਕਾਈ ਹੈ ਤਾਂ ਚੁੱਕੀ ਹੈ।



---

੧. ਧਨ ਸਿੰਘ ਅਥਵਾ ਧੰਨਾ ਸਿੰਘ, ਲਾਲ ਸਿੰਘ ਗੁਮਟੀ ਵਾਲੇ ਦਾ ਲੜਕਾ ਡੇਰੇ ਰਹਿਕੇ ਸੇਵਾ ਕਰਦਾ ਰਿਹਾ। ਧਨ ਸਿੰਘ ਜੁਲਾਈ ੧੯੯੦ ਵਿਚ ਰੰਗੂਨ ਗਿਆ ਸੀ ਅਤੇ ਹੁਕਮਨਾਮੇ ਲੈਂਦਾ ਪਕੜਿਆ ਗਿਆ ਸੀ।

# ਦੀਪਮਾਲਾ ਸ੍ਰੀ ਅੰਮ੍ਰਿਤਸਰ
## (੧੯੬੧ ਬਿ., ੧੯੦੪ ਈ.)

੧੯੬੧ ਮੇਂ ਲੁਧਿਆਣੇ ਜਾਇ ਜਿਲੇ ਅਰਜੀ ਦਿੱਤੀ ਕਿ ਦੀਪਮਾਲਾ ਪਰ ੧੦ ਦਿਨਾਂ ਕੀ ਛੁੱਟੀ ਮਿਲੇ। ਜਿਲੇ ਨੇ ਕਹਾ ਕਿ ਅੰਮ੍ਰਿਤਸਰ ਰੋਬਕਾਰੀ ਗਈ ਹੈ। ਮਤਾਬ ਸਿੰਘ ਪਕੌੜੀਏ ਨੇ ਛੁੱਟੀ ਮਨਜੂਰ ਕਰਾਈ। ਹੁਕਮ ਆਇ ਗਿਆ। ਗੁਰੂ ਜੀ ਅੰਮ੍ਰਿਤਸਰ ਜੀ ਗਏ। ਸਭ ਸੰਗਤਾਂ ਅਗੇ ਸੇ ਲੈਣ ਆਈਆਂ, ਬੜੀ ਖੁਸ਼ੀ ਹੋਈ। ਸੰਤ ਸੂਰਜ ਸਿੰਘ ਢੋਲਕੀ ਗਲ ਮੈ ਪਾਈ ਮਸਤਾਨੇ ਹੋਏ ਸਬਦ ਪੜਦੇ ਨਾਲ ਜਾ ਰਹੇ ਸੇ। ਧਰਮਸਾਲਾ ਮੈ ਡੇਰਾ ਕੀਤਾ। ਸੰਗਤਾਂ ਲਗੀਆਂ ਸੀਸ ਝੁਕਾਵਣ ਫਤੇ ਬੁਲਾਵਣ। ਬੂਟਾ ਸਿੰਘ ਨਾਮੇ ਸਿੰਘ ਮਰਨ ਵਾਲਾ ਸੀ। ਗੁਰੂ ਜੀ ਬਚਨ ਕੀਤਾ ਤੈਨੂੰ ਜੋ ਕਹਿਆ ਸੀ ਤੂੰ ਮੁੜ ਆਵੀਂ। ਨਾ ਬਚਨ ਮੰਨਣੇ ਸੇ ਤਾਂ ਦੁਖ ਪਾਇਆ ਹੈ। ਹੁਣ ਰਾਜੀ ਹੋਇ ਜਾਵੇਂਗਾ। ਦਿਨੋ ਦਿਨ ਰਾਜੀ ਹੁੰਦਾ ਗਿਆ।

ਸਰਬ ਦੇਸਾਂ ਦੀਆਂ ਸੰਗਤਾਂ ਆਈਆਂ ਹੋਈਆਂ ਸੀ। ਬਿਅੰਤ ਸੰਗਤਾਂ ਆਈਆ। ਮੀਂਹ ਵਾਂਙੂੰ ਲਛਮੀ ਬਰਸੀ। ਏਕ ਰਬਾਬੀ ਸੀ, ਅੰਮ੍ਰਿਤ ਉਸਨੇ ਛਕਿਆ ਸੀ। ੫੦ ਰੁਪਏ ਲਿਖ ਦਿੱਤੇ ਜੇਕਰ ਫਿਰਾਊਨ ਹੋਵਾਂ। ਪੁਤਰ ਕੋ ਬਿਵਾਹੁਣ ਗਿਆ ਤਾਂ ਮੁਸਲਮਾਨਾਂ ਵਾਲੀ ਰੀਤੀ ਕੀਤੀ। ਓਨਾਂ ਦੇ ਨਾਲ ਬਰਤਿਆ। ਸੰਗਤ ਨੇ ਗੁਰੂ ਜੀ ਵੰਨੇ ਭੇਜਿਆ ਬਖਸ਼ਾਵਨੇ ਨੂੰ। ਬਚਨ ਹੋਇਆ ੨ ਰੁਪੈ ਦੇ ਕੇ ਤੋਰ ਦਿਓ। ਦੀਵਾਨ ਸੇ ਉਠਾਇ ਦੀਆ। ਗੁਰੂ ਜੀ ਬਚਨ ਕੀਤਾ ਤੂੰ ਸੰਗਤ ਕੋਲੋਂ ਬਖਸ਼ਾ ਲੈ ਅਸੀਂ ਤੈਨੂੰ ੫੦ ਰੁਪੈ ਬਖਸ਼ੇ।

ਦਸ ਦਿਨ ਬੜਾ ਕੁਲਾਹਲ ਹੋਇਆ। ਜਿਨਾਂ ਨੇ ਨਾ ਸੀ ਦਰਸ਼ਨ ਕੀਤਾ ਓਹ ਭੀ ਆਏ। ਏਕ ਲੰਗਰ ਗੁਰੂ ਜੀ ਦੀਆ। ਕੜਾਹ ਪ੍ਰਸਾਦ ਬਿਅੰਤ ਵਰਤਿਆ। ਸੰਗਤ ਬੀ ਬਿਅੰਤ ਸੀ। ਬਡੀਆਂ ਖੁਸ਼ੀਆਂ ਹੋਈਆਂ। ਦਸ ਦਿਨ ਬੀਤਿਆਂ ਰਾਮਦਾਸ ਪੁਰੇ ਸਾਹਿਬ ਮੁੜ ਆਏ।

### ਗੁਰੂ ਜੀ ਰੱਛਿਆ ਕੀਤੀ

ਏਕ ਸਮੇਂ ਸਿੰਘ ਪਹਾੜ ਮੇਂ ਮੋਠਾਂ ਕਾ ਗੱਡਾ ਲੈ ਕੇ ਗਏ। ਟਹਿਲ ਸਿੰਘ ਗਾਡੀ ਸੀ। ਚਾਰ ਸਿੰਘ ਸੇ ਗੱਡੇ ਨਾਲ। ਏਕ ਜਗਾ ਮੋੜ ਪਰ ਉਤਰਾਈ ਸੀ ਨਾਲੇ ਹੇਠਾਂ ਖੱਡ ਸੀ। ਤਿਸ ਵਿਚ ਗੱਡਾ ਡਿੱਗਣ ਲਗਾ ਤਾਂ ਗੁਰੂ ਗੁਰੂ ਲਗੇ ਕਰਨ। ਜਾਂ ਬੈਲਾਂ ਕੀਆਂ ਜੋਤਾਂ ਟੁੱਟ ਗਈਆਂ ਤਾਂ ਗੱਡਾ ਉਲਾਰ ਹੋ ਗਿਆ। ਅਗੇ ਪਹਾੜ ਨਾਲ ਟੱਕਰ ਵੱਜ ਕੇ ਗੱਡਾ ਖੜੋ ਗਿਆ। ਗੁਰੂ

ਜੀ ਰੱਛਿਆ ਕੀਤੀ। ਸਣੇ ਬੈਲ ਰੱਖ ਲਏ।

ਬਸੰਤ ਸਿੰਘ ਕੋ ਤਪ ਔਂਦਾ ਸੀ। ਬਚਨ ਹੋਇਆ ਅਖੰਡ ਭੋਗ ਪਾਓ ਰਾਜੀ ਹੋ ਜਾਏਗਾ। ਅਖੰਡ ਭੋਗ ਪਾਇਆ ਤਾਂ ਰਾਜੀ ਹੋਇਆ।

## ਓਹ ਮਾਲਕ ਹੈਂ, ਮੈਂ ਸੇਵਕ

ਅਤਰ ਸਿੰਘ ਕੇ ਬੈਠੇ ਏਕ ਸਿੰਘ ਨੇ ੯੦੦ ਰੁਪਯਾ ਆਇ ਮੱਥਾ ਟੇਕਿਆ। ਗਿਣਕੇ ਲੈ ਲਏ। ਅਤਰ ਸਿੰਘ ਕਹਾ ਕਿ ਜੀ ਸ੍ਰੀ ਸਤਿਗੁਰੂ ਜੀ ਅਗੇ ਰੁਪਯੇ ਮੱਥਾ ਟੇਕਦੇ ਸੇ ਤਾਂ ਇਕ ਰੁਪਈਆ ਲੈਂਦੇ ਸੇ ਕਈ ਮੋੜ ਕਰਕੇ। ਤੁਸੀਂ ਐਉਂ ਲੈ ਲਏ ਹਨ ਜਿਸ ਤਰਾਂ ਕਰਜਾ ਲਈਦਾ ਹੈ। ਗੁਰੂ ਜੀ ਬਚਨ ਕੀਤਾ ਓਹ ਮਾਲਕ ਹੈਂ ਮੈਂ ਇਸ ਘਰ ਕਾ ਸੇਵਕ ਹਾਂ। ਏਸ ਘਰ ਜੇ ਮੈਂ ਨਾ ਲਵਾਂ ਤਾਂ ਦੇਣਦਾਰ ਹੋਵਾਂ।

ਗੁਰੂ ਜੀ ਕੇ ਗੋਡੇ ਪਰ ਦਰਦ ਹੁੰਦੀ ਸੀ। ਕਿਸੀ ਨੇ ਕਹਾ ਰੱਤ ਕਢਾਇ ਦਿਓ। ਉਮਰਾ ਦੁਰਾਹੇ ਦਾ ਜਰਾਹ ਮੁਸਲਮਾਨ ਸੀ, ਉਸਨੇ ਗਿੱਟੇ ਦੀ ਨਾੜ ਬੱਢੀ। ਕਾਲੀ ਰੱਤ ਨਿਕਲੀ। ਫੇਰ ਸਫਾ ਨਿਕਲਨ ਲਗੀ। ਨਾ ਬੰਦ ਹੋਈ ਦਰਦ। ਅਗਲੇ ਦਿਨ ਪੁੜਪੁੜੀ ਦੁਖਣ ਲਗੀ। ਕਈ ਤਰਾਂ ਕੀਆਂ ਦੁਆਈਆਂ ਕੀਤੀਆਂ ਤਾਂ ਅਰਾਮ ਹੋਇਆ।

## ਰੰਗੀਲਾ ਸਿੰਘ

ਜੰਮੂ ਕੇ ਅਲਾਕੇ ਮੈ ਗੁਰਦਵਾਰਾ ਬਣਾਉਣੇ ਲਗੇ ਰੰਗੀਲਾ ਸਿੰਘ ਹੋਰੀਂ ਭਈ ਗ੍ਰੰਥ ਸਾਹਿਬ ਜੀ ਪ੍ਰਗਾਸਾਂਗੇ ਤੇ ਨਿਆਰੇ ਬੈਠਕੇ ਭਜਨ ਕਰਾਂਗੇ। ਦੋ ਪਿੰਡਾਂ ਕੀ ਰਾਏ ਸੀ ਕਿ ਏਹ ਜਗਾ ਨਾ ਪਵੇ। ਓਨਾਂ ਨੇ ਅਰਜੀ ਜਾਇ ਦਿਤੀ ਕਿ ਜਗਾ ਨਾ ਪਵੇ। ਹੱਥੀਂ ਭੀ ਕੁਛ ਪਏ। ਮੌਕੇ ਤੇ ਹਾਕਮ ਨੇ ਚੜਕੇ ਔਣਾ ਸੀ। ਅਠਾਂ ਕੁ ਸਰੀਰਾਂ ਨੇ ਹੱਥੋਪਾਈ ਕੀਤੀ। ਆਏ ਹਾਕਮ ਨੂੰ ਸਿੰਘ ਨੇ ਕਹਿਆ ਕਿ ਬ੍ਰਾਹਮਣ ਗਲ਼ ਆਇ ਪਏ ਹੈਂ। ਕਹਿੰਦੇ ਹੈਂ ਜੇ ਗ੍ਰੰਥ ਸਾਹਿਬ ਆਇ ਗਿਆ ਤਾਂ ਸਾਰੇ ਸਿੰਘ ਹੋ ਜਾਣਗੇ। ਇਹ ਜਗਾ ਨਾ ਪਵੇ। ਨੰਬਰਦਾਰਾਂ ਨੂੰ ਹਾਕਮ ਨੇ ਘੂਰਿਆ ਕਿ ਤੁਮਨੇ ਕਿਓਂ ਫਸਾਦ ਹੋਣ ਦੀਆ। ਫੇਰ ਲੋਕਾਂ ਨੇ ਉਦਾਸੀ ਨੂੰ ਚੁੱਕਿਆ। ਉਸਨੇ ਅਰਜੀ ਜਾਇ ਪਾਈ ਕਿ ਪਿੱਪਲ ਮੇਰਾ ਹੈ। ਤਸੀਲਦਾਰ ਆਇਆ। ਸਿੰਘ ਨੇ ਕਹਿਆ ਸਾਡੀ ਬੰਜਰ ਜ਼ਮੀਨ ਮੈ ਇਸ ਨੇ ਪਿਪੱਲ ਕਿਓਂ ਲਾਯਾ ਹੈ। ਤਸੀਲਦਾਰ ਨੇ ਕਹਿਆ ਤੂੰ ਜਗਾ ਨਾ ਪਾਓ। ਸਿੰਘ ਨੇ ਕਹਿਆ ਪਾਊਂਗਾ। ਹਾਕਮ ਨੇ ਕਹਿਆ ਪਾਇ ਲਈਂ, ਤਾਹੀਏ ਕਹਾ ਨਹੀਂ ਮੰਨਦਾ ਹੈਂ? ਸਿੰਘ ਨੇ ਕਹਿਆ ਹੁਣ ਪੈ ਜਾਏਗੀ, ਤੇਰਾ ਕਹਾ ਪੂਰਾ ਹੋਇ ਜਾਏਗਾ।

ਪੈਂਦੀ ਜਗਾ ਦੇਖਕੇ ਲੋਕਾਂ ਨੇ ਪਟਵਾਰੀ ਨੂੰ ਕਹਿਆ ਕਿ ਤੂੰ ਹਟਾਓ। ਪਟਵਾਰੀ ਨੇ ਸਿੰਘ ਨੂੰ ਕਹਿਆ ਕਿ ਤੂੰ ਜਗਾ ਨਾ ਪਾਓ। ਸਿੰਘ ਨੇ ਕਹਿਆ ਸਾਡੀ ਬੰਜਰ ਜਮੀਨ ਹੈ ਅਸੀਂ ਪਾਵਾਂਗੇ। ਪਟਵਾਰੀ ਨੇ ਗਾਲ ਕੱਢੀ। ਸਿੰਘ ਨੇ ਭੀ ਗਾਲ ਕੱਢੀ। ਪਟਵਾਰੀ ਸਿੰਘ ਦੇ ਗਲ਼ ਜਾਇ ਪਿਆ। ਸਿੰਘ ਨੇ ਸਲੋਤਰ ਮਾਰਿਆ ਮੂੰਹ ਉਤੇ। ਫੇਰ ਤਸੀਲਦਾਰ ਆਇਆ। ਉਸਨੇ

ਭੀ ਕਹਾ ਕਿ ਪਟਵਾਰੀ ਨੂੰ ਕਿਓਂ ਮਾਰਿਆ ਹੈ ਤੇ ਨਾਲੇ ਗਾਲ ਕੱਢੀ। ਸਿੰਘ ਨੇ ਭੀ ਗਾਲ ਕਢੀ। ਤਸੀਲਦਾਰ ਨੇ ਫੇਰ ਗਾਲ ਕੱਢੀ। ਸਿੰਘ ਨੇ ਤਸੀਲਦਾਰ ਦੇ ਭੀ ਲਗਾਈ। ਹੋਰ ਨੇੜੇ ਨਾ ਕੋਈ ਗਿਆ ਡਰਦਾ। ਸਿੰਘ ਨੇ ਜਿਲੇ ਦੇ ਜਾਇਕੇ ਅਰਜੀ ਦਿਤੀ ਪਟਵਾਰੀ ਤੇ ਤਸੀਲਦਾਰ ਤੇ ਦੋ ਪਿੰਡਾਂ ਦੇ ਜਿਮੀਦਾਰ ਮੈਨੂੰ ਮਾਰਨ ਨੂੰ ਚੜਕੇ ਆਉਂਦੇ ਹੈਨ। ਸਰਕਾਰ ਕਾ ਹੁਕਮ ਇਤਲਾਹ ਕਰਨ ਦਾ ਹੈ ਸੋ ਮੈਂ ਇਤਲਾਹ ਕੀਤੀ ਹੈ। ਜੰਮੂ ਰਾਜੇ ਦੇ ਕੋਲ ਭੀ ਸਿੰਘ ਭੇਜਿਆ। ਪਟਵਾਰੀ ਤਸੀਲਦਾਰ ਸੱਦੇ। ਸਿੰਘ ਨੇ ਕਹਿਆ ਮੈਂ ਆਪਣੀ ਬੰਜਰ ਜ਼ਮੀਨ ਵਿਚ ਧਰਮਸਾਲ ਬਣਾਉਂਦਾ ਸੀ। ਰਾਜੇ ਨੇ ਹੁਕਮ ਦੇ ਦੀਆ ਸਿੰਘ ਕੋ ਕਿ ਜਾਓ ਧਰਮਸਾਲਾ ਬਨਾਓ। ਸਗੋਂ ਰਾਜਾ ਰਾਜੀ ਹੋਇਆ ਸੁਣਕੇ।

ਰੰਗੀਲਾ ਸਿੰਘ ਨੇ ਸਾਲ ੧੯੬੧ ਮੈ ਅਰਜੀ ਦਿਤੀ ਕਿ ਮੈਨੂੰ ਗੁਰਦਵਾਰੇ ਦਾ ਦਰਸ਼ਨ ਕਰਨ ਕਿਓਂ ਨਹੀਂ ਜਾਣ ਦਿੰਦੇ, ਹੋਰ ਸਭ ਲੋਕ ਜਾਂਦੇ ਹੈਂ। ਪਾਂਚ ਦਿਨ ਕੀ ਛੁੱਟੀ ਮਿਲੀ। ਥਾਨੇ ਨੇ ਕਹਿਆ, ਐਤਕੀ ਪੰਜਵੇਂ ਦਿਨ ਮੁੜ ਆਵੀਂ ਫੇਰ ਜਦ ਤੇਰੀ ਮਰਜੀ ਹੋਵੇ ਤਦ ਚਲਾ ਜਾਈਂ ਜਦ ਮਰਜੀ ਹੋਵੇ ਤਦ ਆਵੀਂ। ਤੀਨ ਦਿਨ ਮੇਰੀ ਤਰਫੋਂ, ਹੋਏ ਅੱਠ ਦਿਨ ਸੇ ਜ਼ਿਆਦਾ ਨਾ ਲੈਣੇ।

ਰੰਗੀਲਾ ਸਿੰਘ ਨੇ ਪਹਿਲਾਂ ਸੰਮਤ ੧੯੫੫ ਮੈ ਅਰਜੀ ਦਿਤੀ ਸੀ ਜੋ ਨਾ ਮਨਜ਼ੂਰ ਹੋਈ। ਫੇਰ ੧੯੬੧ ਮੈ ਅਰਜੀ ਮਨਜ਼ੂਰ ਹੋਈ ਹੈ। ਗੁਰੂ ਜੀ ਦਾ ਦਰਸ਼ਨ ਕੀਤਾ, ਕਰਕੇ ਮੁੜ ਗਿਆ। ਬਚਨ ਕੀਤਾ ਕਿ ਕੁਝ ਹੋਰ ਦਿਨ ਰੁਕ ਜਾ। ਕਹਿਆ ਜੀ ਸਤਿਗੁਰੂ ਜੀ ਦੇ ਗਏ ਹੁਣ ਤੇਤੀ ਸਾਲ ਕੇ ਪਿਛੋਂ ਦਰਸ਼ਨਾਂ ਕੀ ਛੁੱਟੀ ਮਿਲੀ ਹੈ। ਜੇਕਰ ਹੁਣ ਇਕਰਾਰ ਪਰ ਨਾ ਗਿਆ ਤਾਂ ਫੇਰ ਕਦੇ ਛੁੱਟੀ ਨਹੀਂ ਦੇਣਗੇ। ਦੁਨੀਆਂ ਕੇ ਲੋਕ ਕਹਿੰਦੇ ਹੈਂ ਨਾਮਧਾਰੀਆਂ ਕਾ ਗੁਰੂ ਬਡਾ ਜੋਰਾਵਰ ਹੈ। ਉਸਦੇ ਸਿੰਘ ਨੇ ਸ਼ੇਰ ਵਾਂਗੂੰ ਜੋਰ ਨਾਲ ਜਗਾ ਪਾਈ ਹੈ। ਰਾਜਾ ਭੀ ਆਦਰ ਰੱਖਦਾ ਹੈ।

ਏਕ ਸਮੇਂ ਦੌਰੇ ਮੈ ਸੇਖਵਾਂ ਮੇ ਗੁਰੂ ਜੀ ਚੌਕੀ ਪਰ ਬੈਠੇ। ਰਮਦਾਸੀਏ ਸਿੰਘ ਸੇ ਤਿਨ ਕੇ ਦਿਲ ਮੈ ਹੋਈ ਕਿ ਰਾਗ ਕਰਨਾ ਹੈ ਪ੍ਰਸਾਦ ਖਬਰੇ ਕਦ ਮਿਲੇਗਾ, ਰਾਤ ਪੈ ਜਾਏਗੀ ਗੁਰੂ ਜੀ ਕੇ ਸਾਮਣੇ ਆਏ ਤਾਂ ਬਚਨ ਹੋਇਆ ਚਲੋ ਪਹਿਲੇ ਪ੍ਰਸਾਦ ਛਕੋ। ਪਹਿਲੇ ਪ੍ਰਸਾਦ ਦੁਆਇਆ। ਉਨ੍ਹਾਂ ਨੇ ਸਮਝਿਆ ਕਿ ਅੰਤਰਜਾਮੀ ਜੀ ਧੰਨ ਹੈਂ ਸਾਡਾ ਸੰਕਲਪ ਦੂਰੋਂ ਹੀ ਜਾਣਿਆ ਹੈ। ਜਦ ਬਚਨ ਕਰਨਾ ਏਹੋ ਕਰਨਾ ਬੜੇ ਰੰਗ ਦਿਖਾਵਾਂਗੇ। ਬੜੇ ਸੁਖ ਹੋਣਗੇ।

### ਅੱਛੀ ਮੰਗ ਮੰਗਦੇ ਹੋ

ਗੁਜਰਾਂਵਾਲੇ ਫਰੰਗੀ ਨੇ ਗੁਰੂ ਹਰੀ ਸਿੰਘ ਜੀ ਨੂੰ ਪੁਛਿਆ ਤੁਸੀਂ ਕੀ ਕੰਮ ਕਰਦੇ ਹੋ? ਬਚਨ ਹੋਇਆ ਡੇਢ ਪਹਿਰ ਰਾਤ ਰਹਿੰਦੀ ਤੇ ਇਸ਼ਨਾਨ ਕਰਕੇ ਆਸਾ ਕੀ ਵਾਰ ਲਗਦੀ ਹੈ। ਅਰਦਾਸਾ ਕਰਦੇ ਹੈਂ। ਪੁਛਿਆ ਕਿ ਤੁਮ ਕਿਆ ਮੰਗ ਮੰਗਦੇ ਹੋ ਖੁਦਾਇ ਕੋਲੋਂ ? ਬਚਨ

ਹੋਇਆ ਕਿ ਅਸੀਂ ਏਹ ਮੰਗ ਮੰਗਦੇ ਹਾਂ ਗਊ ਗਰੀਬ ਦਾ ਕਸ਼ਟ ਦੂਰ ਕਰੋ, ਮਲੇਛਾਂ ਦਾ ਨਾਸ ਕਰੋ ਤੇ ਧਰਮ ਵਰਤਾਵੋਂ। ਫਰੰਗੀ ਬੋਲਿਆ ਅੱਛੀ ਮੰਗ ਮੰਗਦੇ ਹੋ। ਸਾਡੀਆਂ ਹੀ ਜੜ੍ਹਾਂ ਪਟੱਦੇ ਹੋ। ਗੁਰੂ ਜੀ ਬਚਨ ਕੀਤਾ ਜਿਸ ਦੀਆਂ ਖੁਦਾਇ ਪੱਟ ਦੇਵੇ ਉਸ ਦੀਆਂ ਕੌਣ ਲਾਵੇ। ਫਰੰਗੀ ਨੇ ਕਹਾ ਬਾਬਾ ਸਾਹਿਬ ਹਮ ਫਸਾਦ ਸੇ ਡਰਦੇ ਹਾਂ। ਗੁਰੂ ਜੀ ਮੁੱਠੀ ਮੀਚ ਕੇ ਅਗੇ ਕੀਤੀ ਤੇ ਬਚਨ ਕੀਤਾ ਜਿਤਨਾ ਫਸਾਦ ਹੈ ਸੋ ਸਾਰਾ ਹੀ ਇਸ ਮੁੱਠੀ ਵਿਚ ਫੜਿਆ ਹੋਇਆ ਹੈ। ਜਿਨਾਂ ਚਿਰ ਨਹੀਂ ਕਹਿੰਦੇ ਉਤਨਾ ਚਿਰ ਨਹੀਂ ਹੁੰਦਾ। ਜਦ ਕਹਾਂਗੇ ਤਦ ਹੋਊਗਾ। ਫਰੰਗੀ ਸੁਣਕੇ ਸੁੰਨ ਹੋਇਆ।

### ਏਹੀ ਪੁੱਛਣਗੇ

ਏਕ ਸਮੇਂ ਪਰਤਾਪ ਸਿੰਘ ਜੀ ਖੇਡਦੇ ਸੇ। ਦੇਖਕੇ ਬਚਨ ਕੀਤਾ ਸ਼ਤਾਬੀ ਸ਼ਤਾਬੀ ਬਡਾ ਹੋ। ਫੇਰ ਬਚਨ ਕੀਤਾ ਏਹੀ ਪੁੱਛਣਗੇ ਜਿਸਨੂੰ ਪੁੱਛਣਾ ਹੈ।

### ਬਚਨ ਪੂਰਾ ਹੋਇਆ

ਏਕ ਸਮੇਂ ਜਦ ਚਾਰ ਮਹੀਨੇ ਕੀ ਛੁੱਟੀ ਗਏ ਗੁਰੂ ਜੀ ਲਾਹੌਰ ਮੈ ਉਤਰੇ ਸੀ। ਲੁਦਿਆਣੇ ਵਾਲੇ ਸਿੰਘਾਂ ਨੇ ਖੁਸ਼ੀਆਂ ਮੰਗੀਆਂ। ਬਚਨ ਹੋਇਆ ਹੋਰ ਦਰਸ਼ਨ ਕਰੋ ਹੁਣੇ ਨਾ ਜਾਓ ਦੁਖੀ ਹੋਵੋਗੇ। ਸਿੰਘਾਂ ਨੇ ਕਹਿਆ ਜੀ ਹਾੜੀ ਬੱਢਣੀ ਹੈ, ਜਾਣਾ ਈ ਹੈ। ਤੁਰ ਪਏ। ਜਾਂ ਘਰ ਗਏ ਤਾਂ ਏਕ ਚੂਹੜੇ ਨੇ ਖੇਤ ਵਿਚੋਂ ਪਠੇ ਜਾਇ ਬੱਢੇ। ਵੱਡੇ ਮੁੰਡੇ ਨੇ ਚੂਹੜੇ ਨੂੰ ਮਾਰਿਆ।[1] ਅਰਜੀ ਪਾਈ। ਫੇਰ ਰਾਜੀਨਾਮਾ ਕਰ ਲੀਆ। ਹਾਕਮ ਗੁੱਸੇ ਹੋਇਆ ਨਾਲੇ ਅਰਜੀ ਪਾਈ ਨਾਲੇ ਸੁਲਹ ਕਰ ਲਈ ਹੈ। ਸਿੰਘਾਂ ਸਮਝਿਆ ਗੁਰੂ ਜੀ ਕਾ ਬਚਨ ਪੂਰਾ ਹੋਇਆ ਹੈ।

### ਪੂਰੇ ਗੁਰੂ ਕੀ ਕਮਾਈ ਹੈ

ਜਦੋਂ ਪਿੰਡ ਉੱਬੋਕੇ ਜਿਲਾ ਅੰਮ੍ਰਿਤਸਰ ਮੈ ਦੌਰਾ ਸੀ ਨਿਰਮਲਿਆਂ ਨੇ ਲਿਖਕੇ ਦੀਆ ਜੋ ਨਾਮ ਚਾਰ ਅੱਖਰਾ ਤੁਸੀਂ ਜਪਦੇ ਹੋ ਸੋਈ ਅਸੀਂ ਜਪਦੇ ਹਾਂ। ਬਾਣੀ ਭੀ ਓਹੀ ਪੜ੍ਹਦੇ ਹਾਂ ਜੋ ਤੁਸੀਂ ਪੜ੍ਹਦੇ ਹੋ। ਮਰਯਾਦਾ ਭੀ ਇਸ ਨਾਮ ਦੀ ਇਕੋ ਜੇਹੀ, ਨਿਸਚਾ ਭੀ ਇਕੋ ਜਿਹਾ ਹੈ। ਤੁਹਾਡੇ ਸਿੰਘਾਂ ਨੂੰ ਨਾਮ ਦਾ ਅਸਰ ਹੁੰਦਾ ਹੈ ਸਾਨੂੰ ਕਿਓਂ ਨਹੀਂ ਹੁੰਦਾ ਹੈ? ਬਚਨ ਹੋਇਆ ਜੀਊਣ ਸਿੰਘ ਉਤਰ ਦੇਵੇਗਾ। ਸਤਿਗੁਰੂ ਰਾਮ ਸਿੰਘ ਜੀ ਕੀ ਰਸਨਾ ਕੀ ਬਰਕਤ ਹੈ। ਜੀਊਣ ਸਿੰਘ ਨੇ ਕਹਿਆ ਕਿ ਏਹ ਨਾਮ ਪੂਰੇ ਗੁਰੂ ਕੀ ਕਮਾਈ ਹੈ। ਏਹ ਨਾਮ ਓਨਾਂ ਨੇ ਕਮਾਇਕੇ ਬਰਤਾਇਆ ਹੈ। ਇਸ ਵਾਸਤੇ ਅਸਰ ਹੈ। ਤੁਸੀਂ ਭੀ ਏਸ ਘਰੋਂ ਲੈਕੇ ਤੇ ਕਮਾਇਕੇ ਦੇਖੋ ਤੁਹਾਨੂੰ ਭੀ ਅਸਰ ਹੋਵੇਗਾ।

ਏਕ ਸਿੰਘ ਕੇ ਘਰ ਲੜਕੀਆਂ ਹੁੰਦੀਆਂ ਸੀ। ਸਭਨੇ ਸੁਣਿਆ ਹੋਇਆ ਸਾ ਕਿ ਗੁਪਤ

---

੧. ਮੇਹਰ ਸਿੰਘ ਦਾ ਪੁਤਰ ਅਰਜਨ।

ਅਰਜ ਛੇਤੀ ਸੁਣਦੇ ਹਨ। ਸਿੰਘਣੀ ਨੇ ਰਾਮਦਾਸ ਪੁਰੇ ਆਇਕੇ ਦਰਸ਼ਨ ਕੀਤਾ ਗੁਰੂ ਮਹਾਰਾਜ ਜੀ ਕਾ। ਦਿਲ ਵਿਚ ਏਹ ਕਿ ਲੜਕਾ ਹੋਵੇ ੧੫ ਰੁਪਏ ਲੰਗਰ ਪਾਵਾਂਗੀ । ਬਰਸ ਪਾਛੇ ਏਕ ਲੜਕਾ ਹੋਇਆ। ੧੫ ਰੁਪਏ ਚਾੜ੍ਹ ਗਈ। ਏਕ ਲੜਕਾ ਫੇਰ ਹੋਇਆ। ੧੫ ਫੇਰ ਉਸਦੇ ਚਾੜ੍ਹ ਗਈ।

**ਬਾਰਸ਼ ਪੁਵਾਈ**

੧੯੬੧ ਕੇ ਦੌਰੇ ਕੀ ਬਾਰਤਾ ਹੈ। ਦਾਤੇਵਾਲੀਏ ਭਗਤ ਸਿੰਘ ਨੇ ਅਰਜ ਕੀਤੀ ਜੀ ਕਿਰਪਾ ਕਰੋ ਤੇ ਬਾਰਸ਼ ਹੋਵੇ। ਦਸਵੇਂ ਪਾਤਸ਼ਾਹ ਨੇ ਜੁੱਤੀਆਂ ਮਾਰਕੇ ਮੀਂਹ ਪਵਾਇਆ ਸੀ। ਗੁਰੂ ਜੀ ਬਚਨ ਕੀਤਾ ਤੁਸੀਂ ਭੀ ਮਾਰੋ। ਸਿੰਘਾਂ ਨੇ ਧਰਤੀ ਪਰ ਜੁੱਤੀਆਂ ਮਾਰੀਆਂ। ਰਾਤ ਕੋ ਬਾਰਸ਼ ਬੜੀ ਹੋਈ। ਜੋਹੜੇ ਕਹਿੰਦੇ ਸੇ ਕਿ ਕੀ ਬਾਰਸ਼ ਪਵਾਇ ਦੇਣੀ ਹੈ ਸੋ ਦੇਖਕੇ ਅਸਚਰਜ ਰਹੇ ਕਿ ਧੰਨ ਗੁਰੂ ਜੀ ਹੈਂ। ਇਕ ਮਹੀਨਾ ਬਾਰਸ਼ ਹੁੰਦੀ ਰਹੀ।

**ਦਲਿਦ੍ਰੀ**

ਮਾਝੇ ਦਾ ਸਿੰਘ ਸੀ। ਏਕ ਸਮੇਂ ਤਾਂ ਉਸਦਾ ਰੁਪਈਆ ਲੈ ਲਿਆ। ਦੂਜੇ ਸਮੇਂ ਦੂਰ ਸਿੱਟਿਆ ਤੇ ਬਚਨ ਕੀਤਾ ਅਸੀਂ ਨਹੀਂ ਲੈਂਦੇ ਦਲਿਦ੍ਰੀ ਦਾ ਰੁਪਈਆ । ਅੱਗੇ ਖੇਤੀ ਆਪ ਕਰਦਾ ਸੀ ਫੇਰ ਛੱਡ ਦਿਤੀ। ਪਿੱਠ ਪਰ ਫੋੜਾ ਨਿਕਲਿਆ ਬੜਾ ਦੁਖੀ ਹੋਇਆ। ਰਾਜੀ ਨਾ ਹੋਵੇ। ਫੇਰ ਆਇਆ। ਕੋਲੋਂ ਸਿੰਘਾਂ ਨੇ ਕਿਹਾ ਜੀ ਬਖਸ਼ੋ ਏਸ ਸਿੰਘ ਨੂੰ। ਦੇਖਕੇ ਬਚਨ ਕੀਤਾ ਰਾਜੀ ਹੋ ਜਾਏਂਗਾ। ਝੱਟ ਰਾਜੀ ਹੋਇ ਗਿਆ।

**ਅਕਾਲ ਪੁਰਖ ਦੀ ਨੌਕਰੀ ਕਰੋ**

ਏਕ ਸਮੇਂ ਗੁਰੂ ਜੀ ਬਚਨ ਕੀਤਾ ਪ੍ਰੇਮ ਸਿੰਘ ਭਦੌੜ ਕਾ ਰਾਗੀ ਤੇ ਛਾਪੇ ਵਾਲੇ ਭਾਈ ਖਜਾਨ ਸਿੰਘ ਤੇ ਅਤਰ ਸਿੰਘ ਸਿੰਘਾਂ ਕੀ ਪਾਤਸ਼ਾਹੀ ਕੇ ਵਕਤ ਰਾਗ ਕਰਨ ਲਗੇ।[੧] ਜਾਂ ਪੰਥ ਪਰਗਟ ਹੋਇਆ ਤਾਂ ਪ੍ਰੇਮ ਸਿੰਘ ਨੇ ਸੌ ਸਾਖੀ ਦੇਖੀ ਬਾਰਵਾਂ ਗੁਰੂ ਜੋ ਕਹਿਆ ਹੋਇਆ ਸੀ ਸੋ ਪ੍ਰਗਟ ਹੋਇਆ ਹੈ ਦਰਸ਼ਨ ਕਰੀਏ। ਆਇ ਦਰਸ਼ਨ ਕੀਤਾ। ਬਚਨ ਹੋਇਆ ਤੁਸੀਂ ਅਕਾਲ ਪੁਰਖ ਦੀ ਨੌਕਰੀ ਕਰੋ ਹੋਰ ਨੌਕਰੀਆਂ ਛੱਡੋ। ਉਸੀ ਦਿਨ ਤੇ ਰਾਗ ਕਰਨ ਤੇ ਹਾਜਰ ਰਹਿਨ ਲਗੇ।

**ਮਸਤਾਨੀ ਬਿਰਤੀ**

ਮਹਾਵੇ ਵਾਲੇ ਕੇਸਰ ਸਿੰਘ ਮਸਤਾਨੇ ਨੇ ਲੂਣ ਛਡਿਆ ਨਾਲੇ ਜੋ ਉਸਕੀ ਮਿਸਲ ਕੇ ਹੈਂ ਸੋ ਤਿਨਾਂ ਭੀ ਰਾਰਾ ਅੱਖਰ ਜਪੀ ਜਾਣਾ। ਸਿੰਘ ਸੁਣਕੇ ਕਹਿੰਦੇ ਹੈ ਚੁਅੱਖਰਾ ਜਾਪ ਛੱਡਕੇ

---

੧. ਮਹਾਰਾਜਾ ਰਣਜੀਤ ਸਿੰਘ ਦੇ ਸਮੇਂ।

ਇਕ ਅੱਖਰ ਜਪਦੇ ਹਨ। ਕਛਿਹਰੇ ਲਾਹ ਦੇਣੇ ਕਦੀ ਪਾਇ ਲੈਣੇ। ਜੋ ਕੋਈ ਗਾਲ ਕਢੇ ਜਾ ਨਿਆਦਰੀ ਕਰੇ ਉਸਕੇ ਘਰ ਜਾਣਾ। ਸ਼ੁਭ ਕਰਮ ਦ੍ਰਿੜਾਉਂਦੇ ਹਨ ਤੇ ਮਾੜੇ ਕਰਮ ਹਟਾਉਂਦੇ ਹਨ। ਦੁਖੀ ਨਹੀਂ ਕਿਸੇ ਨੂੰ ਕਰਨਾ। ਜੇ ਕੋਈ ਮੰਦਾ ਫਿਕਾ ਬੋਲੇ ਤਾਂ ਉਸਨੂੰ ਮਿੱਠਾ ਬੋਲਣਾ। ਕਹਿਣਾ ਏਧੇ ਕੀ ਅਖਤਿਆਰ ਹੈ।

### ਗਰੀਬਾਂ ਵਾਸਤੇ ਆਏ ਹਾਂ

ਕਿਸ਼ਨ ਸਿੰਘ ਨੇ ਕਹਾ ਜੀ ਧਨ ਵਾਲੇ ਕੇ ਜਾਂਦੇ ਹੋ ਗਰੀਬ ਕੇ ਨਹੀਂ ਜਾਂਦੇ। ਗੁਰੂ ਜੀ ਬਚਨ ਕੀਤਾ ਗਰੀਬਾਂ ਕੇ ਪਹਿਲੇ ਜਾਂਦੇ ਹੈਂ, ਤੈਨੂੰ ਏਹ ਕੀ ਫੁਰੀ ਹੈ? ਅਸੀਂ ਤਾਂ ਗਰੀਬਾਂ ਵਾਸਤੇ ਆਏ ਹਾਂ। ਸਾਨੂੰ ਤਾਂ ਜੋ ਕੋਈ ਪ੍ਰੇਮ ਕਰੇ ਉਸੀ ਦੇ ਚਲੇ ਜਾਂਦੇ ਹਾਂ।

### ਮਨਸਾ ਪੂਰੀ ਕੀਤੀ

ਏਕ ਸਿੰਘ ਨੇ ਆਇ ਕਹਿਆ ਮੇਰਾ ਪੁੱਤਰ ਨੌਕਰ ਸੀ। ਨੂੰਹ ਮੇਰੀ ਮਰ ਗਈ। ਚਿੰਤਾ ਕੀਤੀ ਨਾਲੇ ਬੇਨਤੀ ਕੀਤੀ ਹੇ ਸਤਿਗੁਰੂ ਰਾਮ ਸਿੰਘ ਸਤਿਗੁਰੂ ਹਰੀ ਸਿੰਘ ਜੀ ਮੇਰਾ ਪੁੱਤਰ ਬਿਆਹਿਆ ਜਾਏ। ਰਾਤ ਕੋ ਦਰਸ਼ਨ ਦੇ ਕੇ ਅਵਾਜਾ ਕੀਤਾ ਚਿੰਤਾ ਨਾ ਕਰ ਕਲ ਕੋ ਮੰਗਣਾ ਆਇ ਜਾਏਗਾ। ਅਗਲੇ ਦਿਨ ਨਾਲੇ ਤਾਂ ਮੰਗਣਾ ਆਇ ਗਿਆ ਨਾਲੇ ਪੁੱਤਰ ਜੋ ਨੌਕਰ ਸੀ ਸੋ ਆਇ ਗਿਆ। ਜਾਣਿਆ ਜੋ ਧੰਨ ਅੰਤਰਜਾਮੀ ਹੈਂ ਮੇਰੀ ਮਨਸਾ ਪੂਰੀ ਕੀਤੀ ਹੈ। ਰਾਮਦਾਸਪੁਰੇ ਸਾਹਿਬ ਆਇ ਦਰਸ਼ਨ ਕੀਤਾ।

ਮਾਨਾਂਵਾਲੇ ਕੀ ਏਕ ਸਰਦਾਰਨੀ ਸੀ, ਝਬਦੇ ਈ ਭਜਨ ਲਿਆ ਸੀ। ਅਠ ਸੈ ਰੁਪਯੇ ਕੀ ਚੋਰੀ ਹੋਈ। ਸਰਦਾਰਨੀ ਨੇ ਕਹਾ ਹੇ ਸਤਿਗੁਰੂ ਰਾਮ ਸਿੰਘ ਸੱਚੇ ਪਾਤਸ਼ਾਹ ਜੀ ਜੇਕਰ ਮੇਰਾ ਮਾਲ ਹੱਥ ਆਇ ਜਾਇ ਤਾਂ ਮੈਂ ਰਾਮਦਾਸ ਪੁਰੇ ਸਾਹਿਬ ਜੀ ਕਾ ਦਰਸ਼ਨ ਕਰਾਂ। ਗੁਰੂ ਜੀ ਕੀ ਕਿਰਪਾ ਨਾਲ ਚੋਰ ਫੜੇ ਗਏ। ਸਭ ਚੀਜ ਬਰਾਮਦ ਹੋਈ। ਜੇਹੜੇ ਗਹਿਣੇ ਮੁਲੰਮੇ ਕੇ ਸੇ ਸੋ ਸੋਨੇ ਕੇ ਬਰਾਬਰ ਕੀਮਤ ਲਈ ਗਈ। ਚੋਰਾਂ ਨੂੰ ਕੈਦ ਹੋਈ। ਸਰਦਾਰਨੀ ਨੇ ਆਇ ਦਰਸ਼ਨ ਕੀਤਾ ਰਾਮਦਾਸਪੁਰੇ ਸਾਹਿਬ ਕਾ।

### ਤਾਂ ਰਹਿਣ ਦੀਆ

ਗੁਰੂ ਹਰੀ ਸਿੰਘ ਜੀ ਏਕ ਸਮੇਂ ਬਚਨ ਕੀਤਾ ਕਾਣੇ ਹੌਲਦਾਰ ਕੇ ਵਕਤ ਅੜਬੰਗ ਸਿੰਘ ਨੂੰ ਹੌਲਦਾਰ ਨਾ ਰਹਿਣ ਦੇਵੇ। ਅਸਾਂ ਕਹਾ ਤਾਂ ਰਹਿਣ ਦੀਆ ਬਾਰਾਂ ਚੌਦਾਂ ਦਿਨ।

### ਸਾਨੂੰ ਕੋਈ ਫਿਕਰ ਨਹੀਂ

ਏਕ ਦਿਨ ਦਰਿਆਏ ਪਰ ਭਜਨ ਕਰਦਿਆਂ ਗੁਰੂ ਜੀ ਬਚਨ ਕੀਤਾ ਜਾਂ ਸ੍ਰੀ ਸਤਿਗੁਰੂ ਜੀ ਗਏ ਸੇ ਉਦੋਂ ਚਾਰ ਹਜਾਰ ਰੁਪਿਆ ਸੀ ਰੋਕੜੀਂ। ਅਸੀਂ ਸਮਝਿਆ ਜੋ ਏਸ ਧਾਰਨਾ ਨਾਲ ਚਾਰ ਹਜਾਰ ਕਿਤਨਾ ਚਿਰ ਲੰਘੂਗਾ। ਫੇਰ ਬਿਚਾਰਿਆ ਜੋ ਇਹ ਬਿਵਹਾਰ ਹੈ ਸੋ ਸ੍ਰੀ

ਸਤਿਗੁਰੂ ਜੀ ਕਾ ਹੈ। ਉਸੇ ਨੂੰ ਲੱਜਿਆ ਹੈ। ਬਿਰਦ ਕੀ ਲੱਜਿਆ ਰੱਖਣਗੇ। ਏਸੇ ਈ ਧਾਰਨਾ ਪਰ ਚਲਣ ਦਿਓ। ਉਸੀ ਧਾਰਨਾ ਪਰ ਚੱਲਣ ਲਗੇ ਤਾਂ ਉਹ ਹੀ ਚਾਰ ਹਜਾਰ ਮੁਕਦਾ ਨਹੀਂ ਹੈ। ਰਾਤ ਦਿਨ ਦੇਗ ਨਹੀਂ ਖੜ੍ਹੋਂਦੀ, ਅਤੁੱਟ ਚੱਲਦੀ ਹੈ। ਸਾਰਾ ਫਿਕਰ ਸਤਿਗੁਰੂ ਜੀ ਨੂੰ ਹੈ, ਸਾਨੂੰ ਕੋਈ ਫਿਕਰ ਨਹੀਂ।

ਏਕ ਮਾਈ ਪਹਿਲੇ ਰਾਮ ਰਾਮ ਕਾ ਸਿਮਰਨ ਕਰਦੀ ਸੀ ਪਰ ਨਸਵਾਰ ਨਾ ਛੁੱਟੀ। ਫੇਰ ਭੋਗ ਪਵਾਇਆ, ਅੰਮ੍ਰਿਤ ਛਕਿਆ ਨਾਲੇ ਭਜਨ ਲਿਆ। ਨਸਵਾਰ ਤਾਂ ਛੁੱਟ ਗਈ ਪਰ ਮੀਢੀਆਂ ਨਾ ਖੋਲ੍ਹੀਆਂ। ਰਾਤ ਨੂੰ ਸ੍ਰੀ ਸਤਿਗੁਰੂ ਜੀ ਕਾ ਦਰਸ਼ਨ ਹੋਇਆ। ਬਚਨ ਹੋਇਆ ਅੰਮ੍ਰਿਤ ਛਕਿਆ ਹੈ ਨਾਲੇ ਮੀਢੀਆਂ ਖੋਲਦੀ ਨਹੀਂ, ਖੋਲ ਦਿਓ ਮੀਢੀਆਂ। ਉਸੀ ਦਿਨ ਖੋਲ ਦਿਤੀਆਂ। ਕਰਜਾਈ ਸੇ। ਭੋਗ ਪੁਆਵਣ ਸੇ ਥੋੜੇ ਦਿਨਾਂ ਵਿਚ ਕਰਜਾ ਲੈਹ ਗਿਆ।

## ਜਿਸ ਤੇ ਗੁਰੂ ਦੀ ਕਿਰਪਾ

ਮਾਈ ਨੰਦਾਂ[1] ਕੇ ਪੁੱਤਰ ਕਰਮ ਸਿੰਘ (ਭੈਣੀ ਸਾਹਿਬ) ਨੂੰ ਪਹਿਲੇ ਤਾਂ ਗੁਰੂ ਜੀ ਨਾ ਕਰਦੇ ਰਹੇ। ਫੇਰ ਬਚਨ ਕੀਤਾ ਹੁਣ ਪਾਇ ਲੈ ਕਛਹਿਰੇ। ਉਸੀ ਵਕਤ ਦੋਹਾਂ ਭਾਈਆਂ ਨੇ ਕਛਹਿਰੇ ਪਾਇ ਲੀਏ ਨਾਲੇ ਤਮਾਕੂ ਲੈਂਣਾ ਛੋਡ ਦੀਆ। ਫੇਰ ਬਚਨ ਕੀਤਾ ਅਜੇ ਨਾ ਵਿਆਹ ਕਰ। ਕਰਮ ਸਿੰਘ ਕਹਿਆ ਜੀ ਸਤਿ ਬਚਨ। ਫੇਰ ਸਮਾ ਪਾਇਕੇ ਬਚਨ ਕੀਤਾ ਹੁਣ ਕਰਾਇਲੈ ਵਿਆਹ। ਸਤਿ ਬਚਨ ਕਰਕੇ ਜਾਂ ਘਰ ਆਇਆ ਆਉਂਦੇ ਨੂੰ ਲਾਗੀ ਬੈਠਾ ਹੈ। ਪਿੰਡ ਦੇ ਲੋਕ ਕਹਿੰਦੇ ਹੈਂ ਜਿਸ ਪਰ ਗੁਰੂ ਦੀ ਕਿਰਪਾ ਹੁੰਦੀ ਹੈ ਸੋ ਨਿਰਧਨ ਸੇ ਧਨਵਾਨ ਹੋਇ ਜਾਂਦਾ ਹੈ ਅਰ ਜਿਸ ਨੂੰ ਸਰਾਫ ਹੋ ਜਾਂਦਾ ਹੈ ਬੁਰੇ ਹਾਲ ਬੈਂਕੇ ਦਿਹਾੜੇ ਹੋ ਜਾਂਦੇ ਹਨ।

ਖੁਮਾਣੋ ਸੰਤ ਸਿੰਘ ਕਾ ਬੈਲ ਮਰ ਗਿਆ ਕਿੱਲੇ ਬੱਧਾ ਈ। ਬ੍ਰਾਹਮਣ ਹਿੰਦੂ ਕਹਿਣ ਲਗੇ ਗੰਗਾ ਜਾਓ। ਗੁਲਾਬ ਸਿੰਘ ਨੇ ਕਹਿਆ ਤੂੰ ਗੁਰਦੁਵਾਰੇ ਜਾਓ, ਜੋ ਗੁਰੂ ਮਹਾਰਾਜ ਜੀ ਕਹਿਣਗੇ ਸੋ ਕਰੋ। ਰਾਮਦਾਸਪੁਰੇ ਸਾਹਿਬ ਆਇਆ, ਅਰਜ ਕੀਤੀ। ਬਚਨ ਹੋਇਆ ਸੱਟ ਤਾਂ ਨਹੀਂ ਵਜੀ। ਕਹਾ ਜੀ ਸੁਖ ਸਾਂਤ ਨਾਲ ਰਾਤ ਨੂੰ ਕਿੱਲੇ ਬੱਧਾ ਹੀ ਮਰ ਗਿਆ ਹੈ। ਗੁਰੂ ਜੀ ਬਚਨ ਕੀਤਾ ਭੋਗ ਗ੍ਰੰਥ ਸਾਹਿਬ ਕਾ ਪੁਆਵੋ ਤੇ ਸਿੰਘਾਂ ਨੂੰ ਸਰਦਾਈ ਛਕਾਇ ਦੇਵੋ। ਆਇਕੇ ਖਬਰ ਦਿਤੀ ਕਿ ਇਹ ਬਚਨ ਹੋਇਆ ਹੈ।

ਗੁਲਾਬ ਸਿੰਘ ਜਲ ਭਰਨ ਚਲਿਆ। ਜਾਂ ਜਾਇਕੇ ਜਲ ਭਰਿਆ ਤਾਂ ਸਰਦਾਰਾਂ ਨੇ ਕਹਿਆ ਤੈਨੇ ਜੋਰ ਨਾਲ ਜਲ ਭਰਿਆ ਹੈ ਅਸੀਂ ਅਰਜੀ ਦੇਵਾਂਗੇ। ਅਰਜੀ ਜਾਇ ਦਿਤੀ। ਮੁਸਲਮਾਨ ਹਾਕਮ ਸੀ, ਮਜਹਬ ਕਾ ਜਾਣਕੇ ਨਾਜਮ ਕੋਲ ਭੇਜ ਦੀਆ। ਨਾਜਮ ਨੇ ਪੁਛਿਆ। ਸਾਰਾ ਬ੍ਰਿਤੰਤ ਸੁਣਾਇਆ। ਨਾਜਮ ਨੇ ਕਹਾ ਏਕ ਵਿੱਢ ਤੁਸੀ ਭਰੋ ਏਕ ਵਿੱਢ ਯੇ ਭਰੇਗੇ। ਜੇਕਰ ਹਟਾਓਗੇ ਤਾਂ ਛੇ ਮਹੀਨੇ ਕੀ ਕੈਦ ਕਰਾਂਗਾ। ਮੁਸਲਮਾਨ ਭਰਤੇ ਹੈਂ ਉਨ ਸੇ ਭੀ ਮਾੜੇ ਹੈਂ ਸਿੰਘ?

---

੧. ਜਵੰਦ ਸਿੰਘ ਦੀ ਦਾਦੀ ਸੀ ਮਾਈ ਨੰਦਾਂ ਸ੍ਰੀ ਭੈਣੀ ਸਾਹਿਬ ਦੀ।

## ਪ੍ਰਸ਼ਾਦਾ

ਏਕ ਸਮੇਂ ਬਿਸ਼ਨ ਸਿੰਘ ਪ੍ਰਸਾਦੇ ਲੈਕੇ ਨਿਕਲਿਆ, ਮਗਰੇ ਹੀ ਚੌਕੀਦਾਰ। ਫੜ ਆਂਦਾ। ਅਦਾਲਤ ਮੈ ਭੇਜਿਆ। ਪੰਦਰਾਂ ਦਿਨ ਰੱਖਿਆ। ਪ੍ਰਸਾਦਾ ਉਨਾਂ ਦਾ ਬਣਿਆ ਨਾ ਛਕਿਆ। ਫਰੰਗੀ ਨੇ ਕਹਿਆ ਛੱਤ ਨਾਲ ਲਟਕਾਇ ਦੇਵਾਂਗੇ ਨਹੀਂ ਤਾਂ ਰੋਟੀ ਖਾਇ ਲੈ ਪਕੀ ਪਕਾਈ। ਬਿਸ਼ਨ ਸਿੰਘ ਨੇ ਕਹਿਆਂ ਭਾਵੇਂ ਖ਼ੂਹ ਵਿਚ ਲਟਕਾਇ ਦੇਵੋ ਪਰ ਪ੍ਰਸਾਦਾ ਆਪ ਬਣਾਇਕੇ ਛਕਾਂਗਾ। ਛੋਲੇ ਛਕੇ ਤੀਏ ਦਿਨ। ਫੇਰ ਆਪ ਬਣਾਇਕੇ ਛਕਿਆ।

## ਨਿਸਚਾ ਹੋਇਆ

ਖ਼ਜ਼ਾਨ ਸਿੰਘ ਮਸਤਾਨਾ (ਦਾਤੇਵਾਲ) ਉਸਨੇ ਇਹ ਸੰਕਲਪ ਕੀਤਾ ਸਤਿਗੁਰੂ ਰਾਮ ਸਿੰਘ ਜੀ ਕਾ ਸਾਨੂੰ ਦਰਸ਼ਨ ਨਹੀਂ ਹੁੰਦਾ ਹੋਰ ਸਾਧ ਸੰਗਤ ਕੋ ਦੀਦਾਰ ਹੁੰਦਾ ਹੈ। ਅਸੀਂ ਝੂਠੇ ਹੈਂ ਤਾਂ ਦਰਸ਼ਨ ਨਹੀਂ ਹੁੰਦਾ। ਜੰਗਲ ਮੈ ਜਾਇ ਕਰ ਇਕ ਮਨ ਹੋਇ ਕਰ ਭਜਨ ਕਰਨ ਲਗੇ। ਇਕੋ ਪਹਿਰ ਕੇ ਬਾਦ ਪਾਂਚ ਸਿੰਘ ਸ਼ਹੀਦ ਆ ਖੜੇ ਹੋਏ। ਕਹਿਆ ਜੀ ਏਹ ਤਾਂ ਤੇਰੇ ਪਿਆਰੇ ਹੈਨ ਮੈਂ ਤਾਂ ਤੇਰੀ ਮੂਰਤੀ ਕਾ ਦਰਸ਼ਨ ਚਾਹੁੰਦਾ ਹਾਂ। ਅਗਲੇ ਦਿਨ ਦਰਸ਼ਨ ਹੋਇਆ ਸ੍ਰੀ ਸਤਿਗੁਰੂ ਜੀ ਕਾ। ਅਵਾਜਾ ਹੋਇਆ ਗੁਰੂ ਜੀ ਦੌਰੇ ਚੜੇ ਹੋਏ ਹੈਨ ਤੂੰ ਜਾਓ। ਗੁਰੂ ਜੀ ਕਾ ਆਇ ਦਰਸ਼ਨ ਕੀਤਾ। ਨਿਸਚਾ ਹੋਇਆ ਦੋਨੋਂ ਭਾਈ ਇੱਕੋ ਰੂਪ ਹਨ।

## ਏਹੀ ਖੁਦਾਇ ਹੈ, ਰਾਮ ਹੈ

ਏਕ ਸਮੇਂ ਲਖਿਓਂ ਝੋਰੜੀਂ ਆਏ। ਦੀਵਾਨ ਲਗਾ ਤਾਂ ਏਕ ਸਪਾਹੀ ਕੋ ਸੂਤਰ ਹੋਇਆ। ਪੈਹਰੇ ਖੜੇ ਨੇ ਤਲਵਾਰ ਭੁਆਇਕੇ ਮਾਰੀ ਤੇ ਗਲ ਦੀ ਕੁੜਤੀ ਪਾੜ ਸੁੱਟੀ ਤੇ ਸਿਰ ਪਰਨੇ ਜਾਇ ਡਿੱਗਿਆ ਦੀਵਾਨ ਮੈ। ਕਹੀ ਜਾਏ ਏਹੀ ਖ਼ੁਦਾਇ ਅੱਲਾ ਹੈ।

ਏਕ ਮਸਤਾਨਾ ਉਠਿਆ ਤੇ ਕਹਿਆ ਏਹੀ ਰਾਮ ਹੈ। ਦੋਹਾਂ ਨੇ ਜੱਫੀ ਪਾਈ ਤੇ ਓਹ ਖ਼ੁਦਾਇ ਕਹੇ ਓਹ ਰਾਮ ਕਹੇ।

ਏਕ ਦੌਰੇ ਗੁਰੂ ਜੀ ਕੇ ਆਏ ਤੇ ਪਾਛੇ ਹੌਲਦਾਰ ਲਭਦਾ ਫਿਰੇ ਸਿੰਘਾਂ ਨੂੰ। ਘਰ ਵਾਲੇ ਘੂਰੇ ਕਿ ਤੈਂ ਕਿਓਂ ਮੇਲਾ ਲਾਇਆ ਹੈ। ਘਰ ਵਾਲੇ ਕੋ ਬਟਨ ਪਾਸ ਲੈ ਗਿਆ। ਗੁਰੂ ਜੀ ਥੀਂ ਬੀ.ਪੁਛਿਆ ਕਿਵੇਂ ਹੋਈ ? ਗੁਰੂ ਜੀ ਬਚਨ ਕੀਤਾ ਸਾਨੂੰ ਹੌਲਦਾਰ ਨੇ ਪ੍ਰਸ਼ਾਦਾ ਭੀ ਨਹੀਂ ਛਕਨ ਦਿਤਾ ਨਾਲੇ ਘਰ ਵਾਲੇ ਕੋ ਤਕਲੀਫ ਦਿਤੀ। ਹੌਲਦਾਰ ਨੂੰ ਛੇ ਮਹੀਨੇ ਕੀ ਕੈਦ ਤੇ ਨਾਮਾ ਕੱਟ ਦੀਆ।

## ਮੁਕਤਸਰ ਗਏ

ਮੁਕਤਸਰ ਗੁਰੂ ਹਰੀ ਸਿੰਘ ਜੀ ਗਏ। ਸੰਮਤ ੧੯੬੧ ਪਾਂਚ ਦਿਨ ਕੀ ਛੁੱਟੀ। ਦੋ ਸੌ ਸੱਤ ਭੋਗ ਪਏ। ਬੜੀ ਪ੍ਰਸੰਨਤਾ ਨਾਲ ਮੇਲਾ ਹੋਇਆ।

ਮਸਤਾਨ ਸਿੰਘ ਕੇ ਡੇਰੇ ਬਾਲੇ ਗੁਰੂ ਜੀ ਕੇ ਹਜ਼ੂਰ ਅਰਜ ਕੀਤੀ ਜੋ ਸਿੰਘ ਸਫੀਦੇ ਹੈਨ ਉਨਾਂ ਦੇ ਨਾਲ ਨਾ ਕੋਈ ਬਰਤੇ। ਮੁਸਲਮਾਨਾਂ ਤੇ ਚਮਾਰਾਂ ਕੋ ਨਾਲ ਰਲਾਈ ਜਾਂਦੇ ਹਨ। ਸਭਨਾਂ ਨੇ ਮੋਹਰਾਂ ਲਾਈਆਂ ਕਿ ਕੋਈ ਨਾ ਬਰਤਣੇ ਪਾਵਣ। ਗੁਰੂ ਹਰੀ ਸਿੰਘ ਜੀ ਬਚਨ ਕੀਤਾ ਕਿ ਸਾਡੀ ਭੀ ਏਹੋ ਰਾਇ ਹੈ ਕਿ ਨਾ ਬਰਤਣੇ ਪਾਵਣ। ਸਹੀ ਪਾਇ ਦਿਤੀ ਨਾਲੇ ਬਚਨ ਕੀਤਾ ਅਸਾਂ ਤਾਂ ਆਪਣਾ ਦੋਹਤਾ ਜੁਦਾ ਕਰ ਦਿਤਾ ਹੈ। ਕਾਹਨ ਸਿੰਘ ਲੈ ਗਿਆ ਸੀ ਭੋਗਾਂ ਪਰ।

### ਸਾਹਿਬਜਾਦਿਆਂ ਦਾ ਦਰਸ਼ਨ

ਨਾਭੇ ਵਾਲਾ ਰਾਜਾ ਹੀਰਾ ਸਿੰਘ ਭੀ ਮੁਕਤਸਰ ਆਇਆ ਹੋਇਆ ਸੀ। ਤਿਸਨੇ ਕਹਿਆ ਮੈਨੂੰ ਸਾਹਿਬਜਾਦੇ ਦਰਸ਼ਨ ਦੇ ਜਾਣ। ਤਿੰਨੋਂ ਗਏ। ਦੋ ਦੋ ਮੋਹਰਾਂ ਦਿਤੀਆਂ। ਕਹਾ ਕਿ ਕੁਛ ਪੜ੍ਹੇ ਹੋ? ਸਾਹਿਬਜਾਦੇ ਗੁਰਦਿਆਲ ਸਿਘ ਜੀ ਕਹਿਆ ਗੁਰਮੁਖੀ ਪੜ੍ਹੇ ਹੈਂ। ਕੁਰਸੀਆਂ ਪਰ ਬਠਾਲੇ। ਰਾਜੇ ਨੇ ਕਹਾ ਬੜੇ ਹੁਸ਼ਿਆਰ ਹੈਂ।

### ਨੇਤ੍ਰਾਂ ਦੀ ਨਿਗਾਹ ਘਟੀ

ਫੇਰ ਗੁਰੂ ਜੀ ਰਾਮਦਾਸ ਪੁਰੇ ਸਾਹਿਬ ਆਏ। ਏਹੀ ਬਚਨ ਕਰਨ ਸਾਡੀ ਨਿਗਾਹ ਥੋੜੀ ਹੋ ਗਈ ਹੈ। ਇਕ ਦਾਰੂ ਕਰੜੀ ਸੀ ਓਹ ਪਾਈ ਤਾਂ ਧੀਰੀ ਪਾਟ ਗਈ। ਦੂਈ ਵਿਚ ਮੋਤੀਆ ਉਤਰ ਆਇਆ। ਖੰਨੇ ਸੇ ਸਿਆਣਾ ਸੱਦਿਆ। ਉਸਨੇ ਕਹਿਆ ਜੀ ਨੇਤ੍ਰ ਕੀ ਧੀਰੀ ਪਾਟ ਗਈ ਹੈ। ਏਹ ਪਹਿਲੇ ਰਾਜੀ ਹੋਇ ਜਾਏ ਤਾਂ ਦੂਆ ਨੇਤ੍ਰ ਬਣੇਗਾ।

### ਭੁਚਾਲ ਆਇਆ

੧੯੬੧ ਕੇ ਸਿਆਲ ਮੈ ਅੰਮ੍ਰਿਤ ਵੇਲੇ ਆਸਾ ਕੀ ਵਾਰ ਲਗਦੀ ਸੀ। ਥੜੇ ਸਾਹਿਬ ਵਾਲੇ ਮੰਦਰ ਮੈ ਬੈਠੇ ਥੇ। ਧਰਤੀ ਹਿੱਲੀ ਨਾਲ ਹੀ ਮੰਦਰ ਕੀਆਂ ਕੜੀਆਂ ਭੀ ਸਾਰੀਆਂ ਜਰੜ ਜਰੜ ਬੋਲੀਆਂ। ਚਿਰ ਤਕ ਧਰਤੀ ਹਿੱਲਦੀ ਰਹੀ। ਨਾ ਹਟੀ ਤਾਂ ਸਭ ਸਿੰਘ ਮੰਦਰਾਂ ਕੇ ਬਾਹਰ ਨਿਕਲ ਖੜੇ ਹੋਏ। ਜੋ ਖੜੇ ਸੇ ਧੱਕੇ ਖਾਣੇ ਲਗੇ। ਰਾਮਸਰ ਕਾ ਜਲ ਉਛਲਕੇ ਬਾਹਰ ਨਿਕਲਿਆ। ਕੰਧਾਂ ਸਾਰਾ ਦਿਨ ਥੋੜੀਆਂ ਥੋੜੀਆਂ ਹਿੱਲਦੀਆਂ ਰਹੀਆਂ। ਗੁਰੂ ਜੀ ਚੁਬਾਰੇ ਵਿਚ ਬੈਠੇ ਰਹੇ। ਦੋ ਜਗਾ ਕੰਧਾਂ ਨੂੰ ਤੇੜਾਂ ਆਈਆਂ। ਸਭ ਲੋਕ ਕਹਿੰਦੇ ਹੈਂ ਐਸਾ ਭੁਚਾਲ ਕਦੇ ਨਹੀਂ ਆਇਆ ਹੈ, ਨਾ ਦੇਖਿਆ ਨਾ ਸੁਣਿਆ ਹੈ। ਭੁਚਾਲ ਕਾਧਾ ਸੀ ਮਾਨੋਂ ਜੀਆਂ ਕੇ ਵਾਸਤੇ ਪਰਲੋ ਸੀ।

ਖਬਰ ਆਈ ਕਿ ਸ਼ਹਿਰਾਂ ਮੈ ਕੰਧਾਂ ਨਾਲ ਕੰਧਾ ਭਿੜਨ ਮੈ ਕੁਝ ਕਸਰ ਨਾ ਸੀ। ਕਈ ਮਕਾਨ ਡਿੱਗੇ, ਲੋਕ ਹੇਠਾਂ ਆਇ ਗਏ। ਹੋਰ ਜੋ ਵਾਸ ਸੇ ਸਭ ਨਾਸ ਹੋਏ। ਉਤੋਂ ਪੱਥਰ ਸਿਰ ਡਿਗੇ ਜਿਵੇਂ ਤੋਪ ਕੇ ਗੋਲੇ ਚਲਦੇ ਹੈਂ। ਕੜਕਾਟ ਪੈ ਗਿਆ। ਜੋ ਸੁੱਤੇ ਪਏ ਸੇ ਸੋ ਸੁੱਤੇ ਈ ਰਹਿ ਗਏ। ਸੁੱਧ ਨਾ ਸਮਾਲਨੀ ਮਿਲੀ। ਧਰਤੀ ਐਉਂ ਹਿੱਲੀ ਜੈਸੇ ਦਰਿਆਇ ਕੀ ਧਾਰਾ ਮੈ ਜਾਇਕੇ ਬੇੜੀ ਹਿੱਲਦੀ ਹੈ। ਸਭ ਲੋਕ ਰਾਮ ਰਾਮ ਕਾ ਸਿਮਰਨ ਕਰਦੇ ਹੈਂ। ਡਰਦੇ ਰਹੀਏ

ਕਰਨਹਾਰ ਥੀਂ। ਕਰਤਾ ਲਾਵੇ ਨਾ ਘੜੀ ਨਾ ਪਲ। ਏਕ ਨਿਮਖ ਮਾਤ੍ਰ ਵਿਚ ਧਰਤੀ ਦਾ ਤਖਤਾ ਹਿਲਾਇ ਸੁਟਿਆ। ਦੇਖਕੇ ਦੁਨੀਆਂ ਅਸਚਰਜ ਰਹੀ । ਕਹਿੰਦੇ ਹੈਨ ਧਰਤੀ ਕੀ ਕਰੇ, ਬੜੇ ਉਪਦ੍ਰਵ ਪਾਪ ਹੁੰਦੇ ਹਨ। ਅਨੇਕ ਗਊਆਂ ਕੇ ਗਲ ਰੋਜ ਵਢੀਦੇ ਹੈਂ। ਹੋਰ ਨਿਤ ਪਾਪ ਬਹੁਤ ਹੁੰਦੇ ਹਨ। ਪਾਪਾਂ ਕੇ ਕਾਰਨ ਇਹ ਧਰਤੀ ਕੰਬੀ ਹੈ, ਅਨੇਕ ਜੀਆਂ ਕਾ ਨੁਕਸਾਨ ਹੋਇਆ ਹੈ। ਬੜਾ ਭੈਜਲ ਬੀਤਿਆ। ਸਰਬ ਜੀਆਂ ਕੋ ਭੈ ਪਹੁੰਚਿਆ। ਪਿਰਥੀ ਹੈਰਾਨ ਪਰੇਸ਼ਾਨ ਰਹੀ ਰੱਬ ਕੇ ਰੰਗ ਕੋ ਦੇਖਕੇ।



# ਮਾਈ ਅਤਰੀ ਦਾ ਕਤ.ਲ

ਵਧਾਵਾ ਸਿੰਘ ਝੀਤਿਆਂ ਕਾ ਅਤਰੀ ਪਾਸ ਖਾਨੇ ਆਇਆ ਥੋੜੇ ਦਿਨ ਨਾਲ। ਉਸ ਦੋ ਰੁਪਈਏ ਭੇਟਾ ਧਰੇ। ਬੜੀ ਰਾਜੀ ਹੋਇਕੇ ਗੱਲਾਂ ਕਰੇ ਮੇਰਾ ਜੇਠਾ ਪੁੱਤ ਹੈ। ਦਿਨ ਲੱਥੇ ਥੀਂ ਬਾਦ ਦੂਜੇ ਸਿੰਘਾਂ ਨੂੰ ਲੈ ਆਇਆ ਵਧਾਵਾ ਸਿੰਘ। ਜਾਂ ਅੰਦਰ ਪੈਰ ਪਾਇਆ ਤਾਂ ਅਤਰੀ ਨੇ ਕਹਾ ਕੌਣ ਹੈ, ਕੰਡੇ ਹਨ ਸੰਮਲ ਕੇ ਔਣਾ। ਜਵੰਦ ਸਿੰਘ ਨੇ ਕਹਾ ਅਸੀਂ ਕੰਡੇ ਹੀ ਸੰਬਰਨ ਆਏ ਹਾਂ। ਅਗੋ ਅਤਰੀ ਸਾਮਣੇ ਆਈ। ਉਨ੍ਹਾਂ ਨੇ ਸ਼ਸਤ੍ਰ ਚਲਾਇਆ। ਇਕ ਛੀਂਬਾ ਸਿੱਖ ਚਾਹ ਰੋਜ ਪੀਂਦਾ ਸਾ ਉਥੇ ਆਕੇ। ਉਸ ਕਹਿਆ ਨਾ ਜੀ। ਸਿੰਘਾਂ ਕਹਿਆ ਪਹਿਲੇ ਨਾ ਜੀ ਵਾਲੇ ਨੂੰ ਲਵੋ। ਮਾਰਕੇ ਸ਼ਸਤ੍ਰ ਸੁੱਟ ਦੀਆ, ਧਰਤੀ ਪਰ ਗਿਰਾ। ਅਤਰੀ ਜਿਉਂ ਜਿਉ ਪਿਛਾਂਹ ਨੂੰ ਹਟਦੀ ਗਈ ਸ਼ਸਤ੍ਰ ਮਾਰੀ ਗਏ। ਧਰਤੀ ਪਰ ਸੁੱਟਕੇ ਕੁਤਰਾ ਕੀਆ। ਬਦਨ ਸਿੰਘ ਤਾਮਕੋਟ ਦਾ ਜਿਸਨੂੰ ਬਿਧੀਆ ਕਹਿੰਦੇ ਸੀ ਓਹ ਭੀ ਡਾਂਗ ਫੜਕੇ ਆਇਆ। ਓਹ ਭੀ ਮਾਰ ਮੁਕਾਇਆ। ਫੇਰ ਮੱਸਾ ਸਿੰਘ ਕਾ ਸੌਹਰਾ ਸਿਆਮ ਸਿੰਘ ਆਇਆ ਮਹਿ ਚੋਂਦਾ ਚੋਂਦਾ ਗੰਡਾਸਾ ਲੈਕੇ, ਓਹ ਭੀ ਥਾਂਇ ਰਖਿਆ। ਪਿਛਲੇ ਪਾਸੇ ਬਾਰੀ ਸੀ। ਤੇਲੀ ਓਥੋਂ ਦੀ ਨਿਕਲਕੇ ਨੱਸ ਚਲਿਆ। ਕਿਸ਼ਨ ਸਿੰਘ ਮਗਰ ਚੜਿਆ। ਅਠਾਰਾਂ ਅਠਾਰਾਂ ਹੱਥ ਦੀਆਂ ਛਾਲਾਂ ਮਾਰਕੇ ਤੇਲੀ ਤੇ ਹੱਲਾ ਕਰਕੇ ਦੜ ਮਾਰਿਆ ਧਰਤੀ ਪਰ। ਚਮਚਕ ਅਬਲੂ ਦਾ ਨਿਹਾਲ ਸਿੰਘ ਲੁਕਿਆ ਰਿਹਾ। ਅਤਰੀ ਵੱਢੀ ਦੇਖਕੇ ਨੱਸ ਗਿਆ। ਪਿੰਡ ਜਾਇ ਬੋਲਿਆ ਕਿ ਬੱਢ ਦਿਤੇ ਹੈਂ ਸਾਰੇ ਹੀ, ਮੈਂ ਨਸ ਆਇਆ ਹਾਂ। ਪਿੰਡ ਦਾ ਆਦਮੀ ਕੋਈ ਨਾ ਨੇੜੇ ਗਿਆ ਮੌਕੇ ਪਰ। ਰਾਤੋ ਰਾਤ ਸਿੰਘ ਊਠ ਪਰ ਚੜਕੇ ਚਲੇ ਗਏ।

ਮੌਕੇ ਉਤੇ ਹਾਕਮ ਚੜਕੇ ਆਇਆ। ਬਾਹਰ ਹੀ ਠਹਿਰੇ। ਅੰਦਰ ਦਿਨ ਚੜੇ ਵੜੇ। ਦੇਖੇ ਪੰਜੀਂ ਜਗੀਂ ਪੰਜੇ ਮੋਏ ਪਏ ਹਨ। ਥਾਨੇਦਾਰ ਨੇ ਦੇਖਕੇ ਕਹਾ ਕੈਸੀ ਬੱਢੀ ਹੈ। ਦੂਰ ਦੂਰ ਤਕ ਜਾਇ ਪਏ ਹੈਂ ਕਤਰੇ ਲਹੂ ਦੇ। ਕੁਤਰੇ ਵਾਂਗ ਕੁਤਰਾ ਕੀਤਾ। ਦੇਖਕੇ ਹੈਰਤ ਗ਼ੰਮ ਹੁੰਦੀ ਜਾਂਦੀ ਹੈ।

ਥਾਨੇਦਾਰ ਦੇਖੇ ਕਿ ਊਠ ਕੀ ਪੈੜ ਤਾਂ ਬਾਹਰ ਗਈ ਹੈ ਰੇਲ ਦੀ ਪਹੜੀ ਮੈ। ਪਿੰਡ ਕਾ ਇਸ ਮੇਂ ਦਖਲ ਨਹੀਂ। ਪਿੰਡ ਸੇ ਬਾਹਰ ਜਗ ਹੈ। ਕੋਈ ਨਾ ਪਾਣੀ ਚੜਿਆ। ਜਿੱਥੇ ਜਿੱਥੇ ਪਏ ਸੇ ਓਥੇ ਓਥੇ ਹੀ ਫੂਕ ਦੀਏ। ਸਰਬ ਰਾਜਾ ਪਰਜਾ ਕੇ ਕੰਨ ਖੜੇ ਹੋਏ ਕਿ ਇਹ ਕੀ ਸਾਂਗ ਬਰਤਿਆ ਹੈ। ਚਮਚਕ ਨੇ ਕਹਿਆ ਵਧਾਵਾ ਸਿੰਘ ਦਿਨ ਹੁੰਦੇ ਆਇਆ ਸੀ। ਫੇਰ

ਜਾ ਕੇ ਦੂਜਿਆਂ ਨੂੰ ਸੱਦ ਲਿਆਇਆ ਫੇਰ ਬੱਦ ਦਿਤੇ ਹੈਂ। ਮਾਝੇ ਕੇ ਸਿੰਘ ਸੇ ਮੂੰਹ ਬੱਧੇ ਥੇ। ਮੁਕਬਲ ਸੱਦੇ, ਵਧਾਵਾ ਸਿੰਘ ਦੀ ਭਾਲ ਕਰਨ ਲਗੇ। ਪਟਿਆਲੇ ਪੁਲਿਸ ਦਾ ਵੱਡਾ ਅਫਸਰ ਬਾਰ ਬਟਨ ਆਇਆ ਸੀ। ਅੜਬੰਗ ਸਿੰਘ ਕੋ ਭੀ ਪਕੜ ਕੇ ਲੈ ਗਏ ਕਿ ਤੂੰ ਮਰਵਾਏ ਹਨ। ਉਸਨੇ ਕਹਿਆ ਪਿੰਡ ਸੇ ਪੁਛਿਆ ਜਾਏ ਕਿ ਮੈਂ ਹਾਜਰ ਥਾ ਕਿ ਨਹੀਂ। ਕਿਤਨਾ ਚਿਰ ਹੋਇਆ ਹੈ ਮੇਰੀ ਲੱਤ ਪੱਕੀ ਨੂੰ। ਪਟਿਆਲੇ ਲੈ ਗਏ। ਬਟਨ ਨੇ ਭਾਰੀ ਬੇੜੀ ਡੰਡੇ ਵਾਲੀ ਪਾ ਦਿਤੀ। ਗਲ਼ ਮੈ ਸਵਾ ਮਣ ਕਾ ਤੌਕ ਪਾਇਆ। ਥਾਨੇਦਾਰ ਕਹੇ ਕਿ ਤੂੰ ਦੱਸ ਕਿਨ ਬੱਢੀ ਹੈ। ਤੇਰੇ ਰਾਹੀਂ ਪੰਜੇ ਖੂਨ ਹੋਏ ਹਨ। ਏਕ ਹਾਕਮ ਸਿੰਘ ਆਇਆ। ਕਹਿਣੇ ਲਗਾ ਇਹ ਬਿਰਧ ਸਰੀਰ ਹੈ, ਏਤਨੀ ਤਕਲੀਫ ਕਿਓ ਦਿਤੀ ਹੈ। ਨਿਹੱਕ ਨਾ ਤਕਲੀਫ ਦੇਣੀ ਚਾਹੀਏ। ਜਦ ਸਬੂਤ ਹੋ ਜਾਏਗਾ ਤਾ ਜੋ ਚਾਹੇ ਸਜਾਇ ਦੇਣੀ। ਬੇੜੀ ਡੰਡਾ ਤੌਕ ਲਾਹਿਆ ਜਾਏ, ਨਜ਼ਰਬੰਦ ਰੱਖੋ। ਉਸੀ ਵਕਤ ਲਹਾਇ ਦੀਆ।

ਥਾਨੇਦਾਰ ਰਾਮਦਾਸ ਪੁਰੇ ਸਾਹਿਬ ਆਇਆ। ਚਾਰ ਦਿਨ ਰਹਿਕੇ ਏਕ ਵਧਾਵਾ ਸਿੰਘ ਭੁਪਾਲ ਵਾਲੇ ਦਾ ਸਿੰਘ ਦੜਪ ਕਾ ਸੀ ਉਸਕੋ ਲੈ ਕੇ ਚਲਾ ਗਿਆ। ਬੱਢਣ ਵਾਲੇ ਸਿੰਘ ਹੋਰ ਸੀ। ਜਾਂਦਿਆਂ ਹੀ ਛੱਡ ਦਿੱਤਾ। ਕਈ ਦਿਨ ਪਾਕੇ ਫੇਰ ਆਇਆ ਥਾਨੇਦਾਰ। ਪੁਛਿਆ ਅਤਰੀ ਮਰ ਗਈ ਹੈ! ਸੇਵਾ ਸਿੰਘ ਨੇ ਕਹਾ ਮਰ ਗਈ ਹੈ। ਥਾਨੇਦਾਰ ਨੇ ਕਹਾ ਕਿ ਤੁਮਕੋ ਕਿਵੇਂ ਖਬਰ ਹੈ? ਕਹਾ ਕਿ ਜਿਵੇਂ ਧੁਆਨੂੰ ਖਬਰ ਹੈ ਇਸੇ ਤਰਾਂ ਅਸੀਂ ਸੁਣਿਆ ਹੈ ਕਿ ਮਰ ਗਈ ਹੈ। ਥਾਨੇਦਾਰ ਨੇ ਪੁਛਿਆ ਕਿਨ ਮਾਰੀ ਹੈ? ਕਹਾ ਕਿ ਸਾਨੂੰ ਕੀ ਖਬਰ ਹੈ ਕਿਨ ਮਾਰੀ ਹੈ। ਥਾਨੇਦਾਰ ਚਲਾ ਗਿਆ। ਰਾਜਾ ਪਰਜਾ ਸੁਣਕੇ ਭੈ ਚਕ੍ਰਿਤ ਹੋਏ। ਹਾਕਮ ਸੁਣਕੇ ਕਹਿੰਦੇ ਹਨ ਜੀਊਂਦੀ ਨੇ ਭੀ ਦੁਖ ਦਿੱਤਾ ਹੁਣ ਮੋਈ ਨੇ ਭੀ ਦੁਖ ਖੜਾ ਕਰਿਆ ਹੈ।

ਜਵੰਦ ਸਿੰਘ ਨੇ ੪੦ ਚੱਕ ਜਾਕੇ ਗੁਰਮੁਖੀ ਵਿੱਚ ਇਕ ਚਿੱਠੀ ਲਿਖੀ ਪਟਿਆਲੇ ਕਿ ਮਾਈਸਰ ਖਾਨੇ ਜੇਹੜੇ ਖੂਨ ਹੋਏ ਹੈਨ ਉਨ੍ਹਾਂ ਦੀ ਬਾਬਤ ਮੱਤ ਕਿਸੇ ਨੂੰ ਕੁਝ ਕਹਿਣਾ। ਇਸਦੀ ਬਾਬਤ ਜੇ ਕੁਝ ਪੁੱਛਣਾ ਹੋਵੇ ਤਦ ਮੇਰੇ ਪਾਸੋਂ ਪੁੱਛਣਾ। ਮੇਰਾ ਨਾਮ ਜਵੰਦ ਸਿੰਘ ਹੈ ਚੱਕ ਨੰਬਰ ੪੦ ਜਿਲਾ ਮਿੰਟਗੁਮਰੀ। ਜਾਇਕੇ ਜਵੰਦ ਸਿੰਘ ਕੋ ਫੜ ਲਿਆ। ਨਾਭੇ ਵਾਲੇ ਰਾਜੇ ਕੇ ਪੇਸ਼ ਕੀਤੇ। ਰਾਜੇ ਪੁੱਛਿਆ ਤੁਸਾਂ ਅਤਰੀ ਮਾਰੀ ਹੈ? ਕਹਾ ਕਿ ਮਾਰੀ ਹੈ। ਕਿਓਂ ਮਾਰੀ ? ਕਹਾ ਕਿ ਸਰਬ ਖਾਲਸੇ ਕੀ ਮਾਂ ਸੀ, ਇਸਨੇ ਤੇਲੀ ਕਰ ਲਿਆ। ਇਸ ਕੋ ਕਹਿ ਰਹੇ ਥੇ ਕਿ ਤੇਲੀ ਕੋ ਛੋੜ ਦੇਓ। ਉਸਨੇ ਕਹਾ ਕਿ ਮੈ ਨਹੀਂ ਛੱਡਦੀ ਹਾਂ। ਸਾਨੂੰ ਅਛੀ ਨਾ ਲਗੀ ਅਸੀਂ ਬੱਢ ਦਿਤੀ। ਰਾਜੇ ਨੇ ਕਹਿਆ ਕਿ ਮੇਰੇ ਚਰਨੀਂ ਹੱਥ ਲਾਵੋ ਕਿ ਤੁਹਾਡੇ ਨਾਲ ਅੜਬੰਗ ਸਿੰਘ ਭੀ ਥਾ? ਚਰਨੀਂ ਹੱਥ ਲਾ ਕੇ ਸਿੰਘਾਂ ਕਿਹਾ ਓਹ ਨਹੀਂ ਸਾ ਅਸੀਂ ਤਿੰਨੇ ਸੇ। ਤੀਆ ਨਾਲ ਕਿਸ਼ਨ ਸਿੰਘ ਸੀ। ਰਾਜੇ ਕਹਿਆ ਅੜਬੰਗ ਸਿੰਘ ਕੋ ਛੋਡ ਦਿਓ ਅਰ ਇਨ੍ਹਾਂ ਕੋ ਬਿਨਾ ਕਿਸ਼ਨ ਸਿੰਘ ਕੇ ਸਜਾ ਨਾ ਦਿਓ।

੧੯੬੧ ਕੀ ਮਾਘੀ ਕੋ ਕਾਨ ਸਿੰਘ ਬਰਮਾਲੀ ਪੁਰੀਆ ਨੇ ਰਾਮਦਾਸ ਪੁਰੇ ਸਾਹਿਬ

ਆਇਾ ਦਰਸ਼ਨ ਕਰਕੇ ਅਰਜ ਕੀਤੀ ਜੀ ਤੁਸੀਂ ਤਾ ਜਲ ਮੈ ਆਸਨ ਲਾਈ ਬੈਠੇ ਹੋ ਜਲ ਰੂਪ ਹੋਇਕੇ। ਤੁਸੀ ਤਾਂ ਮਾਰ ਮਾਰੀ ਬੈਠੇ ਹੋ ਤੇ ਅਸਾਂ ਜੀਆਂ ਦੇ ਭਰੋਸੇ ਤੋੜਦੇ ਹੋ। ਗੁਰੂ ਜੀ ਬਚਨ ਕੀਆ ਮੇਰੇ ਨੇਤਰ ਕਦ ਹੱਛੇ ਹੋਵਨਗੇ ? ਕਹਾ ਕਿ ਜੀਆਂ ਦੀ ਕੋਈ ਵਾਹ ਨਹੀਂ ਚਲਦੀ। ਤੁਸਾਂ ਦੀ ਤੁਸੀਂ ਜਾਣੋ।



---

੧. ਜਨਵਰੀ ੧੯੦੫ ਈ.

# ਹੋਲਾ ਰਾਮਦਾਸ ਪੁਰੇ ਸਾਹਿਬ ਦਾ
## (੧੯੬੧ ਬਿ., ੧੯੦੫ ਈ.)

ਰਾਮਦਾਸ ਪੁਰੇ ਸਾਹਿਬ ਹੋਲੇ ਵਾਲੇ ਦਿਨ ਗੁਰੂ ਜੀ ਨਾ ਆਏ ਦੀਵਾਨ ਮੈ। ਹਵਨ ਹੋਇਆ। ਕੜਾਹ ਪ੍ਰਸਾਦ ਆਇਆ। ਭੋਗ ਪੈਣ ਲਗਾ ਤਾਂ ਸਿੰਘਾਂ ਕਾ ਸੰਕਲਪ ਹੋਇਆ ਕਿ ਗੁਰੂ ਜੀ ਆਉਣੇ ਚਾਹੀਦੇ ਸੇ। ਤਾਂ ਉਸੀ ਵਕਤ ਆਪੇ ਈ ਬਚਨ ਕੀਤਾ ਗੁਰੂ ਜੀ ਕਿ ਅਸੀਂ ਭੀ ਆਉਂਦੇ ਹਾਂ। ਗੁਰੂ ਜੀ ਆਏ, ਭੋਗ ਪਏ। ਬੜੀ ਖੁਸ਼ੀ ਹੋਈ।

ਗੁਰੂ ਜੀ ਅਰਦਾਸਾ ਕਰਵਾਇਆ। ਪਾਂਚ ਰੁਪਇਆਂ ਕਾ ਕੜਾਹ ਪ੍ਰਸਾਦ ਕਰਾਇਆ ਕਿ ਨੇਤਰ ਪ੍ਰਗਾਸ ਹੋਵਨ।

ਮਾਘਾ ਸਿੰਘ ਬਿਲਾਸਪੁਰੀਏ ਨੇ ਅਰਜ ਕੀਤੀ ਜੀ ਮੈਂ ਪਿੰਡ ਤੋੜੀਂ ਹੋਇ ਆਮਾਂ? ਗੁਰੂ ਜੀ ਬਚਨ ਕੀਤਾ ਭਾਈ ਬੋਹਲ ਛੱਡਦਾ ਹੈਂ। ਬੋਹਲ ਛੱਡਕੇ ਕੋਈ ਨਹੀਂ ਜਾਂਦਾ। ਨਾ ਗਿਆ।

ਮੋਰੋਂ ਕਾ ਬੂਟਾ ਸਿੰਘ ਸੀ ਉਸਨੇ ਆਇ ਦਰਸ਼ਨ ਕੀਤਾ ਗੁਰੂ ਮਹਾਰਾਜ ਜੀ ਕਾ। ਅਰਜ ਕੀਤੀ ਜੀ ਮੈਨੂੰ ਸਤਿਗੁਰੂ ਜੀ ਕਾ ਦਰਸ਼ਨ ਹੋਵੇ। ਗੁਰੂ ਜੀ ਬਚਨ ਕੀਤਾ ਤੈਨੂੰ ਘਰ ਬੈਠੇ ਨੂੰ ਦੀਦਾਰ ਹੋਊਗਾ। ਮੁੜ ਕੇ ਘਰ ਆਇਆ। ਏਕ ਮਹੀਨੇ ਬਾਦ ਦੋਨੋਂ ਮੂਰਤਾਂ ਕੇ ਦਰਸ਼ਨ ਹੋਏ।

ਫਤੇ ਸਿੰਘ ਢਿਲਮਾਂ ਕਾ ਕਈ ਲੜਕੇ ਲੜਕੀਆਂ ਹੋਇਕੇ ਮਰ ਗਏ। ਲੋਕ ਕਹਿਣ ਏਹ ਕੂਕੇ ਬਣੇ ਫਿਰਦੇ ਹੈਂ। ਜੁਆਕ ਤਾਂ ਏਨਾ ਦਾ ਇੱਕ ਨਹੀਂ ਜੀਉਂਦਾ ਹੈ। ਗੁਰੂ ਜੀ ਪਾਸ ਅਰਜ ਕੀਤੀ ਜੀ ਸਾਡੇ ਗ੍ਰਿਸਤ ਦਾ ਕੀ ਧਰਮ ਹੈ। ਲੜਕੇ ਬਾਲੇ ਜੀਉਂਦੇ ਨਹੀਂ। ਲੋਕ ਸਾਨੂੰ ਮੇਹਣੇਂ ਮਾਰਦੇ ਹਨ। ਬਚਨ ਕੀਤਾ ਗੁਰੂ ਜੀ ਏਉਂ ਜੋ ਚੁਰਾਸੀ ਕਹਿੰਦੀ ਹੈ ਤਾਂ ਹੋ ਜਾਇਗਾ, ਅਖੰਡ ਪਾਠ ਕਰਵਾਇ ਦੇਣਾ। ਔਂਦੇ ਸਾਲ ਜੀਉਂਦਾ ਜਾਗਣਾ ਹੋਇਆ।

### ਫੁਲ ਨਹੀਂ ਚੁਣਨੇ

ਗੱਜਨ ਸਿੰਘ ਬਰਨਾਲਾ ਆਪਣੀ ਮਾਈ ਕੇ ਫੁਲ ਲੈ ਆਇਆ ਚੁੱਗ ਕੇ। ਗੁਰੂ ਹਰੀ ਸਿੰਘ ਜੀ ਬਚਨ ਕੀਤਾ ਤੁਸੀਂ ਭੀ ਏਹ ਕੰਮ ਕਰਦੇ ਹੋ ? ਮੈਂ ਤਾਂ ਧੁਆਨੂੰ ਬਡੇ ਸਿੰਘ ਜਾਣਦਾ ਸੀ। ਤੀਨ ਫੇਰੀ ਏਹੀ ਬਚਨ ਕਹੀ ਗਏ। ਫੇਰ ਏਹ ਕੰਮ ਨਹੀਂ ਕਰਨਾ। ਫੁਲ ਨਹੀਂ ਚੁਣਨੇ। ਗੁਰੂ ਮਹਾਰਾਜ ਜੀ ਬਚਨ ਕੀਤੇ ਸਿੰਘ ਨੇ ਮੰਨੇ।

## ਪ੍ਰਤੀਤ ਹੋਈ

ਅਤਰ ਸਿੰਘ ਨੰਬਰਦਾਰ ਖੁਡੀ ਥੀਂ ਤੁਰਿਆ। ਪਦਾਰਥ ਕੋਲ ਸੀ। ਜਨਾਨਿਆਂ ਨੇ ਕਹਿਆ ਇਕ ਸਰੀਰ ਹੋਰ ਨਾਲ ਚਾਹੀਦਾ ਸੀ। ਅਤਰ ਸਿੰਘ ਨੇ ਕਹਿਆ ਅਸੀਂ ਜੋ ਬੋਲਾ ਐਥੇ ਕਰਦੇ ਹਾਂ ਸੋ ਗੁਰੂ ਜੀ ਸਭ ਸੁਣਦੇ ਹਨ। ਘਰੋਂ ਤੁਰ ਪਿਆ । ਏਧਰੋਂ ਨੱਥਾ ਸਿੰਘ ਮਜਬੀ ਅਗੋਂ ਭੇਜਿਆ ਕਿ ਅਤਰ ਸਿੰਘ ਆਉਂਦਾ ਹੈ ਉਸਕੋ ਲੈ ਆਓ, ਕੋਲ ਪਦਾਰਥ ਹੈ। ਅੱਗੇ ਰਸਤੇ ਪਰ ਮਿਲਿਆ। ਬ੍ਰਿਤਾਂਤ ਸੁਣਾਇਆ। ਪਰਤੀਤ ਹੋਈ ਕਿ ਗੁਰੂ ਨਾਨਕ ਦੇਵ ਜੀ ਹੈਂ। ਆਇ ਦਰਸ਼ਨ ਕੀਤਾ । ਬਚਨ ਹੋਇਆ ਮਜਬੀ ਸਿੰਘ ਭੇਜਿਆ ਸੀ। ਜਾਇਕੇ ਸਿੰਘਣੀਂ ਨੂੰ ਬ੍ਰਿਤਾਂਤ ਸੁਣਾਇਆ। ਸਿੰਘਣੀਂ ਨੂੰ ਭੀ ਪ੍ਰਤੀਤ ਹੋਈ।

## ਰਾਜੀ ਹੋਇਆ

ਏਕ ਸਮੇਂ ਏਕ ਸਿੰਘ ਚਰੀ ਕੁਤਰਦਾ ਸੀ। ਮੂੰਹ ਵਿਚ ਦਰਦ ਹੋਣੇ ਲਗੀ। ਮੂੰਹ ਸੁੱਜ ਗਿਆ ਅਰ ਦਰਦ ਹੋਵੇ। ਬੈਠ ਗਿਆ। ਗੁਰੂ ਜੀ ਬਚਨ ਕੀਤਾ ਚਰੀ ਕਿਓਂ ਨਹੀਂ ਕੁਤਰਦਾ ਹੈਂ? ਅਰਜ ਕੀਤੀ ਜੀ ਮੇਰੇ ਮੂੰਹ ਮੇਂ ਪੀੜ ਹੁੰਦੀ ਹੈ। ਬਚਨ ਹੋਇਆ ਜਾ ਚਰੀ ਕੁਤਰਨ ਲੱਗ ਪੀੜ ਹਟ ਜਾਏਗੀ। ਜਾਇਕੇ ਚਰੀ ਕੁਤਰਨ ਲੱਗਾ। ਜਿਓਂ ਜਿਓਂ ਚਰੀ ਕੁਤਰੀ ਤਿਓਂ ਤਿਓਂ ਸੋਜ ਲਹਿ ਗਈ, ਦਰਦ ਬੰਦ ਹੋਈ। ਰਾਜੀ ਹੋਇਆ ਤਤਕਾਲ।

## ਬਧਾਵਾ ਸਿੰਘ ਅੰਮ੍ਰਿਤ ਛਕਿਆ

ਏਕ ਸਮੇਂ ਬਧਾਵਾ ਸਿੰਘ ਭੁਪਾਲ ਵਾਲੇ ਕੀ ਘੋੜੀ ਚੁਰਾਈ ਗਈ। ਮਗਰ ਵਛੇਰਾ ਸੀ। ਚਾਰ ਸੌ ਕਾ ਮਾਲ ਸੀ। ਅਰਦਾਸਾ ਕੀਤਾ ਹੇ ਸਤਿਗੁਰੂ ਰਾਮ ਸਿੰਘ ਜੀ ੧੦ ਰੁਪੈ ਦਾ ਕੜਾਹ ਪ੍ਰਸ਼ਾਦ ਕਰਵਾਵਾਂਗਾ ਜੇ ਘੋੜੀ ਲੱਭੇ। ਪੰਦਰਾਂ ਦਿਨ ਹੋਏ ਅਰਦਾਸਾ ਕੀਤੇ ਨੂੰ ਤਾਂ ਘੋੜੀ ਆਪੇ ਈ ਘਰ ਆਇ ਗਈ। ਜਾਂ ਗੁਰੂ ਜੀ ਦੌਰੇ ਗਏ ਤਾਂ ਜਾਇ ਅਰਜ ਕੀਤੀ ਜੀ ਏਉਂ ਕਰਕੇ ਘੋੜੀ ਲੱਭੀ ਹੈ। ਕੜਾਹ ਪ੍ਰਸ਼ਾਦ ਕਰਾਉਣਾ ਹੈ ੧੦ ਰੁਪੈ ਦਾ। ਉਸ ਸਿੱਖ ਦੀ ਮਾਈ ਨੇ ਕਿਹਾ ਕਿ ਜੋ ਅੰਮ੍ਰਿਤ ਨਾ ਛਕੇ ਸੋ ਭੂਤ ਹੁੰਦਾ ਹੈ, ਤੂੰ ਅੰਮ੍ਰਿਤ ਭੀ ਛਕ ਲੈ। ਅੰਮ੍ਰਿਤ ਛਕ ਲਿਆ, ਸਿੰਘ ਸਜਿਆ।

## ਦੋਨੋਂ ਭਾਈ ਜੋਤ ਸਰੂਪ ਹੈਂ

ਗੁਰੂ ਜੀ ਬਚਨ ਕੀਤਾ ਅਤਰ ਸਿੰਘ ਭਲਕੇ ਦਰਸ਼ਨ ਕਰਨਾ। ਉਹ ਸਵੇਰੇ ਉਠਕੇ ਘਾਹ ਨੂੰ ਚਲਾ ਗਿਆ। ਓਥੇ ਜਾਇਕੇ ਯਾਦ ਆਇਆ ਕਿ ਮੈਂ ਤਾਂ ਦਰਸ਼ਨ ਕਰਨ ਜਾਣਾ ਸੀ, ਕਿਧਰ ਆਇ ਗਿਆ ਹਾਂ। ਉਸੀ ਵਕਤ ਪਿੱਠ ਦੀ ਨਾੜ ਚੜੀ ਸਾਹ ਬੰਦ ਹੋਇਆ। ਸਿੰਘ ਨੇ ਸਮਝਿਆ ਜੋ ਨਾ ਜਾਣੇ ਸੋ ਮੇਰੇ ਨਾਲ ਏਹ ਸਾਂਗ ਬੀਤਿਆ ਹੈ। ਬਾਰਾਂ ਗੁਰਾਂ ਕਾ ਅਰਦਾਸਾ ਕੀਤਾ ਹੇ ਸਤਿਗੁਰੂ ਰਾਮ ਸਿੰਘ ਜੀ ਮੈਂ ਭੁੱਲ ਗਿਆ ਹਾਂ ਮੈਨੂੰ ਬਖਸ਼ੋ। ਏਤਨਾ ਕਹਿਣੇ ਸੇ

ਅਰਾਮ ਹੋਇ ਗਿਆ। ਘਰ ਆਇਆ ਤਾਂ ਫੇਰ ਤਕਲੀਫ ਹੋਈ। ਅੰਦਰੋਂ ਅਰਜ ਕੀਤੀ ਜੀ ਦੇਹ ਤਾਂ ਧੁਆਡੀ ਹੈ ਮੈਨੂੰ ਬੇਮੁਖ ਕਰਕੇ ਨਾ ਮਾਰੋ। ਏਤਨਾ ਕਹਿਣਾ ਸੀ ਸ੍ਰੀ ਸਤਿਗੁਰੂ ਜੀ ਕੀ ਮੂਰਤੀ ਮੰਜੇ ਪਰ ਆਇ ਬੈਠੀ। ਬਚਨ ਹੋਇਆ ਤੈਂ ਸਾਨੂੰ ਕੀ ਜਾਣਿਆ ਸੀ ? ਸਿੰਘ ਨੇ ਕਹਿਆ ਜੀ ਸਾਥੋਂ ਬੇਮੁਖੀ ਹੋਈ ਹੈ, ਬਖਸ਼ ਲਵੋ। ਗੁਪਤ ਹੋਏ ਗੁਰੂ ਜੀ। ਸਿੰਘ ਨੇ ਜਾਣਿਆ ਜੋ ਦੋਨੋਂ ਭਾਈ ਜੋਤ ਸਰੂਪ ਹੈਂ।

## ਅਨੰਦਪੁਰ ਵਾਲੇ

ਏਕ ਸਮੇਂ ਕਾਹਨ ਸਿੰਘ ਆਇਆ। ਗੁਰੂ ਮਹਾਰਾਜ ਜੀ ਕਾ ਦਰਸ਼ਨ ਕੀਤਾ। ਬਚਨ ਹੋਇਆ ਅਨੰਦਪੁਰ ਕਾ ਦਰਸ਼ਨ ਕਰ ਆਵੋ। ਹੋਲੇ ਮੈ ਦਿਨ ਅਜੇ ਰਹਿੰਦੇ ਹਨ। ਸਿੰਘ ਨੇ ਕਹਿਆ ਜੀ ਅਨੰਦਪੁਰ ਵਾਲੇ ਤੁਸੀਂ ਹੋ, ਧੁਆਨੂੰ ਛੱਡਕੇ ਕਿੱਥੇ ਜਾਣਾ ਹੈ। ਪ੍ਰਸੰਨ ਹੋਇਕੇ ਬਚਨ ਕੀਤਾ ਠੀਕ ਭਾਈ ਅਨੰਦਪੁਰ ਵਾਲੇ ਏਈ ਹੈਂ। ਤੁਸੀਂ ਕਿਧਰੇ ਨਾ ਜਾਓ, ਏਥੇ ਈ ਰਹੋ।

## ਰਾਜੀ ਹੋਈ

ਏਕ ਦੌਰੇ ਕਮਾਲਪੁਰੇ ਜਾਇ ਉਤਰੇ। ਜਾਂ ਲੋਹਾਂ ਗਡੀਆਂ ਤਾਂ ਇਕ ਤੀਮੀਂ ਨੇ ਪੱਟ ਦਿਤੀਆਂ। ਹੋਰਥੇ ਲੰਗਰ ਬਣਾਇਆ। ਰਾਤ ਕੋ ਉਸ ਤੀਵੀਂ ਕੀ ਜੁਬਾਨ ਬੰਦ ਹੋਈ। ਮੁਸ਼ਕਾਂ ਆਈਆਂ। ਉਸਦੇ ਮਾਲਕ ਨੇ ਲਗੇ ਦੀਵਾਨ ਮੈ ਚੁੱਕ ਆਂਦੀ। ਹੱਥ ਜੋੜਕੇ ਅਰਜ ਕੀਤੀ ਜੀ ਏਸਨੂੰ ਬਖਸ਼ੋ। ਬਚਨ ਹੋਇਆ ਕੀ ਹੈ? ਸਿੰਘ ਨੇ ਕਹਿਆ ਜੀ ਇਸਨੇ ਲੋਹਾਂ ਪੱਟੀਆਂ ਹਨ, ਲੰਗਰ ਕਰਨ ਨੂੰ ਗਡੀਆਂ ਸੀ। ਬਚਨ ਹੋਇਆ ਏਹ ਸ਼ਹੀਦਾਂ ਕੀ ਫੜੀ ਹੋਈ ਹੈ। ਬੁਰੀ ਕਾਰ ਏਸਨੇ ਕੀਤੀ ਹੋਈ ਹੈ। ਏਸਨੂੰ ਤਨਖਾਹ ਲਾਵੋ। ਕਾਲਾ ਸਿੰਘ ਝੋਰੜਾਂ ਦਾ ਬੋਲਿਆ ੨੫ ਰੁਪਯੇ ਤਨਖਾਹ। ਸੰਤਾ ਸਿੰਘ ਢਾਡੀ ਨੇ ਕਹਿਆ ਜੇਕਰ ੨੫ ਰੁਪਯੇ ਦੇਣ ਜੋਗੀ ਹੁੰਦੀ ਤਾਂ ਲੋਹਾਂ ਕਿਓਂ ਪੱਟਦੀ। ਸਵਾ ਰੁਪਯੇ ਦਾ ਕੜਾਹ ਪ੍ਰਸ਼ਾਦ ਕਰਾਇ ਦੇਵੇ। ਬਚਨ ਹੋਇਆ ਠੀਕ ਬਾਤ ਹੈ। ਅਰਾਮ ਹੋਇ ਗਿਆ ਉਸੀ ਵਕਤ। ਨਾ ਦੀਆ ਕੜਾਹ ਪ੍ਰਸਾਦ ਤਾਂ ਫੇਰ ਫੜੀ ਸ਼ਹੀਦਾਂ ਨੇ।

ਗੁਰੂ ਜੀ ਛੱਜਾਵਾਲ ਮੈ ਆਏ। ਫੇਰ ਗੱਡੇ ਪਰ ਲੱਦਕੇ ਲਿਆਇਆ ਤੀਮੀਂ ਨੂੰ। ਦੀਵਾਨ ਮੈ ਸਾਹਮਣੇ ਕੀਤੀ। ਦੀਨ ਦਿਆਲ ਜੀ ਬਚਨ ਕੀਤਾ ਮਸਤਾਨਿਆਂ ਕੇ ਚਰਨ ਧੋਇਕੇ ਪਿਲਾਇ ਦਿਓ ਤੇ ਭਜਨ ਦੇ ਦਿਓ। ਭਜਨ ਦੇ ਦੀਆ ਤਾਂ ਰਾਜੀ ਹੋਇਕੇ ਤੁਰ ਗਈ। ਘਰ ਗਈ ਜੋ ਮੁਰਦਾ ਹੋਈ ਸੀ। ਸਭ ਲੋਕ ਦੇਖਣ ਤੇ ਕਹਿਣ ਧੰਨ ਗੁਰੂ ਜੀ ਹੈਨ।

ਏਕ ਸਮੇਂ ਦੌਰੇ ਮੈ ਰੱਤਾ ਚੋਆ ਮੇਂ ਜਾਇ ਉਤ੍ਰੇ। ਢਾਡੀ ਕੀ ਵਾਰ ਲਗਦੀ ਸੀ। ਕੇਸਰ ਸਿੰਘ ਮਹਾਵੇ ਕਾ ਕਛਹਿਰਾ ਲਾਹ ਕੇ ਅਲੀ ਅਲੀ ਕਰਕੇ ਹੱਲਾ ਕਰਕੇ ਆਇਆ। ਔਂਦਾ ਈ ਮੁੜ ਗਿਆ।

### ਤਨਖਾਹ ਲਾਈ

ਇਕ ਸਮੇਂ ਨਾਮਧਾਰੀ ਸਿੰਘ ਗੰਗਾ ਫਲਗੂ ਹੋਇਕੇ ਆਏ।[੧] ਗੁਰੂ ਜੀ ਬਚਨ ਕੀਤਾ ਅਠਿਸਠਿ ਤੀਰਥ ਗੁਰ ਕੀ ਚਰਣੀ। ਤੁਸੀਂ ਕਿਓਂ ਗਏ ? ਕਈ ਸਿੰਘ ਸੇ। ਸਭਨਾਂ ਨੂੰ ਬਚਨ ਹੋਇਆ ਭੋਗ ਗ੍ਰੰਥ ਸਾਹਿਬ ਕਾ ਤਨਖਾਹ ਹੈ।

### ਰੁਪਏ ਨਾ ਦੇ ਹੋਏ

ਏਕ ਜਿਮੀਦਾਰ ਜਨਾਨੇ ਨੇ ਕਹਿਆ ਹੇ ਥੜੇ ਸਾਹਿਬ ਵਾਲਿਆ ਮੇਰੇ ਇਵਾਣੇ ਚੜ ਜਾਂਦੇ ਹਨ, ਜੇਕਰ ਜੀਉਣਾ ਜਾਗਣਾ ਹੋਵੇ ਤਾਂ ਪਾਂਚ ਰੁਪਏ ਥੜੇ ਸਾਹਿਬ ਪਰ ਮੱਥਾ ਟੇਕਾਂ। ਗੁਰੂ ਜੀ ਕੀ ਕ੍ਰਿਪਾ ਨਾਲ ਦੋ ਲੜਕੇ ਹੋਏ। ਜੀਉਂਦੇ ਹੈਂ ਤੇ ਰੁਪਈਏ ਪਾਂਚ ਨਾ ਦੇ ਹੋਏ। ਐਸਾ ਖੂਨ ਕਾ ਮੁਕੱਦਮਾ ਹੋਇ ਗਿਆ ਵਿਚ ਫੜਿਆ ਗਿਆ। ਪਾਂਚ ਛੇ ਸੈ ਰੁਪਈਆ ਲਗਕੇ ਛੁਟਿਆ। ਤਿੰਨ ਮਹੀਨੇ ਕੀ ਕੈਦ ਭੋਗੀ। ਆਇਕੇ ਫੇਰ ਨਾ ਦੇ ਹੋਏ ਪਾਂਚ ਰੁਪਈਏ। ਲੜਕਿਆਂ ਕੋ ਤਾਂ ਕੁਝ ਨਾ ਹੋਇਆ, ਤੀਵੀਂ ਪੁਰਖ ਦੋਨੋਂ ਈ ਮਰ ਗਏ। ਸੁੱਖਣਾ ਕੇ ਰੁਪਏ ਨਾ ਦੇ ਹੋਏ।

ਮੰਗਲ ਸਿੰਘ ਫਤੂਹੀ ਚਕੀਏ ਨੇ ਭਜਨ ਲਿਆ ਪਰ ਨਿਸਚਾ ਨਾ ਟਿਕਿਆ। ਜੰਗਲ ਮੈ ਭਜਨ ਅਰ ਦਲੀਲਾਂ ਕਰਦੇ ਨੂੰ ਗੁਰੂ ਜੀ ਅਵਾਜਾ ਕੀਤਾ ਦਰਸ਼ਨ ਦੇਕੇ ਏਹ ਮੰਤਰ ਗੁਰੂ ਕੀ ਚੀਜ ਹੈ ਹੋਰ ਨਹੀਂ। ਤੂੰ ਭਰਮ ਨਾ ਕਰ। ਉਸੀ ਵਕਤ ਦਲੀਲਾਂ ਸਭ ਦੂਰ ਹੋਈਆਂ। ਫੇਰ ਰਾਮਦਾਸ ਪੁਰੇ ਸਾਹਿਬ ਆਇਆ। ਗੁਰੂ ਜੀ ਬਚਨ ਕੀਤਾ ਤੈਨੂੰ ਕੋਈ ਮਿਲਿਆ ਸੀ ? ਸਰਬ ਭਖੀ ਮਸਤਾਨੇ ਕਾ ਨਿਸਚਾ ਹੋਇਆ ਧੰਨ ਗੁਰੂ ਅੰਤਰਜਾਮੀ ਹੈ।

### ਜੇਹੜੇ ਕੰਮ ਲਾਏ ਹੈਂ ਸੋ ਕਰੋ

ਇਕ ਸਮੇਂ ਦੌਰੇ ਫਿਰਦਿਆਂ ਸੈਂਹਸਰੇ ਗੁਰੂ ਜੀ ਬਚਨ ਕੀਤਾ ਆਲਾ ਸਿੰਘ (ਪਿੰਡ ਦਾਲਮ ਜ਼ਿਲਾ ਗੁਰਦਾਸਪੁਰ) ਕਿਉਂ ਖੜਾ ਹੈਂ ? ਕਹਿਆ ਜੀ ਭੋਗ ਕੇ ਸਲੋਕ ਸੁਣਨੇ ਹਨ। ਉੱਚਾ ਹੱਥ ਕਰਕੇ ਮਾਲਾ ਦਿਖਾਇਕੇ ਬਚਨ ਕੀਤਾ ਦੇਖੋ ਏਹ ਮਾਲਾ ਧੁਆਡੇ ਵਾਸਤੇ ਫੇਰਦੇ ਹੈਂ। ਜਪ ਤਪ ਸਭ ਤੁਹਾਡੇ ਵਾਸਤੇ ਕਰਦੇ ਹੈਂ। ਜੇਹੜੇ ਕੰਮ ਤੁਸੀਂ ਲਾਏ ਹੋ ਸੋ ਕੰਮ ਕਰੋ। ਊਠਾਂ ਕੀ ਸੇਵਾ ਸੀ ਸੋ ਉਸ ਸੇਵਾ ਪਰ ਜਾਇ ਹਾਜਰ ਹੋਇਆ।

### ਸੁੱਖਣਾ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਕੀ ਦੋਹਤਿਓਂ ਨੂੰਹ ਲਗਦੀ ਸੀ। ਗੁਰੂਸਰੋਂ (ਲੱਲਾਂ) ਮੁੜਕੇ ਆਈ ਤਾਂ ਪੰਦਰਾਂ ਰੁਪਈਆਂ ਕੀ ਮੁੰਦ੍ਰੀ ਸੋਨੇ ਕੀ ਗੁਆਚ ਗਈ । ਆਪੇ ਹੀ ਕਹਿਣ ਲਗੀ ਕਿ ਮੇਰਾ ਗੁਰੂਸਰ ਕੜਾਹ ਸੁੱਖਿਆ ਹੋਇਆ ਸੀ ਸੋ ਪੰਦਰਾਂ ਰੁਪਏ ਓਥੇ ਸੁੱਖਣਾ ਕੇ ਲਾਹ

---

੧. ਕੁਰਛੇਤ੍ਰ, ਪਿਹੋਏ ਪਾਸ ਇਕ ਤੀਰਥ ਹੈ। ਏਥੇ ਵੀ ਲੋਕ ਪਿਤਰਾਂ ਨਮਿੱਤ ਪਿੰਡਦਾਨ ਕਰਦੇ ਹਨ।

ਕੇ ਆਈ ਹਾਂ। ਪੰਦਰਾਂ ਰੁਪਈਆਂ ਕੀ ਛਾਪ ਖੋਈ ਗਈ ਹੈ। ਚੰਗੀ ਸੁੱਖਣਾ ਚਾੜੀ, ਓਤਨੇ ਰੁਪਈਏ ਸਾਡੇ ਜਾਂਦੇ ਰਹੇ। ਸਿੰਘ ਕਹਿੰਦੇ ਹੈਂ ਸਾਰੀ ਪਿਰਥੀ ਤਾਂ ਏਥੇ ਆਕੇ ਸੁੱਖਣਾ ਚਾੜ੍ਹਦੀ ਹੈ ਤੇ ਕੜਾਹ ਪ੍ਰਸ਼ਾਦ ਕਰਾਉਂਦੀ ਹੈ, ਐਸੇ ਗੁਰੂ ਨੂੰ ਛੱਡ ਕੇ ਬਾਹਰ ਮੰਨਣ ਗਏ ਤਾਂ ਏਹ ਨੁਕਸਾਨ ਹੋਇਆ ਹੈ। ਏਸੇ ਲੰਗਰ ਮੈ ਕੜਾਹ ਪ੍ਰਸਾਦ ਕਰਾਉਂਦੇ, ਸਿੰਘਾਂ ਨੂੰ ਛਕਾਉਂਦੇ ਜੋ ਸੁੱਖਣਾ ਸੁੱਖਦੇ ਸੋ ਪੂਰੀ ਹੁੰਦੀ।

## ਨੇਤਰ ਕੱਚੇ ਹਨ

ਗੁਰੂ ਜੀ ਨੇਤਰਾਂ ਕੇ ਬਨਾਉਣੇ ਕੋ ਲਾਹੌਰ ਗਏ। ਧਿਆਨ ਸਿੰਘ ਪੱਥਰਾਂ ਵਾਲੇ ਕੇ ਘਰ ਜਾਇ ਉੱਤਰੇ। ਉਨਾਂ ਬੜਾ ਪ੍ਰੇਮ ਕੀਤਾ। ਅਗਲੇ ਦਿਨ ਡਾਕਦਾਰ ਦੇ ਗਏ। ਉਸਨੇ ਕਹਾ ਕਿ ਅਜੇ ਨੇਤਰ ਕੱਚੇ ਹੈਨ। ਚੇਤਰ ਨੂੰ ਬਣਨਗੇ।

## ਅੰਮ੍ਰਿਤਸਰ ਜੀ ਗਏ

ਸੰਗਤ ਨੇ ਸੰਕਲਪ ਕਰਕੇ ਬਚਨ ਕੀਤਾ ਹਜਾਰਾ ਸਿੰਘ ਤੂੰ ਅਰਜੀ ਦਿਓ ਦੀਪਮਾਲਾ ਅੰਮ੍ਰਿਤਸਰ ਜੀ ਕਰੀਏ। ਹਜਾਰਾ ਸਿੰਘ ਨੇ ਅਰਜੀ ਪਾਈ। ਛੁੱਟੀ ਫ਼ਰੰਗੀ ਨੇ ਨਾ ਦਿਤੀ। ਲਾਹੌਰੋਂ ਤਾਰ ਭੇਜੀ ਫਰੰਗੀ ਨੇ, ਕਹਿਆ ਏਕ ਮਿੰਟ ਕੀ ਭੀ ਛੁੱਟੀ ਨਹੀਂ ਮਿਲੇਗੀ। ਗੁਰੂ ਜੀ ਬਚਨ ਕੀਤਾ ਏਤਨੀ ਸੰਗਤ ਗਈ ਹੈ ਸਰਬ ਲੋਕ ਗਏ ਹਨ ਸਾਡੇ ਸਰੀਰ ਕੋ ਨਹੀਂ ਜਾਣ ਦਿੰਦੇ ਹੈਂ। ਪਰ ਜਿਸ ਵਕਤ ਬਣੀ ਹਾਇ ਹਾਇ ਕਰਨਗੇ, ਪਛੋਤਾਉਣਗੇ। ਹੁਣ ਨਹੀਂ ਸਾਨੂੰ ਜਾਣ ਦਿੰਦੇ ਹੈਂ।

ਦੀਪਮਾਲਾ ਦੇ ਮਗਰੋਂ ਅੰਮ੍ਰਿਤਸਰ ਜੀ ਆਏ। ਏਕ ਡਾਕਦਾਰ ਦੇ ਗਏ। ਉਸਨੇ ਭੀ ਕਹਿਆ ਨੇਤਰ ਕੱਚੇ ਹੈਂ। ਜਿਲੇ ਕੇ ਗਏ ਕਿ ਤੀਨ ਦਿਨ ਕੀ ਛੁੱਟੀ ਮਿਲੇ। ਫਰੰਗੀ ਬੋਲਿਆ ਕੱਕੜੀਂ ਗਲਬਾ ਹੋਇਆ ਸਾ ਈਹਾਂ ਬੀ ਨਾ ਕਰਨਾ। ਤੁਮ ਜਾਣੋ ਹਮ ਦੰਗੇ ਤੇ ਡਰਦੇ ਹੈਂ। ਨਰੈਣ ਸਿੰਘ ਨੇ ਕਹਿਆ ਗੁਰੂ ਮਹਾਰਾਜ ਜੀ ਤਾਂ ਜਿੱਥੇ ਜਾਂਦੇ ਹੈਂ ਅਗੇ ਦੰਗਾ ਹੋਵੇ ਤਾਂ ਸਗੋਂ ਹਟਾਇ ਦਿੰਦੇ ਹੈਂ। ਦੰਗਾ ਨਹੀਂ ਹੋਊਗਾ। ਤੀਨ ਦਿਨ ਦਰਸ਼ਨ ਦੇਕੇ ਮੁੜ ਆਏ ਰਾਮਦਾਸ ਪੁਰੇ ਸਾਹਿਬ।

## ਚੁਪ ਕਰੋ

ਨੱਥਾ ਸਿੰਘ ਮਜਬੀ ਨੇ ਅਰਜ ਕੀਤੀ ਜੀ ਤੁਹਾਡਾ ਬਚਨ ਹੈ ਤੈਨੂੰ ਸਤਿਗੁਰਾਂ ਦੇ ਦਰਸ਼ਨ ਕਰਾਵਾਂਗੇ। ਅੰਗ ਦੀ ਪੁਸ਼ਾਕ ਦੇਵਾਂਗੇ ਤੇ ਗੋਦੀ ਮੈ ਬਿਠਾਵਾਂਗੇ। ਤੁਸੀ ਕੀ ਸਾਂਗ ਧਾਰਿਆ ਹੈ। ਸਾਨੂੰ ਤਾ ਚਾਉ ਚੜਿਆ ਹੋਇਆ ਸੀ, ਤੁਸੀਂ ਸਾਂਗ ਹੋਰ ਧਾਰਿਆ ਹੈ। ਸਾਡਾ ਕਰਾਰ ਪੂਰਾ ਕਰੋ ਸਤਿਗੁਰੂ ਜੀ ਕੇ ਦੀਦਾਰ ਕਰੌਣ ਕਾ। ਧੁਆਡੇ ਸਾਂਗ ਦਾ ਤੇ ਅੰਤ ਨਹੀਂ ਆਉਂਦਾ ਹੈ। ਬਚਨ ਕੀਤਾ ਦੀਨਾਨਾਥ ਜੀ ਚੁਪ ਕਰੋ ਚੁਪ।

## ਫਰੰਗੀ ਕਪਤਾਨ ਤੇ ਜਿਲਾ ਆਇਆ

ਲੁਦਿਹਾਣੇ ਸੇ ਫਰੰਗੀ ਕਪਤਾਨ ਤੇ ਜਿਲਾ ਅਰੋੜਾ ਦੀਵਾਨ ਚੰਦ ਰਾਮਦਾਸ ਪੁਰੇ ਆਏ। ਫਰੰਗੀ ਕੀ ਬਰਦੀ ਪਹਿਰੀ ਹੋਈ ਸੀ। ਆਉਂਦੇ ਹੀ ਗੁਰੂ ਹਰੀ ਸਿੰਘ ਜੀ ਕੇ ਪਾਸ ਚੁਬਾਰੇ ਮੈ ਜਾਇ ਦਰਸ਼ਨ ਕੀਤਾ। ਜਿਲੇ ਨੇ ਪੁੱਛਿਆ ਰਾਜੀ ਹੋ, ਤਕਲੀਫ ਤੋਂ ਨਹੀਂ ਦੇਂਦਾ ਕੋਈ ? ਗੁਰੂ ਜੀ ਬਚਨ ਕੀਤਾ ਹੋਰ ਤਾ ਕੋਈ ਤਕਲੀਫ ਨਹੀਂ ਹੈ ਇਕ ਨੇਤਰਾਂ ਕੀ ਹੈ। ਲਾਹੌਰ ਅੰਮ੍ਰਿਤਸਰ ਵਾਲੇ ਡਾਕਦਾਰਾਂ ਕੋ ਦਿਖਾਇਆ ਹੈ, ਕਹਿੰਦੇ ਹੈਂ ਕੱਚੀਆਂ ਹਨ ਅਜੇ ਨਹੀਂ ਬਣਦੀਆਂ ਹੈਂ। ਹੁਣ ਖੰਨੇ ਵਾਲੇ ਨੇ ਬਣਾਈਆਂ ਹੈਂ। ਜਿਲੇ ਨੇ ਕਹਾ ਆਰਾਮ ਹੋ ਜਾਇਗਾ। ਜਿਲੇ ਨੇ ਕਹਾ ਇਸ ਵੇਲੇ ਕੁਛ ਚਾਹੁੰਦੇ ਹੋ? ਗੁਰੂ ਜੀ ਕਹਾ ਕਿ ਸਾਨੂੰ ਸਤਿਗੁਰੂ ਜੀ ਦੇ ਦਰਸ਼ਨ ਕਰਾ ਦਿਓ। ਜਿਲੇ ਨੇ ਕਹਾ ਕਿ ਓਹ ਤਾਂ ਗੁਜਰ ਗਏ ਹੈਂ। ਗੁਰੂ ਜੀ ਕਹਾ ਕਿ ਏਹ ਗੱਲ ਸਾਡੇ ਸਾਮਣੇ ਨਾ ਕਹੋ ਕਿ ਗੁਜਰ ਗਏ ਹਨ। ਜਿਲੇ ਨੇ ਕਹਾ ਕਿ ਤੁਮਾਰੇ ਕੋ ਨਿਸਚਾ ਹੈ ਕਿ ਉਹ ਨਹੀਂ ਗੁਜਰੇ ? ਗੁਰੂ ਜੀ ਬਚਨ ਕੀਤਾ ਹਾਂ ਨਿਸਚਾ ਹੈ। ਤਾਂ ਫਰੰਗੀ ਨੇ ਕਹਾ ਤੁਮ ਜੋ ਕਹਿੰਦੇ ਹੋ ਗੁਜਰੇ ਨਹੀਂ ਤਾਂ ਹੈਂ ਕਿੱਥੇ? ਬਚਨ ਹੋਇਆ ਸਾਨੂੰ ਕੀ ਖਬਰ ਹੈ। ਜੇ ਸਾਨੂੰ ਦੱਸੋ ਤਾ ਓਥੇ ਜਾਇਕੇ ਮਿਲ ਆਵੀਏ।

ਓਹਨਾਂ ਨੇ ਆਪਸ ਵਿਚ ਗੱਲ ਕੀਤੀ ਕਿ ਦੇਖੋ ਏਹਨਾਂ ਦਾ ਕੈਸਾ ਨਿਸਚਾ ਹੈ। ਫੇਰ ਜਿਲੇ ਨੇ ਪੁੱਛਿਆ ਕਿਤਨੇ ਲੜਕੇ ਹੈਂ? ਕੋਲੋਂ ਸਿੰਘਾਂ ਨੇ ਕਹਾ ਕਿ ਤੀਨ ਲੜਕੇ ਹੈਂ। ਤਿੰਨੋ ਕੀ ਪੜੇ ਹੈਂ- ਅੰਗ੍ਰੇਜੀ ਫਾਰਸੀ ? ਸਿੰਘਾਂ ਨੇ ਕਹਿਆ ਗੁਰਮੁਖੀ ਪੜੇ ਹੈਂ। ਫਰੰਗੀ ਪੁਛਿਆ ਫਾਰਸੀ ਅੰਗ੍ਰੇਜੀ ਕਿਓਂ ਨਾ ਪੜੇ। ਸਿੰਘਾਂ ਨੇ ਕਹਿਆ ਸਾਨੂੰ ਸਤਿਗੁਰਾਂ ਕਾ ਹੁਕਮ ਨਹੀਂ ਪੜਨੇ ਦਾ । ਫੇਰ ਲੰਗਰ ਵੰਨੀਂ ਜਾਇਕੇ ਪੁਛਿਆ ਕਿ ਕਿਤਨਾ ਕੁ ਖਰਚ ਹੈ? ਸਿੰਘਾਂ ਨੇ ਕਹਿਆ ਕੋਈ ਨੀਜਤ ਨਹੀਂ। ਪੰਦਰਾ ਬੀਸ ਪਚੀਸ ਮਣ ਭੀ ਪੱਕ ਜਾਂਦਾ ਹੈ।

ਰਾਮਸਰ ਜਾਇਕੇ ਪੂਛਾ ਪਾਣੀ ਕਹਾਂ ਸੇ ਆਵਤਾ ਹੈ। ਕਹਾ ਕਿ ਥੱਲੇ ਸੇ ਨਿਕਲਤਾ ਹੈ। ਅੰਮ੍ਰਿਤਸਰ ਜੈਸਾ ਅਦਬ ਰੱਖਦੇ ਹੈਂ। ਕਛਹਿਰਾ ਭੀ ਬਾਹਰ ਧੋਂਦੇ ਹੈਂ। ਫੇਰ ਬੱਘੀ ਖਾਨੇ ਕੋਲ ਆਇਕੇ ਦੇਖਕੇ ਕਹਿਣੇ ਲਗਾ ਬੇਚ ਦਿਓ ਕਿਓਂ ਰੱਖੀਆਂ ਹੈਂ ? ਫੇਰ ਪੁਛਿਆ ਕਿ ਸ਼ੇਰੀ ਘੋੜਾ ਕਹਾਂ ਹੈ? ਫੇਰ ਕਹਾ ਕਿ ਹਾਥੀ ਨਹੀਂ ਕੋਈ ? ਸਿੰਘਾਂ ਨੇ ਕਹਿਆ ਕਿ ਸਤਿਗੁਰੂ ਜੀ ਕੇ ਪ੍ਰਤਾਪ ਨਾਲ ਹਾਥੀ ਭੀ ਆਇ ਜਾਇਗਾ।

ਦਰਵੱਜੇ ਕੇ ਅੱਗੇ ਆਇਕੇ ਕਹਾ ਕਿ ਹਮਨੇ ਤੇ ਕਪਤਾਨ ਨੇ ਮਨਜ਼ੂਰ ਕਰੀ ਹੈ ਕਿ ਗਾਰਦ ਇਸ ਜਗਾ ਹੋਇ ਜਾਏਗੀ, ਦਰਖਾਸਤ ਲਿਖਕੇ ਭੇਜਣੀ। ਗੋਧਾ ਸਿੰਘ ਨੂੰ ਪੁਛਿਆ ਤੁਮ ਸਾਰਾ ਦਿਨ ਕਿਸ ਤਰਾਂ ਗੁਜਾਰਦੇ ਹੋ ? ਕਹਾ ਕਿ ਭਜਨ ਬਾਣੀ ਕਰਦੇ ਗੁਜਰ ਜਾਂਦਾ ਹੈ। ਪਿੰਡ ਦਿਆਂ ਨੂੰ ਪੁਛਿਆ ਤੁਮ ਕੋਈ ਅਰਜ ਕਰਨੀ ਹੈ? ਕੋਈ ਤਕਲੀਫ ਚੋਰੀ ਕੀ ਪਟਵਾਰੀ ਕੀ ਸ਼ਕੈਤ? ਨੰਬਰਦਾਰਾਂ ਨੇ ਕਹਾ ਅਸਾਂ ਨੂੰ ਕੋਈ ਤਕਲੀਫ ਨਹੀਂ।

## ਸਾਡੀਆਂ ਤਿੰਨੋਂ ਚੀਜਾਂ ਬੰਦ ਕਰ ਦਿਤੀਆਂ ਹਨ

ਜੋ ਜਲੰਧਰ ਵਾਲਾ ਡਾਕਦਾਰ ਸੀ ਤਿਸਨੇ ਤਾਂ ਕਹਿਆ ਜੀ ਤੁਮ ਗਿਜਾ ਖਾਵੋ ਅਰ ਜੋ ਖੰਨੇ ਵਾਲਾ ਸੀ ਉਸਨੇ ਦੁੱਧ ਬੰਦ ਕਰ ਦੀਆ, ਘਿਓ ਨਾਲੇ ਲੂਣ ਬੀ। ਅਲੂਣੀ ਦਾਲ ਮੂੰਗੀ ਕੀ ਵਿਚ ਬਦਾਮ ਰੋਗਨ ਪਾਇ ਕਰ ਦੇਣਾ। ਨਾਉਂ ਮਾਤਰ ਛਕਣਾ। ਬਚਨ ਕਰਨਾ ਕੋੜ੍ਹੀ ਨੇ ਸਾਡਾ ਦੁੱਧ ਭੀ ਬੰਦ ਕਰ ਦੀਆ ਹੈ ਨਾਲੇ ਘਿਓ। ਜੇ ਗੁਰੂ ਮਹਾਰਾਜ ਜੀ ਬਚਨ ਕਰਨ ਕਿ ਸਾਨੂੰ ਦੁਧ ਦਿਓ, ਸਿੰਘਾਂ ਕਹਿਣ ਜੀ ਡਾਕਦਾਰ ਨੇ ਬੰਦ ਕੀਤਾ ਹੈ, ਦੇਣਾ ਨਹੀਂ ਹੈ। ਬਚਨ ਕਰਨਾ ਹਲਾ ਬੰਦ ਕਰ ਦੀਆ ਹੈ! ਜੇ ਸਰਦਾਈ ਮੰਗਣੀ ਤਾ ਬੀ ਸਿੰਘਾਂ ਕਹਿਣਾ ਡਾਕਦਾਰ ਕਾ ਹੁਕਮ ਨਹੀਂ ਹੈ, ਜਲ ਛਕੋ। ਏਕ ਰਾਤ ਬਚਨ ਕੀਤਾ ਅਸੀਂ ਦੁੱਧ ਛਕਿਆ ਚੌਂਹਦੇ ਹਾਂ ਏਹ ਮੈਨੂੰ ਦੇਂਦੇ ਨਹੀਂ। ਖੰਨੇ ਵਾਲੇ ਕੋੜ੍ਹੀ ਨੇ ਸਾਡਾ ਦੁੱਧ ਤੇ ਘਿਓ ਤੇ ਲੂਣ ਤਿੰਨੇ ਚੀਜਾਂ ਬੰਦ ਕਰ ਦਿਤੀਆਂ ਹਨ ਹੋਰ ਮੈਂ ਕੀ ਛਕਾਂਗਾ। ਰਤਨ ਸਿੰਘ ਨੇ ਉਸੀ ਵਕਤ ਦੁੱਧ ਬਕਰੀ ਕਾ ਲਿਆਂਦਾ। ਲਿਆਇਕੇ ਗਰਮ ਕਰਕੇ ਛਕਾਇਆ ਚੋਰੀ। ਛਕਕੇ ਬਚਨ ਕੀਤਾ ਆਰਾਮ ਆਇ ਗਿਆ ਹੈ।

ਜਮੀਤਗੜ ਕਾ ਸਰਦਾਰ ਉਸਦੇ ਘਰ ਨਾਮਧਾਰੀਆਂ ਕੀ ਲੜਕੀ ਬਿਆਹੀ। ਉਸਕਾ ਭਜਨ ਲਿਆ ਹੋਇਆ ਸੀ। ਓਹ ਸਰਦਾਰ ਨੂੰ ਪ੍ਰੇਰਕੇ ਰਾਮਦਾਸ ਪੁਰੇ ਸਾਹਿਬ ਲੈ ਆਈ। ਸਰਦਾਰ ਨੂੰ ਕਹਾ ਕਿ ਭਜਨ ਲੈ ਲੈ। ਕਹਿਆ ਕਿ ਜੀ ਮੈਂ ਮਾਸ ਸ਼ਰਾਬ ਖਾਂਦਾ ਹਾਂ। ਤੁਸੀਂ ਕਹਿੰਦੇ ਹੋ ਲੈਕੇ ਖਾਣਾ ਨਹੀਂ, ਤਾਂਤੇ ਮੈਂ ਫੇਰ ਲਵਾਂਗਾ ਭਜਨ।

## ਝੂਠੇ ਤਮਾਸ਼ੇ ਨਾ ਦੇਖੋ

ਦੋ ਸਿੰਘ ਰਾਮਦਾਸ ਪੁਰੇ ਸਾਹਿਬੋਂ ਲੁਦਿਹਾਣੇ ਗਏ। ਅੰਗ੍ਰੇਜ਼ੀ ਤਮਾਸ਼ਾ ਦੇਖਕੇ ਮੁੜ ਆਏ। ਗੁਰੂ ਜੀ ਸੱਦ ਕੇ ਪੁਛਿਆ ਤੁਸੀ ਕਿਓਂ ਗਏ ਝੂਠਾ ਤਮਾਸ਼ਾ ਦੇਖਣ, ਕੀ ਖਰਚ ਕਰ ਆਏ ਹੋ? ਕਹਾ ਦੋ ਆਨੇਂ ਔਂਦਿਆਂ ਦੋ ਆਨੇਂ ਜਾਂਦਿਆਂ ਤੇ ਦੋ ਆਨੇਂ ਤਮਾਸ਼ੇ ਵਾਲਿਆਂ ਕੋ ਦੀਏ ਹੈਂ। ਗੁਰੂ ਜੀ ਬਚਨ ਕੀਤਾ ਝੂਠ ਬੋਲਦੇ ਹਨ ਜਿਆਦੇ ਖਰਚ ਆਏ ਹੈਂ। ਬਿਰਥਾ ਖਰਚ ਜਾਇਕੇ ਕੀਤਾ ਹੈ। ਬਚਨ ਹੋਇਆ ਤੁਸੀਂ ਕਿੱਥੋਂ ਲਏ ਹੈਂ ਪੈਸੇ। ਬੋਲਿਆ ਜੀ ਮੇਰੇ ਹੱਟੀ ਦੇ ਕਰਾਏ ਦੇ ਰੁਪਈਏ ਆਉਂਦੇ ਹੈਂ। ਬਚਨ ਹੋਇਆ ਜੇ ਫੇਰ ਜਾਓਗੇ ਤਾ ਤਨਖਾਹ ਲਗੇਗੀ।

## ਵੱਡਾ ਵੈਦ

ਖਜਾਨ ਸਿੰਘ ਖ਼ੋਟਿਆਂ ਕਾ ਤਿਸਕੇ ਪਾਸ ਮਹਿ ਸੂਣ ਵਾਲੀ ਸੀ। ਉਸਕੇ ਦੰਦੀ ਨਿਕਲਨ ਲੱਗ ਪਈ। ਉਸਨੇ ਉਤੇ ਲੱਤਾਂ ਕਰਕੇ ਬੰਨ ਦਿਤੀ, ਦੰਦੀ ਨਾ ਪਈ। ਸਿੰਘ ਨੇ ਕਹਿਆ ਗੋਲੀ ਮਰਵਾਇਕੇ ਮਰਵਾਇ ਦੇਈਏ, ਏਹ ਦੁਖ ਨਹੀਂ ਸਹਾਰਿਆ ਜਾਂਦਾ ਹੈ। ਕੋਲੋਂ ਲੋਕਾਂ ਨੇ ਕਿਹਾ ਮਾਰਨੀ ਕਿਓਂ ਹੈ ਧੁਆੜਾ ਗੁਰੂ ਕਲਾ ਵਾਲਾ ਹੈ। ਗੁਰਦੁਆਰੇ ਦੇ ਨਮਿਤ ਕਰਾ ਦਿਓ। ਸਿੰਘ ਨੇ ਅਰਦਾਸਾ ਕੀਤਾ ਹੇ ਸਤਿਗੁਰੂ ਰਾਮ ਸਿੰਘ ਜੀ ਹੇ ਗੁਰੂ ਹਰੀ ਸਿੰਘ ਜੀ ਮਹਿ ਗੁਰਦੁਆਰੇ ਕੀ ਰਹੀ, ਰਾਜੀ ਹੋਇ ਜਾਇ। ਉਸੀ ਵਕਤ ਰਾਜੀ ਹੋਇ ਗਈ। ਦੰਦੀ ਪੈ ਗਈ। ਚੌਥੇ ਦਿਨ

ਸੂ ਪਈ। ਸਿੰਘ ਗੁਰਦੁਆਰੇ ਆਪ ਆਇਕੇ ਮਹਿ ਦੇ ਗਿਆ। ਸੁਣਨੇ ਵਾਲੇ ਕਹਿੰਦੇ ਹੈਂ ਕਿ ਗੁਰੂ ਜੇਡਾ ਬੈਦ ਕੋਈ ਨਹੀਂ ਹੈ ਜਿਨਾਂ ਦਾ ਨਾਉਂ ਲੈਣੇ ਸੇ ਈ ਦੁੱਖ ਦੂਰ ਹੁੰਦਾ ਹੈ।

## ਬੇ-ਮਰਯਾਦਾ ਹੋਈ ਹੈ

ਕੁਰਕੀ ਗੁਰਦਿੱਤ ਸਿੰਘ ਕਾ ਬੈਲ ਬੀਮਾਰ ਸੀ। ਉਸਨੂੰ ਕਿਸੇ ਨੇ ਕਹਿਆ ਕਾਂਉ ਰਿੰਨ੍ਹਕੇ ਦੇ। ਕਾਉਂ ਮਾਰਕੇ ਚੁਲ੍ਹੇ ਪਰ ਧਰਕੇ ਰਿੰਨ੍ਹਣ ਲਗਾ। ਜਿਓਂ ਭਾਂਡਾ ਭਜਿਆ ਹੈ ਗੁਰਦਿੱਤ ਸਿੰਘ ਦੇ ਉਤੇ ਜਲ ਪੈ ਕੇ ਜਲ਼ ਗਿਆ। ਸਿੰਘ ਨੇ ਸਮਝਿਆ ਕਿ ਇਸ ਤਰਾਂ ਦੀ ਦੁਆਈ ਨਾ ਸੀ ਕਰਨੀ, ਹੋਰ ਦੁਆਈ ਕਰਨੀ ਸੀ। ਏਹ ਬੇ-ਮਰਯਾਦਾ ਬਾਤ ਹੋਈ ਹੈ। ਪਾਂਚ ਰੁਪਈਏ ਦੇਕੇ ਸਿੰਘਣੀ ਨੂੰ ਭੇਜਿਆ ਰਾਮਦਾਸਪੁਰੇ ਕਿ ਮੈਂ ਰਾਜੀ ਹੋਇ ਜਾਵਾਂ। ਜਾਂ ਰੁਪਈਏ ਧਰੇ ਗੁਰੂ ਜੀ ਬਚਨ ਕੀਤਾ ਗੁਰਦਿੱਤ ਸਿੰਘ ਕਿਓਂ ਨਾ ਆਇਆ ? ਚੁਪ ਕਰ ਰਹੀ ਦੱਸਿਆ ਨਹੀਂ।

## ਮਾਤਾ ਨਿਕਲੀ

ਮਾਈ ਜੀਉਣ ਕੌਰ ਜੀ ਬਚਨ ਕੀਤਾ ਕਿ ਜਦ ਪਰਤਾਪ ਸਿੰਘ ਹੋਰੀਂ ਦੋ ਬਰਸ ਕੇ ਸੇ ਦੋ ਮਹੀਨੇ ਉਪਰ ਤਾਂ ਮਾਤਾ ਨਿਕਲੀ ਪੁਰ ਪੁਰ। ਜਗਾ ਕੋਈ ਨਾ ਬੇਹਲੀ ਰਹੀ ਤੇ ਰਗਾਂ ਖੁਸ਼ਕ ਹੋਈਆਂ ਨਾਲੇ ਦੰਦਾਂ ਨਾਲ ਕਿਰਚ ਕਿਰਚ ਕਰਨ। ਚਾਰ ਦਿਨ ਪਾਣੀ ਅੰਦਰ ਨਹੀਂ ਲੰਘਿਆ। ਜੇੜ੍ਹੀ ਤੀਮੀਂ ਆਵੇ ਦੇਖਣ ਨੂੰ ਸਿਰ ਫੇਰਕੇ ਚਲੀ ਜਾਵੇ। ਕਹੇ ਕਿ ਏਹ ਨਹੀਂ ਬਚਦੇ ਹੈਂ। ਗੁਰੂ ਹਰੀ ਸਿੰਘ ਜੀ ਕੋਲ ਆਇਕੇ ਅਰਜ਼ ਕੀਤੀ। ਬਚਨ ਹੋਇਆ ਕਿ ਪਾਂਚ ਅਖੰਡ ਪਾਠ ਕਰੋ ਰਾਜੀ ਹੋਇ ਜਾਇਗਾ। ਤਿਆਰੀ ਕਰਕੇ ਅੰਮ੍ਰਿਤ ਵੇਲੇ ਪਾਠ ਤੋਰ ਦਿਤਾ। ਜਾਂ ਅੱਧਾ ਪਾਠ ਹੋਇਆ ਤਾ ਜਲ ਅੰਦਰ ਲੰਘਿਆ। ਪੰਜੇ ਭੋਗ ਪੈਂਦਿਆਂ ਆਪੇ ਹੀ ਰਾਜੀ ਹੋਏ, ਮਾਤਾ ਕੇ ਦਾਗ ਸੁੱਕੇ। ਬੜੀ ਖੁਸ਼ੀ ਹੋਈ। ਦਿਨੋ ਦਿਨ ਸ਼ੇਰ ਕੀ ਮਾਨਿੰਦ ਗਜਣੇ ਲਗੇ।

## ਕੁਛ ਖਬਰ ਨਾ ਸੀ

ਕਾਹਨ ਸਿੰਘ ਰਾਮਦਾਸ ਪੁਰੇ ਸਾਹਿਬ ਆਇ ਲਿਖਾਰੀ ਨੂੰ ਕਹਿਣ ਲਗਾ ਕਿ ਛੱਬੀਏ ਕੇ ਮਾਘੀ ਮੁਕਤਸਰ[੧] ਪਰ ਬਹੁਤ ਸੰਗਤ ਆਈ। ਸ੍ਰੀ ਸਤਿਗੁਰੂ ਜੀ ਭੀ ਗਏ, ਨਾਲ ਦੂਜੇ ਭਾਈ ਥੇ ਮਹਾਰਾਜ ਬੁੱਧ ਸਿੰਘ ਜੀ। ਬੈਲ ਕੇ ਕੋਲ ਖੜੇ ਸੇ। ਕਾਹਨ ਸਿੰਘ ਭੀ ਕੋਲ ਆਇ ਖੜਾ ਹੋਇਆ। ਬਚਨ ਹੋਇਆ ਕਿਤਨੇ ਕੂ ਮੁਲ ਦਾ ਬੈਲ ਹੈ। ਕਹਾ ਕਿ ੪੫ ਰੁਪਏ ਕਾ ਹੈ। ਬਚਨ ਹੋਇਆ ਠੀਕ ਏਤਨਾ ਈ ਹੈ। ਖਬਰ ਕੁਝ ਨਾ ਕਿ ਸਤਿਗੁਰੂ ਜੀ ਕੇ ਭਾਈ ਹੈਂ। ਦੀਵਾਨ ਮੈ ਜਾਂ ਗਿਆ ਤਾ ਦੇਖੇ ਸਤਿਗੁਰੂ ਜੀ ਦੇ ਨੇੜੇ ਬੈਠੇ ਹੈਂ। ਦੇਖਕੇ ਸਲੋਤਰ ਉਲਾਰਕੇ ਕਹਿਣ ਲਗਾ ਕੌਣ ਪੁਰਖ ਹੈ ਸਤਿਗੁਰੂ ਜੀ ਕੇ ਨੇੜੇ ਬਰਾਬਰੀ ਕਰਦਾ। ਅਗੋਂ ਸਿੰਘਾਂ ਨੇ ਕਹਿਆ ਤੂੰ ਨਹੀਂ ਜਾਣਦਾ ਹੈਂ? ਕਹਾ ਕਿ ਮੈਂ ਨਹੀਂ ਜਾਣਦਾ ਹਾਂ। ਏਉਂ ਮਲੂਮ ਹੁੰਦਾ ਹੈ ਕਿ

---
੧. ੧੯੨੬ ਬਿਕ੍ਰਮੀ, ੧੮੭੦ ਈ.

ਜੱਟ ਹੈ ਕੋਈ ਰਾਮਦਾਸ ਪੁਰੇ ਦਾ। ਸ੍ਰੀ ਸਤਿਗੁਰੂ ਜੀ ਬਚਨ ਕੀਤਾ ਬਿਗਸ ਕੇ ਠੀਕ ਕੋਈ ਜੱਟ ਜੇਹਾ ਈ ਮਲੂਮ ਹੁੰਦਾ ਹੈ।

## ਕਰਮ ਕਾ ਦੁਖ

ਸੁਹੇਲ ਸਿੰਘ ਸਖਤ ਬੀਮਾਰ ਸੀ। ਜੰਗਲ ਵਾਲੀ ਥਾਂ ਤੇ ਭਗੰਦਰ ਫੋੜਾ ਨਿਕਲਿਆ ਤੇ ਛੇਕ ਹੋ ਗਿਆ। ਪਾਕ ਆਵੇ ਤੇ ਦਰਦ ਹੋਵੇ। ਦੋ ਵਰ੍ਹੇ ਤਕ ਦੁਖ ਰਹਿਆ। ਇਕ ਹਕੀਮ ਮੁਸਲਮਾਨ ਤਿਸਨੇ ਦੁਆਈ ਖਾਣ ਨੂੰ ਦਿਤੀ। ਦਰਦ ਹੋਣੀ ਸ਼ੁਰੂ ਹੋਈ ਪੇਟ ਮੇਂ। ਸੰਤੋਖ ਸਿੰਘ (ਲਿਖਾਰੀ) ਝਾੜੂ ਦੇਂਦਾ ਸੀ। ਸੱਦ ਕੇ ਕਹਿਆ ਕਿ ਮੇਰੀ ਅਰਜ਼ ਕਰੋ ਗੁਰੂ ਮਹਾਰਾਜ ਜੀ ਦੇ ਪਾਸ । ਜੋ ਪੇਡੂ ਤੋਂ ਦਰਦ ਉਠਕੇ ਕਾਲਜੇ ਨੂੰ ਜਾਂਦੀ ਹੈ ਇਸ ਨਾਲੋਂ ਤਾਂ ਮਰਨਾ ਚੰਗਾ ਹੈ, ਨਹੀਂ ਤਾਂ ਰਾਜੀ ਕਰੋ। ਸੰਤੋਖ ਸਿੰਘ ਨੇ ਜਾਇ ਅਰਜ ਕਰੀ ਗੁਰੂ ਜੀ ਪਾਸ। ਸਾਰਾ ਬ੍ਰਿਤਾਂਤ ਸੁਣਾਇਆ। ਗੁਰੂ ਜੀ ਬਚਨ ਕੀਤਾ ਕਰਮ ਕਾ ਦੁਖ ਹੈ। ਅਰਜ ਕੀਤੀ ਜੀ ਕਰਮ ਭੀ ਤਾਂ ਤੁਸਾਂ ਹੀ ਕੱਟਣੇ ਹਨ। ਬਚਨ ਕੀਤਾ ਕਹੋ ਉਸਨੂੰ ਕੋਈ ਦੁਆਈ ਨਾ ਖਾਏ ਤੇ ਭਗੌਤੀਆਂ ਦੀ ਮਾਲਾ ਰੋਜ ਫੇਰੇ, ਰਾਜੀ ਹੋਇ ਜਾਇਗਾ। ਸੰਤੋਖ ਸਿੰਘ ਨੇ ਸਾਰਾ ਬ੍ਰਿਤਾਂਤ ਸੁਣਾਇਆ। ਭਗੌਤੀਆਂ ਕੀ ਮਾਲਾ ਫੇਰਨ ਲਗਾ ਤਾਂ ਅਰਾਮ ਹੋਇਆ। ਥੋੜੇ ਦਿਨਾਂ ਮੈ ਰਾਜੀ ਹੋਇ ਗਿਆ।

## ਘਟ ਘਟ ਮੇਂ ਉਪਮਾ ਹੋਈ

ਨਾਭੇ ਵਾਲੇ ਕੀ ਘੋੜੀ ਚੋਰ ਕੱਢ ਲਿਆਇਆ। ਮਗਰ ਖੋਜੀ ਖੁਰਾ ਕੱਢੀ ਆਇਆ। ਜਾਂ ਰਾਮਦਾਸ ਪੁਰੇ ਦੇ ਨੇੜੇ ਆਏ ਤਾਂ ਹਜੂਰਾ ਸਿੰਘ ਨੇ ਕਹਿਆ ਦਰਸ਼ਨ ਕਰ ਆਵਾਂ (ਹਜੂਰਾ ਸਿੰਘ ਲਾਲ ਸਿੰਘ ਗੁਮਟੀ ਵਾਲੇ ਦਾ ਭਰਾ ਸੀ) ਗੁਰੂ ਜੀ ਕਾ। ਪਹਿਲੇ ਸੁਹੇਲ ਸਿੰਘ ਕੋ ਨਾਲ ਲੈ ਕੇ ਗਿਆ। ਕਹਿਆ ਜੀ ਹਜੂਰਾ ਸਿੰਘ ਗੁਮਟੀ ਵਾਲਾ ਹੈ। ਬਚਨ ਹੋਇਆ ਰਾਜਾ ਰਾਜੀ ਹੈ। ਸਾਰਾ ਹਾਲ ਸੁਣਾਇਆ। ਬਚਨ ਹੋਇਆ ਸਣੇ ਘੋੜੀ ਚੋਰ ਹੱਥ ਆਵੇਗਾ। ਲੰਗਰ ਮੈ ਭੀ ਅਰਦਾਸ ਕਰਾਈ। ਅਰਦਾਸਾ ਕਰਕੇ ਗਿਆ ਪਾਂਚ ਰੁਪਈਆਂ ਕਾ ਕੜਾਹ ਪ੍ਰਸਾਦ ਕਰਵਾਵਾਂਗਾ ਘੋੜੀ ਹੱਥ ਆਇ ਜਾਵੇ। ਜਾਂ ਛੇ ਕੋਸ ਪਰ ਗਏ ਬੇਟ ਵਿਚ ਤਾਂ ਅਗੋਂ ਪਹਾੜੀ ਵਾਲੇ ਵਿਚੋਂ ਚੋਰ ਘੋੜੀ ਲਈ ਔਂਦਾ ਹੈ। ਸਾਮ੍ਹਣੇ ਦੇਖਕੇ ਨਸਾਇ ਚਲਿਆ। ਮਗਰ ਘੋੜੀਆਂ ਤੇਜ ਸੀ ਜਾਇ ਘੇਰਿਆ। ਕਹਿਆ ਉਤਰ ਖੜਾ ਹੋ। ਘੋੜੀ ਉਤੋਂ ਨਾ ਉਤਰੇ ਤਾਂ ਏਕ ਲਾਠੀ ਨੱਕ ਉਤੇ ਮਾਰੀ, ਧਰਤੀ ਉਤੇ ਡਿੱਗਾ। ਹੱਥਕੜੀ ਮਾਰਕੇ ਆਗੇ ਲਾਇ ਲੀਆ। ਰਾਤ ਰਾਮਦਾਸ ਪੁਰੇ ਆਇ ਰਹੇ। ਅਗਲੇ ਦਿਨ ਪੰਜਾਂ ਕਾ ਕੜਾਹ ਪ੍ਰਸਾਦ ਕਰਵਾਇਆ। ਦੇਖ ਸੁਣਕੇ ਲੋਕ ਅਸਚਰਜ ਰਹੇ ਕਿ ਧੰਨ ਗੁਰੂ ਨਾਨਕ ਜੀ ਹੈਂ, ਤਤਕਾਲ ਬਚਨ ਪੂਰਾ ਹੋਇਆ ਹੈ।

ਰਾਜੇ ਕਾ ਨਾਇਬ ਉਸਤਤ ਕਰਦਾ ਖੁਸ਼ੀ ਹੋਇਕੇ ਗਿਆ। ਰਾਜਾ ਭੀ ਸੁਣਕੇ ਬਿਲਾਸ ਕੋ ਬੜਾ ਪ੍ਰਸੰਨ ਹੋਇਆ। ਰਾਜੇ ਨੇ ਸਵਾ ਸੌ ਰੁਪਈਆ ਭੇਟਾ ਵਾਸਤੇ ਰਾਮਦਾਸ ਪੁਰੇ ਸਾਹਿਬ ਭੇਜਿਆ। ਉਸਤੱਤ ਕਰੇ ਕਿ ਦੋਨੋਂ ਭਾਈ ਏਕ ਰੂਪ ਹੈਂ। ਘਟ ਘਟ ਮੇਂ ਉਪਮਾ ਹੋਈ। ਗੁਰੂ

ਜੀ ਪ੍ਰਤਾਪ ਪ੍ਰਗਟ ਦਿਖਾਇਆ। ਸਗੋਂ ਅਗੇ ਦਸ ਮਹੀਆਂ ਭੀ ਉਸ ਕੱਢੀਆਂ ਸੀਆਂ ਸੋ ਵੀ ਦੱਸੀਆਂ। ਕਹਾ ਕਿ ਜੇਹੜਾ ਮਹੀਂ ਚੋਣ ਪਰ ਹੈ ਤਿਸਨੇ ਮਹੀਂ ਕਢਾਈਆਂ ਹੈਂ, ਘੋੜੀ ਭੀ ਉਸੇ ਨੇ ਕਢਾਈ ਹੈ। ਦੋਨੋਂ ਚੋਰੀਆਂ ਬਰਾਮਦ ਹੋਈਆਂ। ਰਾਜੇ ਜਾਣਿਆ ਜੋ ਏਹ ਗੁਰੂ ਜੀ ਕਾ ਪ੍ਰਤਾਪ ਹੈ। ਏਹ ਤਾਂ ਜਾਹਰ ਕਰਾਮਾਤ ਦੇਖੀ ਹੈ।

**ਲਿਖਾਰੀ ਸੰਤੋਖ ਸਿੰਘ**

ਸੰਤੋਖ ਸਿੰਘ ਟੈਹਲਾ ਲੱਕੜੀਆਂ ਢੋਣ ਦਾ ਕਰਦਾ ਹੁੰਦਾ ਸੀ। ਗੁਰੂ ਜੀ ਕੀ ਮਿਹਰ ਨਾਲ ਗ੍ਰੰਥ ਬਾਰਵੇਂ ਗੁਰੂ ਜੀ ਕਾ ਲਿਖਣੇ ਲਗਾ । ਕੋਈ ਦਿਨ ਬੀਤ ਗਏ ਤਾਂ ਸਦ ਕੇ ਬਚਨ ਕੀਤਾ ਕੀ ਕੰਮ ਕਰਦਾ ਹੁੰਦਾ ਹੈਂ? ਕਹਾ ਜੀ ਮੈਂ ਗ੍ਰੰਥ ਬਾਰਵੇਂ ਗੁਰੂ ਜੀ ਕਾ ਲਿਖਦਾ ਹਾਂ। ਬਚਨ ਹੋਇਆ ਗ੍ਰੰਥ ਭੀ ਲਿਖ ਤੇ ਟੈਹਲਾ ਭੀ ਕਰ। ਕਹਾ ਜੀ ਜਿਸਨੂੰ ਅੰਦਰੋਂ ਹੱਥ ਦੇਕੇ ਰੱਖੋਗੇ ਸੋ ਰਹੇਗਾ। ਜਿਸਨੂੰ ਅੰਦਰੋਂ ਪਕੜਕੇ ਰੱਖੋਗੇ ਓਹ ਰਹੇਗਾ। ਸਮਾਂ ਕਰੜਾ ਹੈ। ਬੁੱਧ ਨੂੰ ਇਸਥਿਤ ਨਹੀਂ ਰਹਿਣ ਦੇਂਦਾ ਹੈ। ਸਮਾਂ ਕਰੇ ਨਰ ਕਿਆ ਕਰੇ ਸਮਾਂ ਸਮਾਂ ਸਮਰੱਥ। ਜੈਸਾ ਸਮਾਂ ਹੁੰਦਾ ਹੈ ਓਸੀ ਮੱਤ ਹੋ ਜਾਂਦੀ ਹੈ। ਬਖਸ਼ ਲਵੋ ਤਾਂ ਹੱਛਾ ਹੈ ਨਹੀਂ ਤਾਂ ਕੋਈ ਟਿਕਾਣਾ ਨਹੀਂ। ਬਚਨ ਹੋਇਆ ਕਰ ਲਵੋ ਟੈਹਲਾ ਕੋਈ ਦਿਨ ਹੈ, ਫੇਰ ਹੱਥ ਨਹੀਂ ਆਵੇਗਾ।

ਏਕ ਸਿੰਘ ਦੁਆਬੇ ਸੇ ਆਇਆ। ਉਸ ਕਹਿਆ ਕਿ ਮੈਨੂੰ ਗੁਰੂ ਜੀ ਪਾਸ ਲੈ ਚਲੋ ਮੈਂ ਭਜਨ ਲੈਣਾ ਹੈ। ਸੰਤੋਖ ਸਿੰਘ ਨੇ ਜਾਇਕੇ ਅਰਜ਼ ਕੀਤੀ ਜੀ ਭਜਨ ਮੰਗਦਾ ਹੈ। ਗੁਰੂ ਜੀ ਬਚਨ ਕੀਤਾ ਕੇਹੜਾ ਬੇਲਾ ਦੇਖਦਾ ਹੈਂ ਦਿਓ ਭਜਨ, ਸੁਆਸ ਬਿਰਥੇ ਜਾਂਦੇ ਹੈਂ। ਭਜਨ ਦਿਤਾ। ਗੁਰੂ ਮਹਾਰਾਜ ਜੀ ਖੁਸ਼ ਹੋਇ ਕਰ ਬਚਨ ਕੀਤਾ ਬਾਰਵੇਂ ਗੁਰੂ ਕੇ ਗ੍ਰੰਥ ਕੀ ਕਥਾ ਸੁਣਾਇਆ ਕਰ। ਹੋਰ ਬਚਨ ਕੀਤਾ ਜਿਲਦ ਬਣੌਣ ਮੈ ਕਿਤਨੀ ਕੂ ਦੇਰ ਹੈ? ਸੰਤੋਖ ਸਿੰਘ ਨੇ ਕਹਿਆ ਕਿ ਹੋਰ ਤਾਂ ਸਭ ਲਿਖਿਆ ਗਿਆ ਹੈ ਤਤਕਰਾ ਰਹਿੰਦਾ ਹੈ। ਮਿਹਰਬਾਨ ਹੋਇ ਕਰ ਬਚਨ. ਕੀਤਾ ਕਿ ਹੁਣ ਜਿਲਦ ਬੰਨ ਦਿਓ। ਆਦ ਥੀਂ ਲੈਕੇ ਅੰਤ ਪ੍ਰਯੰਤ ਕਥਾ ਕੀਤੀ। ਫੇਰ ਕਥਾ ਦੂਈ ਬਾਰ ਧਰੀ। ਬੜੀਆਂ ਖੁਸ਼ੀਆਂ ਦਿੱਤੀਆਂ।



# ਸਤਿਗੁਰੂ ਹਰੀ ਸਿੰਘ ਜੀ ਦਾ ਜੋਤੀ ਜੋਤ ਸਮਾਉਣਾ

**ਮਾਨਾਂਵਾਲੇ ਦਾ ਹੋਲਾ**

੧੯੬੨ ਕਾ ਹੋਲਾ ਸੀ। ਮਾਨਾਂਵਾਲੇ ਦਾ ਸਰਦਾਰ ਸੁੰਦਰ ਸਿੰਘ ਅਰਜ ਕਰਕੇ ਲੈਣ ਆਇਆ। ਗੁਰੂ ਜੀ ਬਚਨ ਕੀਤਾ ਸਾਹਿਬਜਾਦੇ ਪਰਤਾਪ ਸਿੰਘ ਨੂੰ ਹੁਣ ਤੁਸੀ ਕਰੋ ਦੌਰੇ, ਅਸੀਂ ਕਰ ਚੁਕੇ ਹਾਂ। ਤਿੰਨੋਂ ਸਾਹਿਬਜ਼ਾਦੇ ਨਾਲ ਮਾਈ ਜੀਉਣ ਕੌਰ ਮਾਨਾਂਵਾਲੇ ਹੋਲੇ ਤੇ ਗਏ। ਸੁਖ ਸਾਂਤ ਨਾਲ ਮੁੜ ਆਏ। ਸਿੰਘ ਆਉਣ ਨਾ ਦੇਣ, ਬੜਾ ਪ੍ਰੇਮ ਕਰਨ। ਅਗੇ ੬੩ ਸੰਮਤ ਲਗਾ।

**ਧੰਨ ਜਨਮ ਹੈ ਤੇਰਾ**

ਏਕ ਦਿਨ ਬਚਨ ਕੀਤਾ ਸੰਤੋਖ ਸਿੰਘ ਧੰਨ ਜਨਮ ਹੈ ਤੇਰਾ, ਤੈਨੇ ਸਾਖੀਆਂ ਲਿਖੀਆਂ ਹੈਂ ਗੁਰੂ ਜ਼ੀ ਕੀਆਂ। ਸੰਤੋਖ ਸਿੰਘ ਨੇ ਕਹਿਆ ਕਿ ਮਾਰੋ ਗਰੀਬਾਂ ਨੂੰ। ਧੰਨ ਜਨਮ ਧੁਆਡਾ ਹੈ ਜਿਨਾਂ ਕੇ ਦਰਸ਼ਨ ਨਾਲ ਸ਼ਾਤ ਆਇ ਜਾਂਦੀ ਹੈ। ਆਪਨੇ ਲੱਖਾਂ ਜੀਵ ਧਰਮ ਵੰਨੀ ਲਾਏ ਹੈਂ।

**ਰੁਆਲਸਰ ਕਿਤਨਾ ਕੁ ਹੈ**

ਮਸਤਾਨ ਸਿੰਘ ਕੀਰਤਪੁਰ ਦਾ ਆਇਆ। ਗੁਰੂ ਹਰੀ ਸਿੰਘ ਜੀ ਬਚਨ ਕੀਤਾ ਰੁਆਲਸਰ ਕਿਤਨਾ ਹੈ ਧੁਆਥੋਂ। ਕਹਾ ਕਿ ਚਾਲੀ ਕੋਸ ਹੈ। ਖੱਚਰ ਘੋੜਾ ਜਾ ਸਕਦਾ ਹੈ? ਕਹਾ ਕਿ ਜਾ ਸਕਦਾ ਹੈ। ਕੀ ਪੈਦਾ ਹੁੰਦਾ ਹੈ? ਕਹਾ ਕਿ ਚੌਲ ਮੱਕੀ ਕਣਕ ਪੈਦਾ ਹੁੰਦੀ ਹੈ। ਰਾਜੇ ਕੈਸੇ ਹੈਨ ? ਕਹਾ ਕਿ ਹੱਛੇ ਹੈਨ ਮੰਡੀ ਕਾ ਰਾਜਾ ਭੀ ਤੇ ਹੋਰ ਭ਼ੀ। ਬਚਨ ਹੋਇਆ ਮਦਾਨ ਭੀ ਹੈ? ਕਹਾ ਕਿ ਥੋੜਾ ਹੈ। ਬਚਨ ਕੀਤਾ ਬੁੱਢੇ ਠੇਰਿਆਂ ਕੋ ਪਹਿਲੇ ਭੇਜ ਦੇਵਾਂਗੇ। ਮਸਤਾਨ ਸਿੰਘ ਪੁਛਿਆ ਜੀ ਕਦਕੁ ਦੀ ਸਲਾਹ ਹੈ? ਬਚਨ ਹੋਇਆ ਹੁਣ ਨੇੜੇ ਈ ਹੈ। ਫੇਰ ਬਚਨ ਹੋਇਆ ਸਾਨੂੰ ਜਲ ਕੀ ਲੋੜ ਹੈ ਛਕਣ ਕੋ।

**ਅਸੀਂ ਚੜ੍ਹਾਈ ਕਰ ਜਾਣੀ ਹੈ**

ਜੇਕਰ ਸਿੰਘਾਂ ਨੇ ਪੁਛਣਾ ਜੀ ਫਲਾਨਾ ਸਿੰਘ ਟੈਹਲਾ ਨਹੀਂ ਕਰਦਾ ਗੁਰੂ ਜੀ ਬਚਨ ਕਰਨਾ ਸਾਡੇ ਵੰਨੀਓਂ ਕੋਈ ਕਰੇ ਕੋਈ ਨਾ ਕਰੇ ਪਰ ਏਸ ਵੇਲੇ ਨੂੰ ਪਛਤਾਵੋਗੇ। ਟੈਹਲਾ ਹੱਥ

ਨਹੀਂ ਆਵੇਗਾ। ਇਕ ਦਿਨ ਬਚਨ ਕੀਤਾ ਤੁਸੀਂ ਕੁਝ ਸਮਝਿਆ ਭੀ ਹੈ। ਸੁਣਿਆ ਤੇ ਸਾਰਿਆਂ ਨੇ ਪਰ ਮੋੜ ਕੇ ਨਹੀਂ ਪੁੱਛਿਆ ਜੀ ਕੀ ਬਚਨ ਹੈ। ਜੇਕਰ ਕੋਈ ਬਚਨ ਪੁੱਛਣਾ ਤਾਂ ਕੋਈ ਉੱਤਰ ਨਹੀਂ ਦੇਣਾ। ਹਾਂ ਹੂੰ ਕਰ ਛੱਡਣੀ। ਮਾਈ ਭਾਗਣ ਨੂੰ ਬਚਨ ਕੀਤਾ ਅਸੀਂ ਚੜ੍ਹਾਈ ਕਰ ਜਾਣੀ ਹੈ, ਤੂੰ ਸੰਸਾ ਨਾ ਕਰੀਂ। ਹੁਕਮ ਪ੍ਰਮੇਸ਼ਰ ਜੀ ਕਾ ਏਵੇਂ ਹੀ ਹੈ।

ਕਾਹਨ ਸਿੰਘ ਨੇ ਕਹਿਆ ਜੀ ਤੁਸੀਂ ਤਾਂ ਕਹਿੰਦੇ ਸੋ ਭਾਰੀ ਮੇਲਾ ਹੋਊਗਾ, ਸੋ ਕਦ ਹੋਣਾ ਹੈ। ਬਚਨ ਹੋਇਆ. ਜਿਸ ਦਿਨ ਸਤਿਗੁਰੂ ਜੀ ਦਰਸ਼ਨ ਦੇਣਗੇ ਓਸ ਦਿਨ ਬਡਾ ਮੇਲਾ ਹੋਊਗਾ।

### ਬੀਮਾਰੀ

੧੯੬੩ ਕੇ ਵਿਸਾਖ ਮੈ ਖਬਰ ਆਈ ਕਿ ਮਾਝੇ ਮੈ ਭੀ ਬੀਮਾਰੀ ਹੈ। ਹੋਰ ਸਾਰੇ ਮੁਲਖ ਮੈ ਬੀਮਾਰੀ ਹੈ। ਮਾਘ ਫਗਣ ਮੈ ਸੀਤਲਾ ਕੀ ਬੀਮਾਰੀ ਸੀ। ੫੦-੫੦ ਬਰਸਾਂ ਕਿਆਂ ਕੋ ਭੀ ਮਾਤਾ ਨਿਕਲੀ। ਜਿਨਾਂ ਕੀ ਫਰੰਗੀਆਂ ਨੇ ਮਾਤਾ ਨਾਕੀ ਸੀ ਤਿਨਾਂ ਕੋ ਭੀ ਨਿਕਲੀ, ਬਹੁਤ ਇਆਣੇ ਸਿਆਣੇ ਮੋਏ।[1]

ਆਪਨੇ ਡੇਰੇ ਮੈ ਜਿਨਾਂ ਜਿਨਾਂ ਕੋ ਨਾ ਸੀ ਨਿਕਲੀ ਤਿਨਾ ਲੋਕਾਂ ਕੋ ਭੀ ਹੋਈ। ਦਾਹੜੀਆਂ ਵਾਲਿਆਂ ਕੋ ਭੀ। ਸਭ ਸ਼ਹਿਰਾਂ ਮੇਂ ਹੈ ਬੀਮਾਰੀ। ਲੋਕ ਮਰਦੇ ਜਾਂਦੇ ਹੈਂ। ਤਪ ਜਾਂ ਵਿਨਸੀ ਜਾਂ ਗੁੰਮ ਈ ਹੋਈ ਜਾਂਦੇ ਹੈਂ।

੧੯੬੩ ਕੇ ਵਸਾਖ ਕੀ ਪੂਰਨਮਾਸ਼ੀ ਕੋ ਗੁਰੂ ਹਰੀ ਸਿੰਘ ਜੀ ਕੀ ਵੱਖੀ ਦਰਦ ਹੋਈ। ਤਿੰਨ ਦਿਨ ਦਰਦ ਰਹੀ। ਵੈਦ ਭੀ ਮੰਗਵਾਇਆ, ਕਈ ਦੁਆਈਆਂ ਦਿਤੀਆ। ਰਾਜੀ ਨਾ ਹੋਏ ਤਾਂ ਫੇਰ ਅਖੰਡ ਪਾਠ ਤੋਰਿਆ। ਚੋਥੇ ਦਿਨ ਵੱਖੀ ਕੀ ਦਰਦ ਰਾਜੀ ਹੋਈ। ਪਾਠ ਅਖੰਡ ਕਰਕੇ ਹਟ ਗਏ ਫੇਰ ਤਪ ਹੋਇਆ। ਅਗਲੇ ਦਿਨ ਤਪ ਤੇ ਹਿਝਕੀ ਲਗੀ। ਸਰੀਰ ਨਤਾਕਤ ਹੋਨੇ ਸੇ ਸਾਰਾ ਟੱਬਰ ਡੋਲ ਖਲੋਤਾ ਕਿ ਕੀ ਸਾਂਗ ਵਰਤਾਂਵਦੇ ਹੈਂ। ਦੋ ਦਿਨ ਵਰਨੀ ਹੁੰਦੀ ਰਹੀ। ਵਿਚੇ ਰਾਤ ਕੋ ਦਸਤ ਸ਼ੁਰੂ ਹੋਏ। ਪੌਣੇ ਘੰਟੇ ਜਾਂ ਅੱਧੇ ਘੰਟੇ ਪਿਛੋਂ ਦਸਤ ਆਉਣੇ ਲਗੇ। ਸਰੀਰ ਕੀ ਤਾਸੀਰ ਹੋਰ ਹੋਈ ਤਾਂ ਜੋ ਹਕੀਮ ਸੀ ਤਿਸਨੇ ਕਹਿਆ ਜੀ ਆਪਣੀ ਹੱਥੀਂ ਆਪਣੀ ਜਬਾਨੀ ਤੁਸੀ ਕਹਿ ਦੇਵੋ ਜਿਸਨੂੰ ਮਾਲਕ ਬਣਾਉਣਾ ਹੈ। ਗੁਰੂ ਮਹਾਰਾਜ ਜੀ ਕੋਈ ਉੱਤਰ ਨਾ ਦੀਆ। ਫੇਰ ਗੁਰੂ ਜੀ ਬਚਨ ਕੀਤਾ ਕਿ ਸਾਨੂੰ ਪੰਜਾਹ ਸਾਲ ਤਪ ਨਹੀਂ ਹੋਇਆ ਹੁਣ ਹੋਇਆ ਹੈ।

### ਮਾਲਕੀ

ਫੇਰ ਸਾਰਿਆਂ ਨੇ ਰਲਕੇ ਕਹਿਆ ਜੀ ਤੁਸੀਂ ਆਪਣੀ ਜਬਾਨੀ ਕਹਿ ਦਿਓ ਜਿਸਨੂੰ ਤੁਸਾਂ

---

੧. ਭਾਵ ਜਿਨ੍ਹਾਂ ਨੂੰ ਅੰਗਰੇਜ਼ੀ ਡਾਕਟਰਾਂ ਚੇਚਕ ਦੇ ਟੀਕੇ ਲਗਾਏ ਸਨ ਉਨ੍ਹਾਂ ਨੂੰ ਭੀ ਮਾਤਾ ਨਿਕਲੀ।

ਮਾਲਕ ਬਣਾਉਣਾ ਹੈ। ਬਚਨ ਹੋਇਆ ਮੈਨੂੰ ਨਾ ਬੁਲਾਵੋ। ਜਾਂ ਬਹੁਤੇ ਖਿਆਲ ਪਏ ਤਾਂ ਬਚਨ ਕੀਤਾ ਪਰਤਾਪ ਸਿੰਘ ਨਿਹਾਲ ਸਿੰਘ ਗੁਰਦਿਆਲ ਸਿੰਘ ਤੇ ਜੀਉਣ ਕੌਰ ਏਹ ਹੀ ਹੈਂ। ਸਿੰਘਾਂ ਨੇ ਕਾਗਜ਼ ਲਿਖਕੇ ਗੁਰੂ ਜੀ ਕਾ ਅੰਗੂਠਾ ਲੁਆਇਆ। ਜੋ ਦੁਆਈ ਦੇਂਦੇ ਸੇ ਸੋ ਹਟ ਗਏ। ਇਕ ਹੋਰ ਪੰਜਾਬੀ ਡਾਕਦਾਰ ਸਦਿਆ। ਉਸਨੇ ਕਹਿਆ ਜੀ ਗਲ਼ ਮੈ ਪੱਤੀਆਂ ਪੈ ਗਈਆਂ ਹੈਨ, ਦੁਆਈਆਂ ਨੇ ਪਾਈਆਂ ਹੈਨ। ਦੁਆਈ ਦੇਣੋਂ ਹਟ ਗਏ ਤਾਂ ਫੇਰ ਦਸਤ ਸ਼ੁਰੂ ਹੋਏ। ਸਰਬ ਖਾਲਸੇ ਮੈ ਬੜੀ ਚਿੰਤਾ ਹੋਇ ਰਹੀ ਹੈ ਕਿ ਏਹ ਕੀ ਸਾਂਗ ਵਰਤਾਇਆ ਹੈ।

## ਹਕੀਮਾਂ ਦੇ ਕੀ ਅਖ਼ਤਿਆਰ ਹੈ

ਗੁਰੂ ਹਰੀ ਸਿੰਘ ਜੀ ਬਚਨ ਕੀਤਾ ਕੌਡੀ ਦੁਖਦੀ ਹੈ। ਨਰੈਣ ਸਿੰਘ ਨੇ ਕੌਡੀ ਚੁੱਕੀ। ਫੇਰ ਗੁਲਾਬ ਸਿੰਘ ਨੂੰ ਬਚਨ ਕੀਤਾ ਕੌਡੀ ਚੁੱਕ ਕੇ ਦੇਖ। ਦੇਖ ਕੇ ਕਹਿਆ ਜੀ ਏਹ ਤਾ ਠੀਕ ਹੈ। ਬਚਨ ਕੀਤਾ ਪਸਲੀ ਦੁਖਦੀ ਹੈ। ਲੇਪ ਕਰਾਇਆ ਸਗੋਂ ਜਿਆਦਾ ਦਰਦ ਹੋਣੇ ਲਗੀ। ਫੇਰ ਹੋਰ ਲੇਪ ਕੀਤਾ ਤਾਂ ਭੀ ਫੈਦਾ ਨਾ ਹੋਇਆ। ਫੇਰ ਲੋਗੜ ਬੱਧਾ ਗਰਮ ਕਰਕੇ ਨਾਲੇ ਟਕੋਰ ਕੀਤੀ। ਈਸਬਗੋਲ ਦਾ ਲੇਪ ਕਰਾਇਆ, ਅੰਦਰ ਦੁਆਈ ਦਿਤੀ। ਕੁਝ ਅਰਾਮ ਹੋਇਆ। ਫੇਰ ਦੂਏ ਦਿਨ ਹਿਝਕੀ ਲਗੀ। ਫੇਰ ਹਿਝਕੀ ਕੀ ਦੁਆਈ ਦਿਤੀ ਫੇਰ ਤਪ ਹੋਇ ਗਿਆ। ਫੇਰ ਮੁਸਲਮਾਨ ਹਕੀਮ ਸੱਦਿਆ। ਗੁਰੂ ਜੀ ਬਚਨ ਕੀਤਾ ਹਕੀਮਾਂ ਦੇ ਕੀ ਅਖਤਿਆਰ ਹੈ। ਜੋ ਗੁਰੂ ਜੀ ਕਰਨੀ ਹੈ ਸੋ ਹੋਣੀ ਹੈ। ਜਾਂ ਹਕੀਮ ਨੇ ਦੁਆਈ ਦਿੱਤੀ ਪਾਂਚ ਤੋਲੇ ਰਿੰਡੀ ਦਾ ਤੇਲ, ਸੂਰਤ ਸਿੰਘ ਨੇ ਕਹਿਆ ਪਾਂਚ ਤੋਲੇ ਬਹੁਤ ਹੈ। ਤੁਰਕ ਨੇ ਕਹਿਆ ਹਮ ਸਾਢੇ ਪਾਂਚ ਤੋਲੇ ਦੇਂਗੇ। ਤਾਂ ਦਸਤ ਲਗੇ ਆਉਣ। ਫੇਰ ਬੰਦ ਨਾ ਹੋਣ, ਬਥੇਰਾ ਜੋਰ ਲਾਉਣ ਨਾ ਬੰਦ ਹੋਏ।

## ਅਸੀਂ ਥੋੜੇ ਦਿਨ ਹੈਂ

ਫੇਰ ਇਕ ਦਿਨ ਬਚਨ ਕੀਤਾ ਜੀਉਣ ਕੌਰੇ ਗੁਰਦੇਈ ਫੁਲਕੇ ਜੇਹੇ ਬਣਾਇ ਲਿਆਂਵਦੀ ਹੈ, ਤੂੰ ਮੋਟਾ ਜੇਹਾ ਪ੍ਰਸਾਦਾ ਬਣਾਇ ਲਿਆਇਆ ਕਰ। ਦਸ ਦਿਨ ਛਕਣਾ ਹੈ ਅਸਾਂ ਕੇਹੜਾ ਰੋਜ ਛਕਣਾ ਹੈ।

ਗੁਲਾਬ ਸਿੰਘ ਨੂੰ ਬਚਨ ਕੀਤਾ ਅਸੀਂ ਕੋਈ ਦਿਨ ਹੈਂ। ਗੁਲਾਬ ਸਿੰਘ ਨੇ ਕਹਿਆ ਮੈਂ ਨਹੀਂ ਮੰਨਦਾ ਹਾਂ। ਅਜੇ ਗੋਹੜੇ ਵਿਚੋਂ ਪੂਣੀ ਬੀ ਨਹੀਂ ਕਤੀ ਹੈ। ਤੁਸੀਂ ਸਾਨੂੰ ਕਹਿੰਦੇ ਹੋ ਕਿ ਸਤਿਗੁਰੂ ਜੀ ਕੇ ਆਏ ਤੇ ਗਲ਼ ਮੈ ਪੱਲਾ ਪਾਇਕੇ ਹੱਥ ਜੋੜਕੇ ਅਗੇ ਖੜੋਇ ਜਾਵਾਂਗੇ। ਸੰਗਤ ਮੈਨੂੰ ਬਖਸ਼ਾਇਰਗੀ ਮੈਂ ਸੰਗਤ ਨੂੰ ਬਖਸ਼ਾਇ ਲਵਾਂਗਾ। ਜੇਹੜੇ ਕੰਮ ਨੂੰ ਆਏ ਹੋ ਸੋ ਕੰਮ ਅਜੇ ਨਹੀਂ ਹੋਇਆ ਹੈ। ਪੂਰ ਭਰਕੇ ਜਹਾਜ ਹਾਲੇ ਵਿਚਾਲੇ ਲਈ ਖੜੋਤੇ ਹੋ। ਤੁਸੀਂ ਕਹਿੰਦੇ ਹੋ ਰਵਾਲਸਰ ਸੰਗਤਾਂ ਕੇ ਨਾਲ ਜਾਣ ਨੂੰ, ਸੋ ਵੇਲੇ ਅਜੇ ਆਉਣੇਂ ਹੈਂ ਤੇ ਤੁਸੀਂ ਅਜੇ ਹੁਣੇ ਕਹਿੰਦੇ ਹੋ ਅਸੀਂ ਚੜ੍ਹਾਈ ਕਰਦੇ ਹੈਂ। ਸੰਗਤ ਨੂੰ ਪੱਤਣ ਤਾਂ ਲਾਵੋ।

ਮਹੰਤ ਸਿੰਘਾਂ ਨਾਲ ਲੜਕੇ ਕਹਿਣ ਲਗਾ ਜੀ ਮੈਨੂੰ ਰੁਖਸਦ ਦਿਓ ਚਲਾ ਜਾਵਾਂ। ਮੈਥੋਂ ਨਹੀਂ ਏਨਾਂ ਨਾਲ ਕੱਟੀ ਜਾਂਦੀ ਹੈ। ਏ ਦਾੜ੍ਹੀ ਪੱਟਣ ਨੂੰ ਔਂਦੇ ਹੈਂ। ਗੁਰੂ ਜੀ ਬਚਨ ਕੀਤਾ ਮਹੰਤਾ ਮੈਂ ਤਾ ਨਹੀਂ ਕਹਿੰਦਾ ਕਿ ਤੂੰ ਚਲਾ ਜਾ, ਅਸੀਂ ਥੋੜੇ ਦਿਨ ਹੈਂ। ਤੁਸੀਂ ਕਿਤੇ ਨਾ ਜਾਓ। ਜਿਤਨਾਂ ਚਿਰ ਅਸੀਂ ਹੈਂ ਓਨਾਂ ਚਿਰ ਰਹੋ। ਫੇਰ ਧੁਆਡੀ ਖੁਸ਼ੀ ਰਹੀ।

ਅਠ ਦਿਨ ਅਗਾਊਂ ਅਵਾਜਾ ਕੀਤਾ ਅੱਧੀ ਰਾਤ ਕੇ ਸਮੇਂ ਕੋਈ ਹੈ ਜਾਗਦਾ? ਨਰੈਣ ਸਿੰਘ ਨੇ ਕਹਿਆ ਜੀ ਹੈਨ ਤਾਂ ਸਹੀ ਪਰ ਸਭ ਬਰਾਜੇ ਹੋਏ ਹੈਨ। ਗੁਰੂ ਜੀ ਬਚਨ ਕੀਤਾ ਅਸੀਂ ਤੈਨੂੰ ਕਹਿਆ ਹੈ ਤੂੰ ਦੱਸੀਂ ਨਾ ਕਿਸੇ ਨੂੰ। ਅਠਵੇਂ ਦਿਨ ਨੂੰ ਅਸੀਂ ਚੜ੍ਹਾਈ ਕਰ ਜਾਣੀ ਹੈ। ਸਾਡੇ ਚੜੇ ਥੀਂ ਮਗਰੋਂ ਦੱਸੀਂ। ਨਰੈਣ ਸਿੰਘ ਸੇਵਾ ਮੈ ਹਰ ਵੇਲੇ ਹਾਜਰ ਰਹਿੰਦਾ ਹੈ। ਸੁਣਕੇ ਬੜਾ ਸੰਸਾ ਕੀਤਾ। ਮਾਈ ਜੀ ਪੁਛਿਆ ਭਾਈ ਜੀ ਤੁਹਾਡਾ ਸਰੀਰ ਸੁੱਕਦਾ ਕਿਓਂ ਜਾਂਦਾ ਹੈ। ਕਹੇ ਤਾਂ ਨਾ ਕਿ ਗੁਰੂ ਮਹਾਰਾਜ ਜੀ ਐਉਂ ਕਹਿਆ ਹੈ। ਗੁਰੂ ਜੀ ਕਾ ਢਿੱਲਾ ਸਰੀਰ ਹੋਇਆ ਤਾ ਆਪਸ ਵਿਚ ਸਮਝਿਆ ਕਿ ਗੁਰੂ ਜੀ ਭਾਣਾ ਬਰਤਾਵਣ ਲਗੇ ਹੈਂ। ਗੁਰੂ ਜੀ ਕੋ ਮਾਈ ਫਤੇ ਕੌਰ ਨੇ ਪੁੱਛਿਆ ਜੀ ਤੁਸੀਂ ਤਾਂ ਏਹ ਸਾਂਗ ਧਾਰਿਆ ਹੈ, ਆਪਣੀ ਹੱਥੀਂ ਦੇ ਜਾਓ ਜਿਸਨੂੰ ਦੇਣਾ ਹੈ। ਹੁਕਮੀ ਨੇ ਭੀ ਕਹਿਆ।

ਸੰਗਤ ਨੇ ਰਲਕੇ ਸਲਾਹ ਕਰਕੇ ਪਟਵਾਰੀ ਮੰਗਵਾਇਆ। ਪਟਵਾਰੀ ਨੇ ਕਹਿਆ ਮੈਂ ਤਾਂ ਨਹੀਂ ਲਿਖ ਸਕਦਾ ਹਾਂ, ਹੋਰ ਸਿੱਖ ਥਾਂ ਨਾਮਧਾਰੀ ਉਸਨੇ ਲਿਖਿਆ। ਜੀਊਣ ਕੌਰ ਤੇ ਪਰਤਾਪ ਸਿੰਘ ਤੇ ਨਿਹਾਲ ਸਿੰਘ ਤੇ ਗੁਰਦਿਆਲ ਸਿੰਘ ਏਹੀ ਮਾਲਕ ਹੈਨ। ਲਿਖਕੇ ਗੁਰੂ ਜੀ ਕੋ ਕਹਿਆ ਜੀ ਏਹ ਕਾਗਜ ਲਿਖਿਆ ਹੈ ਤੁਸੀਂ ਅੰਗੂਠਾ ਲਾਇ ਦੇਵੋ।

### ਡਿਪਟੀ ਆਇਆ

ਸੇਵਾ ਸਿੰਘ ਤੇ ਪਰਤਾਪ ਸਿੰਘ[੧] ਸਮਰਾਲੇ ਗਏ। ਜਿਲਾ[੨] ਉੱਤਰਿਆ ਹੋ ਹੋਇਆ ਸੀ। ਉਸਕੋ ਕਾਗਜ ਜਾਇ ਫੜਾਇਆ। ਜਿਲੇ ਨੇ ਕਾਗਜ ਦੇਖਕੇ ਕਹਾ ਕਿ ਜਾਓ ਕੱਲ ਕੋ ਡਿਪਟੀ ਆਵੇਗਾ। ਅਗਲੇ ਦਿਨ ਸਵੇਰੇ ਹੀ ਆਇਆ ਡਿਪਟੀ। ਅਗਾਊਂ ਮਾਈ ਫਤੇ ਕੌਰ ਨੇ ਕਹਿਆ ਜੀ ਡਿਪਟੀ ਆਉਂਦਾ ਹੈ। ਸੁਣਕੇ ਨਾ ਬੋਲੇ। ਤਿੰਨ ਬਾਰੀ ਕਹਿਆ ਡਿਪਟੀ ਆਉਂਦਾ ਹੈ ਤੁਸੀਂ ਕਲ ਵਾਲੇ ਕਾਗਜ਼ ਬਾਬਤ ਕਹਿ ਦਿਓ। ਗੁਰੂ ਜੀ ਬਚਨ ਕੀਤਾ ਕੀ ਕਰਦੇ ਫਿਰਦੇ ਹੈਂ। ਇਤਨੇ ਮੈ ਡਿਪਟੀ ਆਇ ਬੈਠਾ[੩] ਡਿਪਟੀ ਨੇ ਕਹਾ ਗੁਰੂ ਜੀ ਨੂੰ ਕਿ ਭਜਨ ਦਾ ਉੱਚੀ ਨਾਮ ਲਵੋ। ਕੋਲੋਂ ਸਿੱਖਾਂ ਨੇ ਕਹਾ ਭਜਨ ਦਾ ਉੱਚੀ ਨਾਮ ਨਹੀਂ ਲੈਂਦੇ, ਹੁਕਮ ਨਹੀਂ। ਗੁਰੂ ਜੀ ਬਚਨ ਕੀਤਾ ਕਿ ਮੈਂ ਅਖੀਆਂ ਥੀਂ ਮਨਾਖਾ ਹੋ ਗਿਆ ਹਾਂ। ਦੋ ਤਿੰਨ ਦਿਨ ਕਾ ਪਰਾਹੁਣਾ ਹਾਂ। ਡਿਪਟੀ ਨੇ ਕਹਾ ਕਿ ਬੁੱਧ ਸਿੰਘ ਆਪ ਕੋ ਸੁਰਤ ਹੈ? ਗੁਰੂ ਜੀ ਬਚਨ ਕੀਤਾ ਹੈ ਸੁਰਤ

---

੧. ਮਹੰਤ ਸੇਵਾ ਸਿੰਘ ਅਤੇ ਸਤਿਗੁਰੂ ਪਰਤਾਪ ਸਿੰਘ ਜੀ।

੨. ਦੀਵਾਨ ਚੰਦ ਅਰੋੜਾ।

੩. ਭਗਵਾਨ ਸਿੰਘ ਡਿਪਟੀ ਸੀ।

ਡਿਪਟੀ ਨੇ ਪੁੱਛਿਆ ਕਿ ਤੁਹਾਡਾ ਵਾਰਸ ਕੌਣ ਹੈ? ਬਚਨ ਕੀਤਾ ਜੀਉਣ ਕੌਰ, ਪਰਤਾਪ ਸਿੰਘ, ਨਿਹਾਲ ਸਿੰਘ, ਗੁਰਦਿਆਲ ਸਿੰਘ। ਡਿਪਟੀ ਹੇਠਾਂ ਆਇਕੇ ਬਸੰਤ ਸਿੰਘ, ਸੂਰਤ ਸਿੰਘ, ਹਰਨਾਮ ਸਿੰਘ, ਤਿੰਨਾਂ ਕੇ ਨਾਮ ਵੀ ਲਿਖ ਕੇ ਲੈ ਗਿਆ।

ਸ਼ੁਕਰ ਸ਼ਨਿਚਰ ਦੀ ਰਾਤ ਨੂੰ ਬਚਨ ਕੀਤਾ ਜੋ ਚੜ੍ਹਾਈ ਕਰ ਜ਼ਾਵਾਂਗੇ । ਜੇਕਰ ਪੁੱਛਣਾ ਜੀ ਸੰਗਤ ਕਾ ਕੀ ਹਾਲ ? ਕੋਈ ਉੱਤਰ ਨਹੀਂ ਦੇਣਾ। ਹੁਕਮੀ ਨੇ ਭੀ ਪੁੱਛਿਆ ਸਤਿਗੁਰੂ ਜੀ ਆਪ ਏਸ ਪੰਥ ਕੇ ਮਾਲਕ ਹੋ, ਸਾਰੇ ਪੰਥ ਕੋ ਆਪ ਕਾ ਆਸਰਾ ਹੈ, ਤੁਸੀਂ ਕੀ ਸਾਂਗ ਬਰਤਾਵਣ ਲਗੇ ਹੋ, ਸੰਗਤ ਕੀ ਕਰੇਗੀ? ਹੱਥ ਨਾਲ ਸੈਨਤ ਕੀਤੀ ਕਿ ਦੱਸਾਂਗੇ। ਫੇਰ ਮੋੜਕੇ ਕੋਈ ਉੱਤਰ ਨਹੀਂ ਦਿਤਾ।

**ਸਰੀਰ ਸੀਤਲ਼ ਹੋਇਆ**

ਏਕ ਸਿੰਘ ਹਕੀਮ ਨੂੰ ਸੱਦਣ ਗਿਆ। ਉਸਨੂੰ ਰਸਤੇ ਵਿਚ ਸਰਪ ਮਿਲਿਆ। ਸਿੰਘ ਨੇ ਕਹਿਆ ਜਾਹ ਚਲਾ ਜਾਹ, ਮੈਂ ਤਾਂ ਤੈਨੂੰ ਕੁਝ ਨਹੀਂ ਕਹਿੰਦਾ। ਰਸਤਾ ਛਡ ਦਿਤਾ। ਸਰਪ ਗੁਪਤ ਹੋਇ ਗਿਆ। ਹਕੀਮ ਨਾ ਆਇਆ। ਗੁਰੂ ਹਰੀ ਸਿੰਘ ਜੀ ਭੀ ਬਚਨ ਕੀਤਾ ਕਿ ਸਾਨੂੰ ਕੋਈ ਦੁਆਈ ਨਾ ਦਿਓ। ਜਲ ਦਿਓ, ਦੁਆਈ ਕੇ ਨਾਲ ਜਲ ਦੇਣਾ ਤਾ ਉਥੂ ਆਇ ਜਾਣਾ, ਖੰਘ ਛਿੜਨੀ। ਪਹਿਲੇ ਇੱਕ ਦਿਨ ਬਚਨ ਕੀਤਾ ਨਰੈਣ ਸਿੰਘ ਨੂੰ ਭਾਈ ਥੋੜੇ ਦਿਨ ਔਖ ਸੌਖ ਹੈ। ਭਾਈ ਨੇ ਕਿਹਾ ਜੀ ਜਿਸਦਾ ਸੇਵਾ ਨੂੰ ਚਿਤ ਕਰਦਾ ਹੋਵੇ ਤਾਂ ਓਸਨੂੰ ਏਹੋ ਜੇਹੇ ਬਚਨ ਕਿਓਂ ਕਹਿੰਦੇ ਹੋ। ਅਸੀਂ ਤਾਂ ਧੁਆਡੇ ਹਾਜਰ ਹੈਂ ਹਰ ਵਕਤ।

ਫੇਰ ਇਕ ਦਿਨ ਬਚਨ ਕੀਤਾ ਤੁਸਾਂ ਕੌੜਾ ਨਾ ਬੋਲਨਾ ਅਸੀਂ ਥੋੜੇ ਦਿਨ ਹੈਂ। ਭਾਈ ਨਰੈਣ ਸਿੰਘ ਨੇ ਕਹਿਆ ਜੀ ਤੁਹਾਨੂੰ ਕੌਣ ਕੌੜਾ ਬੋਲ ਸਕਦਾ ਹੈ। ਗੁਰੂ ਜੀ ਬਚਨ ਕੀਤਾ ਕਿ ਮੈਨੂੰ ਕੋਈ ਦੁਆਈ ਨਾ ਦਿਓ। ਸਿੰਘਾਂ ਨੇ ਰਲਕੇ ਅਖੰਡ ਪਾਠ ਤੋਰਿਆ। ਰਾਤ ਕੋ ਬਚਨ ਕੀਤਾ ਸੀ ਜੋ ਅਸੀਂ ਚੜ ਜਾਵਾਂਗੇ ਸੱਤ ਦਿਨ ਕੋ ਤਾਂ ਅਖੰਡ ਪਾਠ ਗੁਰੂ ਮਹਾਰਾਜ ਜੀ ਕੇ ਨਮਿਤ ਧਰੇ ਸੇ। ਜਾਂ ਪੰਜਵਾਂ ਪਾਠ ਧਰਿਆ ਦਸ ਵਜੇ ਗੁਰੂ ਜੀ ਨੇ ਕਹਿਆ ਅਸੀਂ ਚੜ੍ਹਾਈ ਕਰ ਜਾਂਵਾਗੇ। ਸੁਣਕੇ ਸਭ ਸੋਕਮਾਨ ਹੋਏ। ਕਹਿਣ ਗੁਰੂ ਜੀ ਕੀ ਬਚਨ ਕਰਦੇ ਸੇ ਤੇ ਕੀ ਸਾਂਗ ਬਰਤਾਵਣ ਲਗੇ ਹੈਂ। ਸਰਬ ਖਾਲਸਾ ਕਹਿੰਦਾ ਹੈ ਕਿ ਸਾਨੂੰ ਤਾਂ ਕਹਿੰਦੇ ਸੀ ਕਿ ਰੁਆਲਸਰ ਕੋ ਜਾਵਾਂਗੇ, ਹੁਣ ਕੀ ਸਾਂਗ ਬਰਤਾਵਣ ਲਗੇ ਹੈਂ। ਏਹ ਸੋਚਾਂ ਕਰਦੇ ਕਰਾਉਂਦੇ ਗੁਰੂ ਜੀ ਕੇ ਅੰਤ ਕੇ ਸਵਾਸ ਆਉਣੇ ਲਗੇ। ਲਿਖਾਰੀ ਭੀ ਕੋਲ ਖੜਾ ਸੀ। ਹੋਰ ਸਾਰਾ ਪ੍ਰਵਾਰ ਹਾਜਰ 'ਖੜਾ ਹੈ। ਏਤਨੇ ਮੈ ਗੁਲਾਬ ਸਿੰਘ ਨੇ ਆਇ ਕੇ ਅਰਦਾਸਾ ਕੀਤਾ ਤੇ ਕਹਿਆ ਹੇ ਅਕਾਲ ਪੁਰਖ ਗਊ ਕੇ ਗਲੋਂ ਰੱਸਾ ਲਾਹੋ। ਹੇ ਅਕਾਲ ਪੁਰਖ ਜੀ ਰੱਛਿਆ ਕਰੋ। ਪਾਂਚ ਛੇ ਸੁਆਸ ਆਏ, ਸੁਆਸ ਲੈਂਦੇ ਲੈਂਦੇ ਸੁਆਸ ਬਾਹਰ ਹੀ ਰਹਿਆ। ਵੈਦ ਨੇ ਨਬਜ ਦੇਖੀ ਤਾਂ ਕਹਿਆ ਧਰਨ ਕੋਲੋਂ ਨਬਜ ਛੱਡ ਖੜੀ ਹੋਈ ਹੈ, ਓਹੀ ਸੁਆਸ ਅੰਤ ਕਾ ਬਾਹਰ ਹੀ ਰਹਿਆ।

ਸਰੀਰ ਸੀਤਲ ਹੋਇਆ। ਸਭ ਸਰੀਰ ਸ਼ੋਕਮਾਨ ਹੋਏ। ੧੯੬੩ ਜੇਠ ਵਦੀ ਦਸਵੀਂ ਵੀਰਵਾਰ ਪਾਂਚ ਬਜੇ ਪਾਂਚ ਮਿੰਟ ਉੱਪਰ ਪਰਾਣ ਪੂਰੇ ਹੋਏ।[੧]

ਸਾਰਾ ਪਰਵਾਰ ਅਰ ਸਾਰਾ ਖਾਲਸਾ ਸ਼ੋਕਮਾਨ ਹੋਏ ਤੇ ਸਰਬ ਕੋ ਚਿੰਤਾ ਹੋਈ ਕਿ ਸਤਿਗੁਰੂ ਰਾਮ ਸਿੰਘ ਜੀ ਤਾਂ ਸਾਂਗ ਬਰਤਾਇ ਗਏ, ਅਸੀਂ ਖੜੇ ਦੇਖਦੇ ਹੀ ਰਹੇ। ਕੋਈ ਪੇਸ਼ ਕਿਸੇ ਕੀ ਨਾ ਗਈ। ਤਿਸੀ ਤਰਾਂ ਏਉ ਮੂਰਤੀ ਭੀ ਸਾਰੇ ਖਾਲਸੇ ਕੇ ਦੇਖਦਿਆਂ ਹੀ ਦੇਵ ਲੋਕ ਕੋ ਚਲੀ ਗਈ।

ਸਾਰਾ ਬੰਸ ਇਕੱਠਾ ਹੋਇਆ। ਤਿਆਰੀ ਕਰਨੇ ਲਗੇ। ਕੰਧਾਰਾ ਸਿੰਘ ਨੇ ਕਹਿਆ ਖਾਲਸਾ ਜੀ ਗੁਰੂ ਜੀ ਸਮਾਧੀ ਵਿਚ ਹੈਂ। ਆਜ ਕੀ ਰਾਤ ਰਹਿਣ ਦਿਓ। ਗੁਰੂ ਹਰੀ ਸਿੰਘ ਜੀ ਕੋ ਇਸ਼ਨਾਨ ਕਰਾਇਆ। ਸੰਤੋਖ ਸਿੰਘ ਨੇ ਪਾਂਚ ਚੁਲੇ ਛਕੇ ਇਸ਼ਨਾਨ ਵਾਲੇ ਜਲ ਕੇ। ਸੰਕਲਪ ਏਹ ਕਿ ਮੇਰਾ ਦਮਾ ਹਟ ਜਾਏ। ਉਸੀ ਦਿਨ ਥੀਂ ਦਮਾ ਅਰ ਖੰਘ ਦੋਨੋਂ ਹਟ ਗਏ। ਇਸ਼ਨਾਨ ਕਰਾਇਕੇ ਪੁਸ਼ਾਕ ਪਹਿਰਾਇਕੇ ਬਿਬਾਨ ਮੇਂ ਧਰਕੇ ਗੁਲਾਬ ਛਿੜਕ ਕੇ ਦੁਸ਼ਾਲਾ ਪਾਇਕੇ ਅਰਦਾਸਾ ਕਰਕੇ ਬਿਬਾਨ ਚੁੱਕਿਆ ਸਿੰਘਾਂ ਨੇ। ਪਰਤਾਪ ਸਿੰਘ ਜੀ ਚੌਰੀ ਕਰਦੇ ਜਾਂਦੇ ਹੈਂ। ਮਾਰੂ ਕੇ ਸਬਦ ਪੜ੍ਹਦੇ ਜਾਂਦੇ ਹੈਂ। ਫੇਰ ਚਿਖਾ ਚਿਣਨ ਦੇ ਵੇਲੇ ਕੰਧਾਰਾ ਸਿੰਘ ਨੇ ਕਹਿਆ ਖਾਲਸਾ ਜੀ ਆਜ ਕੀ ਰਾਤ ਰਹਿਣ ਦਿਓ ਗੁਰੂ ਮਹਾਰਾਜ ਜੀ ਸਮਾਧੀ ਮੇਂ ਹੈਂ। ਚਿਖਾ ਕੇ ਵਿਚ ਜਾਇ ਪਿਆ। ਸਿੰਘਾਂ ਨੇ ਧੂਹ ਕੇ ਬਾਹਰ ਕੱਢਿਆ। ਫੇਰ ਗੁਰੂ ਜੀ ਕਾ ਸਰੀਰ ਚਿਖਾ ਮੈ ਚਿਣਕੇ ਦਾਹ ਦੀਆ ਚੰਨਣ ਨਲਯੇਰ ਪਾਇਕੇ ਅਤੇ ਘ੍ਰਿਤ ਪਾਇਕੇ। ਅਗਨੀ ਲੱਗੀ ਮਚਣੇ। ਰਾਤ ਪਹਿਰੇ ਖੜੇ ਕੀਤੇ।

## ਵੈਰਾਗ ਮੇਂ ਹੋਏ

ਸਰਬ ਖਾਲਸਾ ਵਿਰਲਾਪ ਕਰਦੇ ਹੈਂ ਤੇ ਕਹਿੰਦੇ ਹੈਂ ਹੇ ਗੁਰੂ ਜੀ ਤੁਸੀਂ ਕੀ ਸਾਂਗ ਬਰਤਾਇਆ ਹੈ, ਤੇਰੇ ਆਸਰੇ ਸਰਬ ਖਾਲਸਾ ਇਕੱਠਾ ਹੋਇਆ ਹੈ ਤੁਸੀਂ ਬੁੱਕਲ ਮਾਰਕੇ ਚਲੇ ਗਏ। ਸੋਚਾਂ ਅਰ ਚਿੰਤਾ ਕਰਦੇ ਹੈਂ, ਕਈ ਵੈਰਾਗ ਦਸ਼ਾ ਮੇਂ ਹੋਏ ਹੋਏ ਹੈਂ। ਕਿਸੇ ਅੰਨ ਛਕਿਆ ਕਿਸੇ ਨਾ ਛਕਿਆ, ਕੜਾਹ ਪ੍ਰਸਾਦ ਅੰਗੀਠੇ ਮੈ ਪਾਇਆ। ਗੁਰੂ ਜੀ ਥੀਂ ਬਿਨਾ ਮਾਨੋਂ ਸੁੰਨ ਵਰਤ ਗਿਆ। ਜੇੜ੍ਹੀ ਰੌਣਕ ਤੇ ਪ੍ਰਤਾਪ ਸੀ ਸੋ ਇਕ ਦਮ ਛਪਾਇ ਲੀਆ। ਖਾਲਸੇ ਨੂੰ ਉਦਾਸੀ ਬਹੁਤ ਹੋਈ। ਕਹਿੰਦੇ ਹੈਂ ਕੀ ਥਾ ਤੇ ਕੀ ਹੋਇ ਗਿਆ ਹੈ। ਧਰਤੀ ਨੇ ਭਰਮ ਕੀਤਾ ਗੁਰੂ ਮਹਾਰਾਜ ਜੀ ਕੇ ਜਾਣੇ ਕਾ, ਪੌਣ ਨੇ ਭੀ ਸ਼ੋਕ ਕੀਤਾ। ਅੱਠ ਪਹਿਰ ਕਿਸੇ ਨੇ ਕਿਸੇ ਕਾ ਪਤਾ ਨਹੀਂ ਲਿਆ।

## ਨਿਮਾਣੀ ਨੂੰ ਮੇਲਾ

ਉਸੀ ਦਿਨ ਖਬਰ ਕੀਤੀ ਸਾਰੇ ਦੇਸਾਂ ਮੈ ਕਿ ਸਤਿਗੁਰੂ ਹਰੀ ਸਿੰਘ ਜੀ ਜੋਤੀ ਜੋਤ ਸਮਾਏ

---
੧. ੧੭ ਮਈ ੧੯੦੬ ਈ.।

ਹੈਂ ਅਰ ਨਿਮਾਣੀ ਕੇ ਦਿਨ ਕਾ ਮੇਲਾ ਰਚਿਆ ਹੈ, ਸਰਬ ਖਾਲਸਾ ਦਰਸ਼ਨ ਦਿਓ।[੧] ਜੋ ਸੁਣੇ ਸੁਣਦੇ ਸਾਰ ਪਹਿਲੇ ਤਾਂ ਨਾ ਮੰਨਿਆ ਕਿ ਗੁਰੂ ਜੀ ਚੜ੍ਹੇ ਹੈਂ, ਜਾਂ ਚਿੱਠੀਆਂ ਗਈਆਂ ਤਾਂ ਸੁਣਕੇ ਬਿਰਤੀਆਂ ਸਿੰਘਾਂ ਕੀਆਂ ਅਸਤ ਬਿਅਸਤ ਹੋਈਆਂ। ਸੋਚਾਂ ਅਰ ਫਿਕਰ ਬਥੇਰੇ ਕਰਦੇ ਹੈਂ। ਕਿਸੇ ਕੀ ਪੇਸ਼ ਕੋਈ ਨਹੀਂ ਜਾਂਦੀ। ਜੈਸੇ ਚੰਦ ਥੀਂ ਬਿਨਾ ਚਕੋਰ ਹੁੰਦਾ ਹੈ, ਜੈਸੇ ਸਰਪ ਕੀ ਮਨੀ ਗੁਆਚ ਜਾਂਦੀ ਹੈ ਤੇ ਬਿਆਕੁਲ ਹੁੰਦਾ ਹੈ, ਕਹਿੰਦੇ ਹੈਂ ਸ੍ਰੀ ਸਤਿਗੁਰੂ ਜੀ ਬਦੇਸ ਗਏ ਹੈਂ ਤੇ ਗੁਰੂ ਜੀ ਭੀ ਸਿੰਘਾਂ ਦੇ ਹੱਥੋਂ ਦੇਖਦੇ ਦੇਖਦੇ ਤੁਰ ਗਏ। ਏਸ ਮੂਰਤੀ ਕੇ ਆਸਰੇ ਸੰਗਤ ਸੀ ਸੋ ਏਹ ਭੀ ਵਿਚੋਂ ਚਲੇ ਗਏ ਹੈਂ। ਹੁਣ ਸੰਗਤ ਕੋ ਸਮੁੰਦ੍ਰ ਕੇ ਵਿਚਾਲੇ ਛੱਡ ਕੇ ਚਲੇ ਗਏ ਹੈਂ।

ਅਗਲੀ ਸਵੇਰ ਆਸਾ ਕੀ ਬਾਰ ਕੇ ਸਮੇਂ ਹੀਰਾ ਸਿੰਘ, ਬੀਰ ਸਿੰਘ ਚੁੰਨੀ ਆਸਣ ਬਿਛਾ ਸਾਹਿਬਜਾਦੇ ਪਰਤਾਪ ਸਿੰਘ ਕੋ ਮੱਥਾ ਟੇਕਿਆ। ਫੇਰ ਸਾਰੀ ਸੰਗਤ ਨੇ ਮੱਥਾ ਟੇਕਿਆ। ਰਾਮਦਾਸ ਪੁਰੇ ਮੈ ਮਾਨੋਂ ਸੁੰਨ ਜੇਹੀ ਹੋਇ ਗਈ। ਜੇੜ੍ਹੇ ਸਿੰਘ ਅਖੰਡ ਪਾਠ ਕਰਦੇ ਸੇ ਤਿਨਾ ਮੇ ਮਸਾਂ ਅਖੰਡ ਪਾਠ ਕਾ ਭੋਗ ਪਿਆ। ਪਾਠ ਭੀ ਨਾ ਤੁਰੇ ਵੈਰਾਗ ਮੈ। ਚਿੰਤਾ ਅਰ ਫਿਕਰ ਬਹੁਤ ਕੀਤਾ ਪਰ ਕਿਸੇ ਕੇ ਕੁਝ ਅਖਤਿਆਰ ਨਹੀਂ ਕਿ ਸਤਿਗੁਰੂ ਜੀ ਕੋ ਮੋੜ ਲਈਏ। ਕਹਿੰਦੇ ਹੈ ਕਿ ਸਤਿਗੁਰੂ ਜੀ ਬੜੀ ਸ਼ਤਾਬੀ ਕੀਤੀ ਹੈ, ਵੈਰਾਗ ਭੀ ਬਹੁਤ ਕੀਤਾ। ਜੋ ਭਭੂਤ ਸੀ ਸੋ ਗਾਗਰ ਮੈ ਪਾਈ। ਕੜਾਹ ਪ੍ਰਸਾਦ ਬਰਤਾਇਆ।

## ਗੱਦੀ ਪਰਤਾਪ ਸਿੰਘ ਕੀ ਹੈ

ਜਿਲਾ ਸਾਹਿਬ ਅਰੋੜਾ ਸੀ ਰਾਮਦਾਸ ਪੁਰੇ ਸਾਹਿਬ ਆਇਆ। ਔਂਦਾ ਹੀ ਕਹਿਣ ਲਗਾ ਬਾਬਾ ਸਾਹਿਬ ਕੇ ਗੁਜਰ ਜਾਣੇ ਕਾ ਹਮਨੇ ਬੜਾ ਅਫਸੋਸ ਕੀਆ ਹੈ। ਪੁੱਛਣੇ ਲੱਗਾ ਤੁਮ ਗੱਦੀ ਕਿਸ ਕੋ ਦੇਣੀ ਚੌਂਹਦੇ ਹੋ। ਨਰੈਣ ਸਿੰਘ ਮਹੰਤ ਨੇ ਕਹਿਆ ਸਤਿਗੁਰੂ ਜੀ ਪਰਤਾਪ ਸਿੰਘ ਸਾਹਿਬਜ਼ਾਦੇ ਕੋ ਕਹਿ ਗਏ ਹਨ। ਸੰਗਤ ਨੇ ਭੀ ਏਨਾਂ ਕੋ ਦਈ ਹੈ ਗੱਦੀ। ਬਸੰਤ ਸਿੰਘ ਖੜਾ ਥਾ, ਪੁੱਛਿਆ ਤਮ ਇਨਕੋ ਗਦੀ ਦੇਣ ਮੇਂ ਰਾਜੀ ਹੋ। ਕਹਾ ਜੀ ਮੈਂ ਰਾਜੀ ਹਾਂ। ਸੂਰਤ ਸਿੰਘ ਭੀ ਕੋਲ ਹੀ ਖੜਾ ਸੀ ਤਿਸਨੇ ਭੀ ਕਹਿਆ ਕਿ ਰਾਜੀ ਹੈਂ। ਹਰਨਾਮ ਸਿੰਘ ਕਾ ਨਾਮ ਪੁੱਛਿਆ ਅਰ ਲਿਖਿਆ ਕਿ ਸਭ ਰਾਜੀ ਹਨ। ਫੇਰ ਸਿੰਘਾਂ ਤੇ ਪੁੱਛਿਆ ਅਰ ਲਿਖਿਆ ਕਿ ਸਭ ਰਾਜੀ ਹਨ ਗੱਦੀ ਦੇਣੇ ਮੈ। ਬਾਬੇ ਨਰੈਣ ਸਿੰਘ ਨੇ ਕਹਿਆ ਕਿ ਅਸੀਂ ਬੀ ਮੰਨਾਂਗੇ, ਸਾਥੋਂ ਗੋਹਾ ਕੂੜਾ ਕਰੌਣ ਤਦ ਭੀ ਕਰਾਂਗੇ ਗੁਰੂ ਜੀ ਕੇ ਘਰ ਕਾ। ਜਿਲੇ ਨੇ ਕਹਿਆ ਕਿ ਗੱਦੀ ਪਰਤਾਪ ਸਿੰਘ ਕੀ ਹੈ। ਦਸਤਖਤ ਕਰਾਇ ਲੀਏ, ਅਰ ਚਲੇ ਗਏ। ਗੋਧਾ ਸਿੰਘ ਥੀਂ ਪੁੱਛਿਆ ਤੇਰਾ ਘਰ ਕਹਾਂ ਹੈ? ਕਹਾ ਕਿ ਅਬਲੂ ਹੈ। ਨਰੈਣ ਸਿੰਘ[੨] ਥੀਂ ਪੁੱਛਿਆ ਤੁਮਾਰਾ ਘਰ ਕਹਾਂ ਹੈ? ਕਹਾ ਕਿ ਰੋੜੀਂ ਹੈਂ ਘਰ। ਸੇਵਾ ਸਿੰਘ ਕੋਲ ਖੜਾ ਸੀ, ਪੁੱਛਿਆ ਤੁਮਾਰਾ ਘਰ

---
੧. ਜੇਠ ਸੁਦੀ ਇਕਾਦਸ਼ੀ, ਸ਼ਨੀਵਾਰ, ੩ ਜੂਨ ੧੯੦੬ ਈ.।
੨. ਪਿਤਾ ਦਾ ਨਾਂ ਦੇਵਾ ਸਿੰਘ।

ਕਹਾਂ ਹੈ? ਕਹਿਆ ਸਧਾਰੀ ਮਾਜਰਾ ਹੈ। ਸੂਰਤ ਸਿੰਘ ਕੋਲ ਖੜਾ ਸੀ, ਪੁੱਛਿਆ ਤਾਂ ਕੋਲੋਂ ਸਿੰਘਾਂ ਨੇ ਕਹਾ ਜੀ ਖਟੜੀ ਹੈਂ। ਜਿਲੇ ਨੇ ਕਹਿਆ ਸਭਨਾ ਕੇ ਘਰ ਬਾਹਰ ਹੈਨ, ਘਰ ਕਾ ਮਾਲਕ ਕੌਣ ਹੈ? ਸੇਵਾ ਸਿੰਘ ਨੇ ਕਹਾ ਕਿ ਤਿੰਨੋ ਸਾਹਿਬਜਾਦੇ ਹੈਂ। ਸਾਨੂੰ ਜੋ ਸੇਵਾ ਕਹਿਣ ਸੋ ਕਰਦੇ ਹੈਂ। ਫੇਰ ਜਿਲੇ ਨੇ ਕਹਿਆ ਕਿ ਸਾਹਿਬਜਾਦੇ ਨਿਦਾਨ ਹੈਂ। ਕੋਲੋਂ ਸਿੰਘਾਂ ਨੇ ਕਹਿਆ ਮਾਈ ਜੀਉਣ ਕੌਰ ਹੈ। ਜਿਲੇ ਨੇ ਕਹਿਆ ਕਿ ਮਾਈ ਜੀਉਣ ਕੌਰ ਨੇ ਕਚੈਹਰੀ ਤਾਂ ਨਹੀਂ ਜਾਣਾ ਹੈ। ਸੇਵਾ ਸਿੰਘ ਨੇ ਕਹਿਆ ਕਿ ਮੈਂ ਜਾਊਂਗਾ ਸਰਕਾਰੇ ਜਿੱਥੇ ਜਾਣਾ ਹੈ। ਏਹ ਭੀ ਕਹਿਆ ਨਰੈਣ ਸਿੰਘ ਜੋ ਹੈ ਕਾਰ ਮੁਖਤਾਰ ਹੈ। ਜਿਲੇ ਨੇ ਕਹਾ ਕਿ ਜੇਕਰ ਮਿਲ ਕਰ ਰਹੋਗੇ ਤਾ ਹੱਛੀ ਬਾਤ ਹੈ।

**ਅਗਾਊਂ ਬਚਨ**

ਚੜ੍ਹਾਈ ਥੀਂ ਅਗਾਊਂ ਖੇਮ ਕੌਰ ਨੂੰ ਗੁਰੂ ਹਰੀ ਸਿੰਘ ਜੀ ਬਚਨ ਕੀਤਾ ਪਰਤਾਪ ਸਿੰਘ ਨੂੰ ਸਦ ਲੈ ਆਓ। ਜਾਂ ਸੱਦਣ ਗਈ ਤਾਂ ਪਰਤਾਪ ਸਿੰਘ ਜੀ ਆਉਂਦੇ ਹੈਂ, ਕਹਿਆ ਜੀ ਗੁਰੂ ਜੀ ਸੱਦਦੇ ਹੈਂ। ਆਇਕੇ ਮੱਥਾ ਟੇਕਿਆ, ਕਹਿਆ ਜੀ ਕੀ ਹੁਕਮ ਹੈ। ਗੁਰੂ ਜੀ ਬਚਨ ਕੀਤਾ ਹੁਣ ਤੂੰ ਸਾਂਭਿਆ ਕਰ ਅਰ ਕੰਮ ਕਰਨ ਵਾਲਿਆਂ ਕੋ ਤੂੰ ਹੀ ਕਹਿਆ ਕਰ। ਚੜ੍ਹਨ ਥੀਂ ਡੇਢ ਦੋ ਬਰਸ ਅਗਾਊਂ ਨਿੰਮ ਹੇਠ ਬੈਠਕੇ ਭਜਨ ਕਰਨਾ ਨਾਲੇ ਜਨੌਰਾਂ ਨੂੰ ਦਾਣਾ ਪਾਉਣਾ। ਕਈ ਰੰਗ ਕੇ ਪੰਛੀ ਆਉਣੇ। ਜਾ ਨੇਤ੍ਰ ਬੰਦ ਹੋਏ ਤਾਂ ਚੁਬਾਰੇ ਮੈ ਹੀ ਬੈਠੇ ਰਹਿਣਾ, ਬਾਗ ਵਾਲੀ ਨਿੰਮ ਸੁਕ ਗਈ ਤਾਂ ਨਿੰਮ ਪੁਟਵਾਇ ਦਿਤੀ।

ਪੰਦਰਾਂ ਦਿਨ ਅਗਾਊਂ ਗੁਰੂ ਜੀ ਰਾਗਾ ਸਿੰਘ ਨੂੰ ਬਚਨ ਕੀਤਾ ਤੂੰ ਸਾਡੇ ਕੋਲ ਹਾਜਰ ਰਹਿਆ ਕਰ, ਕਿਧਰੇ ਨਾ ਜਾਇਆ ਕਰ। ਕਹਾ ਜੀ ਮੈਂ ਸੁਖ ਨਿਧਾਨ ਸੁਖਈਆਂ ਪਾਸੋਂ ਜਰੂਰ ਛਕਣ ਜਾਂਦਾ ਹਾਂ। ਬਚਨ ਹੋਇਆ ਤੂੰ ਏਥੇ ਹੀ ਸੁਖ ਨਿਧਾਨ ਛਕ ਲਿਆ ਕਰ ਤੇ ਸਾਡੇ ਪਾਸ ਹਾਜਰ ਰਹਿਆ ਕਰ। ਉਸੀ ਦਿਨ ਸੇ ਹਾਜਰ ਰਹਿਣ ਲਗਾ। ਪਰ ਏਓਂ ਪਰਤੀਤ ਨਾ ਸੀ ਕਿ ਜੋਤੀ ਜੋਤ ਸਮਾਇ ਜਾਵਣਗੇ। ਸ਼ਾਮ ਸਿੰਘ ਲਾਖਣੇ ਦਾ ਹੋਰ ਸਿੰਘ ਮਾਝੇ ਕੇ ਟਹਿਲਾ ਕਰਦੇ ਸੇ, ਤਿਨਾਂ ਪਿਛਾਂ ਨੂੰ ਜਾਣ (ਘਰ) ਵਾਸਤੇ ਛੁੱਟੀ ਮੰਗੀ। ਗੁਰੂ ਜੀ ਛੁੱਟੀ ਨਾ ਦਿੱਤੀ। ਬਚਨ ਕਰਨਾ ਨਾ ਜਾਓ। ਜੇ ਚਲੇ ਹੋ ਤਾਂ ਸ਼ਤਾਬੀ ਆਵਿਓ, ਭਾਣਾ ਸ਼ਤਾਬੀ ਵਰਤੇਗਾ। ਅਸੀਂ ਹੁਣ ਸ਼ਤਾਬੀ ਚੱਲਾਂਗੇ। ਅਸੀਂ ਤਿਆਰਾ ਕੀਤਾ ਹੈ। ਦੇਖੋ ਬੋਹਲ ਲਗੇ ਤੇ ਕੀ ਹੁੰਦਾ ਹੈ, ਏਨ੍ਹਾਂ ਬੋਹਲਾਂ ਲਗਿਆਂ ਤੇ ਵੇਖੋ ਕੀ ਰੰਗ ਖੁੱਲਦਾ ਹੈ। ਸਿੱਖਾਂ ਨੂੰ ਏਹ ਭਰੋਸਾ ਹੋਇਆ ਕਿ ਬੋਹਲਾਂ ਲੱਗਿਆ ਤੇ ਰੂਸ ਆਵਣਗੇ। ਏਹ ਭਰੋਸਾ ਨਾ ਸੀ ਕਿਸੇ ਨੂੰ ਕਿ ਸਤਿਗੁਰੂ ਹਰੀ ਸਿੰਘ ਜੀ ਚੜ੍ਹਾਈ ਕਰ ਜਾਣਗੇ। ਜੇੜ੍ਹਾ ਰੂਸਾਂ ਵਾਲਾ ਭਾਣਾ ਕਹਿੰਦੇ ਹੈਂ ਸੋ ਬਰਤੇਗਾ ਇਹੋ ਸੋਚਦੇ ਸੇ।

ਤੀਜੇ ਦਿਨ ਸਤਿਗੁਰੂ ਹਰੀ ਸਿੰਘ ਜੀ ਕੇ ਚੁਬਾਰੇ ਮੈ ਬੀਰ ਸਿੰਘ, ਨਰੈਣ ਸਿੰਘ ਰੋਡੇ, ਗੁਰਦਿੱਤ ਸਿੰਘ, ਹਜਾਰਾ ਸਿੰਘ ਅਰ ਮਾਈ ਜੀਉਣ ਕੌਰ ਸਭਨੇ ਅਰਦਾਸ ਕਰ ਸਤਿਗੁਰੂ ਪਰਤਾਪ ਸਿੰਘ ਜੀ ਕੋ ਦਸਤਾਰ ਬੰਧਾਈ।

## ਗਾਰਦ ਦੀ ਜਗ੍ਹਾ ਬਦਲੀ

ਪੁਲਿਸ ਕਾ ਫਰੰਗੀ ਆਇਆ। ਗਾਰਦ ਕੇ ਬਦਲਨੇ ਕੇ ਵਾਸਤੇ ਜਗਾ ਆਇਕੇ ਦੇਖੀ। ਹੁਕਮ ਦੇ ਗਿਆ ਕਿ ਬਦਲਾਇ ਦੇਵੋ। ਗਾਰਦ ਕੋ ਕਹਾ ਕਿ ਡਿਓਢੀ ਛੋਡ ਦਿਓ। ਗੁਰੂ ਜੀ ਕੋ ਸੱਤ ਦਿਨ ਹੋਏ ਗੁਜਰਿਆਂ ਤਾਂ ਗਾਰਦ ਬਦਲੀ। ਫੇਰ ਫਰੰਗੀ ਪੁਲਿਸ ਕਾ ਆਇਆ ਦੂਏ ਪਾਸੇ ਬਦਲਾਇ ਗਿਆ।

## ਨਿਮਾਣੀ ਦਾ ਮੇਲਾ

ਅਗੇ ਨਿਮਾਣੀ ਆਈ। ਪਾਂਚ ਸਰੀਰ ਲੁਧਿਆਣੇ ਗਏ। ਪੁੱਛਿਆ ਤੁਮਾਰੇ ਮੈ ਕੁਰਸੀ ਨਸ਼ੀਨ ਕੌਨ ਹੈ। ਏਕ ਨੇ ਕਹਿਆ ਏਹ ਸਾਰੇ ਹੀ ਕੁਰਸੀ ਨਸ਼ੀਨ ਹੈਂ। ਨਰੈਣ ਸਿੰਘ ਸੇਵਾ ਸਿੰਘ ਗੋਧਾ ਸਿੰਘ ਕੁਰਸੀਆਂ ਪਰ ਬੈਠੇ। ਅਤਰ ਸਿੰਘ ਹਜਾਰਾ ਸਿੰਘ ਕੋ ਫਰੰਗੀ ਕਹਿਆ ਤੁਮ ਪਾਚੋਂ ਕੀ ਜਮਾਨਤ ਲਈ ਜਾਵੇਗੀ ਜੇ ਕੁਝ ਹਰਜਾ ਹੋਇਆ। ਦੰਗਾ ਫਸਾਦ ਹੋਇਆ ਤਾਂ ਤੁਮਾਰੇ ਜੁੰਮੇ ਹੈ। ਜਮਾਨਤ ਲੈਕੇ ਤਾਂ ਹੁਕਮ ਦੀਆ ਕਿ ਜਾਓ ਲਾਓ ਮੇਲਾ ਕਰੋ। ਲੱਗਾ ਖਾਲਸਾ ਆਵਣ। ਖੰਡ ਕੀ ਸਰਦਾਈ ਛਕਾਈ ਸਰਬ ਖਾਲਸੇ ਕੋ। ਸਰਬ ਦੇਸਾਂ ਕੀ ਸੰਗਤ ਆਈ। ਹੁਕਮ ਸੀ ਕਿ ਪਾਠ ਭੋਗ ਗ੍ਰੰਥ ਸਾਹਿਬ ਕੇ ਸਰਬ ਖਾਲਸਾ ਕਰਕੇ ਲਿਆਵੇ, ਸੋ ਕਈਆਂ ਪਾਠੀਆਂ ਨੇ ਪਾਠ ਕਰਕੇ ਲਿਆਂਦੇ। ਏਥੇ ਭੀ ਕਈ ਅਸਵਾਰੇ ਪ੍ਰਗਾਸੇ। ਇਕ ਦੋ ਦੋ ਪਾਠ ਪੜੇ ਪਾਠੀਆਂ ਨੇ। ਜੋ ਸਿੰਘ ਆਉਂਦਾ ਹੈ ਏਹੀ ਕਹਿੰਦਾ ਹੈ ਵੈਰਾਗ ਦਸ਼ਾ ਮੈ ਹੋਇ ਕਰ ਗੁਰੂ ਜੀ ਸ਼ਤਾਬੀ ਕੀਤੀ ਹੈ। ਕਿਓਂਕਿ ਜੇਕਰ ਸਮਝੀਏ ਤਾਂ ਸੌ ਬਰਸ ਕੀ ਆਯੂ ਕਲਿਜੁਗ ਮੇਂ ਹੈ। ਓਹ ਭੀ ਸੌ ਬਰਸ ਪੂਰੇ ਨਹੀਂ ਕੀਤੇ ਹੈਂ। ਅਗਾਊਂ ਚਲਾਣਾ ਦੇਵਲੋਕ ਕੋ ਕੀਤਾ ਹੈ। ਏਹ ਭੀ ਬਚਨ ਕਰਦੇ ਸੇ ਹਰ ਵਕਤ ਭਾਈ ਸ੍ਰੀ ਸਤਿਗੁਰੂ ਜੀ ਦੇ ਆਏ ਤੇ ਗਲ ਮੈ ਪੱਲਾ ਪਾਇਕੇ ਸੰਗਤ ਕੇ ਆਗੇ ਹੋਇਕੇ ਬਖਸ਼ਾਇ ਲਵਾਂਗੇ ਸੰਗਤ ਕੋ, ਸੰਗਤ ਮੈਨੂੰ ਬਖਸ਼ਾਇ ਲਵੇਗੀ। ਮਿੱਠੇ ਮਿੱਠੇ ਬਚਨ ਕਰਨੇ। ਜੈਸਾ ਫੁਰਨਾ ਹੋਵੇ ਸੋਈ ਕਰ ਦੇਣਾ। ਜੇੜੀ ਤਪਤ ਹੋਣੀ ਸੋ ਨਵਿਰਤ ਹੋਇ ਜਾਦੀ ਹੈ। ਸ਼ਾਂਤ ਆਉਂਦੀ, ਸੁੱਕੇ ਕੌਲ ਹਰੇ ਹੋਇ ਆਉਂਦੇ ਹਰ ਪ੍ਰਭ ਜੀ ਕਾ ਦਰਸ਼ਨ ਕਰਕੇ।

ਜੋ ਸਿੰਘ ਆਉਂਦਾ ਹੈ ਮਾਈ ਜੀਉਣ ਕੌਰ ਜੀ ਕੇ ਸਾਮਣੇ ਦੁਖ ਸੁਖ ਕੀਆਂ ਬਾਤਾਂ ਕਰਦਾ ਹੈ ਅਰ ਗੁਰੂ ਜੀ ਕੇ ਬਚਨ ਯਾਦ ਕਰ ਕਰਕੇ ਪਰਸਪਰ ਸਰਬ ਖਾਲਸਾ ਜਸ ਕਰ ਰਿਹਾ ਹੈ ਕਿ ਐਸੇ ਗੁਰੂ ਜੀ ਕੀ ਮੂਰਤੀ ਦੇਖਕੇ ਸਰਬ ਦੁਖ ਨਸ਼ਟ ਹੁੰਦੇ, ਚਲਦੀ ਸੁਰਤੀ ਖੜੀ ਹੁੰਦੀ ਨਾਮ ਚਿਤ ਔਂਦਾ। ਆਤਮ ਕਾ ਸੁਖ ਪ੍ਰਾਪਤ ਹੁੰਦਾ। ਘਟ ਘਟ ਕੇ ਜਾਨਣ ਹਾਰੇ ਗੁਰੂ ਨਾਨਕ ਜੀ ਕੀ ਮੂਰਤੀ ਹੈ ਸਤਿਗੁਰੂ ਹਰੀ ਸਿੰਘ ਜੀ। ਸੰਸੇ ਸਭ ਦੂਰ ਕਰਦੇ ਸੇ। ਧੀਰਜਾਂ ਦੇਣੀਆਂ। ਚਲਦੇ ਮਨ ਨੂੰ ਖੜੇ ਕਰ ਦੇਣਾ। ਅਨੇਕਾਂ ਪ੍ਰਕਾਰ ਦੇ ਸੰਸੇ ਕਰਦੇ ਸਿੰਘਾਂ ਨੇ ਆਉਂਣਾ ਨਿਰਸੰਸੇ ਹੋਇਕੇ ਜਾਣਾ। ਸਿੰਘਾਂ ਨੇ ਸਮਝਣਾ ਕਿ ਦੋਨੋਂ ਭਾਈ ਏਕੋ ਰੂਪ ਹੈਂ। ਜੋਤਕਾ

ਜਾਮਾ ਜੋਤ ਵਿਚ ਲੀਨ ਹੋਇ ਗਿਆ ਹੈ। ਸ਼ੋਕ ਕੇ ਬਚਨ ਕਰਦੇ ਹੈਂ। ਪਰਸਪਰ ਘਟ ਘਟ ਉਪਮਾ ਕਰਦੇ ਹੈਂ। ਸਿੰਘਾਂ ਕੋ ਵੈਰਾਗ ਹੋਣਾ ਤੇ ਵੈਰਾਗ ਦਸ਼ਾ ਵਿਚ ਨੇਤ੍ਰਾਂ ਸੇ ਜਲ ਜਾਣਾ। ਦੂਏ ਸਿੰਘ ਨੇ ਕੋਲੋਂ ਕਹਿਣਾ ਕਿ ਸਾਨੂੰ ਅਜੇ ਪ੍ਰਤੀਤ ਨਾ ਸੀ ਕਿ ਜੋਤੀ ਜੋਤ ਸਮਾਇ ਜਾਣਗੇ। ਕੋਈ ਸਾਂਗ ਹੈ ਹੁਣੇ ਰਾਜੀ ਹੋਇ ਜਾਏਂਗੇ। ਅਗੇ ਭੀ ਕਈ ਬਾਰੀ ਦੁਖ ਆਉਂਦਾ ਰਹਿਆ ਹੈ। ਗੁਲਾਬ ਸਿੰਘ ਭੀ ਉਸ ਵਕਤ ਕਹੇ ਕਿ ਤੁਸੀਂ ਕੀ ਕਰਦੇ ਹੈਂ ਗੁਰੂ ਜੀ ਅਜੇ ਨਹੀਂ ਭਾਣਾ ਬਰਤਾਵਦੇ ਹੈਂ। ਬਹੁਤ ਕੰਮ ਕਰਨੇ ਹੈਂ। ਅਜੇ ਤਾਂ ਗੋਹੜੇ ਵਿਚੋਂ ਪੂਣੀ ਭੀ ਨਹੀਂ ਕੱਤੀ ਹੈ। ਹੋਰ ਭੀ ਬੌਹਤਿਆਂ ਸਿੰਘਾਂ ਕੇ ਅੰਦਰ ਸੀ ਕਿ ਅਜੇ ਨਹੀਂ ਜੋਤੀ ਜੋਤ ਸਮਾਂਵਦੇ, ਅਜੇ ਤਾਂ ਜਹਾਜ ਭਰੀ ਜਾਂਦੇ ਹੈਂ। ਸਾਨੂੰ ਸਮੁੰਦਰ ਵਿਚ ਤੇ ਨਹੀਂ ਛੱਡ ਜਾਣਾ ਹੈ।

ਨਰੈਣ ਸਿੰਘ ਹਰ ਵਕਤ ਸੇਵਾ ਮੈਂ ਹਾਜਰ ਰਹਿਣ ਵਾਲਾ ਤਿਸਕੋ ਖਬਰ ਸੀ। ਜੋਤੀ ਜੋਤ ਕਾ ਸੱਤ ਦਿਨ ਅਗਾਊ ਕਹਿਆ ਸੀ ਬਚਨ। ਮਾਈ ਜੀਉਣ ਕੌਰ ਜੀ ਭੀ ਗੱਡਿਆਂ ਵਾਲੇ ਤੁਰਨ ਲਗੇ ਸੇ ਤਿਨਾਂ ਨੂੰ ਬਚਨ ਕੀਤਾ ਤੁਸੀਂ ਠਹਿਰੋ ਚਾਰ ਪਾਂਚ ਦਿਨ। ਸਤਵੇਂ ਦਿਨ ਸਰੀਰ ਤਿਆਗਿਆ ਤਾ ਜਾਣਿਆ ਕਿ ਸਾਨੂੰ ਤਾਂ ਕੀ ਕਹਿੰਦੇ ਸੇ ਤੇ ਏਹ ਕੀ ਸਾਂਗ ਕੀਤਾ ਹੈ। ਛਲ ਕਰ ਗਏ ਹੈਂ। ਗੁਰੂ ਜੀ ਕੀ ਜੋ ਜੁਦਾਈ ਹੈ ਤਿੰਸਕੇ ਬਾਨ ਲਗਦੇ ਹੈਂ ਦਿਲ ਕੋ। ਦਿਲ ਢਿੱਲਾ ਹੋਇ ਜਾਂਦਾ ਹੈ। ਕਹਿੰਦਾ ਹੈ ਖਾਲਸਾ ਸ਼ਤਾਬੀ ਕੀਤੀ, ਮੂਰਤੀ ਰੱਖਣੀ ਸੀ ਅਰ ਭਜਨ ਕਰਨਾ ਸੀ। ਉਸੀ ਵਕਤ ਸਸਕਾਰ ਨਾ ਸੀ ਕਰਨਾ। ਖਬਰੇ ਰਾਤ ਕੋ ਉਠ ਬੈਠਦੇ। ਜੇ ਸਸਕਾਰਨੇ ਸੇ ਤਾ ਅਗਲੇ ਦਿਨ ਸਵੇਰੇ ਸਸਕਾਰਨੇ ਸੇ। ਗੁਰੂ ਜੀ ਕੀ ਮੂਰਤੀ ਲਸ ਲਸ ਕਰਦੀ ਸੀ। ਜਿਸ ਵ਼ਕਤ ਪੁਸ਼ਾਕ ਪਾਈ ਤਾ ਗੁਰੂ ਜੀ ਕੀ ਮੂਰਤੀ ਕੇ ਅੰਗ ਮੁੜਦੇ ਥੇ। ਜਾਣੀਂ ਮੂਰਤੀ ਬਰਾਜੀ ਹੋਈ ਹੈ, ਮਾਨੋਂ ਸਮਾਧੀ ਮੈ ਦਸਵੇ ਦੁਆਰ ਪ੍ਰਾਣ ਚੜ੍ਹਾਏ ਹੋਏ ਹੈਂ। ਮਾਨੋਂ ਬਾਣ ਕੋ ਖਾਇਕੇ ਲਛਮਨ ਜੀ ਪੜੇ ਹੈਂ।

ਸਿੰਘ ਸੰਗਤ ਬੇਅੰਤ ਅੰਦਰ ਬਾਹਰ ਖੜੀ ਹੋਈ ਹੈ। ਅੰਦਰ ਬਾਹਰ ਭਰ ਗਿਆ ਸੀ। ਪਿੰਡ ਸਾਰਾ ਹੀ ਆਇਆ। ਅਸਚਰਜ ਰਹੇ ਦੇਖਕੇ। ਤਿੰਨ ਦਿਨ ਮੇਲਾ ਬਹੁਤ ਹੋਇਆ। ਬੇਅੰਤ ਪਦਾਰਥ ਤੇ ਦਸਤਾਰੇ ਮਾਈ ਜੀ ਅਰ ਤਿੰਨਾ ਸਾਹਿਜਾਦਿਆਂ ਦੇ ਲੀਏ ਭੇਟਾ ਦੀਏ ਅਰ ਬਸਤਰ ਬੀ। ਸੰਗਤ ਅਰ ਮਾਈ ਜੀ ਵੱਲੋਂ ਆਦਿ ਗ੍ਰੰਥ ਸਾਹਿਬ ਅਰ ਦਸਮ ਗ੍ਰੰਥ ਜੀ ਕੇ ਭੋਗ ਪਾਏ ਗਏ ਰਾਮਸਹ ਕੰਢੇ। ਤਿੰਨੇ ਭਾਈ ਸੰਗਤ ਮੈ ਬੈਠਦੇ ਆਸਣ ਪਰ। ਸਤਿਗੁਰੂ ਪਰਤਾਪ ਸਿੰਘ ਜੀ, ਖੱਬੇ ਸਾਹਿਬਜਾਦਾ ਨਿਹਾਲ ਸਿੰਘ ਤੇ ਨਾਲ ਗੁਰਦਿਆਲ ਸਿੰਘ ਬੈਠਦੇ ਸੇ। ਪੁਲਿਸ ਬਹੁਤ ਆਈ। ਮੇਲਾ ਜਿਲੇ ਮੈ ਅਰਜੀ ਦੇ ਕਰ ਕੀਆ ਥਾ ਅਰ ਮਾਈ ਜੀ ਕੇ ਸੁਭਾਅ ਸੇ ਕਿਸੇ ਨੇ ਕੁਛ ਨਾ ਪੂਛਾ।

# ਪਹਿਲਾ ਹੁਕਮਨਾਮਾ

ੴ

**ਸਤਿਗੁਰਿ ਪ੍ਰਸਾਦਿ।।**

ਲਿਖਤੋ ਦਿਆਲ ਸਿੰਘ, ਜੋਗ ਉਪਮਾਂ ਭਾਈ ਸਾਉਨਿ ਸਿੰਘ ਤੇ ਹਰਿਨਾਮ ਸਿੰਘ, ਦੂਆ ਹਰਿਨਾਮ ਸਿੰਘ, ਸੋਭਾ ਸਿੰਘ, ਧੰਨਾ ਸਿੰਘ, ਕਿਰਪਾਲ ਸਿੰਘ ਹੋਰੁ ਸੰਬ੍ਰਹਿ ਕੋ ਸਿਰੀ ਵਾਹਿਗੁਰੂ ਜੀ ਕੀ ਫ਼ਤੇ ਬੁਲਾਈ ਪ੍ਰਮਾਨ ਕਰਨੀ। ਮਾਈ ਬੀਬੀ ਕੋ ਰਾਮ ਸਤਿ ਵਾਚਣੀ।

ਹੋਰੁ ਅਸੀਂ ਆਨੰਦ ਹੈਂ, ਗੁਰੂ ਸਾਹਿਬ ਜੀ ਸਾਰੀ ਸੰਗਤ ਕੋ ਸੁਖੀ ਆਨੰਦ ਰਖੇ, ਇਹੁ ਮੰਗਦੇ ਹਾਂ ਗੁਰੂ ਜੀ ਪਾਸ ਤੇ। ਅਗੇ ਜੋ ਗੁਰੂ ਜੀ ਨੂੰ ਭਾਵੇ। ਹੋਰੁ ਜੀ, ਜਿਸ ਜਿਸ ਸਰੀਰ ਨੇ ਕਹਾ ਹੈ ਕੇ ਮੈਨੂੰ ਇਹੁ ਦੁਖੁ ਹੈ, ਇਹੁ ਦੁਖੁ ਹੈ, ਸੋ ਸਭੇ ਹੀ ਦੁਖੁ ਕਟਿ ਜਾਊਗਾ। ਢੂਹੀ ਦੁਖੁ, ਸੁੰਨਪਾਤ, ਮਿਰਗੀ ਬੀ, ਭੂਤ ਭੀ, ਹੋਰੁ ਬੀ ਜੋ ਮਾਨੁਖਾ ਕੋ ਮਾਨੁਖ ਦੁਖੁ ਦੇ ਰਹੈ, ਹੋਰੁ ਬੀ ਜੋ ਨੰਗ ਭੁਖੁ ਕਾ ਦੁਖੁ ਹੈ, ਸੋ ਸਾਰਾ ਈ ਦੁਖੁ ਪ੍ਰਮੇਸਰ ਦੇ ਭਜਨ ਤੇ ਕਟਿ ਜਾਊਗਾ। ਗੁਰੂ ਜੀ ਦਾ ਹੁਕਮ ਹੈ ਜੋ ਸਰਬ ਰੋਗ ਕਾ ਅਉਖਦੁ ਨਾਮੁ। ਸੋ ਜੀ ਨਾਮ ਦਾ ਤੇ ਬਾਣੀ ਪੜਨ ਦਾ ਏਹੁ ਬਡਾ ਮਹਾਤਮੁ ਹੈ। ਜੋ ਸਵਾ ਪਹਿਰੁ ਰਾਤ ਤੇ ਪਹਿਰ ਤੇ ਉਠਕੇ ਹਮੇਸਾ ਸਨਾਨੁ ਕਰਨਾ, ਬਾਣੀ ਪੜ੍ਹਨੀ, ਫੇਰ ਭਜਨੁ ਕਰਨਾ, ਦਿਨ ਰਾਤ ਕਮ ਕਰ ਮੈ ਜਿੰਨਾ ਹੋਇ ਆਵੇ ਅਰੁ ਜਥਾ ਸਕਤ ਦਾਨੁ ਕਰਨਾ ਅਰੁ ਕਿਸੇ ਦੀ ਕੋਈ ਬੀ ਚੀਜ ਚਕਣੀ ਚੁਰਾਉ ਨਾ, ਪਰੁ ਪਿਛਾ ਰਾਤ ਨਾਉਣਾ ਜਰੂਰ ਤਾਂ ਸਾਰੇ ਈ, ਸਭਿ ਦੇ ਦੁਖ ਕਟਿ ਜਾਣਗੇ। ਇਹ ਸਭ ਕੋ ਸੁਣਾ ਦੇਣਾ।

ਹੋਰੁ ਭਾਈ ਸਾਉਣ ਸਿੰਘ, ਜੋ ਤੈਂ ਲਿਖਾ ਥਾ ਦੋ ਨਸਾਨ ਟੁਟਿ ਗਏ, ਸੋ ਸਾਨੂੰ ਖਬਰ ਨਹੀਂ ਸੀ ਅਗੇ ਜੋ ਕੀਧੇ ਟੁਟੇ ਹੈ, ਤਾਂ ਨਹੀਂ ਤੈਨੂੰ ਜਬਾਬੁ ਲਿਖਾ। ਹੁਣਿ ਖਬਰ ਲਗੀ ਹੈ ਸਾਨੂੰ। ਥੋੜੇ ਦਿਨਿ ਹੋਏ ਹੈਨ ਦੋਈ ਨਸਾਨ ਮੀਰੀ ਤੇ ਪੀਰੀ ਦੇ ਟੁਟੇ ਹੈ। ਅਗਲੀ ਮੀਰੀ ਪੀਰੀ ਦੂਰਿ ਹੋਣ ਦਾ ਸਮਾਂ ਹੈ ਹੁਣਿ ਆਇਆ। ਅਗੇ ਗੁਰੂ ਵੇਅੰਤ ਹੈ। ਆਪਣੇ ਭਾਣੇ ਨੂੰ ਆਪੇ ਹੀ ਜਾਣਦਾ ਹੈ, ਪਰ ਇਹੁ ਹੁਕਮੁ'ਗੁਰੂ ਜੀ ਦਾ ਈ ਲਿਖਾ ਹੈ, ਤਾਂ ਮੈਂ ਲਿਖਾ ਹੈ। ਹੋਰੁ ਜੀ, ਹੁਕਮਨਾਮੇ ਮੈ ਕੀ ਲਿਖਣੇ ਹੈ ! ਹੁਕਮਨਾਮੇ ਤਾਂ ਗੁਰੂ ਜੀ ਦੇ ਈ ਲਿਖੇ ਦੇਖ ਲੈਣੇ ਜਿਨੇ ਦੇਖਣੇ ਹੋਣਿ, ਮੰਨਣੇ ਹੋਣਿ। ਮੰਨੇ ਬਿਨਾ ਦੇਖੇ ਦਾ ਕੁਛੁ ਫ਼ਾਇਦਾ ਨਹੀਂ ਹੁੰਦਾ। ਦੋ ਈ ਤਾਂ

---

**ਦੋ ਹੁਕਮਨਾਮੇ—**

**ਧੰਨਾ ਸਿੰਘ ਪਿੰਡ ਗੁੰਮਟੀਆਂ ਦਾ ਰੰਗੂਨ ਵਿਖੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਪਾਸੋਂ ਹੁਕਮਨਾਮੇ ਲੈਂਦਿਆਂ ਹੋਇਆਂ ੨੮ ਜੁਲਾਈ ੧੮੮੦ ਈ. ਨੂੰ ਪਕੜਿਆ ਗਿਆ ਸੀ। ਉਸ ਪਾਸੋਂ ਸ੍ਰੀ ਸਤਿਗੁਰੂ ਜੀ ਦੇ ਲਿਖੇ ਹੋਏ ਦੋ ਹੁਕਮਨਾਮੇ ਮਿਲੇ ਜੋ ਭਾਰਤ ਦੇ ਨੈਸ਼ਨਲ ਆਰਕਾਈਵਜ਼, ਨਵੀਂ ਦਿੱਲੀ ਵਿਚ ਸੰਭਾਲੇ ਹੋਏ ਹਨ। ਇਹਨਾਂ ਦੋਨੋਂ ਹੁਕਮਨਾਮਿਆਂ ਦੇ ਫੋਟੋ ਬਲਾਕ ਅਤੇ ਪਾਠ ਪਾਠਕਾਂ ਦੀ ਜਾਣਕਾਰੀ ਹਿਤ ਦਿੱਤਾ ਜਾ ਰਿਹਾ ਹੈ।**

ਗਰੰਥ ਸਾਹਿਬ* ਸੌ ਸਾਖੀ, ਪਰੇਮ ਸਮਾਰਗੁ ਇਹੁ ਹੁਕਮਨਾਮਾ ਹੈ ਸਾਰੀ ਸੰਗਤ ਕੋ ਅਰੁ ਸਾਰੇ ਭੇਖਾਂ ਕੋ, ਜਾਤਾਂ ਕੋ, ਅਰੁ ਮੈਂ ਵੀ ਸਾਰੀ ਸੰਗਤ ਦੇ ਬਾਸਤੇ ਲਿਖਕੇ ਭੇਜ ਦਿਤੇ ਹੈਂ। ਰਾਮਦਾਸ ਪੂਰੇ ਪਏ ਹੈ, ਜਿਨ ਦੇਖਣੇ ਹੋਣਿ ਸੋ ਦੇਖ ਲੇਵੇ। ਦੇਖਣੇ ਈ ਹੈਨ ਭਾਮੇ ਕਿਤਨੇ ਦੇਖ ਲੈਣ, ਚਟਣੇ ਤਾਂ ਨਹੀਂ। ਇਕੁ ਚਟਿ ਲਊ ਇਕੁ ਐਮੇ ਰਹੂਗਾ। ਹੋਰੁ.ਜੀ ਨਾਮ ਗਾਮ ਸਭੇ ਦੇ ਲਿਖਣੇ ਅਉਖੇ ਹੈ, ਸਭ ਕੋ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾ ਦੇਣੀ। ਭਜਨੁ ਬਾਣੀ ਕਾ ਹੁਕਮ ਸਭ ਕੋ ਸੁਣਾ ਦੇਣਾ, ਅਰੁ ਪਿਛਾ ਰਾਤ ਨਾਇਕੇ ਜੋ ਭਜਨ ਕਰੂਗਾ, ਓਸਦਾ ਸਾਰਾ ਦੁਖੁ ਕਟਿ ਜਾਊਗਾ। ਏਥੇ ਸਾਨੂੰ ਭੀ ਬਡਾ ਦੁਖੁ ਹੋਆ ਥਾ, ਸਰੀਰੁ ਤੜਫਦਾ ਸੀ ਰਾਤ ਦਿਨ। ਜਿਸ ਦਿਨ ਤੇ ਪਿਛਾ ਰਾਤ ਨ੍ਹਾ ਕੇ ਭਜਨੁ ਬਾਣੀ ਕਰਨ ਲਗੇ, ਓਸੇ ਦਿਨ ਤੇ ਠੰਢ ਬਰਤ ਗਈ ਸਾਨੂੰ। ਅਰੁ ਗੁਰੂ ਜੀ ਦਾ ਭੀ ਹੁਕਮੁ ਹੈ ਪਿਛਾ ਰਾਤ ਦੇ ਨਾਮਣ ਦਾ, ਬਡਾ ਈ ਮਹਾਤਮ ਲਿਖਾ ਹੈ ਗੁਰੂ ਜੀ ਨੇ। ਗੁਰੂ ਜੀ ਦਾ ਜੋ ਹੁਕਮੁ ਮੰਨੇਗਾ ਓਸ ਨੂੰ ਬਹੁਤੁ ਸੁਖੁ ਹੋਊਗਾ। ਬਿਨਾ ਹੁਕਮੁ ਮੰਨੇ ਦੇਖ ਲਓ ਗੁਰੂ ਜੀ* ਦੇ ਪੁਤ ਪਾਸ ਈ ਬੈਠੇ ਰਹੇ, ਗੁਰਿਆਈ ਅੰਗਦ ਜੀ ਨੂੰ ਮਿਲੀ, ਕਿਸੇ ਥਾਂ ਦੇ ਖੜ੍ਹੀ ਨੂੰ। ਅਗੇ ਦਾਤੂ, ਦਾਸੂ, ਮੋਹਰੀ ਮੋਹਣੁ ਬੈਠ ਰਹੇ ਰਾਮਦਾਸ ਕੋ ਗਦੀ ਮਿਲੀ ਕਿਸੇ ਥਾਂ ਦੇ ਖ੍ਰਤੀ ਦੇ ਮੁੰਡੇ ਨੂੰ ਨਾਲੇ ਲੜਕੀ। ਸੋ ਜੀ ਬਿਨਾ ਹੁਕਮੁ ਮੰਨੇ ਭਾਮੇਂ ਸੌ ਹੁਕਮਨਾਮਾ ਹੋਵੇ ਪਾਸ, ਤਾਂ ਵੀ ਕੁਛ ਸੁਖ ਨਹੀਂ ਹੁੰਦਾ।

ਹੋਰੁ ਜੀ ਹੁਣਿ ਏਥੇ ਦਾ ਹਵਾਲੁ ਲੇਵੋ ਜਿਸ ਕਰਿਕੇ ਅਸੀਂ ਮਨੇ ਕਰਦੇ ਹਾਂ ਏਥੇ ਆਉਣ ਤੇ ਸਿੰਘਾਂ ਨੂੰ। ਸੰਗਤ ਤਾਂ ਸਾਡੇ ਦੇਹ ਪਰਾਨ ਹੈਨ। ਇਹ ਬਾਤ ਮੈਂ ਸਚੀ ਲਿਖੀ ਹੈ ਝੂਠੀ ਨਾ ਜਾਨਣੀ। ਏਵਾਈ ਬੰਦੂਕਾਂ (ਲਈ) ਸਾਡੇ ਉਤੇ ਖੜੇ ਹੈਨ। ਏਨਾ ਨੂੰ ਏਹੁ ਹੁਕਮੁ ਦਿੰਦੇ ਹੈਨ ਏਨਾ ਦੇ ਉਹਦੇਦਾਰ, ਜੋ ਕੋਈ ਬਾਤ ਕਰੇ ਇੰਨ ਕੇ ਨਾਲ ਉਨਕੋ ਫਕੜੋ ਅਰੁ ਕੋਈ ਚੀਜ ਬਾਹਰ ਤੇ ਸਿਟੇ ਤਾਂ ਓਸਕੋ ਫਕੜੋ, ਜੋ ਕੋਈ ਅੰਦਰ ਤੇ ਕਿਸੇ ਕੋ ਦੇਵੇ ਤਾਂ ਓਸਕੋ ਫਕੜੋ। ਦਿਨੁ ਰਾਤ ਏਹੋ ਹੁਕਮੁ ਸੁਣਾਈਦਾ ਹੈ ਪਹਰੇ ਬਾਲਿਆਂ ਕੋ। ਜੇ ਚਾਰ ਉਗਲਿ ਕਾਗਤੁ ਦਿੰਦੇ ਲੈਂਦੇ ਕੋ ਦੇਖ ਲੈਣ ਜੋ ਏਥੇ ਸਾਡੇ ਪਹਰੇ ਪੁਰਿ ਹੈਨ, ਤਾਂ ਨਾਲੇ ਏਨਾ ਸੰਤਰੀ ਨੂੰ ਕੈਦ ਕਰਿ ਦੇਣ ਨਾਲੇ ਬੈਤਾਂ ਮਾਰਨ ਪਹਰੇ ਬਾਲਿਆਂ ਦੇ, ਨਾਲੇ ਨਾਮੇ ਕਟਿ ਦੇਣ ਏਨਾਂ ਦੇ, ਅਰੁ ਨਾਲੇ ਥੁਆਨੂੰ ਕੈਦ ਕਰਿ ਦੇਣਿ, ਅਰੁ ਸਾਨੂੰ ਬੀ ਖਬਰ ਨਹੀਂ ਕਿਥੇ ਲੈ ਜਾਣਿ ਦੁਖੁ ਦੇ ਥਾਂ ਅਰੁ ਬਹੁਤ ਦੁਖੁ ਦੇਣ। ਏ ਮਹਾਂ ਮਲੇਛ ਹੈਨ, ਇਨ ਮੈਂ ਦਿਆ ਰਤੀ ਭਰਿ ਨਹੀਂ। ਏਸ ਬਾਸਤੇ ਅਸੀਂ ਮਨੇ ਕਰਦੇ ਹਾਂ। ਅਰੁ ਦਰਸਨੁ ਮੇਲਾ ਕੁਛੁ ਨਹੀਂ ਹੁੰਦਾ ਅਰੁ ਖਰਚੁ ਖੇਚਲ ਬਹੁਤ ਹੈ ਆਉਣ ਮੈ। ਜੇ ਏ ਮਿਲਣ ਦੇਣ ਤਾਂ ਭਾਮੇ ਸੌ ਸੌ ਕਠਾ ਆਏ ਜਾਬੇ ਤਾਂ ਭੀ ਅਛਾ ਹੈ। ਅਰੁ ਮੈਂ ਕਈ ਬਾਰਿ ਲਿਖਾ ਜੋ ਏਥੇ ਨਾ ਆਓ। ਜੇ ਆਓ ਤਾਂ ਇਕੁ ਕੇ ਤਾਂ ਦੋ ਆਦਮੀ ਬਰਸ ਦਿਨ ਪਿਛੇ ਆਉਣ ਤਾਂ ਅਛਾ ਹੈ। ਬਡੀਆਂ ਬਾਤਾ ਕੀ ਲਿਖੀਏ, ਗੁਰੂ ਜੀ ਹੀ ਪੜਦੇ

---

* ਸ੍ਰੀ ਆਦਿ ਗ੍ਰੰਥ ਅਤੇ ਦਸਮ ਗ੍ਰੰਥ

* ਗੁਰੂ ਨਾਨਕ ਦੇਵ ਜੀ ·

ਕਜੀ ਜਾਂਦਾ ਹੈ ਨਹੀ ਤਾਂ ਹੋਰੁ ਠਕਾਣਾ ਨਹੀਂ। ਸੁਖ ਤਾਂ ਬਚਨ ਮੰਨਣਿ ਬਿਚ ਹੈ। ਬਚਨੁ ਨਾ ਮਨਿਆ ਤਾਂ ਕੁਛ ਬੀ ਸੁਖੁ ਨਹੀ ਹਥਿ ਆਉਂਦਾ। ਜਿਤਨਾ ਪੈਸਾ ਖਰਚ ਕਰਕੇ ਏਥੇ ਆਉਂਦੇ ਹੈ, ਜੇ ਓਨਾ ਪੈਸਾ ਲਾਕੇ ਭੋਗੁ ਪਾਠੁ ਕਰੋ ਤਾਂ ਅਛਾ ਹੈ, ਵੇਅਰਥ ਏਨਾ ਪੈਸਾ ਖਰਚੁ ਹੁੰਦਾ ਹੈ। ਅਗੇ ਤੁਸੀਂ ਜਾਣੋ। ਅਗੇ ਏਥੇ ਆਏ ਹਾਂ ਖਾਲਸੇ ਦੇ ਭੇਜੇ, ਹੁਣਿ ਜੇ ਕਿਤੇ ਹੋਰੁ ਅਗੇ ਭੇਜਣਾ ਹੈ ਤਾਂ ਤੁਸੀਂ ਜਾਣੋ। ਜੇ ਅਛੀ ਕਰੇ ਖਾਲਸਾ ਤਾਂ ਏਥੇ ਆਉਣ ਦੀ ਬਾਤ ਤਾਂ ਨਾ ਕਰੋ। ਭਜਨ, ਪਾਠੁ, ਭੋਗੁ ਪਾਓ ਤਕੜੇ ਹੋ ਕੇ, ਤਾਂ ਸਭੇ ਕੰਮ ਸੌਰ ਜਾਣਗੇ। ਹੋਰੁ ਬਾਤ ਹੈ, ਜੇ ਤਾਂ ਮੇਰਾ ਸਰੀਰੁ ਓਹੋ ਹੈ ਜੋ ਪ੍ਰੇਮ ਸਮਾਰਗ ਮੈ, ਸਾਖੀਆਂ ਮੈ, ਰਾਮ ਮਿਰਗਿੰਦ ਅਰੁ ਪੈਲਾਦ ਸਾਗਰ ਮੈ ਤੇ ਜੋ ਪੋਥੀ ਨਿਕਲੀ ਹੈ ਓਸ ਮੈ ਜੋ ਲਿਖਾ ਹੈ ਬਾਰਮਾ ਬ੍ਰਤਾਰਾ, ਤਾਂ ਤੇ ਮੈਂ ਆਪੇ ਹੀ ਦੇਸ ਮੈ ਆਇ ਜਾਊਗਾ, ਅਰੁ ਮੀਰਾ ਦਾ ਤੇ ਪੀਰਾ ਦਾ ਨਾਸੁ ਏਹੋ ਅਭਾਉ ਹੋਇ ਜਾਊਗਾ ਸਭਦਾ। ਜੇ ਓਹ ਨਹੀ ਮੇਰਾ ਸਰੀਰੁ, ਤੁਸੀ ਕਾਸਨੂੰ ਏਥੇ ਆਉਣਾ ਹੈ, ਮੇਰੇ ਜਹੇ ਸੈਂਕੜੇ ਤਖਾਣ ਫਿਰਦੇ ਹੈ ਦੇਸ ਮੈ, ਏਥੇ ਕਾਨੂੰ ਆਉਣਾ ਹੈ। ਅਛੀ ਬਾਤ ਏਹੋ ਹੈ ਹੁਣਿ ਏਥੇ ਆਉਣ ਦੀ ਨਾ ਕਰੋ। ਭਜਨ, ਪਾਠ, ਭੋਗ ਕਰੋ ਜਿਤਨੇ ਬਣਿ ਆਉਣ। ਐਮੇ ਬਾਟ ਦੀ, ਖਰਚ ਦੀ ਖੇਚਲ ਹੈ ਹੋਰੁ ਕੁਛੁ ਕੰਮ ਨਹੀਂ ਸਰਦਾ। ਅਗੇ ਜਾਣੋ ਸੋ ਕਰੋ ਜੋ ਖਾਲਸੇ ਕੋ ਅਛੀ ਲਗੇ। ਮੈਂ ਤੇ ਆਪਣੀ ਆਖ ਸੁਣਾਈ ਹੈ, ਮੰਨੋ ਭਾਮੇ ਨਾ ਮੰਨੋ। ਅਰ ਇਹੁ ਮੈਨੂੰ ਕਛੁ ਖਬਰ ਨਹੀਂ ਜੋ ਮੈਂ ਕਦਿ ਜਾਣਾ ਹੈ ਦੇਸ ਮੈ, ਨਾ ਮਹੀਨਾ ਮਾਲੂਮ ਹੈ ਮੈਨੂੰ ਨਾ ਦਿਨੁ, ਨਾ ਥਾਓ ਈ ਮਾਲੂਮ ਹੈ, ਕਿਥੇ ਜਾਣਾ ਹੈ ਕਦਿ। ਪੈਲਾਦ ਸਰ ਮੈ ਤੇ ਜੋ ਪੋਥੀ ਨਿਕਲੀ ਹੈ ਓਸ ਮੈ ਤੇ ਲਿਖਾ ਦੇ ਗਿਆ ਹੈ ਨਰਾਇਣ ਸਿੰਘੁ, ਓਸ ਮੈ ਲਿਖਾ ਹੈ ਜਦ ਮਾਝੇ ਦੇਸ ਮੈ ਜੁਧੁ ਹੋਊ ਤਾਂ ਮੇਰਾ ਜਾਣਾ ਲਿਖਾ ਹੈ ਦੇਸ ਮੈ, ਅਗੇ ਗੁਰੂ ਦੀ ਗੁਰੂ ਜਾਣੇ। ਅਰੁ ਜੇ ਰੌਲਾ ਪੈ ਜਾਏ ਤਾਂ ਪੱਚੀ ਆਦਮੀ ਗੁਰੂ ਜੀ ਅਗੇ ਬੇਨਤੀ ਕਰਨੀ ਹਰਿਦਾਸ ਕਰਕੇ ਬੇਨਤੀ ਕਰਨੀ, "ਹੇ ਗੁਰੂ ਜੀ, ਜਿਥੇ ਸਾਨੂੰ ਅਛਾ ਹੋਵੇ, ਸਾਨੂੰ ਪਰੇਰ ਕੇ ਓਥੇ ਲੈ ਜਾਹਿ।" ਫੇਰਿ ਆਪੇ ਗੁਰੂ ਲੈ ਜਾਊ ਜਿਥੇ ਅਛਾ ਹੋਣਾ ਹੋਊ। ਮੈਂ ਕੀ ਦਸਣਾ ਹੈ, ਜੇ ਮੈਂ ਸਿਆਣਾ ਹੁੰਦਾ ਤਾਂ ਕੈਦ ਕਿਉਂ ਹੋਇ ਜਾਂਦਾ। ਏਹੁ ਬਾਤ ਬਿਚਾਰੋ ਤੁਸੀਂ ਸਾਰੇ ਜਣੇ। ਸਿਰੀ ਵਾਹਿਗੁਰੂ ਸਰਬ ਸੰਗਤ ਕੋ ਸਹਾਇ ਹੋਹੁ ਜੀ, ਗੁਰਿਮਿਤ ਦਾਨੁ ਦੇਹੁ ਜੀ। ਗੁਰੂ ਸਾਹਿਬ ਜੀ ਤੇਰੀ ਸਰਨ ਹੈਂ ਜੀ। ਏਹੁ ਹਰਿਦਾਸ ਛੈਆਈਂ ਸਿੰਘਾ ਬਾਸਤੇ ਹੈ।



# ਦੂਸਰਾ ਹੁਕਮਨਾਮਾ

ੴ ਸਤਿਗੁਰਿ ਪ੍ਰਸਾਦਿ।।

ਲਿਖਤੋ ਦਿਆਲ ਸਿੰਘ ਜੋਗ ਭਾਈ ਹਰੀ ਸਿੰਘ ਹੋਰੁ ਸੰਬੂਹਿ ਸੰਗਤ ਕੋ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਿਨੀ। ਹੋਰੁ ਅਸੀਂ ਸੁਖੀ ਆਨੰਦ ਹੈਂ, ਸੰਬੂਹਿ ਸੰਗਤ ਕੋ ਗੁਰੂ ਆਨੰਦ ਰਖੇ। ਬੀਬੀ ਨੰਦਾ ਕੋ ਹੋਰੁ ਸੰਬੂਹਿ ਕੋ ਰਾਮਸਤਿ ਬਾਚਣੀ।

ਹੋਰੁ ਬਸੰਤ ਸਿੰਘ, ਕੁੜੀ ਨੰਦਾ ਨੇ ਲਿਖਾ ਹੈ ਮੁੰਡੇ ਮੇਰੇ ਆਖੇ ਨਹੀ ਲਗਦੇ। ਨਾ ਪੋਥੀ ਪੜਦੇ ਹੈ ਨਾ ਗਰੰਥ ਸਾਹਿਬੁ ਪੜਦੇ ਹੈਨ। ਸੋ ਭਾਈ ਕੇ ਤਾ ਪਿਛਾ ਰਾਤ ਸਵਾ ਪਹਰੁ ਰਹੀ ਤੇ ਹਮੇਸ ਭਜਨੁ ਬਾਣੀ ਕੀਤਾ, ਮਾਲਾ ਫੇਰੀ, ਦਿਨ ਰਾਤ ਭਜਨੁ ਬਾਣੀ ਕਰਿਆ ਕਰੋ। ਜੇ ਨਹੀ ਭਜਨੁ ਬਾਣੀ ਹੋਇ ਸਕਦਾ ਤਾਂ ਰੋਟੀਆਂ ਪਕਾਇਆ ਕਰੋ, ਘਾਹੁ ਖੋਤਿਆ ਕਰੋ। ਜੇ ਦੋ ਮੈ ਤੇ ਕੁਛ ਨਹੀ ਕਰਿਨਾ ਤਾਂ ਡੇਰੇ ਤੇ ਚਲੇ ਜਾਣਾ ਸਿਮਰੁ ਪਾਸ। ਜੋ ਥੁਆਨੂੰ ਤਿਨਾ ਬਾਤਾ ਮੈ ਤੇ ਅਛੀ ਲਗੇ ਸੋ ਕਰਿ ਲੈਣੀ। ਹੋਰੁ ਭੀ ਭਜਨੁ ਵਾਣੀ ਨਾ ਕਰੇ ਓਸਕੋ ਬੀ ਡੇਰੇ ਤੇ ਨਿਕਾਲ ਦੇਣਾ। ਜੋ ਡੇਰੇ ਰਹਿ ਕੇ ਚੋਰੀ ਜਾਰੀ ਕਰੇ, ਸਭ ਕੋ ਡੇਰੇ ਤੇ ਕਢਿ ਦੇਣਾ, ਜਨਾਨਾ ਹੋਵੇ ਭਾਮੇ ਮਰਦਾਨਾ ਹੋਵੇ। ਅਰੁ ਵੈਲ* ਕੰਮ ਤੇ ਬਧੀਕ ਨਾ ਰਖਣੇ। ਹੋਰੁ ਹੁਕਮਨਾਮੇ ਤੇਰੇ ਪਾਸ ਭੇਜੇ ਹੈਂ ਸਾਰੀ ਸੰਗਤ ਬਾਸਤੇ, ਸੋ ਤੂੰ ਸਭ ਕੋ ਸੁਣਾ ਦਿਆ ਕਰੁ। ਜੋ ਏਧਰ ਆਉਣ ਬਾਲੇ ਹੈ ਉਨਕੋ ਹੁਕਮਨਾਮਾ ਸੁਣਾ ਦਿਆ ਕਰੋ। ਜੋ ਆਖੇ ਮੈਨੂੰ ਈ ਦੇ ਦੇਓ ਹੁਕਮਨਾਮਾ, ਤਾਂ ਓਸੇ ਕੋ ਦਿਤਾ ਕਰੋ ਉਤਾਰੁ ਕਰਕੇ। ਮੇਰੇ ਪਾਸੋ ਨਹੀ ਲਿਖੇ ਜਾਂਦੇ, ਮੇਰਾ ਤਾਂ ਨਿਤਨੇਮ ਦਾ ਜਾਪੁ ਪਾਠੁ ਹੀ ਮਸਾਂ ਪੂਰਾ ਹੁੰਦਾ ਹੈ। ਅਰੁ ਜੇ ਏ ਬਹੁਤ ਹੀ ਆਉਣ ਤਾ ਬਰਸ ਪਿਛੇ ਆਮਣ ਨਹੀ ਤਾਂ ਦਸ ਮਹੀਨੇ ਪਿਛੇ ਇਕੁ ਆਵੇ ਕੇ ਤਾਂ ਦੋ ਆਵਣ ਬਧ ਨਾ ਆਉਣਾ। ਅਰੁ ਜੇ ਤੀਮੀ ਕੋਈ ਆਈ ਤਾਂ ਮੈਂ ਬਹੁਤੁ ਗੁਸੇ ਹੋਊਗਾ। ਵੇਅਰਥ ਸੈਕੜੇ ਰੁਪਏ ਖਰਾਬੁ ਕਰਿ ਦਿਤੇ ਲੋਕਾਂ ਨੇ। ਏਥੇ ਤਾਂ ਸਾਡੇ ਪਾਸਿ ਕਿਸੇ ਨੂੰ ਖੜਾ ਬੀ ਨਹੀ ਹੋਣਿ ਦਿੰਦੇ, ਬਾਤ ਨਹੀ ਕਰਨਿ ਦਿੰਦੇ। ਮੈਂ ਝੂਠ ਤਾਂ ਨਹੀ ਬੋਲਦਾ ਹਰਿ ਬਾਰੀ, ਅਰੁ ਜੇ ਮੈਂ ਝੂਠ ਹੀ ਬੋਲਦਾ ਹਾਂ ਤਾਂ ਫੇਰਿ ਮੇਰੇ ਪਾਸੋ ਕਿਨੇ ਕੀ ਲੈਣਾ ਹੈ। ਗੁਰੂ ਹੀ ਪੜਦਾ ਕੱਜੀ ਜਾਂਦਾ ਹੈ। ਏਥੇ ਬਾਲੇ ਲੋਕਾਂ ਦੀ ਬਹੁਤੁ ਖੋਟੀ ਨੀਤ ਹੋਇ ਓਈ ਹੈ। ਅਜੁ ਕਲ ਦੇ ਸਮੇ ਮੈ ਭੋਗ ਪਾਠ ਕਰੋ ਜਿਤਨਾ ਕਿਸੇ ਤੇ ਹੋਇ

---

* ਬੈਲ

ਆਵੇ। ਵੇਅਰਥ ਧਨੁ ਖਰਚ ਕਰਨਾ ਬਹੁਤੁ ਬੁਰੀ ਬਾਤੁ ਹੈ ਏਥੇ ਜੋ ਆਉਂਦੇ ਹੈਨ, ਏਥੇ ਆਕੇ ਏ ਵੀ ਬਹੁਤੁ ਡਰਿਦੇ ਹੈ ਪਰੁ ਹਟਦੇ ਨਹੀ। ਏਹੁ ਬਾਤ ਨਹੀ ਕੇ ਸਾਨੂੰ ਸਿੰਘਾ ਦਾ ਪਿਆਰੁ ਨਹੀ, ਸਿੰਘ ਤਾ ਸਾਡੀ ਦੇਹਿ ਪਰਾਨ ਹੈਨ, ਪਰੁ ਕੋਈ ਦੁਖੁ ਨਾ ਹੋਇ ਜਾਵੇ। ਏ ਤਾਂ ਮਲੇਛ ਨਿੰਦਿਆ ਹੈਨ। ਐਮੇ ਹੀ ਪਕੜ ਕੇ ਜੇਲਖਾਨੇ ਮੈ ਦੇ ਦਿੰਦੇ ਹੈ। ਜੇ ਗੁਰੂ ਜੀ ਮੇਲਾ ਕਰਾਉਗਾ ਤਾਂ ਹੋਇ ਜਾਊਗਾ। ਸਾਨੂੰ ਸਿਖਾਂ ਤੇ ਹੋਰੁ ਕੌਣੁ ਚੰਗਾ? ਅਸੀਂ ਤਾਂ ਰਾਤ ਦਿਨ ਏਹੋ ਮੰਗਦੇ ਹਾਂ ਗੁਰੂ ਜੀ ਪਾਸੋਂ-ਹੇ ਗੁਰੂ ਜੀ ਸਿਖਾਂ ਦੇ ਵਿਚ ਰਖੀ ਰਖੀ ਮਰੇ ਜੀਓਦਿਆ ਕੋ ਜੇਹੜੇ ਕਹਿਆ ਮੰਨਣ ਗੁਰਿ ਸਬਦ ਦਾ। ਸਿਖੀ ਤਾਂ ਭਾਈ ਗੁਰਿ ਸਬਦ ਦੇ ਮੰਨਣ ਦੀ ਹੈ। ਬਿਨਾ ਗੁਰਿ ਸਬਦ ਮੰਨੇ ਸਿਖੁ ਨਹੀਂ ਬਣਦਾ, ਨਹੀਂ ਸਾਧ ਬਣਦਾ ਹੈ, ਭਾਮੇ ਕਿਤਨੇ ਬਾਣ ਬਣਾਵੇ ਕੋਈ। ਪਰ ਗੁਰੂ ਸਬਦ ਮੰਨੇ ਬਿਨਾ ਕੁਛ ਬੀ ਨਹੀ ਹਥਿ ਆਉਦਾ, ਏਹੁ ਸਰਬ ਸਾਸਤ੍ਰਾ ਕਾ ਮਤੁ ਹੈ। ਜਿਸ ਜਿਸ ਨੇ ਕੂਕਿਆ ਕੇ ਸਾਥ ਕਾ ਵਿਰੋਧੁ ਕੀਤਾ ਹੈ, ਦੇਖ ਲੈਣਾ ਏਨਾ ਕੇ ਕੈਸਾ ਠਿਠੁ ਪਊਗਾ ਕਿਉਂ ਜੋ ਕੂਕੇ ਗੁਰੂ ਦੇ ਹੁਕਮ ਨਾਲ ਹੋਏ ਹੈ। ਏਨਾ ਲੋਕਾਂ ਦਾ ਦਾਵਾ ਗੁਰੂ ਸਾਥ ਪੈ ਗਿਆ। ਅਗੇ ਜੋ ਗੁਰੂ ਜੀ ਕੋ ਭਾਵੇ। ਹੋਰੁ ਹੀਰੇ ਮਿਸਰ ਕੋ ਹਮਾਰੀ ਨਿਮਸਕਾਰਿ ਬਾਚਣੀ। ਹੋਰੁ ਸੁਣਾ ਹੈ ਜੋ ਮਿਸਰ ਹੀਰਾ ਸਿਰੁ ਮੂੰਹੁ ਮੁੰਨ ਕੇ ਰਖਦਾ ਹੈ। ਪਰਮੇਸਰ ਦੇ ਭਜਨ ਬਿਨਾ ਤਾਂ ਕੁਛ ਕੰਮ ਨਹੀ ਸਰਦਾ, ਨਾ ਮੁੰਨੇ ਤੇ ਨਾ ਕੇਸਾ ਤੇ। ਹੋਰੁ ਭਾਈ ੧੫੧ ਰੋਕੁ ਭੇਜੇ ਹੈਨ ਸੋ ਲੰਗਰ ਪਾ ਦੇਣੇ। ਅਰੁ ਸਭ ਕੋ ਹੁਕਮ ਦੇਣੇ ਜੋ ਭਜਨੁ ਬਾਣੀ ਕਰੋ ਤਕੜੇ ਹੋ ਕੇ ਜੋ ਆਪਣਾ ਭਲਾ ਚਾਹੁੰਦਾ ਹੈ ਸਭ ਕੋਈ, ਨਹੀਂ ਤਾਂ ਸਮਾ ਬਡਾ ਕ੍ਰੜਿਆ ਕਰੜਾ ਲਿਖਾ ਹੈ ਗੁਰੂ ਜੀ ਨੇ ਸਾਖੀਆ ਮੈ। ਬਿਨਾ ਪ੍ਰਮੇਸਰ ਕੇ ਸਿਮਰਨ ਬਹੁਤੁ ਅਉਖਾ ਹੋਊਗਾ। ਅਰੁ ਏਧਰ ਆਉਣ ਤੇ ਸਭ ਕੋ ਮਨੇ ਕਰਿਨਾ। ਛੇਤੀ ਨਾ ਆਵੇ ਕੋਈ, ਅਰੁ ਇਕ ਆਵੇ ਦੋ ਚਾਰਿ ਕਠੇ ਹੋ ਕੇ ਨਾ ਆਉਣਾ।

ਅਰੁ ਬੀਬੀ ਤੂ ਕਰੀ ਜਾਹਿ ਭਜਨੁ ਤਕੜੀ ਹੋ ਕੇ। ਜੋ ਤੇਰੇ ਆਖੇ ਲਗੇ ਓਸ ਤੇ ਬੀ ਕਰਾਉ, ਨਾ ਮੰਨੇ ਤੇਰਾ ਕਹਾ ਤਾਂ ਓਹ ਜਾਣੇ।

ਜਹਾਜੁ ਜਾਵੇ ਤਾ ਚੜਿ ਜਾਣਾ। ਮੋਰਮਈ ਕਿਨੇ ਨਾ ਜਾਣਾ, ਓਥੇ ਵੀ ਅਜੁਕਲ ਮਿਲਣ ਨਹੀਂ ਦਿੰਦੇ।

